ੴ ਸਤਿਗੁਰ ਪ੍ਰਸਾਦਿ॥
ਵਾਹਿਗੁਰੂ ਜੀ ਕਾ ਖ਼ਾਲਸਾ! ਵਾਹਿਗੁਰੂ ਜੀ ਕੀ ਫ਼ਤੇਹ॥

# ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਇਤਹਾਸ, ਸ੍ਰੀ ਸਹਜ ਪਾਠ,ਅਖੰਡ ਪਾਠ ਮਰਯਾਦਾ,ਜੋਤੀ ਜੋਤਿ ਪਾਠ,ਸੰਪਟ ਪਾਠ ਸੰਪੂਰਨ ਮਰਯਾਦਾ।ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰ ਬਾਰੇ ਪ੍ਰੇਮ ਬੇਨਤੀਆਂ,੧੦੧ ਅਰਦਾਸਾਂ ਪੜ੍ਹੋ ਜੀ

ਸ੍ਰੀ ਦਮਦਮੀ ਟਕਸਾਲ।

ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥
ਭਨਿ ਮਥੁਰਾ. ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥



(ਤੱਤਕਰੇ ਲਈ ਫੋਟੋ 'ਤੇ ਕਲਿਕ ਕਰੋ ਜੀ)

*ਲੇਖਕ ਪ੍ਰਕਾਸ਼ਕ:-*
ਬ੍ਰਹਮਵਿੱਦਿਆ ਦੇ ਦਾਤੇ,ਪੰਥਰਤਨ,
ਬ੍ਰਹਮਗਿਆਨੀਕੈ;ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥
ਪੂਰਨ ਪਰਉਪਕਾਰੀ ਪੂਰਨ ਬ੍ਰਹਮਗਿਆਨੀ ਸੱਚਖੰਡ ਵਾਸੀ ਪਰਮਪੂਜਨੀਕ
ਸ੍ਰੀ ਮਾਨ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ,
ਸੰਤ ਕਰਤਾਰ ਸਿੰਘ ਸਾਹਿਬ ਖ਼ਾਲਸਾ ਜੀ ਦੇ ਸੱਚੇ ਪਰ ਉਪਕਾਰੀ ਚਰਨ-ਕਮਲਾਂ ਦੇ,
ਹਰਿ ਹਰਿ ਮੇਲਿ ਮੇਲਿ ਜਨ ਸਾਧੂ;ਹਮ ਸਾਧ ਜਨਾ ਕਾ ਕੀੜਾ॥
ਅਨੁਸਾਰ ਨਿੱਕੇ ਕੀੜੇ ਕ੍ਰਿਮ,ਸਭ ਦੀ ਚਰਨ-ਧੂੜ, ਦਾਸਨਦਾਸ ਚਰਨ ਸਿੰਘ ਉਰਫ਼ ਜਸਵੰਤ ਸਿੰਘ ਪਿੰਡ ਦਾਉਧਰ, (ਮੋਗਾ)
ਜਵਾਹਰਸਿੰਘ ਪਿੰਡ ਚਮਿੰਡੇ (ਲੁਧਿਆਣਾ)ਪੰਜਾਬ ਇੰਡੀਆ।

ਪਹਿਲਾ ਮਰਣੁ ਕਬੂਲਿ; ਜੀਵਣ ਕੀ ਛਡਿ ਆਸ॥ ਹੋਹੁ ਸਭਨਾ ਕੀ ਰੇਣੁਕਾ; ਤਉ ਆਉ ਹਮਾਰੈ ਪਾਸਿ॥) ਤੂ ਚਉ ਸਜਣ ਮੈਡਿਆ; ਡੇਈ ਸਿਸੁ ਉਤਾਰਿ॥ ਨੈਣ ਮਹਿੰਜੇ ਤਰਸਦੇ; ਕਦਿ ਪਸੀ ਦੀਦਾਰੁ॥) ਕਬੀਰ.ਜਉ ਤੁਹਿ ਸਾਧ ਪਿਰੰਮ ਕੀ; ਸੀਸੁ ਕਾਟਿ ਕਰਿ ਗੋਇ॥ ਖੇਲਤ ਖੇਲਤ ਹਾਲ ਕਰਿ; ਜੋ ਕਿਛੁ ਹੋਇ ਤ ਹੋਇ॥) ਮਰਣੁ ਮੁਣਸਾ ਸੂਰਿਆ.ਹਕੁ ਹੈ; ਜੋ ਹੋਇ ਮਰਨਿ ਪਰਵਾਣੋ॥) ਸਭੁ ਦਿਨਸੁ ਰੈਣਿ.ਦੇਖਉ ਗੁਰੁ ਅਪੁਨਾ; ਵਿਚਿ ਅਖੀ.ਗੁਰ ਪੈਰ ਧਰਾਈ॥) ਸਾਗਰ ਮੇਰ ਉਦਿਆਨ ਬਨ; ਨਵ ਖੰਡ ਬਸੁਧਾ ਭਰਮ॥ ਮੂਸਨ ਪ੍ਰੇਮ ਪਿਰੰਮ ਕੈ; ਗਨਉ ਏਕ ਕਰਿ ਕਰਮ॥) ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥) ਜੋ ਗੁਰ ਦੀਸੈ ਸਿਖੜਾ; ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥) ਗੁਰਸਿਖਾਂ ਕੀ ਹਰਿ.ਧੂੜਿ ਦੇਹਿ; ਹਮ ਪਾਪੀ ਭੀ ਗਤਿ ਪਾਂਹਿ॥) ਜਨੁ ਨਾਨਕੁ. ਧੂੜਿ ਮੰਗੈ ਤਿਸੁ ਗੁਰਸਿਖ ਕੀ; ਜੋ ਆਪਿ ਜਪੈ.ਅਵਰਹ ਨਾਮੁ ਜਪਾਵੈ॥) ਸਚਹੁ ਓਰੈ ਸਭੁ ਕੋ; ਉਪਰਿ ਸਚੁ ਆਚਾਰੁ॥) ਸਚੁ ਸੁਹਾਵਾ ਕਾਢੀਐ; ਕੂੜੈ ਕੂੜੀ ਸੋਇ॥ ਨਾਨਕ.ਵਿਰਲੇ ਜਾਣੀਅਹਿ; ਜਿਨ ਸਚੁ ਪਲੈ ਹੋਇ॥) ਹੀਣਉ ਨੀਚੁ ਕਰਉ ਬੇਨੰਤੀ; ਸਾਚੁ ਨ ਛੋਡਉ ਭਾਈ॥ ਨਾਨਕ.ਜਿਨਿ ਕਰਿ ਦੇਖਿਆ; ਦੇਵੈ ਮਤਿ ਸਾਈ॥) ਕੂੜ ਨਿਖੁਟੇ. ਨਾਨਕਾ; ਓੜਕਿ ਸਚਿ ਰਹੀ॥ {ਦੇਹ ਸਿਵਾ ਬਰ ਮੋਹਿ ਇਹੈ; ਸੁਭ ਕਰਮਨ ਤੇ.ਕਬਹੂੰ ਨ ਟਰੋ॥) ਕਰਿ ਮਨ ਮੇਰੇ; ਸਤਿ ਬਿਉਹਾਰ॥ ਅਨੁਸਾਰ ਇਹ ਪਰਮਪਵਿੱਤ੍ਰ ਪੋਥੀਆਂ ਪੂਰਨ ਸਤਿਕਾਰ ਸਹਿਤ ਬਹੁ ਗਿਣਤੀ ’ਚ ਸੰਭਾਲੋ.ਪੂਰਨ ਪ੍ਰੇਮ ਸਹਿਤ ਪੜ੍ਹੋ, ਦਸਖ਼ਤ ਕਰਾ ਕੇ.ਅਰਦਾਸਿ ਕਰਕੇ, ਪੜ੍ਹਨ ਨੂੰ ਦਿੰਦੇ ਲੈਂਦੇ ਰਹੋ। ਯਥਾ:–ਲਖ ਖੁਸੀਆ ਪਾਤਿਸਾਹੀਆ; ਜੇ ਸਤਿਗੁਰੁ ਨਦਰਿ ਕਰੇਇ॥ ਨਿਮਖ ਏਕ.ਹਰਿ ਨਾਮੁ ਦੇਇ; ਮੇਰਾ ਮਨੁ ਤਨੁ ਸੀਤਲੁ ਹੋਇ॥) ਵਿਚਿ ਦੁਨੀਆ; ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥ ਕਹੁ ਨਾਨਕ ਬਾਹ ਲੁਡਾਈਐ॥ }

ਪੋਥੀ ਸਾਹਿਬਾਨ, ਸ਼ੁੱਧ ਉਚਾਰਨ ਗੁਰੂ ਗ੍ਰੰਥ ਸਾਹਿਬ ਜੀ ਪਾਠ ਦੇ **Audio Player** ਪ੍ਰਾਪਤੀ ਲਈ:

ਦਾਸਨ ਦਾਸਾਂ (ਇੰਡੀਆ) **+91-896-895-6093**, (ਕੈਨੇਡਾ) **306-580-7730**
ਭਾਈ ਰਜਿੰਦਰ ਸਿੰਘ ਜੀ ਕੈਨੇਡਾ, ਫੋਨ: **905-458-7776**
ਭਾਈ ਗੁਰਚਰਨ ਸਿੰਘ ਜੀ ਕੈਨੇਡਾ, ਫੋਨ: **905-910-0460**
ਭਾਈ ਅਮਰਇੰਦਰ ਸਿੰਘ ਜੀ ਕੈਨੇਡਾ, ਫੋਨ: **647-625-2596**
ਭਾਈ ਅੰਤਰਜੋਤ ਸਿੰਘ ਜੀ ਕੈਨੇਡਾ, ਫੋਨ: **306-262-7730**
ਭਾਈ ਗੁਰਸ਼ਰਨ ਸਿੰਘ ਜੀ ਕੈਨੇਡਾ, ਫੋਨ: **403-671-7283**

ਗੁਰੂ ਸੇਵਾ ਲਈ ਭੇਟਾ ਕਰਣ ਤੇ ਤੁਹਾਨੂੰ ‘**CANADIAN TAX RECEIPT**’ ਦਿੱਤੀ ਜਾਵੇਗੀ।
ਭੇਟਾ ਲਈ ਉੱਤੇ ਕੈਨੇਡੀਅਨ ਫੋਨ ਨੰਬਰਾਂ ਤੇ ਸੰਪਰਕ ਕਰੋ ਜੀ ਜਾਂ
**www.Gursevak.com/content/donate** ਤੇ ਜਾ ਕੇ ਭੇਟਾ ਦਵੋ!
ਦਾਸਾਂ ਦੀ ਸੇਵਾ ਸੰਸਥਾ **DEAR FATHER BRAVE GURU GOD’S SLAVE SOCIETY** ਹੁਣ **CANADA REVENUE AGENCY** ਨਾਲ **#84017-9444-RR0001** ਹੇਠਾਂ **REGISTERED CHARITY** ਹੈ।

## ਹੁਣ ਤੱਕ ਇਹ ਪੋਥੀਆਂ ਸੰਗਤ ਜੀ ਦੀ ਸੇਵਾ ਵਿੱਚ ਪ੍ਰਕਾਸ਼ਿਤ ਹੋ ਚੁਕੀਆਂ ਹਨ:

੧. ਪੋਥੀ ਜਨਮ ਸੰਸਕਾਰ, ਅੰਮ੍ਰਿਤ ਸੰਸਕਾਰ, ਬ੍ਰਹਮ ਵਿੱਦਿਆ, ਅਨੰਦ ਕਾਰਜ, ਅੰਤਮ ਸੰਸਕਾਰ।

੨. ਪੋਥੀ ਵਾਹਿਗੁਰੂ ਸਤਿਗੁਰੂ ਸ੍ਰੀ ਸੁਖਮਨੀ ਸਾਹਿਬ ਜੀ ਸਟੀਕ.ਸ੍ਰੀ ਦਮਦਮੀ ਟਕਸਾਲ।

੩. ਸਤਿਗੁਰੂ ਸਾਹਿਬ ਜੀ ਅਤੇ ਸੰਤਾਂ ਮਹਾਂਪੁਰਸ਼ਾਂ ਦੇ ਅਮੋਲਕ ਬੋਲੇ ਅਤੇ ਗੁਰਮਤਿ ਅਨੁਸਾਰ ਅਨੇਕ ਪ੍ਰਸਨਾਂ ਦੇ ਉੱਤ੍ਰ ਸਤਿਗੁਰੂ ਗ੍ਰੰਥ ਸਾਹਿਬ ਜੀ ਬਖ਼ਸ਼ ਰਹੇ ਹਨ। ਪੜ੍ਨ ਵਾਲੇ ਧਾਰਮਿਕ ਗ੍ਰੰਥਾਂ ਦੇ ਨਾਮ। ਦੇਹ ਅਰੋਗਤਾ, ਗੱਡੀ ਦੀ ਦੇਖ ਰੇਖ ਡਰਾਈਵਿੰਗ ਬਾਰੇ ਸ਼ੁਭ ਸਿੱਖਿਆ।

੪. ਦਸ ਸਤਿਗੁਰੂ ਸਾਹਿਬਾਨ ਜੀ ਦੀ ਪਰਮ ਪੂਜਨੀਕ ਸ਼ੁਭ ਸੱਚੀ ਬੰਸਾਵਲੀ।

੫. ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਮਹਾਂ ਵਿਸਮਾਦ ਇਤਹਾਸ, ਅਖੰਡ ਪਾਠ, ਸਹਜ ਪਾਠ ਮਰਯਾਦਾ, ਗੁਰਬਾਣੀ ਜੀ ਸਤਿਕਾਰ ਪੂਜਨ ਮਹਾਂ ਵਿਸਮਾਦ ਸ਼ੁਭ ਸਿੱਖਿਆ, ੧੦੧ ਅਰਦਾਸ, ਗੁਰਪੁਰਬਾਂ ਦੀਆਂ ਅਰਦਾਸਾਂ।

੬. ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਸ਼ੁੱਧ ਉਚਾਰਣ, ਅਰਥ ਪਾਠ ਅਤੇ ਵਿਸ਼ਰਾਮ ਪੋਥੀ ਸ਼੍ਰੀ ਦਮਦਮੀ ਟਕਸਾਲ

੭. ਆਦਿ ਬਾਣੀ,ਸ੍ਰੀ ਦਸਮ ਬਾਣੀ, ਭਾਈ ਗੁਰਦਾਸ ਜੀ ਦੀਆਂ ਵਾਰਾਂ 'ਚੋਂ ਗ੍ਰੀਬੀ ਵਾਲੇ,ਸਬਦ ਪਦਾਂ ਦੇ ਮਹਾਂ ਵਿਸਮਾਦ ਅਰਥ।ਦੂਜਾ ਪ੍ਰਕਰਣ ਪੂਜਾ ਦਾ ਧਾਨ ਜ਼ਹਿਰ ਹੈ॥

੮. ਸਲੋਕ ਭਗਤ ਕਬੀਰ ਸਾਹਿਬ ਜੀ, ਭਗਤ ਫਰੀਦ ਸਾਹਿਬ ਜੀ ਦੇ ਮਹਾਂ ਵਿਸਮਾਦ ਅਰਥ।

੯. ਗੁਰਬਾਣੀ ਜੀ ਦੇ ਚਾਨਣ ਅੰਦਰ ਦੇਹ ਅਰੋਗਤਾ ਬਾਰੇ ਮਹਾਂ ਵਿਸਮਾਦ ਸਿੱਖਿਆ।

੧੦. ਗੁਰਮੁਖਿ ਗੁਰਮੁਖੀ ਬਾਲਉਪਦੇਸ਼! ਰਿਕਾਰਡ ਕੀਤਾ ਬਾਲਉਪਦੇਸ਼, ਸੁਣ! ਗੁਰਮੁਖੀ ਸਿਖਾਉ ਹੇ ਦਰਵੇਸ਼!

ਗੁਰੂ ਪਿਆਰੀ ਸਾਧ ਸੰਗਤ ਜੀ ਨੂੰ ਇਹ ਜਾਣਕੇ ਬੇਅੰਤ ਖੁਸ਼ੀ ਹੋਵੇਗੀ ਕਿ ਗੁਰਬਾਣੀ ਉਚਾਰਣ ਸ਼ੁੱਧੀ ਲਈ ਇਹਨ੍ਹਾਂ ਪੋਥੀ ਸਾਹਿਬਾਨਾਂ ਜੀ ਦੀ ਰਿਕਾਰਡਿੰਗ ਵੀ ਦਾਸਨ ਦਾਸ ਤੋਂ ਗੁਰੂ ਸਾਹਿਬ ਜੀ ਨੇ ਕਰਵਾਈ ਹੈ। ਸੰਗਤ ਜੀ ਰਿਕਾਰਡਿੰਗ ਲਾ ਕੇ ਪੋਥੀ ਸਾਹਿਬ ਪ੍ਰਕਾਸ਼ ਕਰਨ ਜੀ ਅਤੇ ਗੁਰੂ ਸਾਹਿਬ ਜੀ ਦੀ ਖੁਸ਼ੀ ਲੈਣ ਲਈ ਰਿਕਾਰਡਿੰਗ ਅਨੁਸਾਰ ਪੂਰੀਆਂ ਲਗਾਂ ਲਾ ਕੇ ਰਿਕਾਰਡਿੰਗ ਦੇ ਮਗਰ ੨ ਬੋਲੋ ਜੀ।

# ਗੁਰਪ੍ਰਸਾਦਿ ਤੱਤਕਰਾ ਅਰੰਭ:-

{ੴ ਸਤਿਗੁਰ ਪ੍ਰਸਾਦਿ॥ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤੇਹ॥ ਇਸ ਪੋਥੀ 'ਚ ਗੁਰੂ ਗ੍ਰੰਥ ਸਾਹਿਬ ਜੀ ਇਤਿਹਾਸ,ਅੰਮ੍ਰਿਤ ਪਾਠ ਮਰਯਾਦਾ,ਗੁਰਬਾਣੀ ਸਤਿਕਾਰ ਦੇ ਬਚਨ,੧੦੧ ਅਰਦਾਸ,ਚਾਰ ਪ੍ਰਕਰਣ ਹਨ।

ਪਹਿਲਾ ਪ੍ਰਕਰਣ:-ਪਰਮਪੂਜਨੀਕ,ਰਾਜਨ ਕੇ ਰਾਜਾ.ਮਹਾਰਾਜਨ ਕੇ ਮਹਾਰਾਜਾ;ਸਦਾ ੨ ਮਿਹਰਵਾਨ,ਅਨੰਤ ਕਲਾਵਾਨ,ਸਾਹਿਬੁ ਮੇਰਾ ਨੀਤ ਨਵਾ;ਸਦਾ ਸਦਾ ਦਾਤਾਰੁ॥੧॥)ਹਮ ਚਾਕਰ ਗੋਬਿੰਦ ਕੇ;ਠਾਕੁਰੁ ਮੇਰਾ ਭਾਰਾ॥ਕਰਨ ਕਰਾਵਨ ਸਗਲ ਬਿਧਿ;ਸੋ ਸਤਿਗੁਰੂ ਹਮਾਰਾ॥ ਗੁਰਤਾ-ਗੱਦੀ ਬਿਰਾਜਮਾਨ ਸਤਿਗੁਰੂ ਭਗਵਾਨ,ਮਿਹਰਵਾਨੁ.ਸਾਹਿਬੁ ਮਿਹਰਵਾਨੁ॥ਸਾਹਿਬੁ ਮੇਰਾ.ਮਿਹਰਵਾਨੁ॥ਗੁਰੂ ਗੁਰ ਸਤਿਗੁਰੂ ਸੱਚੇ ਵਾਹਿਗੁਰੂ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦਾ ਪਰਮਪਵਿੱਤ੍ਰ ਇਤਿਹਾਸ। ਗੁਰਬਾਣੀ ਜੀ ਅਤੇ ਚੋਣਵੇਂ ਮਹਾਂਪੁਰਖਾਂ ਦੁਆਰਾ,ਗੁਰਬਾਣੀ ਗੁਰੂ ਜੀ ਦੀ ਮਹਾਂ ੨ ਵਿਸਮਾਦ ਅਗਮ ਅਪਾਰ ਮਹਿਮਾ, ਗੁਰਬਾਣੀ ਦੇ ਪਦਾਂ ਦੇ ਮਹਾਂ ਵਿਸਮਾਦ ਅਰਥ।

ਦੂਜਾ ਪ੍ਰਕਰਣ:-ਸ੍ਰੀ ਸਹਜ ਪਾਠ,ਅਖੰਡ ਪਾਠ,ਜੋਤੀ ਜੋਤਿ ਪਾਠ,ਸੰਪਟ ਪਾਠ ਸੰਪੂਰਨ ਮਰਯਾਦਾ।

ਤੀਜਾ ਪ੍ਰਕਰਣ:- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਸ਼ੇਸ਼ ਪ੍ਰੇਮ ਸਹਿਤ ਸਤਿਕਾਰ ਬਾਰੇ ਨਿਮ੍ਰਤਾ ਸਹਿਤ ਖ਼ਾਸ ਪ੍ਰੇਮ ਬੇਨਤੀਆਂ।

ਚੌਥਾ ਪ੍ਰਕਰਣ:-ਪਰਮ ਪੂਜਨੀਕ ਦਸਾਂ ਪਾਤਿਸਾਹਾਂ ਜੀ ਦੇ ਅਵਤਾਰ,ਗੁਰਤਾ ਬਿਰਾਜਮਾਨ,ਜੋਤੀ ਜੋਤਿ ਸਮਾਵਣੇ ਦੀਆਂ ਅਰਦਾਸਾਂ,ਜਨਮ ਸੰਸਕਾਰ,ਬ੍ਰਹਮਵਿੱਦਿਆ ਸੰਸਕਾਰ,ਅਨੰਦ ਕਾਰਜ,ਅੰਮ੍ਰਿਤ ਸੰਚਾਰ,ਅੰਤਮ ਸੰਸਕਾਰ ਸਭ ਤਰ੍ਹਾਂ ਦੀਆਂ ਸ੍ਰਬ ਵਿਆਪੀ ਮਹਾਂ ਵਿਸਮਾਦ ਅਰਦਾਸਾਂ ਕਰਨ ਦਾ ਢੰਗ ਬਹੁਤ ਹੀ ਅਮੋਲਕ ਪ੍ਰਕਰਣ ਹੈ।ਵਾਹਿਗੁਰੂ ਮਹੱਲੇ ਦਸਵੇਂ ਜੀ ਨੇ,ਅਪਣੇ ਪਿਆਰੇ ਗੁਰਸਿੱਖ ਬੱਚੇ ਗੁਰੂ ਪੰਥ ਜੀ ਦੀ ਸਦਾ ਚੜ੍ਹਤ ਲਈ,੧੦੧ ਅਰਦਾਸ ਉਚਾਰਨੀ:-ਨਿਮ੍ਰਤਾ ਸ਼ਰਧਾ ਪ੍ਰੇਮ ਧਿਆਨ ਨਾਲ ਪੜ੍ਹ ਕੇ,ਆਪ ਮੰਨਣ ਕਰੋ ਕਰਾਉ,ਗੁਰੂ ਪ੍ਰਮੇਸਰ ਜੀ ਦੀ ਖ਼ੁਸ਼ੀ ਦੀਆਂ ਲੱਖਾਂ ਪਾਤਿਸ਼ਾਹੀਆਂ ਪ੍ਰਾਪਤ ਕਰਕੇ ਜੀਵਨ ਮੁਕਤੀ ਪਾਉ। ਸਤਿਗੁਰੂ ਗ੍ਰੰਥ ਸਾਹਿਬ ਜੀ ਸਤਿਸੰਗਤ ਜੀ ਦੀ ਕ੍ਰਿਪਾ ਨਾਲ ਲਿਖ੍ਤੇ।}

ਪ੍ਰੇਮ ਬੇਨਤੀ:- ਪ੍ਰਕਰਣ 'ਤੇ ਜਾਣ ਲਈ, ਤੱਤਕਰੇ ਚੋਂ ਉਸੇ ਨੂੰ ਕਲਿਕ ਕਰੋ।
ਤੱਤਕਰੇ 'ਤੇ ਵਾਪਿਸ ਜਾਣ ਲਈ ਪੇਜ ਦੇ ਥੱਲੇ ਤੱਤਕਰਾ

ਲਫ਼ਜ਼ 'ਤੇ ਕਲਿਕ ਕਰੋ ਜੀ।

ਤੱਤਕਰਾ ਅੰਮ੍ਰਿਤ ਪਾਠ ਮਰਯਾਦਾ ਸੰਪੂਰਨੰ॥

ਕੋਟਿ ਨਮਸਕਾਰ॥

ਸਤਿਕਾਰ ਅਮੋਲਕ ਬਚਨ। ਗੁਰਪ੍ਰਸਾਦਿ ਅਰੰਭ:-

**ਤੱਤਕਰਾ ਅਰਦਾਸਾਂ ਗੁਰਪ੍ਰਸਾਦਿ ਅਰੰਭ:-** {ਗੁਰਪ੍ਰਸਾਦਿ ਵਾਹਿਗੁਰੂ ਹਰ ਮਹੀਨੇ ਦੇ ਗੁਰਪੁਰਬ ਘਰੇ ਲਿਖ ਕੇ ਲਾਉ।ਦਸਾਂ ਪਾਤਿਸਾਹਾਂ ਜੀ ਦੇ ਗੁਰਪੁਰਬਾਂ ਦੀਆਂ ਅਰਦਾਸਾਂ,ਇਸ ਪੋਥੀ 'ਚ ਹਨ,ਜਿਹੜਾ ਗੁਰਪੁਰਬ ਹੋਵੇ,ਉਸ ਦੀ ਅਰਦਾਸ ਇਸ ਪੋਥੀ 'ਚੋਂ ਪੜ੍ਹੋ।ਗੁਰੁ ਪਰਮੇਸੁਰੁ ਪੂਜੀਐ;ਮਨਿ ਤਨਿ ਲਾਇ ਪਿਆਰੁ॥ਪੋਥੀ 'ਚੋਂ,ਗੁਰ ਬੰਸਾਵਲੀ ਦੇ ਪ੍ਰਕਰਣ 'ਚੋਂ,ਗੁਰੂ ਜਸ ਪੜ੍ਹ ਕੇ ਗੁਰਪੁਰਬ ਮਨਾਉ।}

| ੪੦. | ਵਾਹਿਗੁਰੂ ਮਹੱਲੇ ਦਸਵੇਂ ਜੀ ਨੇ,ਅਪਣੇ ਪਿਆਰੇ ਗੁਰਸਿੱਖ ਬੱਚੇ ਗੁਰੂ ਪੰਥ ਜੀ ਦੀ ਸਦਾ ਚੜ੍ਹਤ ਲਈ,੧੦੧ ਅਰਦਾਸ ਉਚਾਰਨੀ:- {ਆਪ ਜੀ ਤੱਤਕਰਾ ਪੜ੍ਹ ਰਹੇ ਹੋਂ ਜੀ)੪੦ ਨੰਬਰ ਆ ਚੁੱਕੇ,ਅੱਗੇ ਤੱਤਕਰੇ 'ਚ ਇੱਕ ਨੰਬਰ ਤੋਂ ੧੦੧ ਅਰਦਾਸ ਆਵੇਗੀ, ਅਰਦਾਸ ਜਿਵੇਂ ਕਰਨੀ ਹੈ ਅੱਗੇ ਪੜ੍ਹੋ।ਹਰ ਨੰਬਰ 'ਚ ਅਰਦਾਸਿ ਹੈ।} ੧.ਗੁਰਮੁਖਿ ਵਜ਼ੀਰ(ਘਰ ਵਾਲੀ) ਦੀ ਪ੍ਰਾਪਤੀ ਲਈ ਅਰਦਾਸਿ।੨.ਜੋੜੀ ਪਹਿਲੀ ਵਾਰ ਮਿਲੇ ਅਰਦਾਸਿ। ੩.ਗਰਭ ਠਹਿਰਨ ਲਈ ਅਰਦਾਸ,੪.ਜਨਮ ਸਮੇਂ ਮਾਤਾ ਬੱਚੇ ਦੇ ਕਸ਼ਟ ਦੀ ਨਿਵਿਰਤੀ ਲਈ ਅਰਦਾਸਿ।੫.ਬੱਚੇ ਬੱਚੀ ਦੇ ਜਨਮ ਤੋਂ ਅਰਦਾਸਿ 'ਚ ਧੰਨਵਾਦ ਕਰਨਾ। ੬.ਜਨਮ ਸੰਸਕਾਰ ਲਈ ਅੰਮ੍ਰਿਤ ਤਿਆਰ ਕਰਨ ਦੀ ਵਿਧੀ, ਅਰਦਾਸ।੭.ਅਰਦਾਸਿ ਕਰਕੇ ਦੁੱਧ ਚੁੰਘਾਉਣਾ । ੮.ਓਪਰਾ ਦੁੱਧ ਪਿਲਾਉਣ ਤੋਂ ਪਹਿਲਾਂ ਅਰਦਾਸ। ੯. ਮੰਗਣੀ ਦੀ ਅਰਦਾਸਿ। ੧੦.ਸਾਹਾ ਸੋਧਣੇ ਦੀ ਅਰਦਾਸ।<br><br>੧੧.ਬਰਾਤ ਚੜ੍ਹਨ ਸਮੇਂ ਅਰਦਾਸਿ। ੧੨.ਮਿਲਣੀ ਦੀ ਅਰਦਾਸਿ। ੧੩.ਅਨੰਦ ਕਾਰਜ ਆਰੰਭ ਅਰਦਾਸਿ। ੧੪.ਅਨੰਦ ਕਾਰਜ ਸੰਪੂਰਨਤਾ ਅਰਦਾਸ। ੧੫.ਨਵਾਂ ਬਸਤ੍ਰ ਪ੍ਰੇਮ ਨਾਲ ਅਰਦਾਸਿ ਕਰਕੇ ਬੱਚੇ ਨੂੰ ਪਹਿਨਾਵੋ। ੧੬.ਅੰਨ ਛਕਾਉਣ ਪਹਿਲਾਂ ਪ੍ਰੇਮ ਨਾਲ ਅਰਦਾਸਿ ਕਰਨੀ। ੧੭.ਬੱਚੇ ਨੂੰ ਪਰਮਪਵਿੱਤ੍ਰ ਚਰਨਾਂ 'ਤੇ ਪਾ ਕੇ ਅਰਦਾਸਿ। ੧੮. ਖੇਡਣ ਲੱਗੇ ਅਰਦਾਸਿ। ੯.ਸ਼ਸਤ੍ਰ ਵਿੱਦਿਆ,੨੦.ਬ੍ਰਹਮਵਿੱਦਿਆ,੨੨.ਸੰਸਾਰੀ ਵਿੱਦਿਆ ੨੩.ਖੰਡੇ ਬਾਟੇ ਦੇ ਅੰਮ੍ਰਿਤ ਦੀ ਪ੍ਰਾਪਤੀ ਲਈ ਅਰਦਾਸਿ। ੨੪.ਅਰਦਾਸਿ ਕੀਟ ਬੱਚੇ ਦਾ ਮਨ,ਔਗੁਣਾਂ 'ਚ ਨ ਡੋਲੇ।੨੫.ਘਰ ਦੀ ਸੁਰੱਖਿਆ ਲਈ ਅਰਦਾਸਿ। ੨੬.ਕਾਲ਼ ਤੋਂ ਵਰਖਾ ਲਈ ਅਰਦਾਸਿ। ੨੭.ਕਾਰਜ ਦੀ ਸਿੱਧੀ ਲਈ ਅਰਦਾਸਿ ੨੮.ਪੰਜਾਂ ਪਿਆਰਿਆਂ ਤੋਂ ਤਨਖ਼ਾਹ ਲੁਆ ਕੇ ਭੁੱਲ ਬਖ਼ਸ਼ਾਉਣ ਲਈ ਅਰਦਾਸਿ।੨੯.ਦੂਜੇ ਨੱਗਰ ਜਾਣ ਸਮੇਂ ਅਰਦਾਸਿ।੩੦.ਵੱਡਿਆਂ ਦੇ ਭਲੇ ਲਈ ਅਰਦਾਸਿ। ੩੧.ਅਰਦਾਸਿ ਹੇ ਮਹਾਰਾਜ ਜੀ!ਮਨ ਵੱਸ 'ਚ ਰਹੇ। ੩੨.ਅਰਦਾਸਿ ਭੂਤਾਂ ਨੂੰ ਭਜਾਉਣ ਦੀ।੩੩.ਡੰਗਰਾਂ ਦੇ ਵਾਧੇ ਦੀ ਅਰਦਾਸਿ। ੩੪.ਸਿਮਰਨ ਪ੍ਰੇਮ ਸਤਿ ਸੰਤੋਖ ਦਇਆ ਧਰਮ ਵੀਚਾਰ ਨਿਮ੍ਰਤਾ ਦੀ | 497 |
|---|---|---|

ਪ੍ਰਾਪਤੀ ਦੀ ਅਰਦਾਸਿ ।੩੫.ਖੇਤੀ ਪ੍ਰਫੁੱਲਤ ਹੋਵੇ।੩੬.੩੭.ਨਵੇਂ ਘਰ ਦੀ ਨੀਂਹ ਰੱਖਣ,ਘਰ 'ਚ ਪ੍ਰਵੇਸ਼ ਹੋਣ ਤੋਂ ਪਹਿਲਾਂ ਅਰਦਾਸਿ।੩੮.ਸੇਵਾ ਪ੍ਰਾਪਤੀ ਲਈ ਅਰਦਾਸਿ। ੩੯.ਸਤਸੰਗਤਿ ਜੀ ਦੀ ਪ੍ਰਾਪਤੀ ਲਈ ਅਰਦਾਸਿ । ੪੦.ਨਿਰੰਕਾਰ ਜੀ ਦੀ ਪ੍ਰਾਪਤੀ ਲਈ ਅਰਦਾਸਿ।੪੧.ਬੋਰ ਲਈ ਅਰਦਾਸਿ।੪੨.ਬਿਜਾਈ ਅਰਦਾਸ।੪੩.ਬੋਹਲ਼ ਅਰਦਾਸਿ ਕਰਕੇ ਚੁੱਕੇ।੪੪.ਘਰ ਤਿਆਗਣ ਵੇਲੇ ਅਰਦਾਸਿ ਪ੍ਰਦੇਸ 'ਚ ਪ੍ਰੇਮ ਸਤਿਕਾਰ ਵਧੇ।੪੫. ਅਰਦਾਸਿ ਘਰ 'ਚ ਸੁਖ ਸ਼ਾਂਤੀ ਸੇਵਾ ਭਜਨ ਬਖ਼ਸ਼ੋ ਜੀ।੪੬.ਦੁਸ਼ਮਣ ਬੰਨ੍ਹਣ ਲਈ ਅਰਦਾਸਿ।੪੭.ਜਿਸ ਗੋਚਰਾ ਕੰਮ ਹੋਵੇ,ਉਸ ਨੂੰ ਆਪਣੇ 'ਤੇ ਮੋਹਿਤ ਕਰ ਲੈਣ ਨਮਿੱਤ ਅਰਦਾਸਿ। ੪੮.ਅਰਦਾਸਿ ਕਰਨੀ ਸੇਈ ਪਿਆਰੇ ਮੇਲ ਜਿਨਾ ਮਿਲਿਆਂ ਆਪਜੀ ਦਾ ਨਾਮੁ ਚਿੱਤ ਆਵੈ॥ ੪੯. ਅਰਦਾਸਿ ਝਗੜਿਆਂ ਤੋਂ ਬਚਾਉ ਜੀ।੫੦. ਅਰਦਾਸਿ ਨਿੰਦਿਆ ਕੁਕਰਮਾਂ ਤੋਂ ਬਚਾਓ ਜੀ। ੫੧.ਕਲੰਕ ਤੋਂ ਬਚਣ ਲਈ ਅਰਦਾਸਿ।੫੨.ਨਾਮੁ ਅਮਲ ਦੀ ਪ੍ਰਾਪਤੀ ਲਈ ਅਰਦਾਸਿ।

੫੩.ਗ੍ਰੀਬੀ ਚੁੱਕਣ ਲਈ ਅਰਦਾਸਿ। ੫੪.ਅਰਦਾਸਿ ਪੰਜ ਕਕਾਰ ਦੀ ਰਹਿਤ ਸਹਿਤ ਤਿਆਰ ਬਰ ਤਿਆਰ ਰਹਾਂ। ੫੫.ਮੁਖੀ ਜੁੰਮੇਵਾਰ ਬਨਣ ਪਹਿਲਾਂ ਅਰਦਾਸਿ ਕਰਨੀ ਸਿਦਕ ਸਾਬਤ ਰਹੇ,ਜਿਸ ਕਰਕੇ ਇਨਸਾਫ਼ ਕਰਾਂ।੫੬.ਜੰਗ ਜਾਣ ਸਮੇਂ ਅਰਦਾਸਿ ਜਿੱਤ ਪ੍ਰਾਪਤ ਹੋਵੇ ਜੀ। ੫੭. ਅਰਦਾਸਿ ਹੰਗਤਾ ਵਿਆਪੇ,ਸ਼ਬਦ ਪ੍ਰਕਾਸ਼ ਬਖ਼ਸ਼ੋ ਜੀ।੫੮. ਅਰਦਾਸਿ ਗੁਣ ਗਾਉਂਦਿਆਂ ਸੇਵਾ ਪਰਉਪਕਾਰ ਕਰਦਿਆਂ ਉਮਰ ਗੁਜ਼ਰੇ। ੫੯.ਅਰਦਾਸਿ ਆਪ ਜੀ ਦੇ ਬਚਨਾਂ ਨੂੰ ਪ੍ਰੇਮ ਨਾਲ ਮੰਨਾਂ। ੬੦. ਅਰਦਾਸਿ ਅਬਰੋ ਸਹਿਤ ਕੁਲ ਵਧੇ ਫੁੱਲੇ।੬੧.ਅਰਦਾਸਿ ਵਾਹਿਗੁਰੂ ਜੀ ਦੀ ਇਲਾਹੀ ਸੁੰਦਰਤਾ ਪਿਆਰੀ ਲੱਗੇ। ੬੨.ਅਰਦਾਸਿ ਸ਼ਸ਼ਤ੍ਰਾਂ ਨੂੰ ਪਰਉਪਕਾਰ ਲਈ ਹੀ ਵਰਤਾਂ। ੬੩. ਵਿਛੇਰੇ ਦੀ ਅਰਦਾਸਿ ਕਰਨੀ ਜੋ ਮਨ ਨੂੰ ਚੰਗਾ ਲੱਗੇ, ਸ਼ੁਭ ਗੁਣਾਂ ਵਾਲਾ ਹੋਵੇ,ਜਿੱਤ ਕਰਾਵੇ।੬੪.ਪੂਰਨ ਬ੍ਰਹਮ ਜੀ ਦੇ ਪੂਰਨ ਨਿਸਚੇ ਲਈ ਅਰਦਾਸਿ। ੬੫.ਪਾਪ ਗ੍ਰੈਹ ਨਹੀਂ ਮੰਨਣੇ,ਘਰੇ ਕਥਾ ਕੀਰਤਨ ਕਰਵਾ ਕੇ ਲੰਗਰ ਕੜਾਹ ਪ੍ਰਸ਼ਾਦਿ ਵਰਤਾਓ।੬੬ ਦੀਵਾਨ ਆਰੰਭ ਦੀ ਅਰਦਾਸਿ। ੬੭.ਸੁੰਦਰ ਦੀਵਾਨ

ਅੰਮ੍ਰਿਤ ਆਸਾ ਜੀ ਦੀ ਵਾਰ ਦਾ ਪਰਮਪਵਿੱਤ੍ਰ ਕੀਰਤਨ, ਕਥਾ ਅਰਦਾਸ। ੬੮.ਅੰਮ੍ਰਿਤ ਵੇਲੇ ਨਿੱਤਨੇਮ ਮਗਰੋਂ ਅਰਦਾਸ। ੬੯.ਸ੍ਰੀ ਰਹਰਾਸਿ ਸਾਹਿਬ ਜੀ ਦੀ ਅਰਦਾਸਿ। ੭੦.ਸ੍ਰੀ ਕੀਰਤਨ ਸੋਹਿਲੇ ਸਾਹਿਬ ਜੀ ਦਾ ਅੰਮ੍ਰਿਤ ਪਾਠ ਬਾਅਦ ਅਰਦਾਸਿ। ੭੧.ਗੜਿਆਂ ਦੀ ਨਿਵਿਰਤੀ ਲਈ ਅਰਦਾਸਿ। ੭੨.ਡੰਗਰਾਂ ਦੇ ਭਲੇ ਦੀ ਅਰਦਾਸ।੭੩.ਗੱਡੀ ਘੋੜਾ ਪ੍ਰਾਪਤੀ ਕਰਕੇ,ਅਰਦਾਸਿ। ੭੪.ਕਿਸੇ ਦੀ ਮੱਦਦ ਬਿਨਾ ਜਿੱਤ ਹੋਵੇ ਅਰਦਾਸ। ੭੫.ਸ੍ਰੀ ਅਖੰਡ ਪਾਠ ਸਾਹਿਬ ਜੀ ਆਰੰਭ ਅਰਦਾਸ।੭੬.ਮਧ ਅਰਦਾਸ।੭੭.ਸੰਪੂਰਨਤਾ ਅਰਦਾਸ।੭੮.ਖ਼ਜ਼ਾਨਾ ਕੱਢਣ ਲਈ ਅਰਦਾਸਿ ਕਰਨੀ ਦਸਵੰਧ ਦੇਣਾ।੭੯.ਸਨੇਹੀ ਦੇ ਬੰਧਨ ਤੋਂ ਛੁਟਕਾਰੇ ਲਈ ਅਰਦਾਸਿ। ੮੦.ਸੰਥਾ ਸਹਿਤ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸਹਿਜ ਪਾਠ ਦੀ ਅਰਦਾਸਿ।੮੧.ਅੱਧੀ ਸੰਥਾ ਤੋਂ ਅਰਦਾਸ।੮੨.ਸੰਥਾ ਦੀ ਸੰਪੂਰਨਤਾ 'ਤੇ ਅਰਦਾਸਿ। ਕਰਨੀ।੮੩.ਗੁਰੂ ਪੰਥ ਜੀ ਦੀ ਚੜ੍ਹਦੀ ਕਲਾ ਅਰਦਾਸਿ। ੮੩.ਕੰਘਾ ਸ੍ਰੀਰੋਂ ਵੱਖ ਹੋ ਜਾਵੇ ਅਰਦਾਸਿ। ੮੪.ਅਰਦਾਸਿ ਕਰਨੀ ਦਾਸਨ ਦਾਸ ਨਿਸ਼ਕਾਮ ਸੰਥਾ ਕਥਾ ਕੀਰਤਨ ਸਿਖਾਵੇ। ੮੫.ਸਨੇਹੀ ਦੇ ਚੜ੍ਹਾਈ ਕਰਨ ਤੋਂ ਅਰਦਾਸ।

੮੬.ਚੰਗੇ ਕਰਮ ਕਰਕੇ ਹੰਗਤ ਦੀ ਨਿਵਿਰਤੀ ਲਈ ਅਰਦਾਸਿ।੮੭.ਹੇ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਓ!ਜਦੋਂ ਪ੍ਰਭ ਕੈ ਸਿਮਰਨਿ;ਅਨਹਦ ਝੁਨਕਾਰ॥ਉੱਠੇ,ਤਦੋਂ ਦਾਸਨ ਦਾਸ ਉਸ ਦਾ ਹੰਕਾਰ ਕਦੇ ਭੁੱਲ ਕੇ ਭੀ ਨ ਕਰੇ,ਆਪ ਜੀ ਦੇ ਬਖ਼ਸ਼ੇ ਨਾਮੁ ਅਨਹਦ ਝੁਨਕਾਰ ਦੀ ਯਾਦ 'ਚ,ਰੋਮਿ ੨ ਕਰਕੇ ਸਦਾ ਹੀ ਲੀਣ ਮਸਤ ਰਹੇ।ਦਾਸ ਦੇ ਦਿਲ ਤੋਂ ਆਪਣੇ ਪਰਾਏ ਦੀ ਮੈਲ਼ ਲਹਿ ਜਾਵੇ।੮੮.ਸਮਾਧੀ 'ਚ ਬੈਠਣ ਤੋਂ ਪਹਿਲਾਂ ਅਰਦਾਸਿ। ੮੯.ਅੰਦਰ ਭਾਉ ਭਗਤੀ ਸ਼ਰਧਾ ਪ੍ਰੇਮ ਵੈਰਾਗ ਸਿਮਰਨ ਪ੍ਰਕਾਸ਼ ਚਰਨ-ਕਮਲਾਂ ਦਾ ਧਿਆਨ ਪ੍ਰਪੱਕ ਹੋਵੇ ਅਰਦਾਸ। ੯੦.ਚਾਰ ਪਦਾਰਥ ਸ਼ੁਭ ਕਾਮਨਾ ਦੀ ਪ੍ਰਾਪਤੀ ਲਈ ਅਰਦਾਸਿ।੯੧.ਪੂਰੀ ਗਿਆਨ ਅਵੱਸਥਾ ਪਾ ਕੇ ਭੀ ਅਰਦਾਸਿ ਕਰੋ,ਮਹਾਂ ਮੂਰਖ ਬੱਚੇ ਨੂੰ,ਸੱਚੀ ਸ਼ਰਨ 'ਚ ਰੱਖੋ ਜੀ।੯੨.ਮ੍ਰਿਤਕ ਨੂੰ ਸ਼ਮਸ਼ਾਨ ਭੂਮੀ ਨੂੰ ਲਿਜਾਣ ਲਈ ਅਰਦਾਸਿ। ੯੩.ਚੰਡਾ ਲਾਉਣ ਤੋਂ ਪਹਿਲਾਂ ਅਰਦਾਸ। ੯੪. ਚਿਖਾ ਪਾਸ ਸ੍ਰੀ ਜਪੁ ਜੀ ਸਾਹਿਬ ਜੀ ਸ੍ਰੀ ਕੀਰਤਨ ਸੋਹਿਲੇ ਸਾਹਿਬ ਜੀ ਪਾਠ ਕਰਕੇ

ਅਰਦਾਸਿ।੯੫.ਸ੍ਰੀ ਗੁਰਦੁਆਰੇ ਸਾਹਿਬ ਜੀ ਆ ਕੇ,ਅਲਾਹਣੀਆਂ ਤੇ ਸ਼ਬਦ ਪੜ੍ਹ ਕੇ ਸ੍ਰੀ ਸਹਿਜ ਪਾਠ ਆਰੰਭ ਅਰਦਾਸਿ।੯੬.ਸ਼ਸ਼ਤ੍ਰ ਧਾਰਨ ਤੋਂ ਪਹਿਲਾਂ ਅਰਦਾਸਿ। ੯੭.ਅਰਦਾਸਿ ਕਰਕੇ ਗੁਰਪ੍ਰਸਾਦਿ ਕਹਿ ਕੇ ਪਰਛਾਦਾ ਛਕਣਾ। ੯੮.ਔਕੜ ਸਮੇਂ ਅਰਦਾਸਿ।੯੯.ਮਨ ਬਾਣੀ ਸ੍ਰੀਰਕ ਰੋਗ ਨਿਵਿਰਤੀ ਅਰਦਾਸਿ। ੧੦੦.ਪਰਮ ਪੂਜਨੀਕ ਅੰਮ੍ਰਿਤ ਗੁਰਬਾਣੀ ਜੀ ਦੇ ਅਰਥਾਂ ਦੀ ਪ੍ਰਾਪਤੀ ਲਈ ਸਨਮੁਖ ਅਰਦਾਸਿ। ੧੦੧.ਅਰਦਾਸਿ ਕਰਨੀ ਸੱਚੀ ਅਗਵਾਹੀ ਤੋਂ ਨ ਥਿੜਕਾਂ।ਗੁਪਤ ਕੰਮ ਪਵੇ ਤਾਂ ਅਰਦਾਸਿ।ਅਸ਼ੁੱਧ ਮਨ ਨੂੰ ਜਿੱਤਣ ਲਈ ਅਰਦਾਸ।

ਤੱਤਕਰਾ ਅਰਦਾਸਾਂ ਗੁਰਪ੍ਰਸਾਦਿ ਸੰਪੂਰਨੰ॥

ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ!ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਹੁਣ ਉੱਬਲਦੀ ਦੇਗ਼'ਚ ਚੌਂਕੜਾ ਲਾ ਰਹੇ ਹਨ।ਹੁਣ ਮੱਚਦੇ ੨ ਰੇਤੇ 'ਤੇ ਬੈਠ ਰਹੇ ਹਨ,ਮੱਚਦਾ ੨ ਰੇਤਾ ਆਪਣੇ ਪਰਮਪਵਿੱਤ੍ਰ ਪਰਮਪੂਜਨੀਕ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਸੀਸ'ਤੇ ਹੁਣ ਪੁਆ ਰਹੇ ਹਨ,ਹੁਣ ਮੱਚਦੀ ੨ ਲੋਹ'ਤੇ ਖੜ੍ਹ ਰਹੇ ਹਨ।

੧.ਧਰਮ ਹੇਤ;ਸਾਕਾ ਜਿਨਿ ਕੀਆ॥ਸੀਸੁ ਦੀਆ;ਪਰੁ.ਸਿਰਰੁ ਨ ਦੀਆ॥ ਧੰਨ ਹਨ ਧੰਨ ਹਨ ਧੰਨ,ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ।ਲੋਹੇ ਦੇ ਤੰਗ ਪਿੰਜਰੇ 'ਚ ਤਿੱਖੇ ਕਿੱਲਾਂ ਵਿਚਕਾਰ ਬੈਠੇ ਹੁਣ ਵਾਹਿਗੁਰੂ ਵਾਹਿਗੁਰੂ ਜਪ ਰਹੇ ਹਨ।ਹੁਣ ਸੀਸ ਕੁਰਬਾਨ ਕਰ ਰਹੇ ਹਨ।ਆਪ ਜੀ ਦਾ ਸ਼ਹੀਦ ਹੋਇਆ ਸੀਸ ਹੁਣ ਦਾਸਨ ਦਾਸੀ ਦੇ ਸਿਰ 'ਤੇ ਸਜ ਰਿਹਾ ਹੈ।

੩.ਧਰਨਿ ਗਗਨ ਨਵ ਖੰਡ ਮਹਿ;ਜੋਤਿ ਸ੍ਵਰੂਪੀ ਰਹਿਓ ਭਰਿ॥ਭਨਿ ਮਥੁਰਾ.ਕਛੁ ਭੇਦੁ ਨਹੀ;ਗੁਰੁ ਅਰਜੁਨੁ ਪਰਤਖ੍ਹ ਹਰਿ॥ਪਰਮਪੂਜਨੀਕ ਵਾਹਿਗੁਰੂ ਮਹੱਲਾ ਪੰਜਵਾਂ ਜੀ,ਸ੍ਰੀ ਰਾਮਸਰ ਸਾਹਿਬ ਜੀ ਵਿਖੇ,ਭਾਈ ਗੁਰਦਾਸ ਸਾਹਿਬ ਜੀ ਤੋਂ ਸਤਿਗੁਰੂ ਗ੍ਰੰਥ ਸਾਹਿਬ ਜੀ ਲਿਖਵਾ ਰਹੇ ਹਨ।

੪.ਤਖਤ ਸ੍ਰੀ ਦਮਦਮਾ ਸਾਹਿਬ ਜੀ ਵਿਖੇ ਵਾਹਿਗੁਰੂ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ,ਭਾਈ ਮਨੀ ਸਿੰਘ ਜੀ ਨੂੰ,ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ ਲਿਖਵਾ ਰਹੇ ਹਨ।

ਊੜਾ. ਪਰਮਪੂਜਨੀਕ ਸਤਿਗੁਰਾਂ ਦੇ ਅਵਤਾਰ. ਗੁਰਤਾ. ਜੋਤੀ ਜੋਤਿ ਸਮਾਉਣ ਦੇ ਅਸਥਾਨ।

੧.ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀਓ!ਧੰਨ ਹਨ,ਅਵਤਾਰ ਅਸਥਾਨ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਜੀ,ਜੋਤੀ ਜੋਤਿ ਅਸਥਾਨ ਸ੍ਰੀ ਕਰਤਾਰਪੁਰ ਸਾਹਿਬ ਜੀ।ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।

(੨)ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਅੰਗਦ ਦੇਵ ਸਾਹਿਬ ਜੀਓ!ਅਵਤਾਰ ਅਸਥਾਨ ਤਹਿਸੀਲ ਮੁਕਤਸਰ ਵਿਖੇ,ਗੁਰਦੁਆਰਾ ਸ੍ਰੀ ਸਰਾਏ ਨਾਂਗਾ ਸਾਹਿਬ ਜੀ,ਗੁਰਤਾ-ਗੱਦੀ ਅਸਥਾਨ,ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ,ਜੋਤੀ ਜੋਤਿ ਅਸਥਾਨ ਸ੍ਰੀ ਖਡੂਰ ਸਾਹਿਬ ਜੀ ਵਿਖੇ,ਗੁਰਦੁਆਰਾ ਸ੍ਰੀ ਅੰਗੀਠਾ ਸਾਹਿਬਜੀ,ਧੰਨ ਹਨ, ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।

(੩)ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਅਮਰਦਾਸ ਸਾਹਿਬ ਜੀ ਧੰਨ ਹਨ,ਅਵਤਾਰ ਅਸਥਾਨ ਸ੍ਰੀ ਬਾਸਰਕੇ ਨੱਗਰ ਵਿਖੇ,ਗੁਰਦੁਆਰਾ ਸ੍ਰੀ ਸੰਨ੍ਹ ਸਾਹਿਬ ਜੀ,ਗੁਰਤਾ-ਗੱਦੀ ਅਸਥਾਨ ਗੁਰਦੁਆਰਾ ਸ੍ਰੀ ਮੱਲਅਖਾੜਾ ਸਾਹਿਬ,ਸ੍ਰੀ ਖਡੂਰ ਸਾਹਿਬ ਜੀ,ਜੋਤੀ ਜੋਤਿ ਅਸਥਾਨ ਗੁਰਦੁਆਰਾ ਸ੍ਰੀ ਹਵੇਲੀ ਸਾਹਿਬ ਸ੍ਰੀ ਗੋਇੰਦਵਾਲ ਸਾਹਿਬ ਜੀ,ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।

(੪) ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਰਾਮਦਾਸ ਸਾਹਿਬ ਜੀਓ!ਧੰਨ ਹਨ,ਅਵਤਾਰ ਅਸਥਾਨ,ਗੁਰਦੁਆਰਾ ਸ੍ਰੀ ਚੂਨਾ ਮੰਡੀ ਲਹੌਰ,ਗੁਰਤਾ-ਗੱਦੀ ਅਤੇ ਜੋਤੀ ਜੋਤ ਅਸਥਾਨ,ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ,ਗੁਰਦੁਆਰਾ ਸ੍ਰੀ ਹਵੇਲੀ ਸਾਹਿਬ ਜੀ,ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।

(੫)ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ,ਅਵਤਾਰ ਅਸਥਾਨ ਗੁਰਦੁਆਰਾ ਸ੍ਰੀ ਹਵੇਲੀ ਸਾਹਿਬ ਜੀ,ਸ੍ਰੀ ਗੋਇੰਦਵਾਲ।ਗੁਰਤਾ-ਗੱਦੀ ਅਸਥਾਨ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ,ਗੁਰਦੁਆਰਾ ਗੁਰੂ ਕੇ ਮਹਿਲ,ਜੋਤੀ ਜੋਤਿ ਅਸਥਾਨ ਲਹੌਰ ਰਾਵੀ ਕੰਢੇ,ਗੁਰਦੁਆਰਾ ਸ੍ਰੀ ਦੇਹੁਰਾ ਸਾਹਿਬ ਜੀ,ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।

(੬) ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਹਰਿਗੋਵਿੰਦ

ਸਾਹਿਬ ਜੀ,ਅਵਤਾਰ ਅਸਥਾਨ ਗੁਰੂ ਕੀ ਵਡਾਲ਼ੀ ਗੁਰਦੁਆਰਾ ਅਟਾਰੀ ਸਾਹਿਬ,ਗੁਰਤਾ-ਗੱਦੀ ਅਸਥਾਨ,ਸ੍ਰੀ ਹਰਿਮੰਦਰ ਸਾਹਿਬ ਜੀ ਦੇ ਸਾਹਮਣੇ,ਸ੍ਰੀ ਕੋਠੜੀ ਸਾਹਿਬ ਜੀ,ਜੋਤੀ ਜੋਤਿ ਅਸਥਾਨ ਸ੍ਰੀ ਕੀਰਤਪੁਰ ਸਾਹਿਬ ਜੀ ਵਿਖੇ ਗੁਰਦੁਆਰਾ ਪਤਾਲ਼ਪੁਰੀ ਸਾਹਿਬ ਜੀ, ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।

(੭) ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਹਰਿਰਾਏ ਸਾਹਿਬ ਜੀ ਧੰਨ ਹਨ,ਅਵਤਾਰ 'ਤੇ ਗੁਰਤਾ ਗੱਦੀ ਅਸਥਾਨ,ਸ੍ਰੀ ਕੀਰਤਪੁਰ ਸਾਹਿਬ ਜੀ ਵਿਖੇ ਗੁਰਦੁਆਰਾ ਸ੍ਰੀ ਸੀਸ ਮਹਿਲ ਸਾਹਿਬ ਜੀ,ਜੋਤੀ ਜੋਤਿ ਅਸਥਾਨ ਗੁਰਦੁਆਰਾ ਪਤਾਲ਼ਪੁਰੀ ਸਾਹਿਬ ਜੀ, ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।

(੮) ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਹਰਿਕ੍ਰਿਸ਼ਨ ਸਾ:ਜੀ ਧੰਨ ਹਨ,ਅਵਤਾਰ ਤੇ ਗੁਰਤਾ-ਗੱਦੀ ਅਸਥਾਨ,ਸ੍ਰੀ ਕੀਰਤਪੁਰ ਸਾਹਿਬ ਜੀ ਵਿਖੇ,ਗੁਰਦੁਆਰਾ ਸ੍ਰੀ ਸੀਸ ਮਹਿਲ ਸਾਹਿਬ ਜੀ,ਜੋਤੀ ਜੋਤਿ ਅਸਥਾਨ ਦਿੱਲੀ ਵਿਖੇ,ਗੁਰਦੁਆਰਾ ਸ੍ਰੀ ਬਾਲਾ ਸਾਹਿਬ ਜੀ,ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।

(੯)ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ,ਅਵਤਾਰ ਅਸਥਾਨ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ,ਗੁਰਦੁਆਰਾ ਗੁਰੂ ਕੇ ਮਹਿਲ,ਗੁਰਤਾ-ਗੱਦੀ ਅਸਥਾਨ ਸ੍ਰੀ ਬਾਬਾ ਬਕਾਲ਼ਾ ਵਿਖੇ ਸ੍ਰੀ ਭੋਰਾ ਸਾਹਿਬ ਜੀ।ਜੋਤੀ ਜੋਤਿ ਅਸਥਾਨ ਦਿੱਲੀ ਵਿਖੇ,ਗੁਰਦੁਆਰਾ ਸ੍ਰੀ ਸੀਸਗੰਜ ਸਾਹਿਬ ਜੀ,ਇੱਕ ਚਿਖਾ ਅਸਥਾਨ ਦਿੱਲੀ ਵਿਖੇ ਗੁਰਦੁਆਰਾ ਸ੍ਰੀ ਰਕਾਬਗੰਜ ਸਾਹਿਬ ਜੀ,ਦੂਜਾ ਚਿਖਾ ਅਸਥਾਨ,ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਗੁਰਦੁਆਰਾ ਸ੍ਰੀ ਸੀਸਗੰਜ ਸਾਹਿਬ ਜੀ,ਰੋਮਿ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।

(੧੦)ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਗੋਵਿੰਦ ਸਿੰਘ ਸਾਹਿਬ ਜੀ ਧੰਨ ਹਨ,ਅਵਤਾਰ ਅਸਥਾਨ ਪਟਨਾ ਸਾਹਿਬ ਜੀ ਵਿਖੇ,ਤਖ਼ਤ ਸ੍ਰੀ ਹਰਿਮੰਦਰ ਸਾਹਿਬ ਜੀ,ਗੁਰਤਾ-ਗੱਦੀ ਅਸਥਾਨ,ਸ੍ਰੀ ਸੀਸ ਗੰਜ ਸਾਹਿਬ ਜੀ ਸ੍ਰੀ ਅਨੰਦਪੁਰ ਸਾਹਿਬ ਜੀ,ਜੋਤੀ ਜੋਤਿ ਅਸਥਾਨ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਨਾਂਦੇੜ ਮਹਾਂਰਾਸ਼ਟ੍ਰ,ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।

(੧੧)ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ ਧੰਨ ਹਨ,ਅਵਤਾਰ ਅਸਥਾਨ ਅੰਮ੍ਰਿਤਸਰ ਵਿਖੇ,ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਜੀ,

ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬਜੀ !ਧੰਨ ਹਨ।ਆਪਜੀ ਨੇ ਦੁਨੀਆਂ ਨੂੰ ਤਾਰਨ ਲਈ,ਦੇਸ਼ਾਂ ਪ੍ਰਦੇਸ਼ਾਂ'ਚ ਕੀਰਤਨ ਬਖ਼ਸ਼ਣ ਲਈ,ਜੀਆਂ ਦੀ ਹਉਮੈ ਦੀਰਘ ਰੋਗ ਮੇਟ ਕੇ,ਬ੍ਰਹਮਗਿਆਨ ਬਖ਼ਸ਼ਣ ਲਈ,ਦੰਭੀ ਪਖੰਡੀ ਗੁਰੂਆਂ

ਦੇ ਜਾਲ਼ ਤੋਂ ਬਚਾਉਣ ਲਈ,ਗੁਰੂ ਨਾਨਕ ਸਾਹਿਬਜੀ ਦੇ ਤਖ਼ਤ ਨੂੰ ਜੁੱਗੋ ਜੁੱਗ ਅਟੱਲ ਰੱਖਣ ਲਈ,ਕਲਜੁੱਗ ਨੂੰ ਗੁਰਬਾਣੀ ਨਿਰੰਕਾਰਜੀ ਦਾ ਅਧਾਰ ਬਖ਼ਸ਼ਣ ਲਈ,ਗੁਰਸਿੱਖੀ ਪੰਥ ਨੂੰ ਪੂਰਨ ਸੱਚੇ ਗੁਰੂ ਬਖ਼ਸ਼ਣ ਲਈ,ਕੋੜੀਆਂ ਦੇ ਕੋੜ੍ਹ ਸਰਾਪ ਕਲੰਕ ਮੇਟ ਕੇ ਬ੍ਰਹਮ'ਚ ਜੋੜਨ ਲਈ,ਆਪਣੇ ਸੰਤਾਂ ਨੂੰ ਗੁਰਬਾਣੀ ਨਿਰੰਕਾਰਜੀ ਦਾ ਖ਼ਜ਼ਾਨਾ ਬਖ਼ਸ਼ਣ ਲਈ,੧੬੬੧ ਬਿਕ੍ਰਮੀ ਭਾਦ੍ਰੋਂ ਸ਼ੁਦੀ ਏਕਮ ਨੂੰ,ਪਰਮਪੂਜਨੀਕ ਸੱਚੇ(ਸਾਧ)ਸਤਿਗੁਰੂ ਗ੍ਰੰਥ ਸਾਹਿਬਜੀ,ਪਹਿਲੀ ਵਾਰੀ ਸ੍ਰੀ ਹਰਿਮੰਦਰ ਸਾਹਿਬਜੀ'ਚ ਪ੍ਰਕਾਸ਼ ਕੀਤੇ।ਦੂਜੀ ਵਾਰ ਅਵਤਾਰ ਅਸਥਾਨ ਤਖ਼ਤ ਸ੍ਰੀ ਦਮਦਮਾ ਸਾਹਿਬ ਜੀ,ਗੁਰਤਾ-ਗੱਦੀ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਜੀ ਤੇ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ,ਮਹਾਂਰਾਸ਼ਟ੍ਰ,ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।

ਐੜਾ. ਨਿਹਚਲੁ ਸਚੁ ਖੁਦਾਇ ਏਕੁ;ਖੁਦਾਇ ਬੰਦਾ ਅਬਿਨਾਸੀ॥ਪਰਮਪੂਜਨੀਕ ਅਬਿਨਾਸੀ ਭਗਤਾਂ ਮਹਾਂਪੁਰਸ਼ਾਂ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਨਾਮ:-

(੧) ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ ਭਗਤ ਕਬੀਰ ਸਾਹਿਬ ਜੀ ਧੰਨ ਹਨ, ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।(੨) ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ,ਭਗਤ ਤ੍ਰਿਲੋਚਨ ਸਾਹਿਬ ਜੀ ਧੰਨ ਹਨ, ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।(੩) ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ,ਭਗਤ ਬੇਣੀ ਸਾਹਿਬ ਜੀ ਧੰਨ ਹਨ, ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।(੪) ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ,ਭਗਤ ਰਵਿਦਾਸ ਸਾਹਿਬ ਜੀ ਧੰਨ ਹਨ,ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।(੫) ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ,ਭਗਤ ਨਾਮਦੇਵ ਸਾਹਿਬ ਜੀ ਧੰਨ ਹਨ,ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।

(੬) ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ,ਭਗਤ ਧੰਨਾ ਸਾਹਿਬ ਜੀ ਧੰਨ ਹਨ,ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।(੭)ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ,ਭਗਤ ਸੇਖ਼ ਫ਼ਰੀਦ ਸਾਹਿਬ ਜੀ ਧੰਨ ਹਨ,ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।(੮) ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ,ਭਗਤ ਜੈਦੇਵ ਸਾਹਿਬ ਜੀ ਧੰਨ ਹਨ,ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।(੯) ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ,ਭਗਤ ਮਰਦਾਨਾ ਸਾਹਿਬ ਜੀ ਧੰਨ ਹਨ,ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।(੧੦) ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ,ਭਗਤ ਭੀਖਨ ਸਾਹਿਬ ਜੀ ਧੰਨ ਹਨ,ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ

ਬੰਦਨ ਨਮਸਕਾਰ ਬਲਿਹਾਰ।(੧੧) ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ,ਭਗਤ ਸ੍ਰੀ
ਸੈਨ ਸਾਹਿਬ ਜੀ ਧੰਨ ਹਨ,ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।(੧੨) ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ,ਭਗਤ ਪੀਪਾ ਸਾਹਿਬ ਜੀ ਧੰਨ ਹਨ,ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।(੧੩) ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ,ਭਗਤ ਸਧਨਾ ਸਾਹਿਬ ਜੀ ਧੰਨ ਹਨ,ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।(੧੪) ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ,ਭਗਤ ਸੁੰਦਰ ਸਾਹਿਬ ਜੀ ਧੰਨ ਹਨ,ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।(੧੫) ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ,ਰਾਗੀ ਸੱਤਾ ਤੇ ਬਲਵੰਡ ਸਾਹਿਬ ਜੀ ਧੰਨ ਹਨ,ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।(੧੬) ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ,ਭਗਤ ਰਾਮਾਨੰਦ ਸਾਹਿਬ ਜੀ ਧੰਨ ਹਨ,ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।

(੧੭)ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ, ਭਗਤ ਪਰਮਾਨੰਦ ਸਾਹਿਬ ਜੀ ਧੰਨ ਹਨ,ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।(੧੮) ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ,ਭਗਤ ਸੂਰਦਾਸ ਸਾਹਿਬ ਜੀ ਧੰਨ ਹਨ,ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।ਧੰਨ ਹਨ ਧੰਨ ਹਨ ਧੰਨ ਹਨ,ਪਰਮਪੂਜਨੀਕ ਵਾਹਿਗੁਰੂ,ਭਗਤ ਕਲ,ਕਲਸਹਾਰ,ਟਲਯ,ਜਾਲਪੁ,ਜਲਯ,ਕੀਰਤ, ਸਲਯ,ਭਲਯ, ਨਲਯ,ਭਿਖਾ, ਜਲਨ,ਦਾਸ,ਗਯੰਦ, ਸੇਵਕ, ਮਥੁਰਾ,ਬਲਯ,ਹਰਬੰਸ,ਗੁਰੂ ਜਸ ਗਾਉਣ ਵਾਲੇ ਸਤਾਰਾਂ ਭੱਟ ਸਾਹਿਬ ਜੀਓ!ਧੰਨ ਹਨ, ਰੋਮ ੨ ਕਰਕੇ ਅਨਿਕ ਬਾਰ ਸਦਾ ਡੰਡਉਤ ਬੰਦਨ ਨਮਸਕਾਰ ਬਲਿਹਾਰ।

ਪਹਿਲਾ ਪ੍ਰਕਰਣ ਅਰੰਭ:- ੧ਓ ਸਤਿਗੁਰ ਪ੍ਰਸਾਦਿ॥ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤੇਹ॥ ਪਰਮਪੂਜਨੀਕ,ਰਾਜਨ ਕੇ ਰਾਜਾ.ਮਹਾਰਾਜਨ ਕੇ ਮਹਾਰਾਜਾ;ਸਦਾ ੨ ਮਿਹਰਵਾਨ,ਅਨੰਤ ਕਲਾਵਾਨ,ਸਾਹਿਬੁ ਮੇਰਾ ਨੀਤ ਨਵਾ;ਸਦਾ ਸਦਾ ਦਾਤਾਰੁ॥੧॥)ਹਮ ਚਾਕਰ ਗੋਬਿੰਦ ਕੇ;ਠਾਕੁਰੁ ਮੇਰਾ ਭਾਰਾ॥ਕਰਨ ਕਰਾਵਨ ਸਗਲ ਬਿਧਿ;ਸੋ ਸਤਿਗੁਰੂ ਹਮਾਰਾ॥ ਗੁਰਤਾ-ਗੱਦੀ ਬਿਰਾਜਮਾਨ ਸਤਿਗੁਰੂ ਭਗਵਾਨ,ਮਿਹਰਵਾਨੁ.ਸਾਹਿਬੁ ਮਿਹਰਵਾਨੁ॥ਸਾਹਿਬੁ ਮੇਰਾ.ਮਿਹਰਵਾਨੁ॥ਗੁਰੂ ਗੁਰ ਸਤਿਗੁਰੂ ਸੱਚੇ ਵਾਹਿਗੁਰੂ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦਾ ਪਰਮਪਵਿੱਤ੍ਰ ਇਤਿਹਾਸ। ਗੁਰਬਾਣੀ ਜੀ ਅਤੇ ਚੋਣਵੇਂ ਮਹਾਂਪੁਰਖਾਂ ਦੁਆਰਾ,ਗੁਰਬਾਣੀ ਗੁਰੂ ਜੀ ਦੀ ਮਹਾਂ ੨ ਵਿਸਮਾਦ ਅਗਮ ਅਪਾਰ ਮਹਿਮਾ, ਗੁਰਬਾਣੀ ਦੇ ਪਦਾਂ ਦੇ ਮਹਾਂ ਵਿਸਮਾਦ ਅਰਥ।

੧.{ਨਵੀਂ ਦਿੱਲੀ:-ਇੱਕ ਬਹੁਤ ਹੀ ਮਹੱਤਵ-ਪੂਰਨ ਫ਼ੈਸਲੇ ’ਚ,ਸੁਪਰੀਮ ਕੋਰਟ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੋ ਕਿ ਸਿੱਖਾਂ ਦੇ ਪਰਮਪਵਿੱਤ੍ਰ ਪਰਮਪੂਜਨੀਕ ਧਾਰਮਿਕ ਗੁਰੂ ਗ੍ਰੰਥ ਪੂਰਨ ਗੁਰੂ ਜੀ ਹਨ,ਬਾਰੇ ਆਖਿਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ‘ਕਾਨੂੰਨੀ ਧਿਰ’ ਵਜੋਂ ਸਵੀਕਾਰਿਆ ਜਾ ਸਕਦਾ ਹੈ। ਮਹੱਤਵਪੂਰਨ ਫ਼ਤਵੇ ’ਚ ਕਿਹਾ ਗਿਆ ਹੈ ਕਿ ਪਰਮਪਵਿੱਤ੍ਰ ਗੁਰੂ ਗ੍ਰੰਥ ਸਾਹਿਬ ਜੀ,ਜੋ ਗੁਰਦੁਆਰੇ ਸਾਹਿਬ ਜੀ’ਚ ਪ੍ਰਕਾਸ਼ ਬਿਰਾਜਮਾਨ ਕੀਤੇ ਜਾਂਦੇ ਹਨ ਤਾਂ ਇਨ੍ਹਾਂ ਨੂੰ ਹਿੰਦੂਆਂ ਦੇ ਇਸ਼ਟ ਵਜੋਂ,ਬਰਾਬਰ ਦੀ ਮਾਨਤਾ ਦਿੱਤੀ ਜਾਂਦੀ ਹੈ।ਅਦਾਲਤ ਨੇ ਅੱਗੇ ਆਪਣੇ ਫੈਸਲੇ ’ਚ ਕਿਹਾ ਹੈ ਕਿ ਦੋ ਵੱਖ-ਵੱਖ ਧਰਮਾਂ ਦੇ ਸ਼ਰਧਾਲੂਆਂ ਦੀ ਨਜ਼ਰ ’ਚ ਇੱਕ ਸੰਕਲਪ ਜਾਂ ਕਾਲਪਨਿਕ’ ਦੇ ਮਤਲਬ ਵੱਖ ਵੱਖ ਹਨ,ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਾਨੂੰਨੀ ਧਿਰ ਵਜੋਂ ਮਾਨਤਾ ਦੇਣ ਲਈ,ਸਾਰੇ ਧਰਮਾਂ ਦੇ ਸ਼ਰਧਾਲੂ,ਇਨ੍ਹਾਂ ਨੂੰ ਇੱਕੋ ਜਿਹਾ ਆਦਰ ਸਤਿਕਾਰ ਦਿੰਦੇ ਹਨ।ਇਸ ਲਈ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਕਾਨੂੰਨੀ ਧਿਰ ਵਜੋਂ ਮਾਨਤਾ ਦਿੱਤੇ ਜਾਣ ਵਾਲੀਆਂ ਸਾਰੀਆਂ ਕਦਰਾਂ-ਕੀਮਤਾਂ ਇਸ ’ਚ ਸ਼ਾਮਿਲ ਹਨ।ਜਸਟਿਸ ਐੱਮ. ਆਰ. ਰਾਓ ਤੇ ਜਸਟਿਸ ਏ.ਪੀ.ਮਿਸ਼ਰਾ ’ਤੇ ਆਧਾਰਿਤ ਡਿਵੀਜ਼ਨ ਬੈਂਚ ਨੇ,ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵੱਲੋਂ ਦਾਇਰ ਅਪੀਲ ਤੇ ਇਹ ਫ਼ੈਸਲਾ ਸੁਣਾਇਆ ਹੈ। ਇਹ ਫ਼ੈਸਲਾ ਹਾਈਕੋਰਟ ਦੇ ਉਸ ਫ਼ੈਸਲੇ ਵਿਰੁੱਧ ਸੁਣਾਇਆ ਗਿਆ ਹੈ,ਜਿਸ’ਚ ਪੰਜਾਬ ਤੇ ਹਰਿਆਣਾ ਹਾਈਕੋਰਟ ਨੇ,ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਕਾਨੂੰਨੀ ਧਿਰ ਵਜੋਂ ਸਵੀਕਾਰਿਆ ਨਹੀਂ ਸੀ।ਸੁਪਰੀਮ ਕੋਰਟ ਨੇ ਆਪਣੇ ਫੈਂਸਲੇ ਚ,ਇਹ ਭੀ ਆਖਿਆ ਹੈ ਕਿ ਸਿੱਖਾਂ ਦੇ ਦਸਵੇਂ ਗੁਰੂ ਧੰਨ ੨ ਸ੍ਰੀ ਗੁਰੂ ਗੋਬਿੰਦ

ਸਿੰਘ ਸਾਹਿਬ ਜੀ ਨੇ ਪ੍ਰਤੱਖ ਤੌਰ 'ਤੇ ਆਖਿਆ ਕਿ ਉਨ੍ਹਾਂ ਤੋਂ ਪਿੱਛੋਂ,ਪਰਮਪੂਜਨੀਕ ਧੰਨ ਸ੍ਰੀ ਗੁਰੂ

ਗ੍ਰੰਥ ਸਾਹਿਬ ਜੀ ਹੀ ਸਿੱਖਾਂ ਦੇ ਗੁਰੂ ਸਾਹਿਬ ਜੀ ਹੋਣਗੇ। ਪਟਿਆਲਾ ਜ਼ਿਲ੍ਹੇ ਦੇ ਪਿੰਡ ਬਿਲਾਸਪੁਰ ਵਿਖੇ ਸਥਿਤ ਗੁਰਦੁਆਰਾ ਸਾਹਿਬ ਧਰਮਸ਼ਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਮਾਰਤ ਅਤੇ ਜ਼ਮੀਨ ਬਾਰੇ ਸੋਮਨਾਥ ਦਾਸ ਤੇ ਹੋਰ ਵਿਅਕਤੀਆਂ ਨੇ ਦਾਅਵਾ ਕੀਤਾ ਸੀ ਕਿ ਇਸ ਗੁਰਦੁਆਰੇ ਨਾਲ ਸੰਬੰਧਿਤ ਜ਼ਮੀਨ ਉਨ੍ਹਾਂ ਦੇ ਵਡੇਰਿਆਂ ਦੀ ਹੈ,ਪਰ ਐਸ.ਜੀ.ਪੀ.ਸੀ.ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪੱਖ ਹਾਈਕੋਰਟ ਨੇ ਰੱਦ ਕੀਤਾ ਸੀ। ਹੁਣ ਸਪਰੀਮ ਕੋਰਟ ਨੇ ਹਾਈਕੋਰਟ ਦੇ ਫੈਂਸਲੇ ਵਿਰੁੱਧ ਫਤਵਾ ਦਿਤਾ ਹੈ।ਸੁਪਰੀਮ ਕੋਰਟ ਆਖਿਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਜਿਸ ਗੁਰਦੁਆਰੇ ਸਾਹਿਬ ਜੀ ਪ੍ਰਕਾਸ਼ੇ ਰੱਖੇ ਜਾਂਦੇ ਹਨ,ਉਹ ਜਗ੍ਹਾ ਬਿਲਕੁਲ ਉਵੇਂ ਪੂਜਨਯੋਗ ਹੋ ਜਾਂਦੀ ਹੈ,ਜਿਵੇਂ ਜਿਉਂਦਾ ਗੁਰੂ ਪੂਜਿਆ ਜਾਂਦਾ ਹੈ।ਸੁਪਰੀਮ ਕੋਰਟ ਨੇ ਕਿਹਾ ਹੈ,ਇਸ ਲਈ ਕੋਈ ਵੀ ਪ੍ਰਤੀਵਾਦੀ ਧਿਰ ਦਾ ਦਾਅਵਾ ਜਿਹੜਾ ਝਗੜੇ ਵਾਲੀ ਸੰਪਤੀ ਨਾਲ ਸੰਬੰਧਿਤ ਹੈ,ਉਹ ਰੱਦ ਕੀਤਾ ਜਾਂਦਾ ਹੈ। } ਜਿਨ੍ਹਾਂ ਕਹਿਣਾ ਕਿ ਸਾਨੂੰ ਅਕਾਸ਼ੀ ਪੈਗਾਮ ਆਉਂਦਾ ਹੈ, ਦੁਨੀਆਂ ਉਨ੍ਹਾਂ ਦੇ ਪੈਰ ਪੂਜਦੀ,ਅਕਾਸ਼ ਵਿਹਲ ਦਾ ਨਾਮ ਹੈ, ਸਾਰੇ ਬੋਲ ਚਾਲ ਅਕਾਸ਼ 'ਚ ਹੀ ਹੋ ਰਹੇ ਹਨ । ਪਰਮਪੂਜਨੀਕ ਸੱਚੇ ਸਤਿਗੁਰਾਂ ਨੇ ਅਕਾਲ ਪੁਰਖ ਜੀ ਦੇ ਗੁਰਬਾਣੀ ਜੀ ਬਖ਼ਸ਼ੇ ਹਨ, ਜੋ ਹਰ ਇੱਕ ਪ੍ਰਾਣੀ ਮਾਤ੍ਰ, ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨਾਲ ਜੁੜੇ,ਕਹੇ ਦਾਸਨ ਦਾਸ ਨੂੰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰਬਾਣੀ ਭੇਜ ਰਹੇ ਹਨ। ਅਕਾਸ਼ੀ ਬਾਣੀ ਝੂਠ ਹੈ । ਹੇ ਮਨਾ ! ਸੰਸਾਰ 'ਤੇ ਗਿਣਤੀ ਦੇ ਸੁਆਸ ਭੋਗ ਕੇ ਇੱਥੋਂ ਜਾਣਾ ਹੈ, ਥੋੜ੍ਹੇ ਜਿਹੇ ਸਮੇਂ 'ਚ ਇੱਥੋਂ ਗੁਰੂ ਸ਼ਬਦ ਅਰਥ ਆਪਣੇ ਦਿਲ 'ਤੇ ਲਿਖ ਕੇ,ਸੱਚੇ ਸਤਿਗੁਰਾਂ ਪਾਸ ਲਿਜਾਣੇ ਹਨ ਜੀ ।

੨.ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਗੁਰਬਾਣੀ ਇਕੱਤ੍ਰ ਕਰਨ ਦਾ ਪਰਉਪਕਾਰ ਇਉਂ ਕੀਤਾ:-ਆਪਿ ਨਰਾਇਣੁ.ਕਲਾ ਧਾਰਿ;ਜਗ ਮਹਿ.ਪਰਵਰਿਯਉ॥ਅਨੁਸਾਰ ਪਰਮਪੂਜਨੀਕ ਮੇਹਰਵਾਨ ਅਨਤ ਕਲਾਵਾਨ ਸ਼ਾਂਤੀ ਦੇ ਸਾਗਰ,ਕੋਟਾਨ ਕੋਟਿ ਬ੍ਰਹਮੰਡਾਂ ਸੂਰਜਾਂ ਦੇ ਪ੍ਰਕਾਸ਼ਕ ਮਾਲਕ,ਨਿਰਗੁਨ ਬ੍ਰਹਮ ਜੀ ਨੇ ਸਿੱਖ ਧਰਮ ਦੇ ਬਾਨੀ,ਜਾਹਰ ਪੀਰ ਜਗਤੁ ਗੁਰੁ ਬਾਬਾ॥੩॥)ਸਭ ਤੇ ਵਡਾ ਸਤਿਗੁਰੁ ਨਾਨਕੁ;ਸਾਹਿਬ ਜੀ ਦਾ ਸ਼ੁਭ ਸੱਚਾ ਅਵਤਾਰ ਧਾਰ ਕੇ,ਪਰਮਪੂਜਨੀਕ ਸ਼ੁਭ ਸੱਚੇ ਦਸ ਅਵਤਾਰ ਧਾਰੇ ਹਨ।ਉਨ੍ਹਾਂ ਪਰਮਪੂਜਨੀਕ ਪਰਮ ਪਾਕ ਦਸਾਂ ਹੀ ਸਰੂਪਾਂ 'ਚ ਇੱਕੋ ਇੱਕ ਜੋਤਿ ਵਰਤੀ ਹੈ।ਸਤਿਗੁਰੂ ਪਹਿਲੇ ਪਾਤਿਸਾਹ ਜੀ ਨੇ ਆਪ ਗੁਰਮੁਖੀ ਲਿੱਪੀ ਰਚ ਕੇ,ਸਦਾ ਅਮਰ ਰਹਿਣ ਵਾਲੀ ਇਸ ਲਿੱਪੀ 'ਚ ਗੁਰਬਾਣੀ ਜੀ ਲਿਖਵਾਏ,ਇਸੇ ਤਰ੍ਹਾਂ ਸਤਿਗੁਰੂ ਦੂਜੇ ਪਾਤਿਸਾਹ ਜੀ ਨੇ,ਫੁਰਮਾਨੁ ਤੇਰਾ.ਸਿਰੈ ਊਪਰਿ;ਫਿਰਿ ਨ ਕਰਤ ਬੀਚਾਰ॥ਤੁਹੀ ਦਰੀਆ.ਤੁਹੀ

ਕਰੀਆ;ਤੁਝੈ ਤੇ ਨਿਸਤਾਰ॥ਅਨੁਸਾਰ ਸਤਿਗੁਰੂ ਸਾਹਿਬ ਜੀ ਦਾ ਹੁਕਮ ਸਿਰ ਮੱਥੇ ਮੰਨ ਕੇ,ਗੁਰਬਾਣੀ ਜੀ ਅੱਗੇ ਲਿਖਾਏ,ਸ਼ੁੱਧ ਸੰਥਾ ਕਰਾਈ,ਗੁਰਬਾਣੀ ਜੀ ਦੀ ਟਕਸਾਲ ਚਲਾਈ।ਗੁਰੂ ਗੁਰ ਸਤਿਗੁਰੂ ਅੰਗਦ ਦੇਵ ਸਾਹਿਬ ਜੀ ਦੇ ਗੁਣ,ਪਰਮਪੂਜਨੀਕ ਸਤਿਗੁਰੂ ਪਹਿਲੇ ਪਾਤਿਸਾਹ ਜੀ ਨਾਲੋਂ, ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥ਅਨੁਸਾਰ ਵੱਖਰੇ ਨਹੀਂ ਹਨ।ਗੁਰਮੁਖੀ ਅੱਖਰ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ ਹੀ ਲਿਖਤ ’ਚ ਲਿਆਂਦੇ।ਆਪ ਜੀ ਨੇ ਸ੍ਰੀ ਸੁਲਤਾਨਪੁਰ ਸਾਹਿਬ ਜੀ ਵਿਖੇ,ਬਾਬੇ ਪੈੜੇ ਮੋਖੇ ਜੀ,ਹੋਰ ਪ੍ਰੇਮੀਆਂ ਨੂੰ ਗੁਰਮੁਖੀ ਅੱਖਰ ਪੜ੍ਹਾਏ ਲਿਖਾਏ,ਜਿਸ ਕਰਕੇ ਸਤਿਗੁਰੂ ਅੰਗਦ ਦੇਵ ਸਾਹਿਬ ਜੀ ਨੇ,ਭਾਈ ਪੈੜੇ ਮੋਖੇ ਜੀ ਤੋਂ,ਸਤਿਗੁਰੂ ਪਹਿਲੇ ਪਾਤਿਸਾਹ ਜੀ ਦੀ ਪਰਮਪਵਿੱਤ੍ਰ ਪਰਮਪੂਜਨੀਕ ਅਵਤਾਰ ਕਥਾ ਲਿਖਵਾਈ।ਭਲਾ ਜੇਕਰ ਸਤਿਗੁਰੂ ਪਹਿਲੇ ਪਾਤਿਸਾਹ ਜੀ ਨੇ ਗੁਰਬਾਣੀ ਜੀ ਨ ਲਿਖਾਏ ਪੜ੍ਹਾਏ ਹੁੰਦੇ,ਤਾਂ ਚੌਹਾਂ ਚੱਕਾਂ ’ਚ ਪ੍ਰਚਾਰ ਕਿਵੇਂ ਹੁੰਦਾ?ਦੂਰੋਂ ਨੇੜਿਉਂ ਲਿਖਤੀ ਗੁਰਬਾਣੀ ਪ੍ਰੇਮੀਆਂ ਤੋਂ ਕਿਵੇਂ ਮਿਲਦੀ?ਜਿਵੇਂ ਇੱਕ ਹੱਥ ਲਿਖਤ ਪਰਮਪਵਿੱਤ੍ਰ ਪਰਮਪੂਜਨੀਕ ਪੋਥੀ,ਜਿਨ੍ਹਾਂ ’ਚ ਤੁਖਾਰੀ ਰਾਗ ਦੇ ਬਾਣੀ ਜੀ ਹਨ,ਦੂਜੀ ਪੋਥੀ ਆਸਾ ਜੀ ਦੀ ਵਾਰ ਦੀ,ਜੋ ਬਾਬੇ ਫ਼ਰੀਦ ਸਾਹਿਬ ਜੀ,ਦੁਨੀਚੰਦ ਜੀ ਦੇ ਪਰਥਾਇ ਉਚਾਰੀ ਸੀ।ਜਿਨ੍ਹਾਂ ਦਾ ਜੱਗ ’ਚ ਕੀਰਤਨ ਪ੍ਰਚੱਲਤ ਹੈ,ਇਹ ਦੋਵੇਂ ਪਰਮਪੂਜਨੀਕ ਪੋਥੀਆਂ ਤੇ ਆਪਣੀ ਰਚੀ ਹੋਰ ਬਾਣੀ ਦੂਰੋਂ ਨੇੜਿਓਂ ਇਕੱਤ੍ਰ ਕਰਕੇ,ਆਪ ਜੀ ਨੇ ਸਤਿਗੁਰੂ ਦੂਜੇ ਪਾਤਿਸਾਹ ਜੀ ਨੂੰ ਬਖ਼ਸ਼ੀ।ਜੋ ੨ ਭੀ ਪ੍ਰੇਮੀ ਅੰਮ੍ਰਿਤ ਗੁਰਬਾਣੀ ਦੇ ਹਿਤਵਾਨ ਹੁੰਦੇ, ਉਹ ਲਿਖ ਕੇ ਲੈ ਜਾਂਦੇ। ਆਪ ਜੀ ਨੇ ਆਸਾ ਰਾਗ ’ਚ ਪੱਟੀ ਬਾਣੀ ਗੋਪਾਲ ਪਾਂਧੇ ਪਰਥਾਇ ਉਚਾਰੀ। ਗੁਰਮੁਖੀ ਅੱਖਰ ਅਤੇ ਅਵਾਜ਼ਾਂ ਬਣਾ ਕੇ,ਰੰਗਾਂ ੨ ਦੀ ਗੁਰਬਾਣੀ ਲਿਖਾਈ।ਗੁਰਸਿੱਖੀ ਦਾ ਬੂਟਾ ਲਾ ਕੇ,ਧਰਮ ਪ੍ਰਚਾਰਕ ਕਾਇਮ ਕੀਤੇ। ਜਿਨ੍ਹਾਂ ਨੂੰ ਗੁਰਬਾਣੀ ਦਾ ਵੀਚਾਰ ਬਖ਼ਸ਼ ਕੇ,ਗੁਰਬਾਣੀ ਦੀ ਸੰਥਾ, ਲਗ ਮਾਤ੍ਰ ਦੀ ਸ਼ੁੱਧਾਈ, ਲਿਖਾਈ ਪੜ੍ਹਾਈ ਕਰਾਈ। ਤਿਨ੍ਹਾਂ ਤੋਂ ਅੱਗੇ ਸੀਨੇ ਬਸੀਨੇ ਵੱਡਿਆਂ ਤੋਂ ਛੋਟਿਆਂ ਨੂੰ ਸੰਥਾ ਸਿੱਖਿਆ ਮਿਲਦੀ ਰਹੀ। ਸੋ ਆਪ ਜੀ ਨੇ, ਗੁਰਬਾਣੀ ਦੀ ਟਕਸਾਲ ਸੰਸਾਰ ’ਚ ਚਲਾਈ,ਜਿਸ ਦੇ ਮੁਖੀ,ਪਰਮਪੂਜਨੀਕ ਸਤਿਗੁਰੂ ਦੂਜੇ ਪਾਤਿਸਾਹ ਜੀ ਥਾਪੇ।ਸੋ ਆਪ ਜੀ ਨੇ,ਸੜਦੇ ਬਲਦੇ ਸੰਸਾਰ ਨੂੰ ਪਰਮਪਵਿੱਤ੍ਰ ਪਰਮ ਮਨੋਹਰ ਧੁਰਾਂ ਦੀ ਅੰਮ੍ਰਿਤ ਗੁਰਬਾਣੀ, ਕਥਾ ਕੀਰਤਨ ਬਖ਼ਸ਼ਿਆ।ਜੇਕਰ ਆਪ ਜੀ ਗੁਰਬਾਣੀ ਦੀ ਟਕਸਾਲ ਨ ਤੋਰਦੇ,ਤਾਂ ਗੁਰਬਾਣੀ ਜੀ ਅਲੋਪ ਹੋ ਜਾਣੇ ਸਨ।ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ!ਹਰ ਵੇਲੇ ਗੁਰਬਾਣੀ ਕਥਾ ਕੀਰਤਨ ਸਾਚ ਨਾਮ ਕੀ;ਅੰਮ੍ਰਿਤ ਵਰਖਾ॥ਕਰ ਰਹੇ ਹਨ।

ਧੰਨ ਵਾਹਿਗੁਰੂ ਦੂਜੇ ਪਾਤਿਸਾਹ:-ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ ਆਪਣੀ ਪਰਮਪਵਿੱਤ੍ਰ ਉੱਜਲ ਨੂਰਾਨੀ ਵਿਆਪਕ ਜੋਤਿ, ਗੁਰੂ ਗੁਰ ਸਤਿਗੁਰੂ ਅੰਗਦ ਦੇਵ ਸਾਹਿਬ ਜੀ ’ਚ ਰੱਖੀ। ਜਿਵੇਂ ਬਸਤ੍ਰ ਦੀ ਤਾਰ ੨ ’ਚ ਮਜੀਠੀ ਪੱਕਾ ਰੰਗ ਚੜ੍ਹ ਜਾਂਦਾ ਹੈ,ਇਉਂ ਸਤਿਗੁਰੂ ਦੂਜੇ ਪਾਤਿਸਾਹ ਜੀ ਦੇ ਲੂੰ ੨ ’ਚ,ਸਤਿਗੁਰੂ ਪਹਿਲੇ ਪਾਤਿਸਾਹ ਜੀ ਦੇ

ਪਰਮਪੂਜਨੀਕ ਪਰਮਪਵਿੱਤ੍ਰ ਸੱਚੇ ਚਰਨ ਕਮਲਾਂ ਦਾ ਰੰਗ ਚੜ੍ਹ ਗਿਆ।ਆਪ ਜੀ ਗੁਰੂ ਪ੍ਰਮੇਸਰ ਜੀ ਦੇ ਗੁਰਬਾਣੀ ਜੀ ਨੂੰ ਰਾਤ ਦਿਨੇ ਬਾਬੀਹੇ ਵਾਂਗ ਪੜ੍ਹਦੇ ਰਹਿੰਦੇ।

ਜਿਵੇਂ ਘੰਡੇਹੇੜੇ ਦਾ ਸ਼ਬਦ ਸੁਣ ਕੇ,ਹਰਨ ਮੋਹਿਤ ਹੋ ਜਾਂਦਾ ਹੈ,ਤਿਵੇਂ ਗੁਰਬਾਣੀ ਗੁਰ ਇਤਿਹਾਸ ਸੁਣ ਕੇ ਮੋਹਿਤ ਹੋ ਜਾਂਦੇ।ਐਸੀ ਲੀਣਤਾ ਪਾਉਂਦੇ,ਲਗਾਤਾਰ ਸਮਾਧੀ ਹੀ ਲੱਗ ਜਾਂਦੀ।ਜਿਵੇਂ ਮੱਛੀ ਦਾ ਜੀਵਨ ਪਾਣੀ ਹੈ,ਤਿਵੇਂ ਗੁਰਬਾਣੀ ਰੂਪ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਚਰਨ ਕਮਲਾਂ 'ਚ ਲੀਣ ਰਹਿੰਦੇ।ਆਪ ਜੀ ਗੁਰਤਾ-ਗੱਦੀ 'ਤੇ ਬਿਰਾਜਮਾਨ ਹੋ ਕੇ,ਉੱਚ ਪਦਵੀ ਦੇ ਮਾਲਕ ਬਣੇ।ਯਥਾ:-ਸ੍ਰੀ ਗੁਰੂ ਦੇਵ ਅੰਗਦ ਸਾਹਿਬ ਸਤਿਗੁਰੂ ਨੇ,ਕੰਮ ਆਰੰਭਿਆ ਬਾਣੀ ਸੰਚੋਲਿਆਂ ਦਾ। ਸਹਿਤ ਅਦਬ ਲਿਖਵਾ ਕੇ ਸੰਚਿ ਬਾਣੀ,ਰਾਹੁ ਤੋਰਿਆ ਅਦਬ ਲਿਖਤੋਲਿਆਂ ਦਾ॥(ਜੋਤਿ ਵਿਗਾਸ)ਜਨੁ ਨਾਨਕੁ ਧੂੜਿ ਮੰਗੈ.ਤਿਸੁ ਗੁਰਸਿਖ ਕੀ; ਜੋ ਆਪਿ ਜਪੈ.ਅਵਰਹ ਨਾਮੁ ਜਪਾਵੈ॥ਅਨੁਸਾਰ ਆਪ ਜੀ ਹਰ ਵੇਲੇ ਗੁਰਬਾਣੀ ਦਾ ਪ੍ਰਚਾਰ ਕਰਦੇ ਰਹਿੰਦੇ ਅਤੇ ਸ੍ਰਬੱਤ ਦੇ ਭਲੇ ਲਈ ਗੁਰੂ ਪ੍ਰੇਮ 'ਚ ਗੁਰਬਾਣੀ ਇਕੱਤ੍ਰ ਕਰਕੇ,ਸੰਭਾਲ ਕਰਦੇ ਰਹਿੰਦੇ।ਗਹਿਰ ਗੰਭੀਰੁ;ਗਹੀਰੁ ਸੁਜਾਨਾ॥ ਵਾਹਿਗੁਰੂ ਜੀ ਦੇ ਅਵਤਾਰ ਸਤਿਗੁਰੂ ਅੰਗਦ ਦੇਵ ਸਾਹਿਬ ਜੀ ਨੇ,ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਰਮ ਪਿਆਰ 'ਚ,ਸਤਿਗੁਰੂ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਇਕੱਤ੍ਰ ਕਰਨ ਦਾ ਹੁਕਮ ਸੰਗਤਾਂ ਨੂੰ ਕੀਤਾ।

ਇਸ ਪਰਉਪਕਾਰ 'ਚ,ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਦਾ ਭਾਰੀ ਹਿਤ ਸੀ।ਪ੍ਰੇਮੀਆਂ ਨੂੰ ਹੁਕਮ ਕੀਤਾ,"ਭਾਈ!ਆਪ ਜੀ ਕੋਲ਼ੇ ਜਾਂ ਹੋਰ ਕਿਸੇ ਕੋਲ਼ੇ ਗੁਰਸਬਦ ਲਿਖੇ ਹੋਣ,ਤਾਂ ਲਿਆਉ,ਜਿਸ ਕਰਕੇ ਸਤਿਸੰਗਤ ਜੀ ਦਾ ਅਤਿਅੰਤ ਹੀ ਭਲਾ ਹੋਵੇ।ਸਤਿਗੁਰੂ ਸਾਹਿਬ ਜੀ ਦੀ ਬਾਣੀ ਅਲੋਪ ਨ ਹੋਵੇ।"ਕਸ਼ਮੀਰ ਦੇ ਪ੍ਰੇਮੀ ਬ੍ਰਹਮਦਾਸ ਜੀ ਪਾਸ ਸ਼ਾਰਦਾ ਅੱਖਰਾਂ 'ਚ ਮਲਾਰ ਦੀ ਵਾਰ ਦੀਆਂ ੨੧ ਪਉੜੀਆਂ ਸਨ।ਇਨ੍ਹਾਂ ਨੇ ਦਰਸ਼ਨ ਕਰਕੇ,ਇਹ ਪਰਮਪਵਿੱਤ੍ਰ ਪੋਥੀ ਸਤਿਗੁਰੂ ਦੂਜੇ ਪਾਤਿਸਾਹ ਜੀ ਨੂੰ ਦਿਤੀ ਅਤੇ ਮੱਥਾ ਟੇਕਿਆ।ਆਪ ਜੀ ਨੇ ਗੁਰਬਾਣੀ ਨੂੰ ਨਮਸਕਾਰ ਕਰਕੇ ਲੈ ਲਈ। ਮਹਿਮਾ ਪ੍ਰਕਾਸ਼ ਵਾਰਤਕ ੧੭੯੮:-ਇਸੇ ਤਰ੍ਹਾਂ ਮਾਝ ਦੀ ਵਾਰ ਦੀਆਂ ਕੁੱਝ ਪਉੜੀਆਂ ਅਤੇ ਜਿਤੁ ਦਰਿ ਵਸਹਿ,(੮੭੭)ਸੁਰਤਿ ਸਬਦੁ ਸਾਖੀ ਮੇਰੀ ਸਿੰਙੀ;(੮੭੭) ਸੁਣਿ ਮਾਛਿੰਦ੍ਰਾ ਨਾਨਕੁ ਬੋਲੈ॥(੮੭੭)ਹੋਰ ਕੁੱਝ ਬਾਣੀ ਸਿੱਧਾਂ ਪਰਥਾਇ ਉਚਾਰੀ,ਜੋ ਜੱਟ ਜਾਤੀ ਦੇ ਗੁਰੂ ਪ੍ਰੇਮੀ ਸੈਦੋ ਘਿਉ ਨੇ ਟਾਕਰੇ ਅੱਖਰਾਂ 'ਚ ਲਿਖੀ ਸੀ,ਉਸ ਤੋਂ ਮਿਲੀ। ਇਸੇ ਤਰ੍ਹਾਂ ਗੁਰਮੁਖਿ ਪ੍ਰੇਮੀ ਹੱਸੂ ਲੁਹਾਰ ਜੀ ਅਤੇ ਸੀਂਹੇ ਛੀਂਬੇ ਜੀ ਤੋਂ ਭੀ ਕੁੱਝ ਬਾਣੀ ਪ੍ਰਾਪਤ ਹੋਈ।ਜਿਹੜੀ ਬਾਣੀ ਸੈਦਪੁਰ ਸੰਡਿਆਲੀ ਦੇ ਕਤਲੇਆਮ ਸਮੇਂ,ਝਾੜੂ ਕਲਾਲ ਜੀ ਨੂੰ,ਸਤਿਗੁਰੂ ਪਹਿਲੇ ਪਾਤਿਸਾਹ ਜੀ ਨੇ ਲਿਖਾਈ ਸੀ, ਉਹ ਉਸ ਤੋਂ ਪ੍ਰਾਪਤ ਹੋਈ। ਸਤਿਗੁਰਾਂ ਦੇ ਅਤੀ ਪਿਆਰੇ ਪ੍ਰੇਮੀ ਭਾਈ ਅਜਿੱਤੇ ਰੰਧਾਵੇ ਜੀ ਤੋਂ ਸਿਧ ਗੋਸਟਿ ਪ੍ਰਾਪਤ ਹੋਈ। ਇਸੇ ਤਰ੍ਹਾਂ ਪਹਿਲੇ ਪਾਤਿਸਾਹ ਜੀ ਦੇ ਬਾਣੀ ਦੇਣ ਬਾਰੇ,ਭਾਈ ਬਾਲੇ ਵਾਲੀ ਅਵਤਾਰ ਸਾਖੀ ਦੇ ਪੰਨੇ ੬੧੬

'ਤੇ ਇਉਂ ਲਿਖਿਆ ਹੈ:-ਪ੍ਰਸਿੰਨ ਹੋ ਕਰ ਗੁਰਬਾਣੀ ਦਾ ਖਜਾਨਾ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਹਵਾਲੇ ਕੀਤਾ। ਇਸੇ ਤਰ੍ਹਾਂ ਪੁਰਾਤਨ ਜਨਮ ਸਾਖੀ ਦੇ ਅੰਗ ੧੪੪ 'ਤੇ ਗੁਰਬਾਣੀ ਲਿਖਾਉਣ ਅਤੇ

ਸਤਿਗੁਰੂ ਦੂਜੇ ਪਾਤਿਸਾਹ ਜੀ ਨੂੰ ਦੇਣ ਦਾ ਹਵਾਲਾ ਮਿਲਦਾ ਹੈ, ਮਨਸੁਖ ਤੀਨ ਬਰਸ ਬਾਬੇ ਕੋਲ੍ਹ ਰਿਹਾ,ਫੇਰ ਬਾਬੇ ਵਿਦਿਆ ਕੀਤੀ।ਗੁਰੂ ਬਾਬੇ ਜੀ ਦੀ ਬਾਣੀ ਬਹੁਤ ਲਿਖਿਆਸੁ। ਪੋਥੀਆਂ ਲਿਖ ਲੀਤੀਓਸੁ। ਇਹ ਬਾਣੀ ਭਾਈ ਮਨਸੁਖ ਜੀ ਤੋਂ ਮਿਲੀ।ਸਤਿਗੁਰੂ ਸਾਹਿਬਾਨ ਜੀ ਨੇ ਅੰਮ੍ਰਿਤ ਗੁਰਬਾਣੀ ਨੂੰ ਆਪਣੇ ਇਸਟ ਮੰਨ ਕੇ ਪੂਜੇ ਹਨ।ਆਪਣੇ ਸ੍ਰੀਰ ਨਾਲੋਂ ਭੀ ਵੱਡੇ ਕਹੇ ਹਨ।ਆਪ ਜੀ ਸ਼ੁਭ ਗੁਣਾਂ ਦੇ ਸਮੁੰਦ੍ਰ ਹੋਂ।ਆਪ ਜੀ ਦੇ ਅੰਦਰ ਗੁਰਬਾਣੀ ਦਾ ਅਥਾਹ ਪਿਆਰ ਹੀ ਨਹੀਂ, ਬਲਕਿ ਆਪ ਜੀ ਪਰਮਪਵਿੱਤ੍ਰ ਅੰਮ੍ਰਿਤ ਗੁਰਬਾਣੀ ਰੂਪ ਹੀ ਹੋਂ।ਪਰਮਪੂਜਨੀਕ ਪਰਮਪਵਿੱਤ੍ਰ ਅੰਮ੍ਰਿਤ ਗੁਰਬਾਣੀ ਇਕੱਤ੍ਰ ਕਰਨ ਦੇ ਉਪ੍ਰੋਕਤ ਪਰਮਾਣ ਪੁਰਾਤਨ ਗ੍ਰੰਥਾਂ 'ਚੋਂ ਥੋੜ੍ਹੇ ਮਾਤ੍ਰ ਹੀ ਮਿਲੇ ਹਨ,ਪਰ ਸਤਿਗੁਰੂ ਸਾਹਿਬ ਜੀ ਨੇ ਗੁਰਬਾਣੀ ਇਕੱਤ੍ਰ ਕਰਨ ਦਾ ਭਾਰੀ ਉੱਦਮ ਕੀਤਾ ਸੀ। ਜਿੱਥੇ ੨ ਜਿਸ ੨ ਪਾਸ ਗੁਰਬਾਣੀ ਸੀ, ਉਸ ਦੀ ਪੁੱਛ ਪੜਤਾਲ ਕਰਨ ਦੇ ਡੂੰਘੇ ਪ੍ਰੇਮ ਭਾਵ ਸਨ। ਜਿਵੇਂ ਜਿੱਥੇ ੨ ਜਿਸ ੨ ਪ੍ਰੇਮੀ ਪਾਸ ਅੰਮ੍ਰਿਤ ਗੁਰਬਾਣੀ ਪੋਥੀਆਂ ਜੀ ਸਨ,ਉਨ੍ਹਾਂ ਨੂੰ ਬੁਲਾ ਕੇ ਜਾਂ ਪਾਸ ਜਾ ਕੇ, ਗੁਰਬਾਣੀ ਜੀ ਦੇ ਸਤਿਕਾਰ ਦਾ ਉਪਦੇਸ਼ ਅਤੇ ਸਤਿਕਾਰ ਦਾ ਫਲ਼ ਦੱਸ ਕੇ,ਪਰਮਪੂਜਨੀਕ ਪਰਮਪਵਿੱਤ੍ਰ ਪੋਥੀਆਂ ਜੀ ਦਾ ਸਤਿਕਾਰ ਕੀਤਾ ਕਰਾਇਆ।ਧੰਨ ਹਨ ਵਾਹਿਗੁਰੂ ਸਰੂਪ ਸਤਿਗੁਰੂ ਪਹਿਲੇ ਦੂਜੇ ਪਾਤਿਸਾਹ ਜੀ, ਆਪ ਜੀਆਂ ਨੇ ਗੁਰਬਾਣੀ ਇਕੱਤ੍ਰ ਸੰਭਾਲ ਭਾਰੀ ਸਤਿਕਾਰ ਕਰਨ ਕਰਾਉਣ ਦਾ ਭਾਰੀ ਪਰਉਪਕਾਰ ਕੀਤਾ ਕਰਾਇਆ।

੩.ਮਹਾਨ ਪਰਉਪਕਾਰੀ ਧੀਰਜਧਾਰੀ ਗੁਰੂ ਗੁਰ ਸਤਿਗੁਰੂ ਅਮਰਦਾਸ ਸਾਹਿਬ ਜੀ ਨੇ ਪੂਰਨ ਅਦਬ ਸਤਿਕਾਰ ਸਹਿਤ ਅੰਮ੍ਰਿਤ ਗੁਰਬਾਣੀ ਜੀ ਇਕੱਤ੍ਰ ਕਰਨ ਦਾ ਮਹਾਨ ਪਰਉਪਕਾਰ ਕਰਨਾ: ਸਤਿਗੁਰੂ ਅੰਗਦ ਦੇਵ ਸਾਹਿਬ ਜੀ ਨੇ, ਆਪਣੀ ਅਪਰ ਅਪਾਰ ਕ੍ਰਿਪਾ ਬਖ਼ਸ਼ਿਸ਼ ਮਿਹਰ ਕਰਕੇ, ਆਪਣੀ ਪਰਮਪਵਿੱਤ੍ਰ ਉੱਜਲ ਜੋਤਿ ਸਤਿਗੁਰੂ ਤੀਜੇ ਪਾਤਿਸਾਹ ਜੀ 'ਚ ਰੱਖ ਕੇ, ਆਪਣੇ ਪਰਮਪਵਿੱਤ੍ਰ ਸਰੂਪ 'ਚ ਲੀਨ ਕਰ ਲਏ। ਦੇਖਣ ਮਾਤ੍ਰ ਸ੍ਰੀਰ ਵੱਖਰੇ ੨ ਸਨ, ਪਰ ਇਲਾਹੀ ਜੋਤਿ ਇੱਕੋ ਇੱਕ ਹੀ ਵਰਤੀ ਜੀ।ਯਥਾ:- ਮਃ ੩॥ ਧਨ ਪਿਰੁ ਏਹਿ ਨ ਆਖੀਅਨਿ;ਬਹਨਿ ਇਕਠੇ ਹੋਇ॥(ਧਨ) ਇਸਤ੍ਰੀ (ਪਿਰੁ) ਪਤੀ ਏਹਿ (ਨ) ਨਹੀਂ (ਆਖੀਅਨਿ) ਆਖੇ ਜਾਂਦੇ, ਜੋ ਇਕਠੇ (ਹੋਇ) ਹੋ ਕੇ (ਬਹਨਿ) ਬੈਠਣ, ਏਕ ਜੋਤਿ ਦੁਇ ਮੂਰਤੀ; ਧਨ ਪਿਰੁ ਕਹੀਐ ਸੋਇ॥੩॥(ਪਿਰੁ) ਪਤੀ (ਧਨ) ਸਤੀ (ਦੁਇ) ਦੋ (ਮੂਰਤੀ) ਮੂਰਤਾਂ ਦੇਖਣ ਮਾਤ੍ਰ ਹੋਣ, ਪਰ ਦੋਹਾਂ ਦੀ (ਏਕ) ਇੱਕ ਜੋਤਿ ਹੋਵੇ।(ਸੋਇ) ਉਹ ਹੀ,(ਸੋਇ)ਸੋਭਾ ਸਹਿਤ ਇੱਕ ਜੋਤਿ ਧਨ ਪਿਰੁ (ਕਹੀਐ) ਕਹੀਦੇ ਹਨ, ਤਿਵੇਂ ਆਪ ਜੀ ਨੇ ਗੁਰਬਾਣੀ ਬਖ਼ਸ਼ ਕੇ, ਤੀਜੇ ਪਾਤਿਸਾਹ ਜੀ ਨੂੰ ਖੰਡਾਂ ਬ੍ਰਹਮੰਡਾਂ ਦੇ ਰਾਜੇ ਬਣਾ ਦਿਤਾ। ਇੱਕੋ ਜੋਤਿ ਦਸੇ ਪਾਤਿਸਾਹ ਜੀ, ਅੰਮ੍ਰਿਤ ਗੁਰਬਾਣੀ ਜੀ

ਦੇ ਪਰਮਪਵਿੱਤ੍ਰ ਅਵਤਾਰ ਹਨ ਅਤੇ ਰੋਮ ੨ ਕਰਕੇ ਸਦਾ ੨ ਸਤਿਕਾਰ ਯੋਗ ਗੁਰਬਾਣੀ ਜੀ 'ਚ ਲੀਨ ਹਨ।

ਹਰ ਸਮੇਂ ਅੰਮ੍ਰਿਤ ਗੁਰਬਾਣੀ ਜੀ ਉਚਾਰਦੇ ਸੁਣਦੇ ਇਕੱਤ੍ਰ ਕਰਦੇ ਲਿਖਦੇ ਲਿਖਾਉਂਦੇ ਪੂਜਦੇ ਪੂਜਾਉਂਦੇ ਸਨ। ਜਿਸ ਤਰ੍ਹਾਂ ਧਨੀ ਸੂਮ ਦੇ ਮਨ ਅੰਦਰ ਧਨ ਇਕੱਠਾ ਕਰਨ ਦੀ ਖਿੱਚ ਰਹਿੰਦੀ ਹੈ, ਇਸੇ ਤਰ੍ਹਾਂ ਗੁਰੂ ਰੂਪ ਸਤਿਕਾਰ ਯੋਗ ਗੁਰਬਾਣੀ ਜੀ ਨੂੰ ਇਕੱਤ੍ਰ ਕਰਕੇ ਸੇਵਾ ਸਤਿਕਾਰ ਸੰਭਾਲ ਦਾ ਆਪ ਜੀ ਦਾ ਕੁਦਰਤੀ ਪਰਉਪਕਾਰੀ ਸੁਭਾਵ ਸੀ। ਯਥਾ:-ਹਰਿ ਧਨੁ ਸੰਚਹੁ;ਰੇ ਜਨ ਭਾਈ॥)ਇਹੁ ਧਨੁ ਸੰਚਹੁ;ਹੋਵਹੁ ਭਗਵੰਤ॥)ਹਰਿ ਧਨੁ ਸੰਚੀਐ ਭਾਈ॥)ਸੰਚਿ ਹਰਿ ਧਨੁ.ਪੂਜਿ ਸਤਿਗੁਰੁ;ਛੋਡਿ ਸਗਲ ਵਿਕਾਰ॥

ਸਤਿਗੁਰੂ ਦੂਜੇ ਪਾਤਿਸਾਹ ਜੀ ਦੇ ਹੁਕਮ ਅਨੁਸਾਰ, ਦੀਰਘ ਦ੍ਰਿਸ਼ਟੀ ਦੇ ਮਾਲਕ ਸਤਿਗੁਰੂ ਤੀਜੇ ਪਾਤਿਸਾਹ ਜੀ ਨੇ ਗੁਰਤਾ ਗੱਦੀ 'ਤੇ ਬਿਰਾਜਮਾਨ ਹੋ ਕੇ ਅੰਮ੍ਰਿਤ ਗੁਰਬਾਣੀ ਜੀ ਉਚਾਰੇ। ਪਹਿਲੇ ਅਤੇ ਦੂਜੇ ਪਾਤਿਸਾਹ ਜੀ ਦੇ ਬਾਣੀ ਜੀ ਦੂਰੋਂ ਨੇੜਿਉਂ ਮੰਗਾ ਕੇ ਸੰਭਾਲ ਕੀਤੀ। ਯਥਾ:-ਤੀਜੀ ਚੌਥੀ ਗੁਰੂ ਪਾਤਿਸ਼ਾਹੀਆ ਨੇ ਭੀ;ਪਰਮਾਨਿਆ ਭਉ ਵਡ ਗੁਰੋਲਿਆਂ ਦਾ॥ਗੁਰਬਾਣੀ ਦੀਆਂ ਸੰਚੀਆਂ ਪੂਜ ਨਿਸ ਦਿਨ;ਆਪ ਸਾਂਭਿਆ ਕਾਜ ਕਾਜੋਲਿਆਂ ਦਾ॥੧੯੭॥(ਜੋਤਿ ਵਿਗਾਸ)ਸ੍ਰੀ ਸਤਿਗੁਰੂ ਤੀਜੇ ਪਾਤਿਸਾਹ ਜੀ ਅੰਗ ੧੩੭੬ 'ਤੇ ਸ੍ਰੀ ਕਬੀਰ ਸਾਹਿਬ ਜੀ ਨੂੰ ਸਿਰੋਪਾਉ ਬਖ਼ਸ਼ਦਿਆਂ ੨੨੦ ਵੇਂ ਸਲੋਕ'ਚ ਫ਼ੁਰਮਾਉਂਦੇ ਹਨ:-ਮਃ ੩॥ਚਿੰਤਾ ਭਿ ਆਪਿ ਕਰਾਇਸੀ;ਅਚਿੰਤੁ ਭਿ ਆਪੇ ਦੇਇ॥ਨਾਨਕ ਸੋ ਸਾਲਾਹੀਐ;ਜਿ ਸਭਨਾ ਸਾਰ ਕਰੇਇ॥ਮਃ੩॥ ਫਰੀਦਾ.ਕਾਲੀ ਧਉਲੀ ਸਾਹਿਬੁ ਸਦਾ ਹੈ;ਜੇ ਕੋ ਚਿਤਿ ਕਰੇ॥ਆਪਣਾ ਲਾਇਆ ਪਿਰਮੁ ਨ ਲਗਈ;ਜੇ ਲੋਚੈ ਸਭੁ ਕੋਇ॥ਏਹੁ ਪਿਰਮੁ ਪਿਆਲਾ ਖਸਮ ਕਾ;ਜੈ ਭਾਵੈ ਤੈ ਦੇਇ॥)ਮਃ੩॥ਇਹੁ ਤਨੁ ਸਭੋ ਰਤੁ ਹੈ;ਰਤੁ ਬਿਨੁ ਤੰਨੁ ਨ ਹੋਇ॥ਜੋ ਸਹ ਰਤੇ ਆਪਣੇ;ਤਿਤੁ ਤਨਿ ਲੋਭੁ ਰਤੁ ਨ ਹੋਇ॥)ਮਃ੩॥ਕਾਇ ਪਟੋਲਾ ਪਾੜਤੀ;ਕੰਬਲੜੀ ਪਹਿਰੇਇ॥ਨਾਨਕ ਘਰ ਹੀ ਬੈਠਿਆ ਸਹੁ ਮਿਲੈ;ਜੇ ਨੀਅਤਿ ਰਾਸਿ ਕਰੇਇ॥ਉਪ੍ਰੋਕਤ ਪ੍ਰਮਾਣ ਅਨੁਸਾਰ, ਸਤਿਗੁਰੂ ਸਾਹਿਬ ਜੀ ਨੇ ਆਦਰ ਸਹਿਤ ਭਗਤ ਬਾਣੀ ਦੀ ਸੰਭਾਲ ਕੀਤੀ। ਜਿਹੜੀ ਬਾਣੀ, ਗੁਰਬਾਣੀ ਅਨੁਸਾਰ ਸੀ, ਉਸ ਨੂੰ ਪ੍ਰਵਾਨ ਕੀਤਾ। ਭਗਤ ਬਾਣੀ ਅਤੇ ਗੁਰਬਾਣੀ ਦੀ ਏਕਤਾ ਬਾਰੇ ਸਤਿਗੁਰੂ ਤੀਜੇ ਪਾਤਿਸਾਹ ਜੀ ਨੇ ਇਉਂ ਕਿਹਾ ਹੈ:-ਨਾਮਾ ਛੀਬਾ.ਕਬੀਰੁ ਜੁੋਲਾਹਾ;ਪੂਰੇ ਗੁਰ ਤੇ.ਗਤਿ ਪਾਈ॥ਬ੍ਰਹਮ ਕੇ ਬੇਤੇ. ਸਬਦੁ ਪਛਾਣਹਿ;ਹਉਮੈ ਜਾਤਿ ਗਵਾਈ॥ਸੁਰਿ ਨਰ.ਤਿਨ ਕੀ ਬਾਣੀ ਗਾਵਹਿ;ਕੋਇ ਨ ਮੇਟੈ ਭਾਈ॥੩॥ਸੋ ਗੁਰੂ ਗੁਰ ਸਤਿਗੁਰੂ ਅਮਰਦਾਸ ਸਾਹਿਬ ਜੀ ਨੇ ਅਪਾਰ ਕ੍ਰਿਪਾ ਕਰਕੇ ਸਤਿਗੁਰੂ ਪਹਿਲੇ ਦੂਜੇ ਪਾਤਿਸਾਹ ਜੀ ਅਤੇ ਆਪਣੀ ਬਾਣੀ, ਆਪਣੇ ਪੋਤ੍ਰੇ ਸੰਸਰਾਮ ਜੀ ਅਤੇ ਹੋਰ ਪ੍ਰੇਮੀਆਂ ਤੋਂ ਭੀ ਲਿਖਵਾਈ, ਜੋ ਸ੍ਰੀ ਪੋਥੀਆਂ ਜੀ ਰੂਪ ਚ, ਬਾਬੇ ਮੋਹਣ ਜੀ ਪਾਸ, ਪੂਰਨ ਅਦਬ

ਸਤਿਕਾਰ ਸਹਿਤ ਸੰਭਾਲ ਕੇ ਰੱਖੀ ਹੋਈ ਸੀ। ਸੋ ਜੇਕਰ ਆਪ ਜੀ, ਗੁਰਬਾਣੀ ਦੀ ਸੰਭਾਲ ਅਤੇ ਸੇਵਾ ਸਤਿਕਾਰ ਨਾ ਕਰਦੇ ਤਾਂ ਅਲੋਪ ਹੋ ਜਾਣੀ ਸੀ।

੪.ਧੰਨ ਵਾਹਿਗੁਰੂ ਸਤਿਗੁਰੂ ਰਾਮਦਾਸ ਸਾਹਿਬ ਜੀ ਨੇ ਗੁਰਬਾਣੀ ਇਕੱਤ੍ਰ ਕਰਕੇ ਸੰਭਾਲ ਪੂਰਨ ਸਤਿਕਾਰ ਕਰਨ ਕਰਾਉਂਣ ਦਾ ਬੜਾ ਭਾਰੀ ਪਰਉਪਕਾਰ ਇਉਂ ਕੀਤਾ ਕਰਾਇਆ:-ਧੰਨੁ ਧੰਨੁ ਰਾਮਦਾਸ ਗੁਰੁ;ਜਿਨਿ ਸਿਰਿਆ ਤਿਨੈ ਸਵਾਰਿਆ॥ਪੂਰੀ ਹੋਈ ਕਰਾਮਾਤਿ;ਆਪਿ ਸਿਰਜਣਹਾਰੈ ਧਾਰਿਆ॥ਜਿਵੇਂ ਆਪ ਜੀ ਨੇ ਇੱਕ ਵਾਕ ਨਾਲ ਕ੍ਰੋੜਾਂ ਬ੍ਰਹਮੰਡ ਰਚੇ ਹਨ,ਤਿਵੇਂ ਆਪ ਜੀ ਨੇ ਸ੍ਰਬੱਤ ਦੇ ਭਲੇ ਲਈ,ਪਰਮਪਵਿੱਤ੍ਰ ਅੰਮ੍ਰਿਤ ਗੁਰਬਾਣੀ ਜੀ ਰਚੇ।ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਸੱਚੀ ਉੱਚੀ ਸੇਵਾ ਬਹੁਤ ਭਾਰੀ ਚਾਅ ਉਤਸ਼ਾਹ ਨਾਲ ਕੀਤੀ।ਵਾਹਿਗੁਰ ਸਤਿਗੁਰੂ ਅਮਰਦਾਸ ਸਾਹਿਬ ਜੀ ਦੇ ਪਰਮਪਵਿੱਤ੍ਰ ਹੁਕਮ ਨੂੰ ਮੰਨ ਕੇ,ਗੁਰਬਾਣੀ ਜੀ ਦੀ ਸੰਥਾ ਸ਼ੁੱਧੀ ਅੱਗੇ ਕਰਵਾਈ।ਸਾਰੀਆਂ ਘਟਾਂ ਸਾਰਿਆਂ ਰੂਪਾਂ ਰੰਗਾਂ ’ਚ,ਵਾਹਿਗੁਰੂ ਸਤਿਗੁਰੂ ਅਮਰਦਾਸ ਸਾਹਿਬ ਜੀ ਦੀ ਜੋਤਿ ਸਾਖਿਆਤ ਕੀਤੀ,ਜਿਸ ਕਰਕੇ ਵਾਹਿਗੁਰੂ ਸਤਿਗੁਰੂ ਅਮਰਦਾਸ ਸਾਹਿਬ ਜੀ ਬਹੁਤ ਭਾਰੀ ਪ੍ਰਸੰਨ ਹੋਏ।ਅਤੀ ਹੀ ਪਿਆਰ ਸਤਿਕਾਰ ਨਾਲ ਥਾਪੀ ਦੇ ਕੇ,ਆਪਣੀ ਛਾਤੀ ਨਾਲ ਲਾ ਕੇ ਵਰ ਬਖ਼ਸ਼ੇ,“ਆਪ ਜੀ ਨੇ ਦਾਸਨਦਾਸ ਨੂੰ ਪਛਾਣ ਲਿਆ ਹੈ,ਤੇਰੀ ਮੇਰੀ ਏਕਤਾ ਹੋ ਗਈ ਹੈ।” ਆਪਣੀ ਪਿਆਰੀ ਬੱਚੀ ਦੀ ਸ਼ਾਦੀ ਭੀ ਧੰਨ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨਾਲ ਕੀਤੀ।੬ ਸਾਲ ੧੧ ਮਹੀਨੇ ੨੧ ਦਿਨ ਆਪਣੀ ਆਯੂ ਗੁਰਤਾ ਬਖ਼ਸ਼ ਦਿਤੀ। ਧੰਨ ਵਾਹਿਗੁਰੂ ਸਤਿਗੁਰੂ ਰਾਮਦਾਸ ਸਾਹਿਬ ਜੀ ਨੇ,ਇਕ ਦੂ ਜੀਭੌ ਲਖ ਹੋਹਿ;ਲਖ ਹੋਵਹਿ ਲਖ ਵੀਸ॥ਲਖੁ ਲਖੁ ਗੇੜਾ ਆਖੀਅਹਿ;ਏਕੁ ਨਾਮੁ ਜਗਦੀਸ॥ਅਨੁਸਾਰ ਵਾਹਿਗੁਰੂ ਜੀ ਨੂੰ ਅਰਾਧਿਆ,ਜਿਸ ਕਰਕੇ ਵਿਸਮਾਦ ਅਵਸਥਾ ’ਚ ਲੀਣ ਹੋ ਕੇ,ਇਹ ਬਚਨ ਫੁਰਮਾਏ:-ਜਿਹਵਾ ਏਕ.ਹੋਇ ਲਖ ਕੋਟੀ;ਲਖ ਕੋਟੀ ਕੋਟਿ ਧਿਆਵੈਗੋ॥ਦਾਸਨ ਦਾਸ ਦੀ(ਏਕ)ਇੱਕ(ਜਿਹਵਾ)ਜ਼ਬਾਨ,ਗੁਣਾਂ ਲਖ,ਗੁਣਾਂ(ਕੋਟੀ)ਕ੍ਰੋੜਾਂ,ਗੁਣਾਂ ਲਖ(ਕੋਟੀ)ਕ੍ਰੋੜਾਂ, ਗੁਣਾਂ(ਕੋਟਿ)ਕ੍ਰੋੜਾਂ ਭਾਵ ਬੇਅੰਤ ਹੋਇ ਜਾਣ,ਇਨ੍ਹਾਂ ਜ਼ਬਾਨਾਂ ਨਾਲ ਵਾਹਿਗੁਰੂ ਸਤਿਗੁਰੂ ਸਾਹਿਬ ਜੀ ਨੂੰ ਅਨੰਤ ਬਾਰ ਲਗਾਤਾਰ ਰੋਮਿ ੨ ਕਰਕੇ(ਧਿਆਵੈਗੋ)ਧਿਆਉਣਾ ਕਰੇਗਾ।ਯਥਾ:-ਲਾਖ ਜਿਹਵਾ ਦੇਹੁ ਮੇਰੇ ਪਿਆਰੇ;ਮੁਖੁ.ਹਰਿ ਆਰਾਧੇ ਮੇਰਾ ਰਾਮ॥ਵਾਹਿਗੁਰੂ ਸਤਿਗੁਰੂ ਰਾਮਦਾਸ ਸਾਹਿਬ ਜੀ ਦੀ ਪਰਮਪਵਿੱਤ੍ਰ ਪਰਉਪਕਾਰੀ ਦੇਹੀ ਅੰਮ੍ਰਿਤ ਭਿੰਨੀ ਹੈ।ਯਥਾ:-ਗੁਰ ਅੰਮ੍ਰਿਤ ਭਿੰਨੀ ਦੇਹੁਰੀ;ਅੰਮ੍ਰਿਤੁ ਬੁਰਕੇ ਰਾਮ ਰਾਜੇ॥ ਵਾਹਿਗੁਰੂ ਸਤਿਗੁਰੂ ਪ੍ਰਭੂ ਰਾਮਦਾਸ ਸਾਹਿਬ ਜੀ ਦੇ ਰੋਮ ੨ ਅਤੇ ਪਰਮਪਵਿੱਤ੍ਰ ਅਮੋਲਕ ਰਸਨਾ ’ਤੇ ਬ੍ਰਹਮ ਜੀ ਵਸਦੇ ਹਨ।ਯਥਾ:-ਪ੍ਰਭ ਜੀ ਬਸਹਿ;ਸਾਧ ਕੀ ਰਸਨਾ॥ਨਾਨਕ ਜਨ ਕਾ;ਦਾਸਨਿ ਦਸਨਾ॥ਇਹ ਬਹੁਤ ਭਾਰੀ ਪਰਉਪਕਾਰ ਵਾਲੀ ਸਤਿਗੁਰੂ ਸਾਹਿਬ ਜੀ ਦੀ ਵਡਿਆਈ ਹੈ,ਜੋ ਸਤਿਗੁਰੂ ਸਾਹਿਬ ਜੀ ਦੁਆਰਾ ਸਾਨੂੰ ਕਲਜੁੱਗੀ ਜੀਆਂ ਨੂੰ ਅੰਮ੍ਰਿਤ ਗੁਰਬਾਣੀ ਜੀ ਪ੍ਰਾਪਤ ਹੋਏ ਹਨ।ਸੱਚੇ ਪਾਤਿਸਾਹ ਜੀ ਦੀ ਸੋਚਣੀ ਦੇਖਣੀ ਪਰਖਣੀ,ਖਾਣਾ ਪੀਣਾ ਪੈਨ੍ਹਣਾ,ਬੋਲਣਾ ਸੁਣਨਾ

ਅਧਾਰ ਸਭ ਗੁਰਬਾਣੀ ਜੀ ਹੀ ਹਨ।ਜਿਸ ਤਰ੍ਹਾਂ ਵਾਹਿਗੁਰੂ ਪਹਿਲੇ ਦੂਜੇ ਤੀਜੇ ਸਤਿਗੁਰੂ ਸਾਹਿਬਾਨ ਜੀ ਨੇ ਗੁਰਬਾਣੀ ਦੀ ਟਕਸਾਲ ਚਲਾ ਕੇ,ਸੰਸਾਰ ਨੂੰ ਗੁਰਬਾਣੀ ਜੀ ਬਖ਼ਸ਼ੇ,ਜੋਤਿ ਓਹਾ ਜੁਗਤਿ ਸਾਇ;ਅਨੁਸਾਰ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ

ਨੇ ਭੀ ਅੰਮ੍ਰਿਤ ਗੁਰਬਾਣੀ ਜੀ ਇਕੱਤ੍ਰ ਕਰਕੇ ਪੂਰਨ ਅਦਬ ਸਤਿਕਾਰ ਪੂਜਨ ਕੀਤਾ ਕਰਾਇਆ।ਆਏ ਪ੍ਰੇਮੀਆਂ ਨੂੰ ਗੁਰਬਾਣੀ ਸੰਥਾ ਸ਼ੁੱਧੀ ਕਰਾਉਣੀ,ਕੀਰਤਨ ਸੁਨਾਉਣਾ,ਗੁਰਬਾਣੀ ਜੀ ਦੇ ਅਰਥ ਸੁਨਾਉਣੇ,ਗੁਰਸਬਦ ਲਿਖ ਲਿਖਵਾ ਕੇ ਦੇਣੇ,ਇਹ ਸੱਚੇ ਪਾਤਿਸਾਹ ਜੀ ਦਾ ਸੁਤੇ ਸਿਧ ਹੀ ਪਰਉਪਕਾਰੀ ਸੁਭਾਵ ਸੀ।ਜਿਹੜੇ ੨ ਸਬਦ ਪ੍ਰੇਮੀਆਂ ਤੋਂ ਮਿਲੇ,ਉਨ੍ਹਾਂ ਦੀ ਸੰਭਾਲ ਕੀਤੀ। ਕਈ ਪ੍ਰੇਮੀ ਆਪਣੀ ਚੜ੍ਹਾਈ ਸਮੇਂ ਬਾਣੀ ਹਾਜ਼ਰ ਕਰਦੇ, ਕਈ ਕਹਿ ਕੇ ਚੜ੍ਹਾਈ ਕਰਦੇ ਕਿ ਇਹ ਸ਼ਬਦ, ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਪਾਸ ਪਹੁੰਚਾ ਦੇਣੇ।ਭਾਵੇਂ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕ੍ਰੋੜਾਂ ਬ੍ਰਹਮੰਡਾਂ ਦੇ ਮਾਲਕ, ਵਾਹਿਗੁਰੂ ਗੁਰੂ ਨਾਨਕ ਬ੍ਰਹਮ ਜੀ ਦੀ ਚੌਥੀ ਜੋਤਿ ਹਨ,ਖਿਨ ਮਹਿ;ਥਾਪਿ ਉਥਾਪਨਹਾਰਾ॥ਦੀ ਅਨਤ ਕਲਾ ਰੱਖਦੇ ਹਨ।ਜਿਵੇਂ ਚਾਹੁਣ ਤਿਵੇਂ ਗੁਰਬਾਣੀ ਰਚ ਲੈਣ,ਸਮੂੰਹ ਸੰਤਾਂ ਭਗਤਾਂ ਨੂੰ, ਆਪ ਜੀ ਨੇ ਹੀ ਪੈਦਾ ਕੀਤਾ ਹੈ।ਲਿਖਤੀ ਗੁਰਬਾਣੀ ਜੀ ਨਾਲ ਸਨੇਹ ਹੀ ਇਤਨਾ ਸੀ ਕਿ ਆਪ ਜੀ ਉਸ ਦਾ ਪੂਜਨ ਕਰਦੇ ਰੱਜਦੇ ਨਹੀਂ ਸਨ।ਦੇਖਣ ਵਾਲੇ ਸਿੱਖ ਵਿਸਮਾਦ ਰਹਿ ਜਾਂਦੇ ਸਨ।ਇੱਕ ਕਾਰਨ ਇਹ ਭੀ ਸੀ ਕਿ ਸਤਿਕਾਰ ਯੋਗ ਭਗਤਾਂ ਜੀ ਦੀ,ਪੂਰਨ ਸੱਚੇ ਸਤਿਗੁਰਾਂ ਜੀ ਦੀ ਗੁਰਬਾਣੀ 'ਚ ਕਲਜੁੱਗੀ ਜੀਵ ਕੱਚੀ ਬਾਣੀ ਮਿਲਾ ਰਹੇ ਸਨ।ਨਿਰੋਲ ਰੱਖਣ ਲਈ ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਨੇ ਆਪਣੇ ਪਾਸ ਆਪਣੀ ਤੇ ਆਪਣੇ ਪਿਆਰੇ ਭਗਤਾਂ ਜੀ ਦੀ ਬਾਣੀ ਇਕੱਤ੍ਰ ਕੀਤੀ।ਜਿੱਥੇ ੨ ਪ੍ਰੇਮੀਆਂ ਕੋਲ਼ੇ ਅੰਮ੍ਰਿਤ ਗੁਰਬਾਣੀ ਜੀ ਸਨ,ਉਨ੍ਹਾਂ ਨੂੰ ਸੇਵਾ ਸੰਭਾਲ ਦਾ ਉਪਦੇਸ਼ ਬਖ਼ਸ਼ਿਆ।ਸੱਚੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਗੁਰਮਤਿ ਦੇ ਪ੍ਰਚਾਰ ਲਈ,ਗੁਰਮੁਖਤਾਈ ਦੀਆਂ ਬਾਈ ਮੰਜੀਆਂ ਆਪਣੇ ਪਿਆਰੇ ਗੁਰਮੁਖਿ ਜਨਾ ਨੂੰ ਬਖ਼ਸ਼ ਕੇ,ਹਿੰਦੋਸਤਾਨ ਦੇ ਬਾਈ ਸੂਬਿਆਂ 'ਚ ਧਰਮ ਪ੍ਰਚਾਰ ਲਈ ਭੇਜਿਆ।ਵਾਹਿਗੁਰੂ ਸਤਿਗੁਰੂ ਚੌਥੇ ਪਾਤਿਸਾਹ ਜੀ ਨੇ ਇਸੇ ਪ੍ਰਚਾਰ ਨੂੰ ਜਾਰੀ ਰੱਖਿਆ।ਇਸ ਦਾ ਪ੍ਰਮਾਣ ਇਹ ਹੈ ਕਿ ਉੜੀਸਾ 'ਚ ਇੱਕ ਕਸਬਾ ਬੜਾਬਿੱਲ ਹੈ।ਇੱਥੇ ਇੱਕ ਮਿਸਤ੍ਰੀ ਸਿੰਘ ਜੀ ਨੇ ਦੱਸਿਆ,"ਇੱਕ ਓੜੀਆ,ਮੂਰਤੀ ਸਾਹਮਣੇ ਹੱਥ ਜੋੜ ਕੇ,ਮਿੱਠੀ ਪਿਆਰੀ ਧੁਨ ਨਾਲ ਉੱਚੀ ੨ ਪੜ੍ਹਦਾ ਸੀ,""ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ!" "ਦਾਸ ਨੇ ਉਸ ਨੂੰ ਪੁੱਛਿਆ,ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੌਣ ਹਨ? ਕਹਿੰਦੇ," "ਜੀ! ਇਉਂ ਤਾਂ ਨਹੀਂ ਪਤਾ,ਪਰ ਸਾਡੀ ਕੁਲ 'ਚ ਰਿਵਾਜ ਹੈ,ਅਸੀਂ ਵਾਹਿਗੁਰੂ ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਗੁਰਬਾਣੀ ਨਿਰੰਕਾਰ ਜੀ ਜਪਦੇ ਹਾਂ।" ਇਸ ਦਾ ਭਾਵ ਇਹ ਹੈ ਕਿ ਵਾਹਿਗੁਰੂ ਸਤਿਗੁਰੂ ਤੀਜੇ ਪਾਤਿਸਾਹ ਜੀ ਨੇ ਇਹ ਲਹਿਰ ਤੋਰੀ,ਜੋ ਜਾਰੀ ਰਹੀ ਮਗਰੋਂ ਪੰਥ 'ਤੇ ਬਹੁਤ ਭਾਰੀ ਜ਼ੁਲਮ ਹੋਏ,ਜਿਸ ਕਰਕੇ ਵਾਹਿਗੁਰੂ ਸਤਿਗੁਰੂ ਤੀਜੇ ਪਾਤਿਸਾਹ ਜੀ ਦੇ ਪ੍ਰਚਾਰ ਦੀ ਸੰਭਾਲ ਨਹੀਂ ਹੋ

ਸਕੀ। ਸੋ ਗੁਰੂ ਘਰ 'ਚ ਗੁਰਬਾਣੀ ਦਾ ਵਣਜ ਵਪਾਰ ਹੈ। ਜਿਸ ਤਰ੍ਹਾਂ ਸਮੁੰਦ੍ਰ ਆਪਣੇ 'ਚ ਅਰਬਾਂ ਮਣਾਂ ਪਾਣੀ ਸਮਾਉਂਦਾ ਹੈ,ਇਸੇ ਤਰ੍ਹਾਂ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ,ਅੰਮ੍ਰਿਤ ਗੁਰਬਾਣੀ ਜੀ ਇਕੱਤ੍ਰ ਕੀਤੇ ਜੀ। ਜੇਕਰ ਆਪ ਜੀ ਗੁਰਬਾਣੀ ਜੀ ਨ ਇਕੱਤ੍ਰ ਕਰਦੇ ਤਾਂ ਅਲੋਪ ਹੋ ਜਾਣੇ ਸਨ। ਧੰਨ ਹਨ ਧੰਨ ਹਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਧੰਨ ਹਨ! ਰੋਮ ੨ ਕਰਕੇ ਡੰਡਉਤਿ ਬੰਦਨਾ ਅਨਿਕ ਬਾਰ ਨਮਸਕਾਰ ਬਲਿਹਾਰ।

੫.ਵਾਹਿਗੁਰੂ ਪਾਰਬ੍ਰਹਮ ਸਰੂਪ ਸੱਚੇ ਸਤਿਗੁਰੂ ਤੀਜੇ ਪਾਤਿਸਾਹ ਜੀ ਨੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੂੰ,"ਦੋਹਿਤਾ ਬਾਣੀ ਕਾ ਬੋਹਿਥਾ।"ਵਰ ਬਖ਼ਸ਼ਣੇ:-ਗੋਬਿੰਦਵਾਲੁ ਗੋਬਿੰਦ ਪੁਰੀ ਸਮ;ਜਲ੍ਹਨ ਤੀਰਿ ਬਿਪਾਸ ਬਨਾਯਉ॥ਗੁਰਮੁਖਿ ਪਿਆਰੇ ਗੁਰੂ ਸਵਾਰੇ ਭਗਤ ਭੱਟ ਜਲ੍ਹਨ ਜੀ ਫ਼ੁਰਮਾਉਂਦੇ ਹਨ:-ਵਾਹਿਗੁਰੂ ਗੁਰੂ ਗੁਰ ਸਤਿਗੁਰੂ ਅਮਰਦਾਸ ਸਾਹਿਬ ਜੀ ਨੇ,ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਤਹਿਸੀਲ ਸ੍ਰੀ ਤਰਨਤਾਰਨ ਸਾਹਿਬ ਜੀ ਵਿਖੇ,(ਬਿਪਾਸ)ਵਿਆਸ ਦਰਿਆ (ਤੀਰਿ)ਕਿਨਾਰੇ,ਸ੍ਰੀ ਗੋਬਿੰਦਵਾਲੁ ਸਾਹਿਬ ਜੀ,(ਗੋਬਿੰਦ)ਵਾਹਿਗੁਰੂ ਜੀ ਦੀ(ਪੁਰੀ) ਨੱਗਰੀ ਸੱਚਖੰਡ (ਸਮ)ਵਾਂਗ(ਬਨਾਯਉ)ਬਨਾਉਣਾ ਕੀਤੇ।ਇੱਥੇ ਆਪ ਜੀ ਦੇ ਪਰਮਪੂਜਨੀਕ ਅਤੀ ਸੁੰਦਰ ਅਸਥਾਨ ਸ੍ਰੀ ਹਵੇਲੀ ਸਾਹਿਬ ਜੀ ਹਨ,ਜਿਨ੍ਹਾਂ 'ਚ ਗੁਰਦੁਆਰਾ ਸ੍ਰੀ ਚਉਬਾਰਾ ਸਾਹਿਬ ਜੀ ਸ਼ਸ਼ੋਭਤ ਹਨ।ਜਿੱਥੇ ਸਾਹਿਬ ਸਤਿਗੁਰੂ ਤੀਜੇ ਪਾਤਿਸਾਹ ਜੀ ਅੰਮ੍ਰਿਤ ਇਸ਼ਨਾਨ ਕਰਨ ਤੋਂ ਬਾਅਦ,ਅਚੱਲ ਅਡੋਲ ਅਗਾਧ ਡੂੰਘੀ ਅਮੋਲ ਸਮਾਧੀ 'ਚ ਬੈਠਦੇ ਸਨ।ਯਥਾ:-ਸਰਗੁਨ ਨਿਰਗੁਨ ਨਿਰੰਕਾਰ;ਸੁੰਨ ਸਮਾਧੀ ਆਪਿ॥ਹੇ(ਨਿਰਗੁਨ) (ਨਿਰ+ਗੁਨ)ਤਿੰਨਾਂ ਗੁਣਾਂ ਤੋਂ(ਨਿਰ)ਰਹਿਤ, ਅਨੰਤ ਬ੍ਰਹਮੰਡ ਦੇ ਰਚਨਹਾਰ,ਅਨੰਤ ਬ੍ਰਹਮੰਡ 'ਚ ਲੱਬਾ ਲੱਬ ਭਰਪੂਰ,ਅਨੰਤ ਸੂਰਜਾਂ ਚੰਦ੍ਰਮਿਆਂ ਦੇ ਪ੍ਰਕਾਸ਼ਕ,ਅਨੰਤ ਧਰਤੀਆਂ ਤਾਰਿਆਂ ਮੰਡਲਾਂ ਦਾ ਆਸਰਾ,ਸ੍ਰਬ ਜੀਆਂ ਨੂੰ ਆਪਣੀ ਚੇਤਨ ਸੱਤਾ ਦੇ ਆਸਰੇ ਚੇਸਟਾ ਕਰਾਉਣ ਵਾਲੇ,ਅਨੰਤ ਸੂਰਜਾਂ ਚੰਦ੍ਰਮਿਆਂ ਤਾਰਿਆਂ ਹਵਾਵਾਂ ਪਾਣੀਆਂ ਨੂੰ,ਆਪਣੀ ਸ਼ਕਤੀ ਨਾਲ ਹਰ ਸਮੇਂ ਖ਼ੂਬ ਤੇਜ਼ ਭਜਾਉਣ ਵਾਲੇ,ਸਾਰਿਆਂ 'ਚ ਭਰਪੂਰ,ਇੱਕ ਖਿਨ 'ਚ ਅਨੇਕਾਂ ਉਤਪਤੀਆਂ ਲੈਅਤਾਂ ਕਰਦਿਆਂ ਨਿਰਲੇਪ ਵਾਹਿਗੁਰੂ ਨਿਰੰਕਾਰ ਜੀ !ਆਪਿ,ਵਾਹਿਗੁਰੂ ਸ੍ਰੀ ਸਤਿਗੁਰੂ ਤੀਜੇ ਪਾਤਿਸਾਹ ਜੀ ਦਾ ਪਰਮਪੂਜਨੀਕ ਪਰਮਪਵਿੱਤ੍ਰ ਅਤੀ ਹੀ ਸੁੰਦਰ ਸਰਗੁਨ ਸਰੂਪ ਧਾਰ ਕੇ,(ਸੁੰਨ)ਅਫੁਰ ਸਮਾਧੀ 'ਚ ਇਸਥਿਤ ਹੋਏ।ਯਥਾ:-ਕੇਤੇ ਜੁਗ;ਵਰਤੇ ਗੁਬਾਰੈ॥ ਤਾੜੀ ਲਾਈ;ਅਪਰ ਅਪਾਰੈ॥ਧੁੰਧੂਕਾਰਿ ਨਿਰਾਲਮੁ ਬੈਠਾ;ਨਾ ਤਦਿ ਧੰਧੁ ਪਸਾਰਾ ਹੇ॥੧॥ਬ੍ਰਹਮ ਵਾਹਿਗੁਰੂ ਜੀ ਦੇ ਅਵਤਾਰ ਸਤਿਗੁਰੂ ਸਾਹਿਬ ਜੀ ਐਸੀ ਅਫ਼ੁਰ ਸਮਾਧੀ 'ਚ ਬੈਠਦੇ:-(ਕੇਤੇ)ਬੇਅੰਤ ਜੁਗ ਸੱਚੇ ਵਾਹਿਗੁਰੂ ਜੀ(ਗੁਬਾਰੈ)ਸੱਚਾ ਪ੍ਰਕਾਸ਼ ਹੀ ਪ੍ਰਕਾਸ਼,ਸੱਚ ੪ ਸਰੂਪ ਹੋ ਕੇ ਵਰਤੇ।ਤਾੜੀ ਲਾਈ;ਅਪਰ ਅਪਾਰੈ॥ਉਨ੍ਹਾਂ ਆਪਣੇ ਸੱਚ ਸਰੂਪ ਅਫ਼ੁਰ ਬ੍ਰਹਮ ਜੀ'ਚ,(ਅਪਰ ਅਪਾਰੈ)ਪਾਰਵਾਰ ਤੋਂ ਰਹਿਤ(ਤਾੜੀ)ਸਮਾਧੀ ਲਾਈ ਸੀ। (ਧੁੰਧੂਕਾਰਿ)ਨਿਰਗੁਨ ਨਿਰੰਕਾਰ ਅਚਲ ਮੂਰਤਿ ਅਨਭਉ ਪ੍ਰਕਾਸ;(ਨਿਰਾਲਮੁ)ਅਸੰਗ ਅਫੁਰ,ਅਬਿਨਾਸੀ ਸੁਖ;ਆਪਨ

ਆਸਨ॥ਅਚੱਲ ਅਡੋਲ ਅਬਿਨਾਸੀ ਰੂਪ(ਬੈਠਾ) ਬੈਠੇ ਇਸਥਿਤ ਹਨ।;ਨਾ ਤਦਿ ਧੰਧੁ ਪਸਾਰਾ ਹੇ॥੧॥ਹੇ ਭਾਈ!(ਤਦਿ)ਤਦੋਂ (ਧੰਧੁ)ਮਾਇਕੀ ਧੰਧਾ,ਮਾਇਕੀ ਪਸਾਰਾ(ਨਾ)ਨਹੀਂ ਸੀ।ਬ੍ਰਹਮ ਸਰੂਪ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ,ਐਸੇ ਵਿਆਪਕ ਬ੍ਰਹਮ ਅਦ੍ਵੈਤ ਜੋਤੀ ਸਰੂਪ 'ਚ ਅਫ਼ੁਰ ਸਮਾਧੀ ਲਾਉਂਦੇ ਸਨ।ਆਪ ਜੀ ਦਾ ਪਰਮਪਵਿੱਤ੍ਰ ਹੁਕਮ ਸੀ,"ਹੇ ਪਿਆਰਿਓ!ਜਿਤਨਾ ਚਿਰ ਦਾਸਨ ਦਾਸ ਸਮਾਧੀ 'ਚ ਬੈਠੇ,ਉਤਨਾ ਚਿਰ ਕੋਈ ਭੀ ਪਾਸ ਨ ਆਵੇ।" ਇੱਕ ਦਿਨ ਅਵਤਾਰੀ ਬਾਲਾ ਪ੍ਰੀਤਮ ਸਤਿਗੁਰੂ ਅਰਜਨਦੇਵ ਸਾਹਿਬ ਜੀ ਨੂੰ, ਆਪ ਜੀ ਦੇ ਪਰਮਪੂਜਨੀਕ ਮਾਤਾ ਭਾਨੀ ਜੀ ਨੇ ਅੰਮ੍ਰਿਤ ਵੇਲੇ ਪਹੁ ਪਾਟਦੀ ਨਾਲ ਪਰਮਪਵਿੱਤ੍ਰ ਇਸ਼ਨਾਨ ਕਰਾਇਆ।ਅਸਚਰਜ ਵਿਸਮਾਦ ਕੌਤਕੀ ਚੋਜੀ ਪ੍ਰੀਤਮ ਜੀ,ਵਿਹੜੇ 'ਚ ਗੋਡਣੀਏਂ ਰਿੜ੍ਹਨ ਲੱਗੇ।ਆਪ ਜੀ ਦੀ,ਗੁਰ ਅੰਮ੍ਰਿਤ ਭਿੰਨੀ ਦੇਹੁਰੀ;ਨੂੰ ਮਿੱਟੀ ਲੱਗੀ ਸੀ।ਆਪ ਜੀ ਖੇਡਦੇ ੨ ਪਰਮਪੂਜਨੀਕ ਨਾਨੇ ਜੀ ਦੇ ਸ੍ਰੀ ਚਉਬਾਰੇ ਸਾਹਿਬ ਜੀ 'ਚ ਚਲੇ ਗਏ।ਯਥਾ:-ਤਬਿ ਸ੍ਰੀ ਗੁਰੂ ਅਰਜਨ; ਸਹਜਿ ਸੁਭਾਇ॥ਜਨਨੀ ਪਿਤ ਕੇ;ਗ੍ਰਿਹਿ ਦਿਸ ਜਾਇ॥ਪਰਮਪੂਜਨੀਕ ਪਲੰਘੇ ਸਾਹਿਬ ਜੀ ਦੇ ਪਾਵੇ ਸਾਹਿਬ ਜੀ ਨੂੰ ਫੜ ਕੇ, ਖੜ੍ਹੇ ਹੋ ਕੇ ਪਰਮਪੂਜਨੀਕ ਨਾਨੇ ਗੁਰੂ ਪ੍ਰਮੇਸਰ ਜੀ ਦੇ ਜਮਾਲ ਜਲਾਲ ਭਰੇ ਨੂਰਾਨੀ ਚੇਹਰੇ ਨੂੰ ਦੇਖ ਕੇ,ਪ੍ਰੇਮ ਨਾਲ ਉੱਚੀ ਕਿਲਕਾਰੀ ਮਾਰੀ,ਮਾਨੋ ਅੰਮ੍ਰਿਤ ਦੀ ਵਰਖਾ ਹੀ ਕਰ ਦਿਤੀ। ਪਰਮਪੂਜਨੀਕ ਨਾਨੇ ਜੀ ਦੀ ਅਗਮ ਅਗਾਧ ਸਮਾਧੀ ਖੁੱਲ੍ਹੀ।ਇਤਨੇ ਨੂੰ ਬੀਬੀ ਭਾਨੀ ਜੀ ਭੱਜ ਕੇ ਆਏ,ਆਪ ਜੀ ਭੋਲ਼ੇ ਭਾਵ ਵਿਸਮਾਦ ਰੰਗ 'ਚ,ਕਵਲ ਵਾਂਗ ਖਿੜੇ ਖੜ੍ਹੇ ਵੇਖੇ।ਬੀਬੀ ਜੀ ਡਰਦਿਆਂ ੨ ਬਾਲਾ ਪ੍ਰੀਤਮ ਜੀ ਨੂੰ ਫੜਨ ਲੱਗੇ,ਕਿ ਪਰਮਪੂਜਨੀਕ ਸੱਚੇ ਪਿਤਾ ਜੀ ਦਾ ਨੇਮ ਭੰਗ ਹੁੰਦਾ ਹੈ।ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾ ਨਿਧਿ;ਮਨਸਾ ਪੂਰਣਹਾਰਾ॥ਪੂਰਨ ਦਇਆਲ ਬ੍ਰਹਮ ਜੀ ਸਰੂਪ,ਪਰਮ ਪੂਜਨੀਕ ਗੁਰੂ ਪ੍ਰਮੇਸਰ ਜੀ ਨੇ,ਪੂਰਨ ਪ੍ਰੇਮ ਦੇ ਵਸੀਕਾਰ ਹੋ ਕੇ ਕਿਹਾ,"ਹੇ ਬੀਬੀ ਜੀ! ਇਨ੍ਹਾਂ ਨੂੰ ਇੱਥੇ ਹੀ ਦਰਸ਼ਨ ਬਖ਼ਸ਼ਣ ਦਿਉ।ਅੱਜ ਪ੍ਰੇਮ ਅੱਗੇ ਨੇਮ ਨਹੀਂ ਰਿਹਾ। ਯਥਾ:-ਸਾਚੁ ਕਹੌ ਸੁਨ ਲੇਹੁ ਸਭੈ;ਜਿਨ ਪ੍ਰੇਮੁ ਕੀਓ.ਤਿਨ ਹੀ ਪ੍ਰਭੁ ਪਾਇਓ॥(ਸ੍ਰੀ ਦਸਮ ੧੪)ਗੋਬਿੰਦ ਭਾਉ ਭਗਤਿ ਦਾ ਭੁਖਾ॥੭॥(ਵਾਰ ੧੦)ਅਨੁਸਾਰ ਪਰਮਪੂਜਨੀਕ ਗੁਰੂ ਪ੍ਰਮੇਸਰ ਨਾਨੇ ਜੀ ਨੇ,ਸੱਚ ਦੇ ਸੱਚੇ ਅਵਤਾਰ ਆਪਣੇ ਅਤੀ ਹੀ ਪਿਆਰੇ ਦੋਹਿਤ੍ਰੇ ਜੀ ਨੂੰ ਨਾਨਕ ਨਦਰੀ;ਨਦਰਿ ਨਿਹਾਲ॥ਵਾਲੀ ਨਿਗ੍ਹਾ ਨਾਲ ਤੱਕਿਆ।ਆਪਣੇ ਦੋਹਾਂ ਹੱਥਾਂ ਨਾਲ ਡੌਲ਼ਿਆਂ ਤੋਂ ਚੁੱਕ ਕੇ ਤੋਲੇ।ਗੌਰਵ ਭਾਰਾ ਸਰੂਪ ਜਾਣ ਕੇ,ਬੜੇ ਭਾਰੀ ਅਤੀ ਹੀ ਪ੍ਰਸੰਨ ਹੋ ਕੇ,ਮਹਾਨ ਵਰ ਬਖ਼ਸ਼ੇ। "ਦੋਹਿਤਾ ਬਾਣੀ ਕਾ ਬੋਹਿਥਾ।ਮੇਰੇ ਪਿਆਰੇ ਦੋਹਿਤੇ ਜੀ ਅਨੰਤ ਬ੍ਰਹਮੰਡ ਨੂੰ ਤਾਰਨ ਲਈ,ਸ੍ਰੀ ਅੰਮ੍ਰਿਤ ਗੁਰਬਾਣੀ ਜੀ ਦਾ(ਬੋਹਿਥਾ)ਜਹਾਜ਼ ਰਚਣਗੇ ਅਤੇ ਭਾਰੀ ਕੁਰਬਾਨੀ ਦੇਣਗੇ।"ਪਰਮਪਵਿੱਤ੍ਰ ਇਹ ਸ਼ੁਭ ਅਮੋਲਕ ਵਾਕ,ਸਤਿਸੰਗਤ 'ਚ ਆਮ ਪ੍ਰਸਿੱਧ ਹਨ।

ਪਰਮਪੂਜਨੀਕ ਨਾਨੇ ਜੀ ਦੇ ਉਤਾਂਹ ਚੁੱਕਣ 'ਤੇ,ਪਿਆਰੇ ਦੋਹਿਤੇ ਜੀ ਨੇ ਆਪਣੇ ਪਰਮਪਵਿੱਤ੍ਰ ਸੱਚੇ ਚਰਨ-ਕਮਲ ਉਤਾਂਹ ਨੂੰ ਚਲਾ ਕੇ,ਪਲੰਘ 'ਤੇ ਰੱਖਣੇ ਚਾਹੇ,ਯਥਾ:-ਤਬਿ ਸ੍ਰੀ

ਗੁਰੂ ਅਰਜਨ;ਚਰਨ ਉਠਾਇਵ॥ਊਪਰ ਧਰਨ;ਪ੍ਰਯੰਕ ਲੁਭਾਇਵ॥ਤਾਂ ਸ਼ੁਭ ਸੱਚੇ ਵਰ ਬਖ਼ਸ਼ੇ,"ਅਜੇ ਕਾਹਲ਼ੇ ਨ ਪਵੋ,ਪਹਿਲਾਂ ਗੁਰਤਾ ਦੀ ਅਮੋਲਕ ਇਲਾਹੀ ਦਾਤਿ ਆਪ ਜੀ ਦੇ ਗੁਰਮੁਖਿ ਪਿਤਾ ਜੀ

ਨੂੰ ਪ੍ਰਾਪਤ ਹੋਵੇਗੀ, ਫਿਰ ਆਪ ਜੀ ਨੂੰ ਮਿਲੇਗੀ।"ਸ਼ੁਭ ਸੱਚੇ ਵਰ 'ਚ ਦੋ ਸਰੂਪਾਂ ਨੂੰ ਗੁਰਤਾ ਦੀ ਦਾਤਿ ਬਖ਼ਸ਼ੀ।ਬੀਬੀ ਜੀ ਬੜੇ ਭਾਰੀ ਪ੍ਰਸੰਨ ਹੋਏ,ਖੁਸ਼ੀ ਦੀ ਹੱਦ ਹੀ ਨ ਰਹੀ।ਬੀਬੀ ਜੀ ਨੂੰ ਸੱਚੇ ਪਾਤਿਸਾਹ ਜੀ 'ਤੇ ਪੂਰਨ ਭਰੋਸਾ ਸੀ,ਜਾਣਦੇ ਸਨ ਕਿ ਅਮੋਲਕ ਬਚਨ ਜ਼ਰੂਰ ਬਰ ਜ਼ਰੂਰ ਹੀ ਪੂਰੇ ਹੋਣਗੇ।ਆਪਣੇ ਅਵਤਾਰੀ ਬਾਲਕ ਜੀ ਨੂੰ, ਗੁਰੂ ਪਿਤਾ ਜੀ ਦੇ ਪਰਮਪਵਿੱਤ੍ਰ ਸੱਚੇ ਚਰਨ-ਕਮਲਾਂ 'ਤੇ ਪਾ ਕੇ,ਅਥਾਹ ਸ਼ਰਧਾ ਸਹਿਤ ਮੱਥਾ ਟਿਕਾਇਆ।ਆਪ ਨਮਸਕਾਰ ਕਰਕੇ,ਗੁਰੂ ਪਿਤਾ ਜੀ ਦੀ ਟਹਿਲ ਸੇਵਾ 'ਚ ਲੱਗ ਗਏ।ਇਸੇ ਤਰ੍ਹਾਂ ਗੁਰੂ ਪਿਤਾ ਰਾਮਦਾਸ ਸਾਹਿਬ ਜੀ ਭੀ ਗੁਰ ਸੇਵਾ ਤੇ;ਭਗਤਿ ਕਮਾਈ॥ 'ਚ ਤੱਤਪਰ ਹੋ ਕੇ ਲੱਗੇ ਰਹਿੰਦੇ।ਪਰਮਪੂਜਨੀਕ ਸਮ੍ਰੱਥ,ਵਾਹਿਗੁਰੂ ਗੁਰ ਸਤਿਗੁਰੂ ਦੂਜੇ ਪਾਤਿਸਾਹ ਜੀ ਦੇ ਦਿਤੇ,ਬਾਰਾਂ ਵਰ ਸਫ਼ਲੇ ਹੋਣ ਲੱਗੇ।ਜਿਵੇਂ ਵਾਹਿਗੁਰੂ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੂੰ ਵਰ ਹੋਏ,ਸਾਰਾ ਜੱਗ ਹੀ ਜਾਣਦਾ ਹੈ।ਇਸ ਲਈ ਸਤਿਗੁਰੂ ਸੂਰੇ ਬਚਨ ਦੇ ਪੂਰੇ ਹਨ ਜੀ।ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਅਮਰਦਾਸ ਸਾਹਿਬ ਜੀਉ! ਧੰਨ ਹਨ। ਰੋਮ ੨ ਕਰਕੇ ਡੰਡਉਤ ਬੰਦਨਾ ਅਨਿਕ ਬਾਰ ਨਮਸਕਾਰ ਬਲਿਹਾਰ। ਚੌਹਾਂ ਜੁੱਗਾਂ, ਚੌਹਾਂ ਵੇਦਾਂ,੨੭ ਸਿੰਮ੍ਰਤੀਆਂ,ਅਠਾਰਾਂ ਪੁਰਾਣਾਂ ਆਦਿ ਪੁਰਾਤਨ ਗ੍ਰੰਥਾਂ 'ਚ,ਕੋਈ ਭੀ ਐਸੇ ਪਰਮਪੂਜਨੀਕ ਗੁਰੂ ਪੀਰ ਜੀ ਨਹੀਂ ਹੋਏ,ਜਿਨ੍ਹਾਂ ਨੇ ਇਤਨੇਂ ਥੋੜੇ ਤੋਂ ਥੋੜੇ ਅੱਖਰਾਂ 'ਚ ਐਡੇ ਵੱਡੇ ੨ ਭਾਰੀ ਗੁਣਕਾਰੀ ਪਰਉਪਕਾਰੀ ਵਰ ਬਖ਼ਸ਼ੇ ਹੋਣ। ਕੋਟਿ ਬਾਰ ਸਦਾ ੨ ਨਮਸਕਾਰ।

੬. ਧੰਨ ਹਨ ਧੰਨ ਹਨ ਸਤਿਗੁਰੂ ਅਮਰਦਾਸ ਸਾਹਿਬ ਜੀ,ਜਿਨ੍ਹਾਂ ਦੇ ਅਮੋਲਕ ਵਰ ਨਾਲ ਐਡੇ ਵੱਡੇ ਮਹਾਨ ਪਰਉਪਕਾਰੀ ਧੀਰਜਧਾਰੀ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਪ੍ਰਗਟ ਹੋਏ ਹਨ।ਪਰਮਪੂਜਨੀਕ ਨਾਨੇ ਸਤਿਗੁਰੂ ਅਮਰਦਾਸ ਸਾਹਿਬ ਜੀ ਦੇ ਦਿਤੇ ਵਰ,"ਦੋਹਿਤਾ ਬਾਣੀ ਕਾ ਬੋਹਿਥਾ।"ਨੂੰ ਪੂਰਾ ਕਰਨ ਲਈ, ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੇ ਇਉਂ ਕਾਰਣ ਵਰਤਾਇਆ ਮਹੱਲੇ ਪੰਜਵੇਂ ਜੀ ਦਾ ਜਸ :-ਪਰਮਪੂਜਨੀਕ ਸੱਚ ਸਰੂਪ,ਸੱਚੇ ਨਾਮ ਦੇ ਦਾਤੇ,ਪੂਰਨ ਬ੍ਰਹਮ ਜੀ ਦੇ ਅਵਤਾਰ ਨਾਨੇ ਵਾਹਿਗੁਰੂ ਸਤਿਗੁਰੂ ਸਾਹਿਬ ਜੀ ਦੇ ਪਰਮਪਵਿੱਤ੍ਰ ਅੰਮ੍ਰਿਤ ਵਰ ਅਨੁਸਾਰ ;ਧਰਮ ਧੁਜਾ ਅਰਜੁਨੁ ਹਰਿ ਭਗਤਾ॥ਜੀ ਨੂੰ, ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ,ਆਪ ਪ੍ਰਤੱਖ ਹੁੰਦਿਆਂ, ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ,੧੬੩੮ ਸੰਮਤ ਨੂੰ ਗੁਰਤਾ ਬਖ਼ਸ਼ੀ।ਪੂਰਨ ਹਿਤ ਸਤਿਕਾਰ ਪਿਆਰ ਨਾਲ ਪਰਮਪੂਜਨੀਕ ਪਿਤਾ ਜੀ ਦੇ ਹੁਕਮ ਨੂੰ ਮੰਨਦਿਆਂ ,ਆਪ ਜੀ ਨੇ ਬੜੀ ਭਾਰੀ ਘਾਲਣਾ ਘਾਲ ਕੇ,ਸ੍ਰੋਵਰ ਆਦਿ ਪੱਕੇ ਕਰਨ ਦੀ ਸ਼ੁਭ ਸੱਚੀ ਸੁੱਚੀ ਉੱਚੀ ਸੇਵਾ ਕੀਤੀ।ਸ੍ਰਬੱਤ ਦੇ ਭਲੇ ਲਈ,ਹਰੀ ਰੂਪ ਸ੍ਰੀ ਹਰਿਮੰਦਰ ਸਾਹਿਬ ਜੀ ਭੀ ਰਚ ਲਏ।

ਨਿਸ਼ਾਨੀ ਛੰਦ॥ਇਮ ਗੁਰੂ ਅਰਜਨ ਸਤਿਗੁਰੂ;ਤਹਿ ਸਮਾ ਬਿਤਾਯੋ॥੨੦੪੦ਗੁ:ਪ੍ਰ:ਸੂ:ਕਵੀ ਭਾਈ ਸੰਤੋਖ ਸਿੰਘ ਸਾਹਿਬ ਜੀ ਨਿਸ਼ਾਨੀ ਛੰਦ ਫ਼ੁਰਮਾਉਂਦੇ ਹਨ:-(ਇਮ)ਇਸ ਤਰ੍ਹਾਂ ਭਜਨ ਸਿਮਰਨ ਸੇਵਾ ਪਰਉਪਕਾਰ ਗੁਰੂ ਭਗਤੀ ਕਰਨ ਕਰਾਉਣ 'ਚ,ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ(ਤਹਿ)ਤਿੱਥੇ ਅੰਮ੍ਰਿਤਸਰ ਵਿਖੇ,ਸੋਹਣਾ ਸਮਾ(ਬਿਤਾਯੋ)ਬਿਤੀਤ ਕੀਤਾ।ਗਯਾਨ ਸ਼ਿਰੋਮਣਿ ਧੀਰ ਬਡ;ਬਚ ਮਧੁਰ ਸੁਹਾਯੋ॥(ਬਡ)ਵੱਡੇ(ਧੀਰ) ਧੀਰਜਧਾਰੀ ਜੋ(ਗਯਾਨ)ਗਿਆਨ ਗ੍ਰੀਬੀ 'ਚ ਸਭ ਤੋਂ(ਸ਼ਿਰੋਮਣਿ)ਸ਼੍ਰੋਮਣੀ ਹਨ। ਕੋਮਲ(ਮਧੁਰ) ਮਿੱਠੇ(ਸੁਹਾਯੋ) ਸ਼ੋਭਨੀਕ ਗੁਰਬਾਣੀ ਕਥਾ ਕੀਰਤਨ ਰੂਪ ਅੰਮ੍ਰਿਤ(ਬਚ)ਬਚਨ ਬੋਲਦੇ ਸਨ।ਇਸ ਤੋਂ ਅੱਗੇ ਸ੍ਰੀ ਸਤਿਗੁਰੂ ਸਾਹਿਬ ਜੀ ਨੂੰ ਸਮੁੰਦ੍ਰ ਰੂਪ ਕਥਨ ਕਰਦੇ ਹਨ।

ਉਪਮਾ ਰਤਨਾਕਰ ਦਿਪਹਿ;ਗੰਭੀਰ ਬਿਸਾਲਾ॥ਸ੍ਰੀ ਸਤਿਗੁਰੂ ਸਾਹਿਬ ਜੀ ਦੀ ਉਪਮਾ (ਰਤਨਾਆਕਰ) (ਰਤਨਾ+ਆਕਰ)ਰਤਨਾਂ ਦੀ(ਆਕਰ)ਖਾਣੀ ਭਾਵ ਸਮੁੰਦ੍ਰ ਵਾਂਗ (ਬਿਸਾਲਾ)ਬੜੀ ਭਾਰੀ ਗੰਭੀਰ, (ਦਿਪਹਿ) ਪ੍ਰਕਾਸ਼ ਰਹੀ ਸੀ।

ਸਿਖ ਸੇਵਕ ਜਲ ਜੰਤੁ;ਸੇ ਸੋਭਤਿ ਤਿਹ ਕਾਲਾ॥ਜਿਵੇਂ ਸਮੁੰਦ੍ਰ 'ਚ ਮੱਛ ਮੱਛੀਆਂ ਆਦਿ ਬੇਅੰਤ ਜਲ ਜੰਤੂ ਸ਼ੋਭਨੀਕ ਹੁੰਦੇ ਹਨ।ਇਸ ਤਰ੍ਹਾਂ ਸਮੁੰਦ੍ਰ ਰੂਪ ਸ੍ਰੀ ਸਤਿਗੁਰੂ ਸਾਹਿਬ ਜੀ 'ਚ,ਜੋ ਜਲ ਜੰਤੁ ਵਾਂਗ ਸ਼ੁਭ ਗੁਣਾਂ ਸਹਿਤ ਗੁਰ ਸਿਖ ਸੇਵਕ ਸਨ,(ਸੇ)ਉਹ(ਤਿਹ)ਤਿਸ(ਕਾਲਾ)ਸਮੇਂ ਬੜੇ ਭਾਰੀ(ਸੋਭਤਿ)ਸ਼ੋਭਨੀਕ ਹੋ ਰਹੇ ਸਨ।

ਸਤਿ ਸੰਤੋਖ ਸੁਸ਼ੀਲਤਾ;ਸੁੱਚ ਸੁੰਦਰਤਾਈ॥ਜਿਵੇਂ ਸਮੁੰਦ੍ਰ 'ਚ, ਨ੍ਹਾਨ੍ਹਾ ਹੀਰੇ ਜਵਾਹਰਾਤ ਰਤਨ ਪ੍ਰਕਾਸ਼ਦੇ ਹਨ,ਇਸ ਤਰ੍ਹਾਂ ਸਮੁੰਦ੍ਰ ਰੂਪ ਸਤਿਗੁਰੂ ਸਾਹਿਬ ਜੀ 'ਚ,(ਸਤਿ)ਸੱਚ ਸੰਤੋਖ(ਸੁਸ਼ੀਲਤਾ)ਨਰਮ ਸੁਭਾਅ,(ਸੁੱਚ) ਦਿਲ ਦੀ ਸਫ਼ਾਈ ਰੂਪ ਸੁੱਚਮ ਆਦਿ ਹੀਰੇ ਜਵਾਹਰਾਤ, ਸੁੰਦਰਤਾਈ ਸਹਿਤ ਸ਼ੋਭਨੀਕ ਹੋ ਰਹੇ ਸਨ।

ਦਯਾ,ਛਿਮਾ,ਮੁਦਤਾ;ਮਹਾਂ ਕੋਮਲ,ਸਰਲਾਈ॥ਦਯਾ ਅਤੇ ਜੇਕਰ ਕੋਈ ਮਾੜਾ ਆਦਮੀ ਬੇਅਦਬੀ ਕਰੇ, ਉਸ ਨੂੰ (ਛਿਮਾ)ਖਿਮਾ ਕਰਦੇ ਸਨ।ਮਹਾਂ ਵੱਡੇ ਭਾਰੀ ਕੋਮਲ(ਸਰਲਾਈ)ਨਿਸ਼ਕਪਟ ਭੋਲ਼ੇ ਭਾਵ 'ਚ ਸਨ।(ਮੁਦਤਾ)ਕਿਸੇ ਦਾ ਪ੍ਰਤਾਪ ਦੇਖ ਕੇ ਪ੍ਰਸੰਨ ਰਹਿੰਦੇ ਸਨ,ਕਿ ਧੰਨ ੨ ਵਾਹਿਗੁਰੂ ਜੀ,ਜਿਨ੍ਹਾਂ ਨੇ ਐਸੇ ਤੇਜ਼ ਪ੍ਰਤਾਪ ਵਾਲੇ ਮਹਾਂਪੁਰਸ਼ ਪੈਦਾ ਕੀਤੇ ਹਨ।

ਅਨਸੂਯੂ,ਧੀਰਜ;ਧਰਮ ਗੁਨ ਆਦਿਕ ਗਯਾਨਾ॥ਸਮੁੰਦ੍ਰ ਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ 'ਚ, (ਗਯਾਨਾ) ਗਿਆਨ ਆਦਿਕ ਇਹ ਸ਼ੁਭ ਗੁਣਾਂ ਰੂਪੀ ਰਤਨ ਪ੍ਰਕਾਸ਼ ਰਹੇ ਸਨ,(ਅਨਸੂਯੂ)ਈਰਖਾ ਤੋਂ ਰਹਿਤ ਸਨ।(ਧੀਰਜ) ਇਕਾਂਤ ਦੇਸ਼ 'ਚ ਵਿਸ਼ੇ ਦੀ ਪ੍ਰਾਪਤੀ ਤੋਂ ਭੀ ਧੀਰਜ ਸਹਿਤ ਸਨ।ਧਰਮ ਦੇ ਇਨ੍ਹਾਂ ਦਸ ਗੁਣਾਂ ਸਹਿਤ ਹਨ:-ਖਿਮਾਂ,ਅਹਿੰਸਾ,ਦਇਆ,ਮ੍ਰਿਦ;ਸਤ ਬਚਨ, ਤਪ,ਦਾਨ॥ਸੀਲ,ਸੰਤੋਖ,ਤ੍ਰਿਸਨਾ ਬਿਨਾ,ਧਰਮ ਚਿੰਨ ਦਸ ਜਾਨ॥

ਰਤਨ ਬਿਸਾਲ ਪ੍ਰਕਾਸ਼ਤੇ;ਜਾਤੀ ਇਹ ਨਾਨਾ॥੫॥ਸਮੁੰਦ੍ਰ ਰੂਪ ਸਤਿਗੁਰੂ ਸਾਹਿਬ ਜੀ 'ਚ ਉਪ੍ਰੋਕਤ ਨਾਨਾ (ਜਾਤੀ) ਜਾਤਾਂ ਦੇ ਸ਼ੁਭ ਗੁਣਾਂ ਰੂਪੀ ਇਹ ਰਤਨ (ਬਿਸਾਲ) ਬੜੇ ਭਾਰੀ (ਪ੍ਰਕਾਸ਼ਤੇ) ਪ੍ਰਕਾਸ਼ ਰਹੇ ਸਨ।

ਸਾਰ ਅਸਾਰ ਬਿਚਾਰਿਬੋ; ਗੰਭੀਰ ਸੁ ਨੀਰਾ॥ (ਸਾਰ) ਅਸਲੀ (ਅਸਾਰ) ਨਕਲੀ ਭਾਵ ਸਤਿ ਅਸੱਤ ਦੀ ਜੋ (ਬਿਚਾਰਿਬੋ) ਵੀਚਾਰ ਹੈ, ਇਹ (ਗੰਭੀਰ) ਡੂੰਘਾ (ਸੁ) ਸ੍ਰੇਸ਼ਟ (ਨੀਰਾ) ਜਲ ਸੀ।

ਪ੍ਰੇਮ ਛੋਭ ਤੇ ਭਗਤਿ ਨਿਤਿ; ਬੀਚੀ ਸੁਖ ਸੀਰਾ॥ ਪਰਮਪੂਜਨੀਕ ਗੁਰੂ ਰੂਪ ਸਮੁੰਦ੍ਰ 'ਚੋਂ ਪ੍ਰੇਮ ਰੂਪ (ਛੋਭ) ਉਛਾਲੇ (ਤੇ) ਤੋਂ (ਸੁਖ) ਸੁਖਦਾਇਕ (ਸੀਰਾ) ਠੰਢੀਆਂ (ਭਗਤਿ) ਭਗਤੀ ਰੂਪੀ (ਬੀਚੀ) ਲਹਿਰਾਂ (ਨਿਤਿ) ਨਿੱਤ ਉੱਠਦੀਆਂ ਸਨ।

ਸੰਤ ਹੰਸ ਬਿਲਸਤਿ ਸਦਾ;ਜਮ ਤਾਪ ਬਿਹਾਏ॥(ਸੰਤ)ਸੰਤਾਂ ਰੂਪੀ ਹੰਸ, ਸਤਿਗੁਰੂ ਰੂਪੀ ਸਮੁੰਦ੍ਰ 'ਚੋਂ ਸ਼ੁਭ ਗੁਣਾਂ ਰੂਪੀ ਰਤਨਾਂ ਨੂੰ ਛਕ ਕੇ,ਸਦਾ (ਬਿਲਸਤਿ)ਅਨੰਦ ਨੂੰ ਪ੍ਰਾਪਤ ਹੁੰਦੇ ਸਨ,ਜਿਸ ਕਰਕੇ ਉਨ੍ਹਾਂ ਦਾ ਜਮਾਂ ਦਾ ਡਰ ਅਤੇ ਤਿੰਨੇ ਤਾਪ(ਬਿਹਾਏ)ਦੂਰ ਹੁੰਦੇ ਸਨ।

ਛੇਮ ਅਨੇਕਨਿ ਕੋ ਕਰੈ;ਇਮ ਸਿੰਧੁ ਸੁਹਾਏ॥੫॥(ਇਮ)ਇਉਂ(ਸਿੰਧੁ) ਸਮੁੰਦ੍ਰ ਰੂਪ ਸ੍ਰੀ ਗੁਰੂ ਸਾਹਿਬ ਜੀ(ਅਨੇਕਨਿ)ਅਨੇਕਾਂ ਜੀਆਂ(ਕੋ)ਦੀ(ਛੇਮ) ਕਲਿਆਣ(ਕਰੈ)ਕਰਦਿਆਂ(ਸੁਹਾਏ)ਸ਼ੋਭਨੀਕ ਹੋ ਰਹੇ ਸਨ।

ਸ਼ਬਦ ਕਰਤਿ ਚਿਤ ਚਿਤਵਤੇ;ਇਕ ਥਾਨ ਲਿਖੀਜੈ॥ਸ਼ਬਦ ਉਚਾਰਨ (ਕਰਤਿ)ਕਰਦਿਆਂ,ਚਿਤ'ਚ ਸ਼ੁਭ ਚਿਤਵਨੀ(ਚਿਤਵਤੇ)ਚਿਤਵਦੇ ਸਨ,ਕਿ ਸਾਰੀ ਗੁਰਬਾਣੀ ਨੂੰ ਇਕ ਥਾਨ (ਲਿਖੀਜੈ)ਲਿਖਣਾ ਕਰੀਏ।

ਪਠਹਿਂ ਸੁਣਹਿਂ ਸਿਖ ਸੁਖ ਲਹਹਿਂ;ਸਿੱਖੀ ਥਿਰ ਥੀਜੈ॥ਜਿਸ ਅੰਮ੍ਰਿਤ ਗੁਰਬਾਣੀ ਜੀ ਨੂੰ ਸਿਖ(ਪਠਹਿਂ)ਪੜ੍ਹ(ਸੁਣਹਿਂ)ਸੁਣ ਕੇ ਆਤਮ ਸੁਖ(ਲਹਹਿਂ) ਲੈਣ,ਜਿਸ ਕਰਕੇ ਸਿੱਖੀ ਸਦਾ ਲਈ(ਥਿਰ)ਅਚੱਲ(ਥੀਜੈ)ਹੋ ਜਾਵੇ।ਗੁਰਸਿੱਖੀ ਦੀਆਂ ਨੀਹਾਂ ਪਤਾਲ਼ 'ਚ ਲੱਗ ਜਾਣ।ਚੌਪਈ:- ਗੁਰੁ ਅਰਜਨ,ਮਨ ਐਸੇ ਧਾਰਯੋ॥ ਕਰੋਂ ਜਤਨ;ਜਿਹ ਜੱਗ ਨਿਸਤਾਰਯੋ॥ਦਸ ਮਹਲਾਂ ਤੱਕ;ਰੂਪ ਹਮਾਰੇ॥ਆਗੇ ਪੂਜਾ; ਕਿਹ ਨਿਸਤਾਰੇ॥ਤਾ ਤੇ;ਸਭ ਬਾਣੀ ਇਕੱਠਯੈ॥ਪਰਮਪੂਜਨੀਕ ਗੁਰੂ ਗ੍ਰੰਥ ਸਾਹਿਬ ਜੀ ਬਨੱਯੈ॥(ਗੁ: ਬਿ: ਪਾ: ੬)

ਸ੍ਰੀ ਸਤਿਗੁਰੂ ਜੀ ਦੀ ਅਤੀ ਪਿਆਰੀ ਸਾਧਸੰਗਤ ਜੀ!ਦੀਨ ਦੁਨੀਆਂ ਦੇ ਮਾਲਕ,ਆਪਣੇ ਨਿਰਗੁਨ ਸਰੂਪ ਜੀ ਦੁਆਰਾ ਕੋਟਾਨ ਕੋਟਿ ਸੂਰਜਾਂ ਦੇ ਪ੍ਰਕਾਸ਼ਕ,ਕੋਟਾਨ ਕੋਟਿ ਪ੍ਰੇਮਾ-ਭਗਤੀਆਂ ਦੇ ਦਾਤੇ,ਮਹਾਨ ਪਰਉਪਕਾਰੀ ਵਾਹਿਗੁਰੂ ਪੰਚਮ ਪਾਤਿਸਾਹ ਜੀ ਨੇ,ਹਰੀ ਰੂਪ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ,ਅਤੀ ਸੁੰਦਰ ਦੀਵਾਨ ਸਜਾਇਆ।ਇੱਕ ਰਾਗੀ ਨੇ ਸ਼ਬਦ ਆਰੰਭ ਕੀਤਾ। ਆਪ ਜੀ ਨੇ ਝੱਟ ਪੱਟ ਹੀ ਰੋਕ ਦਿਤਾ। ਉਸ ਨੇ ਹੱਥ ਜੋੜ ਕੇ ਕਿਹਾ, "ਹਜ਼ੂਰ! ਰੋਕ ਕਿਉਂ ਦਿਤਾ ਹੈ? ਇਸ ਸਬਦ ਦੇ ਅੰਤ 'ਚ, ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦਾ ਪਰਮਪਵਿੱਤ੍ਰ ਨਾਮ ਹੈ।"ਆਪ ਜੀ ਨੇ ਕਿਹਾ,"ਨਹੀਂ ਭਾਈ!ਇਹ ਗੁਰਬਾਣੀ ਜੀ ਨਹੀਂ ਹਨ।" ਇਸ ਨੇ ਸਤਿ ਬਚਨ ਕਹਿ ਕੇ ਮੱਥਾ ਟੇਕਿਆ,ਤਾਂ ਭਾਈ ਗੁਰਦਾਸ ਸਾਹਿਬ ਜੀ ਨੇ ਪ੍ਰੇਮ ਬੇਨਤੀ ਕੀਤੀ,"ਹੇ ਸੱਚੇ ਪਾਤਿਸਾਹ ਜੀਓ!ਕਈ ਮਨਮੱਤੀ ਕਵੀਆਂ ਨੇ ਮਨੋਕਲਪਤ ਕਵਿਤਾ ਲਿਖ ਕੇ,ਅੰਤ 'ਚ ਵਾਹਿਗੁਰੂ

ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦਾ ਨਾਮ ਲਿਖ ਦਿਤਾ ਹੈ। ਹੇ ਦੀਨ ਦਇਆਲ ਜੀ !ਵਿਰਲੇ ਗੁਰਮੁਖਿ ਹੀ ਆਪ ਜੀ ਦੀ ਗੁਰਬਾਣੀ ਦਾ ਨਿਰਨਾ ਕਰ ਸਕਦੇ ਹਨ,ਜਿਵੇਂ ਫੋਕੇ ਫ਼ਾਇਰ ਅਤੇ ਸਹੀ ਫ਼ਾਇਰ ਨੂੰ ਸ਼ਸ਼ਤ੍ਰ ਅਭਿਆਸੀ ਹੀ ਪਰਖ ਸਕਦਾ ਹੈ। ਇਸ ਤਰ੍ਹਾਂ ਜੋ ਸਧਾਰਨ ਅਵਸਥਾ ਵਾਲੇ ਹਨ,ਉਹ ਬਹੁਤ ਭੁਲੇਖੇ 'ਚ ਪੈ ਜਾਣਗੇ। ਇਸ ਲਈ ਹੇ ਸੱਚੇ ਪਾਤਿਸਾਹ ਜੀ !
ਕੋਈ ਐਸਾ ਉਪਾਉ ਕਰੋ,ਜਿਸ ਕਰਕੇ ਗੁਰਬਾਣੀ ਜੀ ਨਿਰੋਲ ਰਹਿਣ। "ਭਾਈ ਸਾਹਿਬ ਜੀ ਦੇ ਇਹ ਪਰਉਪਕਾਰ,ਗੁਰਬਾਣੀ ਦੇ ਸਤਿਕਾਰ ਅਤੇ ਸ੍ਰਬੱਤ ਦੇ ਭਲੇ ਦੇ ਸ਼ੁਭ ਬਚਨ ਸੁਣ ਕੇ,ਗੁਰਦੇਵ ਮਾਤਾ.ਗੁਰਦੇਵ ਪਿਤਾ;ਸਰੂਪ ਸ੍ਰੀ ਸਤਿਗੁਰੂ ਸਾਹਿਬ ਜੀ ਬੜੇ ਭਾਰੀ ਪ੍ਰਸੰਨ ਹੋਏ ਅਤੇ ਵੀਚਾਰਿਆ,-ਗੁਰਬਾਣੀ ਜੀ ਦਾ ਨਿਰੋਲ ਰੱਖਣਾ ਬਹੁਤ ਹੀ ਜ਼ਰੂਰੀ ਹੈ,ਕਿਉਂਕਿ ਦਾਸਨ ਦਾਸ ਪਾਸ ਆ ਕੇ ਭੀ ਕੱਚੀ ਬਾਣੀ ਗਾਉਣੀ ਚਾਹੀ ਹੈ। ਇਸ ਤਰ੍ਹਾਂ ਆਗਮਨ ਸਮੇਂ ਗੁਰਬਾਣੀ ਜੀ ਨਿਰੋਲ ਨਹੀਂ ਰਹਿ ਸਕਣਗੇ। ਦੁੱਧ 'ਚ ਪਾਣੀ ਮਿਲਣ ਵਾਲੀ ਗੱਲ ਹੋਵੇਗੀ,ਨਿਖੇੜਨਾ ਕਠਨ ਹੋ ਜਾਵੇਗਾ। ਹੁਣ(ਸਮੱਗ੍ਰ)ਸਾਰੀ ਗੁਰਬਾਣੀ ਇੱਕ ਜ਼ਿਲਦ ਵਿਖੇ ਇਕੱਤ੍ਰ ਕਰਨੀ ਯੋਗ ਹੈ। ਪ੍ਰੰਤੂ ਸਮੱਗ੍ਰ ਬਾਣੀ ਇਕੱਤ੍ਰ ਕਿਵੇਂ ਹੋਵੇ? ਵਾਹਿਗੁਰੂ ਪਹਿਲੇ ਦੂਜੇ ਤੀਜੇ ਚੌਥੇ ਪਾਤਿਸਾਹਾਂ ਜੀਆਂ ਦੀ ਅੰਮ੍ਰਿਤ ਗੁਰਬਾਣੀ ਜੀ ਦੀਆਂ ਪਰਮਪਵਿੱਤ੍ਰ ਪੋਥੀਆਂ ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ,ਮੇਰੇ ਮਾਮੇ ਜੀ ਦੇ ਪਾਸ ਹਨ। ਜਿਨ੍ਹਾਂ 'ਚ ਵੱਖ ੨ ਬਾਣੀ ਹੈ। ਜਿੱਥੇ ੨ ਸਤਿਗੁਰੂ ਪਹਿਲੇ ਪਾਤਿਸਾਹ ਜੀ ਨੇ ਜਿਸ ੨ ਦੇਸ਼ 'ਚ,ਜਿਸ ੨ ਪ੍ਰੇਮੀ ਪਰਥਾਇ ਸਬਦ ਉਚਾਰੇ,ਉਹ ਗੁਰਬਾਣੀ ਉਨ੍ਹਾਂ ਪ੍ਰੇਮੀਆਂ ਪਾਸ ਹੈ- ।ਆਪ ਜੀ ਨੇ ਇਹ ਮਹਾਨ ਪਰਉਪਕਾਰ ਵੀਚਾਰ ਕੇ ਹੁਕਮ ਦਿਤਾ,"ਗੁਰਮੁਖੋ !ਚਾਰ ਕੁੰਟਾਂ 'ਚ ਜਿੱਥੇ ੨ ਭੀ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਪਿਆਰੀ ਸਿੱਖੀ ਹੈ,ਸਭ ਨੂੰ ਹੁਕਮਨਾਮੇ ਲਿਖ ਦਿਉ। ਜਿਸ ਗੁਰਮੁਖਿ ਪਿਆਰੇ ਪਾਸ ਗੁਰਬਾਣੀ ਜੀ ਲਿਖੇ ਹੋਣ ਅਥਵਾ ਕੰਠ ਹੋਣ,ਉਹ ਸ੍ਰੀ ਅੰਮ੍ਰਿਤ ਪੋਥੀਆਂ ਨੂੰ ਸਤਿਕਾਰ ਸਹਿਤ ਲੈ ਕੇ,ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ ਪਹੁੰਚਣ।" ਲਿਖਾਰੀਆਂ ਨੇ,ਦੇਸ਼ ਪ੍ਰਦੇਸ਼ 'ਚ ਹੁਕਮਨਾਮੇ ਭੇਜ ਦਿਤੇ।

ਦੂਜਾ ਪ੍ਰਮਾਣ:-ਇੱਕ ਦਿਨ ਸ਼ਾਂਤੀ ਦੇ ਸਾਗਰ,ਬ੍ਰਹਮ ਰਤਨਾਗਰ,ਪ੍ਰੇਮਾ ਭਗਤੀ ਦੇ ਦਾਤੇ, ਸਤਿਗੁਰੂ ਪੰਜਵੇਂ ਪਾਤਿਸਾਹ ਜੀ ਤਖ਼ਤ 'ਤੇ ਬਿਰਾਜਮਾਨ ਸਨ,ਆਪ ਜੀ 'ਤੇ,ਸੋਹਣਾ ਸੁਨੈਹਰੀ ਸੁੰਦਰ ਚੰਦੋਆ,ਨਿਰਗੁਨ ਨਿਰੰਕਾਰ (ਖਿਵੈ)ਪ੍ਰਕਸ਼ ਹੀ ਪ੍ਰਕਾਸ਼ ਸਰੂਪ ਅਥਵਾ ਦੁੱਖ ਸੁਖ ਸਮ(ਖਿਵੈ)ਸਹਾਰਨ ਰੂਪ ਸਜ ਰਿਹਾ ਸੀ। ਯਥਾ:- ਤਖਤਿ ਬੈਠਾ ਅਰਜਨ ਗੁਰੂ;ਸਤਿਗੁਰ ਕਾ ਖਿਵੈ ਚੰਦੋਆ॥)ਰੋਮ ਰੋਮ ਮਹਿ ਬਸਹਿ ਮੁਰਾਰਿ॥)ਗੁਰਮੁਖਿ;ਰੋਮਿ ਰੋਮਿ ਹਰਿ ਧਿਆਵੈ॥ਆਪ ਜੀ ਦੇ ਰੋਮ ੨ 'ਚ ਅੰਮ੍ਰਿਤ ਗੁਰਬਾਣੀ ਜੀ ਰਚੇ ਹੋਏ ਸਨ। ਜਿਸ ਆਪਣੇ ਪਿਆਰੇ ਸਿੱਖ ਵੱਲ ਅੰਮ੍ਰਿਤ ਦ੍ਰਿਸ਼ਟੀ ਨਾਲ ਤੱਕਦੇ,ਉਸ ਦਾ ਦੁੱਖ ਨਾਸ ਕਰ ਦਿੰਦੇ। ਯਥਾ:-ਕ੍ਰਿਪਾ ਕਟਾਖ੍ਹ. ਅਵਲੋਕਨੁ ਕੀਨੋ;ਦਾਸ ਕਾ ਦੂਖੁ ਬਿਦਾਰਿਓ॥ਆਪਣੇ ਪਿਆਰਿਆਂ 'ਤੇ ਨਾਨਕ ਨਦਰੀ;ਨਦਰਿ ਨਿਹਾਲ॥ਦੀ ਨਿਗ੍ਹਾ ਪਾ ਕੇ ਨਿਹਾਲ ੨ ਕਰ ਰਹੇ ਸਨ। ਸਿੱਖਾਂ ਦੀ ਭਗਤ ਮਾਲਾ 'ਚ ਗੁਰਮੁਖਿ ਸ਼ਹੀਦ ਭਾਈ

ਮਨੀ ਸਿੰਘ ਜੀ ਦੇ ਲਿਖੇ ਅਨੁਸਾਰ,ਭਾਈ ਤੀਰਥ,ਗੋਪੀ ਜੀ ਨੇ ਆ ਕੇ,ਆਪ ਜੀ ਨੂੰ ਪ੍ਰੇਮ ਸਹਿਤ ਡੰਡਉਤ ਬੰਦਨਾ ਕੀਤੀ।ਯਥਾ:-ਪ੍ਰਭ ਜੀ;ਤੂ ਮੇਰੇ ਪ੍ਰਾਨ ਅਧਾਰੈ॥ਨਮਸਕਾਰ ਡੰਡਉਤਿ ਬੰਦਨਾ;ਅਨਿਕ ਬਾਰ ਜਾਉ ਬਾਰੈ॥)ਇੱਕ ਸਿੱਖ ਬੋਲਯੋ ਜੋਰਿ ਕਰਿ; "ਗੁਰ ਜੀ ਸੁਨਿ ਲੀਜੈ॥ਪ੍ਰਿਥੀਆ ਆਦਿਕ ਅਪਰ ਬਹੁ;ਤਿਨ ਕਰਮ ਲਿਖੀਜੈ॥ ਆਪ ਬਨਾਵਤਿ ਸਬਦ ਕੋ;ਨਿਜ ਬੁਧ ਅਨੁਸਾਰੀ॥ਗੁਰੂ ਨਾਨਕ ਕੇ ਨਾਮ ਸ਼ੁਭ; ਧਰਿ ਦੇਤ ਮਝਾਰੀ॥ਪ੍ਰਿਥੀਆ ਆਦਿਕ ਦ੍ਵੈਸ਼ੀ ਬੰਦੇ ਦੇਹਦਾਰੀ ਗੁਰੂ ਬਨਣ ਦੇ ਇੱਛਕ,ਆਪਣੀ ਪੂਜਾ ਕਰਾਉਣ ਦੇ ਖ਼ਿਆਲ ਨਾਲ,ਜੋ ਕੱਚੀ ਕਵਿਤਾ ਲਿਖਦੇ ਹਨ,ਉਸ 'ਚ ਵਾਹਿਗੁਰੂ ਪਹਿਲੇ ਪਾਤਿਸਾਹ ਜੀ ਦਾ ਅੰਮ੍ਰਿਤ ਪਰਮਪਵਿੱਤ੍ਰ ਨਾਮ ਭੀ ਲਿਖ ਦਿੰਦੇ ਹਨ।ਜਿਵੇਂ,ਆਪ ਦੀਆ ਸੋ ਦੂਧ ਬਰਾਬਰ,ਮਾਂਗ ਲੀਆ ਸੋ ਪਾਣੀ॥ਖੋਸ ਲੀਆ ਸੋ ਰਕਤ ਬਰਾਬਰ;ਕਹੁ ਨਾਨਕ ਨਿਰਬਾਣੀ॥ਇਸ ਖੋਟੇ ਕੁਕਰਮ ਕਰਕੇ,ਗੁਰਬਾਣੀ ਜੀ ਦੀ ਬਿਅਦਬੀ ਹੋ ਰਹੀ ਹੈ।ਆਉਣ ਵਾਲੇ ਸਿੱਖਾਂ 'ਚ ਕਲੇਸ਼ ਪੈ ਜਾਵੇਗਾ।ਕਲਜੁੱਗੀ ਬੁੱਧੀਆਂ ਥੋੜੀਆਂ ਹਨ,ਸੱਚੀ ਗੁਰਬਾਣੀ ਜੀ ਦੀ ਸਿਆਣ ਕਿਵੇਂ ਕਰਨਗੇ?ਦੁਬਿਧਾ ਪੈ ਜਾਵੇਗੀ।ਗੁਰੂ ਜੀ ਦੇ ਆਸ਼ੇ ਨੂੰ ਨਹੀਂ ਸਮਝ ਸਕਣਗੇ ਜੀ,ਗੁਰਮਤਿ ਵਿਗੜ ਜਾਵੇਗੀ।ਜਿਹੜੇ ਸਬਦ ਛੱਡਣਗੇ,ਉਨ੍ਹਾਂ ਨੂੰ ਭੀ ਸੰਸਾ ਰਹੇਗਾ ਕਿ ਖਨੀ ਅਸੀਂ ਆਦਿ ਗੁਰਬਾਣੀ ਜੀ ਦੇ ਸਬਦ ਹੀ ਛੱਡ ਰਹੇ ਹਾਂ। ਉਸ 'ਤੇ ਭੀ ਕਈ ਬਿਬਾਦ ਕਰਨਗੇ,ਬਈ ਇਹ ਗੁਰਬਾਣੀ ਤੁਸੀਂ ਕਿਉਂ ਛੱਡਦੇ ਹੋਂ?ਸਿਆਣੇ ਸਿੱਖ ਜੇ ਇਹ ਕਹਿਣਗੇ,ਭਾਈ ਇਹ ਕੱਚੀ ਬਾਣੀ ਹੈ, ਅਸੰਤ ਅਨਾੜੀ ਬੰਦੇ ਹਠ ਕਰਕੇ ਨਹੀਂ ਮੰਨਣਗੇ ਜੀ।ਜਿਹੜੇ ਪ੍ਰਿਥੀਚੰਦ,ਆਦਿ ਦੇ ਪੂਜਾਰੀ ਹੋਣਗੇ,ਉਹ ਹੋਰਨਾ ਨੂੰ ਭਰਮਾ ਕੇ ਆਪਣੀ ਤਰਫ਼ ਖਿੱਚਣਗੇ।ਇਸ ਉਪੱਦਰ ਕਰਕੇ ਇੱਕ ਤਾਂ ਗੁਰਬਾਣੀ ਜੀ 'ਚ ਰਲ਼ਾ ਪੈਣ ਤੋਂ ਭਾਰੀ ਵਿਘਨ ਪੈ ਜਾਵੇਗਾ।ਲੜਾਈ ਕਰਕੇ ਖ਼ੂਨ ਖਰਾਬਾ ਹੋਵੇਗਾ।ਸੰਤਾਂ ਦੀ ਆਤਮਾ ਦੁਖੀ ਹੋਵੇਗੀ।"

੭.ਕੱਚੀ ਪੱਕੀ ਬਾਣੀ ਬਾਰੇ ਸ਼ੁਭ ਵੀਚਾਰ:-ਸਤਿਗੁਰੂ ਬਿਨਾ;ਹੋਰ ਕਚੀ ਹੈ ਬਾਣੀ॥ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਦੀ ਅੰਮ੍ਰਿਤ ਬਾਣੀ ਧੁਰਾਂ ਤੋਂ ਆਈ ਹੈ।ਯਥਾ:-ਹਉ ਆਪਹੁ ਬੋਲਿ ਨ ਜਾਣਦਾ;ਮੈ ਕਹਿਆ ਸਭੁ ਹੁਕਮਾਉ ਜੀਉ॥) ਜੈਸੀ ਮੈ ਆਵੈ ਖਸਮ ਕੀ ਬਾਣੀ;ਤੈਸੜਾ ਕਰੀ ਗਿਆਨੁ.ਵੇ ਲਾਲੋ॥)ਧੁਰ ਕੀ ਬਾਣੀ ਆਈ॥ਇਹ ਧੁਰ ਕੇ ਗੁਰਬਾਣੀ ਜੀ ਸਦਾ ਸੱਚੇ ਹਨ।ਇਸ ਲਈ ਸਤਿਗੁਰੂ ਸਾਹਿਬਾਨ ਜੀ ਦੀ ਗੁਰਬਾਣੀ ਬਿਨਾ,ਹੋਰ ਜੋ ਦੰਭੀ,ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਬਰਾਬਰੀ ਕਰਕੇ,ਆਪਣੀ ਕੱਚੀ ਕਵਿਤਾ 'ਚ ਸਤਿਗੁਰੂ ਪਹਿਲੇ ਪਾਤਿਸਾਹ ਜੀ ਦਾ ਨਾਮ ਲਿਖ ਦਿੰਦੇ ਹਨ,ਆਪਣੀ ਕੱਚੀ ਦੇਹੀ ਦੀ ਪੂਜਾ ਕੱਚੇ ਧਨ ਦੀ ਪ੍ਰਾਪਤੀ ਲਈ,ਆਪਣੀ ਕੱਚੀ ਕਵਿਤਾ 'ਚ ਆਪਣੇ ਆਪ ਨੂੰ ਨਿਹਕਲੰਕ ਅਵਤਾਰ ਮੰਨਦੇ ਹਨ,ਉਨ੍ਹਾਂ ਦੀ ਬਾਣੀ ਹੰਗਤਾ ਸਹਿਤ ਹੋਣੇ ਕਰਕੇ ਕੱਚੀ ਹੈ।ਜਿਵੇਂ ਪ੍ਰਿਥੀਚੰਦ,ਮਿਹਰਵਾਨ,ਹਰਿਜੀ ਆਦਿ ਨੇ ਗੁਰੂ ਬਨਣ ਦੀ ਇੱਛਾ ਲੈ ਕੇ,ਮਹਲਾ ੬,ਮਹਲਾ ੭,ਮਹਲਾ ੮ ਕਰਕੇ ਲਿਖੀ।ਅੰਤਰਜਾਮੀ ਪ੍ਰਮੇਸਰ ਪੰਜਵੇਂ ਪਾਤਿਸਾਹ ਜੀ ਨੇ,ਸਤਿਗੁਰੂ ਛੇਵੇਂ ਪਾਤਿਸਾਹ ਜੀ ਨੂੰ ਮਨ੍ਹਾ ਕਰ ਦਿਤਾ, "ਤੁਸੀਂ ਗੁਰਬਾਣੀ ਜੀ ਨਹੀਂ ਰਚਣੇ।ਹੁਣ ਤੋਂ ਬਾਅਦ ਪਰਮ ਪਾਕ ਨੌਵੇਂ ਜਾਮੇ ਅੰਦਰ ਬਾਣੀ ਰਚਾਂਗਾ।"ਨਿੰਦਾ ਝੂਠ

ਅਹੰਕਾਰ ਦੇ ਬਚਨ ਅਤੇ ਵਿਕਾਰਾਂ ਦੇ ਗਾਣੇ ਕੱਚੀ ਬਾਣੀ ਹੈ ਜੀ।ਯਥਾ:-ਮੇਰੇ ਮੋਹਨ;ਸ੍ਰਵਨੀ ਇਹ ਨ ਸੁਨਾਏ॥ਸਾਕਤ ਗੀਤ ਨਾਦ ਧੁਨਿ ਗਾਵਤ;ਬੋਲਤ ਬੋਲ ਅਜਾਏ॥ਧੰਨ ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਦੇ ਕੰਨ ਪਰਮਪਵਿੱਤ੍ਰ ਗੁਰਬਾਣੀ ਤੋਂ ਬਿਨਾ,ਵਿਸ਼ੇ ਵਿਕਾਰਾਂ ਦੇ ਗਾਣਿਆਂ ਨੂੰ ਸੁਨਣਾ ਨਹੀਂ ਚਾਹੁੰਦੇ।ਆਪ ਜੀ ਫ਼ੁਰਮਾਉਂਦੇ ਹਨ:-ਹੇ ਮੇਰੇ(ਮੋਹਨ)ਵਾਹਿਗੁਰੂ ਜੀ!ਦਾਸਨਦਾਸ ਦੇ(ਸ੍ਰਵਨੀ)ਕੰਨਾਂ 'ਚ ਇਹ ਨ(ਸੁਨਾਏ)ਸੁਣਾਵੋ ਕਿ ਜੋ (ਸਾਕਤ)ਕਠੋਰ ਚਿੱਤ(ਨਾਦ)ਵਾਜੇ ਵਜਾ ਕੇ ਵਿਸ਼ੇ ਦੀ ਧੁਨਿ  ਕੱਢ ਕੇ,ਵਿਸ਼ੇ ਪੈਦਾ ਕਰਨ ਵਾਲੇ ਗੀਤ(ਗਾਵਤ) ਗਾਉਂਦੇ ਹਨ,(ਅਜਾਏ)ਬੇ ਟਿਕਾਣੇ ਦੇ ਬੋਲ(ਬੋਲਤ) ਬੋਲਦੇ ਹਨ।

ਜਿਵੇਂ ਕਿਸੇ ਸਿਆਣੇ ਵਿੱਦਵਾਨ ਨੇ ਕਿਹਾ ਹੈ:-ਸ਼ੁਭ ਕਾਜ ਕੋ ਛੋਡਿ ਅਕਾਜ ਕਰੈਂ;ਧਨ ਔਰ ਧਾਮ ਲੁਟਾਵਨ ਕੋ॥ਇਕ ਨਾਰ ਬੁਲਾਇ ਕੈ ਨਚਾਵਤ ਹੈਂ;ਜੱਗ ਲਾਜ ਨ ਆਵਤ ਹੈ.ਇਨ ਕੋ॥ਮ੍ਰਿਦੰਗ ਕਹੈ ਧ੍ਰਿਕ ਹੈ ਧ੍ਰਿਕ ਹੈ;ਸੁਰਤਾਲ ਕਹੈਂ ਕਿਨ ਕੋ ਕਿਨ ਕੋ॥ਤਬ ਹਾਥ ਉਠਾਇ ਕੇ ਰਾਂਡ ਕਹੈ;ਇਨ ਕੋ ਇਨ ਕੋ॥ (ਸੁਰਤਾਲ)ਕੈਂਸੀਂਆਂ।ਜੋਧਿਆਂ ਦੀਆਂ ਸ਼ਹੀਦੀਆਂ,ਕੁਰਬਾਨੀਆਂ ਦੀਆਂ ਵਾਰਾਂ ਨੂੰ ਸੁਣ ਕੇ,ਸੁੱਤੀ ਕੌਮ ਜਾਗ ਪੈਂਦੀ ਹੈ।ਪਾਪ ਭੀ ਨਿਵਿਰਤ ਹੁੰਦੇ ਹਨ।ਮਨ ਭੀ ਇਕਾਗ੍ਰ ਹੋ ਜਾਂਦੇ ਹਨ।ਜਿਸ 'ਚ ਬੀਰ ਰਸ ਕਰਣਾ-ਰਸ ਨਿਮ੍ਰਤਾ ਹਲੀਮੀ ਗ੍ਰੀਬੀ ਸਹਿਣਸ਼ੀਲਤਾ ਪ੍ਰੇਮ ਆਦਿ ਸ਼ੁਭ ਗੁਣਾਂ ਦਾ ਕਥਨ ਹੁੰਦਾ ਹੈ,ਉਸ ਨੂੰ ਕੱਚੀ ਬਾਣੀ ਨਹੀਂ ਕਹਿਣਾ।ਇਸੇ ਤਰ੍ਹਾਂ ਸਿੱਧੀਆਂ ਧਾਰਨਾਂ ਦੇ ਅੰਮ੍ਰਿਤ ਕੀਰਤਨ ਨੂੰ ਕਰਨ ਸੁਨਣ ਵਾਲਿਆਂ ਦੇ ਨੇਤ੍ਰਾਂ 'ਚੋਂ ਜਲ ਵਹਿ ਤੁਰਦਾ ਹੈ।ਇਸ ਨੂੰ ਗੁਰਬਾਣੀ ਜੀ ਨਾਲ ਟਕਰਾ ਕੇ,ਕੱਚੀ ਬਾਣੀ ਕਹਿ ਕੇ ਤ੍ਰਿਸਕਾਰ ਨਹੀਂ ਕਰਨਾ।ਕਈ ਪ੍ਰੇਮੀ ਗੁਰੂ ਜਸ ਨੂੰ ਕੱਚੀ ਬਾਣੀ ਕਹਿ ਕੇ ਤੇਜ਼ੀ ਨਾਲ ਰੋਕਦੇ ਹਨ,ਜਾਂ ਉੱਠ ਕੇ ਚਲੇ ਜਾਂਦੇ ਹਨ।ਕਈ ਪ੍ਰੇਮੀ ਕੇਵਲ ਕੀਰਤਨ ਹੀ ਸੁਣਦੇ ਹਨ,ਗੁਰੂ ਇਤਹਾਸ ਆਦਿ ਕਥਾ ਢਾਡੀ ਕਵੀਸ਼ਰ ਨਹੀਂ ਸੁਣਦੇ।ਗੁਰੂ ਕਥਾ ਸੁਨਣ ਦੇ ਬਹੁਤ ਭਾਰੀ ਲਾਹੇ ਹਨ। ਗੁਰੂ ਇਤਿਹਾਸ ਦਾ ਗੁਰਬਾਣੀ ਜੀ ਨਾਲ ਟਾਕਰਾ ਕਰਕੇ,ਗੁਰੂ ਇਤਿਹਾਸ ਨੂੰ ਨਿਊਣ ਨਹੀਂ ਕਹਿਣਾ।ਸਹੀ ਸੱਚੇ ਗੁਰੂ ਇਤਿਹਾਸ ਦੁਆਰਾ,ਗੁਰਬਾਣੀ ਜੀ ਦੇ ਅਰਥ ਬਣਦੇ ਹਨ।ਕਈ ਸਿੱਧੀਆਂ ਧਾਰਨਾਂ 'ਚ ਐਨੀ ਅਸ਼ੁੱਧ ਗੁਰਬਾਣੀ ਜੀ ਗਾਉਂਦੇ ਹਨ,ਜੋ ਸਾਰੀ ਜ਼ਿੰਦਗੀ ਲੱਕ ਬੰਨ੍ਹ ਕੇ,ਗੁਰਬਾਣੀ ਜੀ ਦੀ ਬਿਅਦਬੀ ਹੀ ਕਰਦੇ ਰਹਿੰਦੇ ਹਨ,ਪਰ ਸੰਥਾ ਬਿਲਕੁਲ ਹੀ ਨਹੀਂ ਕਰਦੇ।ਹੋਰਨਾਂ ਪ੍ਰੇਮੀਆਂ ਨੂੰ ਭੀ ਅਸ਼ੁੱਧ ਕੀਰਤਨ ਸਿਖਾਅ ਦਿੰਦੇ ਹਨ।ਬਿਨੈ:-ਸ੍ਰਬੱਤ ਦੇ ਭਲੇ ਅਨੁਸਾਰ ਸਿੱਧੀਆਂ ਧਾਰਨਾਂ ਵਾਲੇ ਪ੍ਰੇਮੀ,ਸੰਥਾ ਕਰਕੇ ਆਪਣੀ ਸ਼ੁੱਧਾਈ ਕਰਨ।

੮;ਧਰਮ ਧੁਜਾ ਅਰਜੁਨੁ ਹਰਿ ਭਗਤਾ॥ਜੀ ਨੇ,ਸ੍ਰੀ ਗੋਇੰਦਵਾਲ ਸਾਹਿਬ ਜੀ ਤੋਂ ਪਰਮਪਵਿੱਤ੍ਰ ਅੰਮ੍ਰਿਤ ਗੁਰਬਾਣੀ ਜੀ ਦੀਆਂ ਪੋਥੀਆਂ  ਲਿਆਉਣ ਲਈ ਹੁਕਮ ਕਰਨਾ,ਭਾਈ ਗੁਰਦਾਸ ਸਾਹਿਬ ਜੀ ਨੇ ਜਾਣਾ,ਨ ਮਿਲਣ ਤੋਂ ਬਾਬੇ ਬੁੱਢੇ ਸਾਹਿਬ ਜੀ ਨੇ ਜਾਣਾ:-;ਧਰਮ ਧੁਜਾ ਅਰਜੁਨੁ ਹਰਿ ਭਗਤਾ॥ਜੀ ਨੇ,ਇੱਕ ਦਿਨ ਅਤੀ ਸੁੰਦਰ ਦੀਵਾਨ ਸਜਾਇਆ,ਪਰਮਪਵਿੱਤ੍ਰ ਹੁਕਮ ਫ਼ੁਰਮਾਇਆ:-ਹੇ ਪਿਆਰਿਓ!ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ,ਦਾਸਨ ਦਾਸ ਦੇ ਵੱਡੇ ਮਾਮੇ

ਮੋਹਨ ਜੀ ਪਾਸ, ਚੌਹਾਂ ਪਾਤਿਸਾਹੀਆਂ ਜੀ ਦੀਆਂ ਪਰਮਪਵਿੱਤ੍ਰ ਅੰਮ੍ਰਿਤ ਗੁਰਬਾਣੀ ਜੀ ਦੀਆਂ ਪੋਥੀਆਂ ਹਨ।ਕੋਈ ਗੁਰਮੁਖਿ ਮਹਾਂਪੁਰਸ਼ ਲਿਆਉਣ ਦਾ ਬੜਾ ਭਾਰੀ ਪਰਉਪਕਾਰ ਕਰੇ,ਤਾਂ ਉਸ ਦਾ ਉਪਕਾਰ ਸਦਾ ਅਚੱਲ ਅਟੱਲ ਰਹੇਗਾ।ਯਥਾ:- ਗੁਰ ਬਿਲਾਸ ਪਾਤਿਸਾਹੀ ੬॥ਕੁੰਡਲੀਆ॥ ਤੀਰ ਬਿਪਾਸਾ ਕੇ ਨੱਗਰ;ਗੋਬਿੰਦਵਾਲ ਸੁ ਨਾਮ॥ਗੁਰ ਅਮਰਦਾਸ ਕੇ ਪੁਤ੍ਰ ਤਹਿ;ਮੋਹਨਿ ਮੋਹਰੀ ਨਾਮ॥ਮੋਹਨਿ ਮੋਹਰੀ ਨਾਮ;ਮੋਹਨਿ ਬਸੈ ਚੁਬਾਰੇ॥ਚਾਰ ਗੁਰੂ ਜੇ ਆਦਿ ਪੋਥੀਆਂ;ਤਿਹ ਨਿਕਟਾਰੇ॥ਕੋਊ ਜਤਨ ਕਰ ਜਾਇ;ਪੋਥੀਆਂ ਲਿਆਇ ਹੈ॥ਕਹਿਓ ਭਾਈ ਗੁਰਦਾਸ;ਹਮੇਂ.ਪ੍ਰਭ ਜਾਇ ਹੈਂ॥੧॥

{ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਨੂੰ ਗੁਰਤਾ ਗੱਦੀ ਮਿਲਣ ਮਗਰੋਂ,ਭਾਈ ਗੁਰਦਾਸ ਸਾਹਿਬ ਜੀ ਨੇ ਬੜੀ ਭਾਰੀ ਨਿੱਗਰ ਸ਼ੁਭ ਸੱਚੀ ਸੇਵਾ ਕਰਕੇ,ਪ੍ਰਿਥੀਏ ਦੇ ਦੰਭ ਪਖੰਡ ਨੂੰ ਪਛਾੜਿਆ ਸੀ।} ਹੁਕਮ ਸੁਣਦਿਆਂ ਸਾਰ ਹੀ,ਗਲ਼ 'ਚ ਪੱਲਾ ਪਾ ਕੇ ਸਿਰ ਝੁਕਾ ਦਿਤਾ,ਰੋਮ ਖੜ੍ਹੇ ਹੋ ਗਏ,ਹੱਥ ਜੋੜ ਕੇ ਅਤਿਅੰਤ ਨਿਮ੍ਰਤਾ ਸਹਿਤ ਪ੍ਰੇਮ ਬੇਨੰਤੀ ਕੀਤੀ,"ਹੇ ਗਰੀਬ ਨਿਵਾਜੁ ਗੁਸਈਆ ਮੇਰਾ;ਵਾਹਿਗੁਰੂ ਪਰਮਪੂਜਨੀਕ ਸ੍ਰੀ ਸਤਿਗੁਰੂ ਸਾਹਿਬ ਜੀਓ!ਜੇਕਰ ਆਪ ਜੀ ਦੀ ਮਿਹਰ ਹੋਵੇ,ਤਾਂ ਇਸ ਧਰਮ ਕਾਰਜ ਲਈ ਦਾਸਨ ਦਾਸ ਜਾਵੇ ਜੀ।"ਆਪ ਜੀ,ਵਾਹਿਗੁਰੂ ਤੀਜੇ ਪਾਤਿਸਾਹ ਜੀ ਦੇ ਵੱਡੇ ਭਰਾਤਾ, ਬਾਬਾ ਈਸ਼ਰ ਦਾਸ ਜੀ ਦੇ ਲਾਇਕ ਸਪੁੱਤ੍ਰ ਸਨ।ਇਸ ਲਈ ਆਪ ਜੀ ਤੀਜੇ ਪਾਤਿਸਾਹ ਜੀ ਦੇ ਸਕੇ ਭਤੀਜੇ ਲੱਗਦੇ ਸਨ।ਗੁਰੂ ਘਰ ਦੇ ਭੇਤੀ ਮਹਾਂਪੁਰਖ ਸਨ। ਆਪ ਜੀ ਦਾ ਖ਼ਿਆਲ ਸੀ,ਕਿ ਮੋਹਣ ਜੀ ਮੋਹਰੀ ਜੀ ਮੇਰੇ ਭਾਈ ਹਨ।ਆਪ ਜੀ ਦਾ ਜੀਵਨ ਗੁਰ ਸੇਵਾ ਭਗਤੀ ਪ੍ਰੇਮ 'ਚ ਰੰਗਿਆ ਸੀ।ਜਿਹੜਾ ਇਹ ਕਹਿਣਾ ਹੈ ਕਿ ਭਾਈ ਸਾਹਿਬ ਜੀ ਨੇ,ਮਾਣ ਨਾਲ ਪੋਥੀਆਂ ਲਿਆਉਣ ਲਈ ਕਿਹਾ,ਇਹ ਭਾਈ ਸਾਹਿਬ ਜੀ ਦੀ ਨਿੰਦਾ ਹੈ।ਇਨ੍ਹਾਂ 'ਚ ਗੁਰੂ ਸੇਵਾ ਦਾ ਵਿਸ਼ੇਸ਼ ਗੁਣ ਸੀ। ਸੱਚੇ ਸਾਹਿਬ ਜੀ ਦਾ ਹੁਕਮ ਹੁੰਦਿਆਂ ਹੀ,ਫੁਰਮਾਨੁ ਤੇਰਾ ਸਿਰੈ ਊਪਰਿ;ਫਿਰਿ ਨ ਕਰਤ ਬੀਚਾਰ॥ਅਨੁਸਾਰ ਆਗਿਆਕਾਰੀ ਅਨੁਸਾਰੀ ਗੁਰੂ ਦੇ ਗੋਲੇ ਬਣੇ।ਪ੍ਰੰਤੂ ਕਾਰਜ ਦੀ ਸਫਲਤਾ ਜਾਂ ਅਸਫਲਤਾ ਤਾਂ ਸਤਿਗੁਰੂ ਸਾਹਿਬ ਜੀ ਦੀ ਰਜ਼ਾ ਅਨੁਸਾਰ ਹੈ।ਸ੍ਰੀ ਸਤਿਗੁਰੂ ਸਾਹਿਬ ਜੀ ਦੀ ਪਰਮਪਵਿੱਤ੍ਰ ਆਗਿਆ ਬਹੁਤੀ ਭਾਰੀ ਮਿੱਠੀ ਪਿਆਰੀ ਲੱਗਦੀ ਸੀ।ਯਥਾ:-ਆਗਿਆ ਤੁਮਰੀ ਮੀਠੀ ਲਾਗਉ ਕੀਓ ਤੁਹਾਰੋ ਭਾਵਉ॥)ਗੁਰ ਕੀ ਸੇਵਾ ਮੀਠੀ ਲਾਗੀ॥);ਗੁਰ ਕੀ ਸੇਵ ਪਿਆਰੀ ਹੇ॥੧੧॥ਗੁਰੂ ਸਾਹਿਬ ਜੀ ਦੀ ਸੇਵਾ ਖ਼ਾਸ ਪਿਆਰੀ ਜਾਣ ਕੇ ਆਪਣੇ ਭਾਣਜੇ ਪੂਰਨ ਬ੍ਰਹਮ ਜੀ ਦੇ ਅਵਤਾਰ ਦੀਆਂ ਪ੍ਰਕਰਮਾਂ ਡੰਡਉਤ ਬੰਦਨਾ ਕਰਨ ਮਗਰੋਂ ਅਰਦਾਸ ਕੀਤੀ,ਬ੍ਰਹਮਗਿਆਨੀ ਪਰਉਪਕਾਰ ਉਮਾਹਾ॥ਅਨੁਸਾਰ ਦੱਖਣ ਨੂੰ ਚਿਹਰਾ ਕਰਕੇ,ਗੁਰੂ ੨ ਜਪਦਿਆਂ,ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ ਜਾਇ ਪਹੁੰਚੇ।

ਪਹਿਲਾਂ ਬਾਹਰ ਇਸ਼ਨਾਨ ਕੀਤਾ,ਫਿਰ ਪਰਮਪਵਿੱਤ੍ਰ ਸ੍ਰੀ ਬਾਉਲੀ ਸਾਹਿਬ ਜੀ 'ਚ ਇਸ਼ਨਾਨ ਉਪ੍ਰੰਤ ਸ੍ਰੀ ਜਪੁ ਜੀ ਸਾਹਿਬ ਜੀ ਦੇ ਪਾਠ ਮਗਰੋਂ ਅਰਦਾਸ ਕਰਕੇ,ਬਾਬੇ ਮੋਹਣ ਜੀ ਦੇ ਚਉਬਾਰੇ ਅੱਗੇ ਪ੍ਰੇਮ ਬੇਨਤੀਆਂ ਕੀਤੀਆਂ, "ਦਾਸਨ ਦਾਸ ਨੂੰ,ਗੁਰੁ ਅਰਜਣੁ ਸਚੁ

ਸਿਰਜਣਹਾਰਾ॥ਜੀ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਤੋਂ ਪੋਥੀਆਂ ਲੈਣ ਭੇਜਿਆ ਹੈ। ਸ੍ਰਬੱਤ ਦੇ ਭਲੇ ਦਾ ਸ਼ੁਭ ਕੰਮ ਹੈ, ਇਸ ਲਈ ਕ੍ਰਿਪਾ ਕਰਕੇ ਬੂਹਾ ਖੋਲ੍ਹੋ ਅਰਜ਼ ਸੁਣੋ ਜੀ। " ਇਸ ਤਰ੍ਹਾਂ ਅਰਜ਼ ਬੰਦਗੀ ਕਰਦਿਆਂ ਸਾਰੀ ਰਾਤ ਗੁਜ਼ਰ ਗਈ,ਅੰਦਰੋਂ ਕੋਈ ਭੀ ਅਵਾਜ਼ ਨ ਆਈ। ਭਾਈ ਸਾਹਿਬ ਜੀ ਨੂੰ ਮਹਾਂਪੁਰਸ਼ ਜਾਣ ਕੇ,ਬਾਬੇ ਮੋਹਰੀ ਜੀ ਨੇ ਬੜੇ ਹੀ ਪ੍ਰੇਮ ਨਾਲ ਬੇਨਤੀ ਕੀਤੀ,"ਇਨ੍ਹਾਂ ਨੇ ਨਹੀਂ ਮੰਨਣਾ। "ਇਹ ਸੁਣ ਕੇ ਰਜ਼ਾ ਮੰਨਦਿਆਂ ਭਾਈ ਸਾਹਿਬ ਜੀ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ,ਗੁਰੂ ਦਰਬਾਰਾਂ ਨੂੰ ਨਮਸਕਾਰ ਕਰਕੇ,ਗੁਰਬਾਣੀ ਪੜ੍ਹਦਿਆਂ ੨ ਵਾਪਿਸ ਮੁੜੇ। ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੇ ਪਰਮਪਵਿੱਤ੍ਰ ਦਰਸ਼ਨ ਹੁੰਦਿਆਂ ਹੀ ਦੂਰੋਂ ਨਮਸਕਾਰ ਕੀਤੀ। ਗੁਰੂ ਦਰਬਾਰ 'ਚ ਆ ਕੇ ਸੱਚੇ ਪਾਤਿਸਾਹ ਜੀ ਦੇ ਸੱਚੇ ਚਰਨ-ਕਮਲਾਂ 'ਤੇ ਸੀਸ ਨਿਵਾਇਆ। ਯਥਾ:-ਬਚਨ ਸੁਨਤ;ਭਾਈ ਜੀ ਮੁੜ ਆਇਆ॥ਗੁਰੂ ਅਰਜਨ ਪਗੁ;ਸੀਸ ਨਿਵਾਯਾ॥ਮਹਾਨ ਧੀਰਜਧਾਰੀ ਪਰਉਪਕਾਰੀ ਸ੍ਰੀ ਸਤਿਗੁਰੂ ਸਾਹਿਬ ਜੀ ਨੇ ਆਦਰ ਸਤਿਕਾਰ ਦਿਤਾ ਅਤੇ ਕਿਹਾ,"ਨਾਨਕ.ਚਿੰਤਾ ਮਤਿ ਕਰਹੁ;ਚਿੰਤਾ ਤਿਸ ਹੀ ਹੇਇ॥ "

ਤਦੋਂ ਇਹ ਬਚਨ ਬਾਬੇ ਬੁੱਢੇ ਸਾਹਿਬ ਜੀ ਨੇ ਸੁਣੇ ਕਿ ਕਾਰਜ ਨਹੀਂ ਹੋਇਆ,ਤਾਂ ਸੇਵਾ ਦੇ ਪੁੰਜ,ਮਹਾਨ ਪਰਉਪਕਾਰੀ,ਗੁਰਸਿੱਖੀ ਦੇ ਥੰਮ,ਸ਼੍ਰੋਮਣੀ ਬਾਬਾ ਜੀ ਨੇ ਆਪ ਸੇਵਾ ਦਾ ਉੱਦਮ ਕੀਤਾ। ਗਲ਼ 'ਚ ਪੱਲਾ ਪਾ ਸਿਰ ਝੁਕਾ ਦੋਵੇਂ ਹੱਥ ਜੋੜ,ਅਤਿਅੰਤ ਨਿਮ੍ਰਤਾ ਸਹਿਤ ਕਿਹਾ,"ਹੇ ਗ੍ਰੀਬ ਨਿਵਾਜ ਜੀ !ਦਾਸਨ ਦਾਸ ਨੂੰ ਹੁਕਮ ਬਖ਼ਸ਼ੋ,ਇਹ ਵੱਡਾ ਭਾਰੀ ਪਰਉਪਕਾਰ ਸਾਰੇ ਸੰਸਾਰ ਦੇ ਭਲੇ ਦਾ ਸ਼ੁਭ ਸ਼੍ਰੋਮਣੀ ਸੱਚਾ ਕਾਰਜ ਹੈ। " ਆਪ ਜੀ ਨੇ ਮੁਸਕ੍ਰਾ ਕੇ ਕਿਹਾ, "ਠੀਕ ਹੈ,ਦਾਸਨ ਦਾਸ ਤੁਹਾਡੇ 'ਤੇ ਸਦਾ ਹੀ ਪ੍ਰਸੰਨ ਹੈ। "ਕਰ ਬੰਦਨ ਸ੍ਰੀ ਗੁਰੂ ਕੋ;ਬੁੱਢੇ ਕੀਆ ਪਯਾਨ॥ਪ੍ਰਿਥਮ ਸੁ ਪੁਰੀ ਨਿਹਾਰ ਕੈ;ਬਾਵਲੀ ਕੀਓ ਸ਼ਨਾਨ॥ ਬਾਬਾ ਜੀ ਪੂਰੇ ਗੁਰੂ ਜੀ ਨੂੰ ਨਮਸਕਾਰ ਕਰਕੇ,ਬੜੇ ਭਾਰੀ ਚਾਅ ਉਤਸ਼ਾਹ ਸਹਿਤ ਸ੍ਰੀ ਤਰਨਤਾਰਨ ਸਾਹਿਬ ਜੀ ਦੇ ਦਰਸ਼ਨ ਇਸ਼ਨਾਨ ਕਰਕੇ,ਖਡੂਰ ਸਾਹਿਬ ਜੀ ਦੇ ਇਤਿਹਾਸਕ ਗੁਰਦੁਆਰਿਆਂ ਦੇ ਦਰਸ਼ਨ ਕਰਨ ਉਪ੍ਰੰਤ, ਗੁਰਬਾਣੀ ਪੜ੍ਹਦਿਆਂ ੨,ਪ੍ਰੇਮੀਆਂ ਸਮੇਤ ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ ਪਹੁੰਚੇ। ਸ੍ਰੀ ਬਾਉਲੀ ਸਾਹਿਬ ਜੀ ਦੇ ਪਰਮਪਵਿੱਤ੍ਰ ਪਰਮਪੂਜਨੀਕ ਅਸਚਰਜ ਦਰਸ਼ਨ ਕਰਕੇ,ਬੜੇ ਭਾਰੀ ਪ੍ਰਸੰਨ ਹੋਏ। ਪਹਿਲਾਂ ਬਾਹਰ ਇਸ਼ਨਾਨ ਕੀਤਾ,ਫੇਰ ਅਤੀ ਭਾਵਨਾ ਸਹਿਤ ਸ੍ਰੀ ਬਉਲੀ ਸਾਹਿਬ ਜੀ 'ਚ ਖੜ੍ਹ ਕੇ,ਪੂਰਨ ਬ੍ਰਹਮਗਿਆਨ,ਸਤਿਗੁਰੂ ਨਾਨਕ ਸਰੂਪ ਸ੍ਰੀ ਜਪੁ ਜੀ ਸਾਹਿਬ ਜੀ ਦਾ ਅੰਮ੍ਰਿਤ ਸ਼ੁੱਧ ਪਾਠ ਕੀਤਾ,ਉਪ੍ਰੰਤ ਸਮਾਧੀ 'ਚ ਬੈਠ ਕੇ ਸਤਿਗੁਰੂ ਤੀਜੇ ਪਾਤਿਸਾਹ ਜੀ ਦੇ ਪਰਮਪੂਜਨੀਕ ਸੱਚੇ ਚਰਨ-ਕਮਲਾਂ ਦਾ ਧਿਆਨ ਧਾਰਿਆ। ਅਰਦਾਸ ਕੀਤੀ।

ਉਸ ਤੋਂ ਮਗਰੋਂ,ਗੁਰਦੁਆਰਾ ਸ੍ਰੀ ਹਵੇਲੀ ਸਾਹਿਬ ਜੀ ਵਿਖੇ,ਜਾ ਕੇ ਡੰਡਉਤ ਕੀਤੀ। ਵਾਹਿਗੁਰੂ ਸਤਿਗੁਰੂ ਤੀਜੇ ਪਾਤਿਸਾਹ ਜੀ ਦੇ ਚਉਬਾਰੇ ਸਾਹਿਬ ਅਤੇ ਪੰਜਵੇਂ ਪਾਤਿਸਾਹ ਜੀ ਦੇ ਅਵਤਾਰ ਅਸਥਾਨ, ਵਾਹਿਗੁਰੂ ਤੀਜੇ ਅਤੇ ਚੌਥੇ ਪਾਤਿਸਾਹ ਜੀ ਦੇ ਜੋਤੀ ਜੋਤਿ ਅਸਥਾਨਾਂ ਦੇ ਪਰਮਪਵਿੱਤ੍ਰ ਵੈਰਾਗਮਈ ਦਰਸ਼ਨ ਸ਼ਰਧਾ ਭਾਵਨਾ ਸਹਿਤ ਕੀਤੇ। ਸ੍ਰੀ ਕਿੱਲੀ ਸਾਹਿਬ ਜੀ ਨੂੰ

ਮੱਥਾ ਲਾਇਆ।ਬੀਬੀ ਭਾਨੀ ਜੀ ਦੀ ਖੂਹੀ ਜੀ ਅਤੇ ਚੌਂਕੇ ਚੁੱਲ੍ਹੇ ਦੇ ਅਤੇ ਪੰਜਵੇਂ ਪਾਤਿਸਾਹ ਜੀ ਦੇ ਸ੍ਰੀ ਥੰਮ੍ਹ ਸਾਹਿਬ ਜੀ ਦੇ ਸ਼ੁਭ ਸੁਭਾਗੇ ਦਰਸ਼ਨ ਕੀਤੇ।ਜਿਸ ਦੇ ਉਦਾਲੇ ਬਾਲ ਅਵਸਥਾ 'ਚ ਆਪ ਜੀ ਪ੍ਰੇਮ ਦੀ ਖੇਡ ਖੇਡਦੇ ਰਹੇ ਸਨ।ਇੱਥੇ ਹੀ ਤੀਜੇ ਪਾਤਿਸਾਹ ਜੀ ਨੇ ਗੁਰਮੁਖਤਾਈ ਦੀਆਂ ਬਾਈ ਮੰਜੀਆਂ ਬਖ਼ਸ਼ੀਆਂ ਸਨ।ਸਭ ਅਸਥਾਨਾਂ ਨੂੰ ਪੂਰਨ ਅਦਬ ਸਤਿਕਾਰ ਸਹਿਤ ਨਮਸਕਾਰ ਕੀਤੀ।

ਫੇਰ ਬਾਬੇ ਮੋਹਣ ਜੀ ਦੇ ਚਉਬਾਰੇ ਅੱਗੇ ਜਾ ਕੇ ਕਿਹਾ,"ਬਾਬਾ ਜੀ! ਦਰਸ਼ਨ ਬਖ਼ਸ਼ੋ,ਦਾਸਨ ਦਾਸ ਗੁਰੂ ਘਰ ਦਾ ਘਾਹੀ ਨਿਮਾਣਾ ਦਾਸ ਬੁੱਢਾ ਹੈ ਜੀ! ਦਾਸ ਨੂੰ ਆਪ ਜੀ ਦੇ ਅਤੀ ਪਿਆਰੇ ਸਤਿਕਾਰੇ, ਚੋਜ ਨਿਆਰੇ ਭਾਣਜੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਭੇਜਿਆ ਹੈ।ਗ੍ਰੀਬ ਦਾਸ ਦੀ ਬੇਨਤੀ ਸੁਣੋ ਜੀ।ਸ੍ਰਬੱਤ ਦੇ ਭਲੇ ਪਰਉਪਕਾਰ ਦਾ ਸ਼ੁਭ ਕਾਰਜ ਹੈ।"ਗੁਰ ਅਰਜਨ ਭੇਜਯੋ ਮੁਝੇ;ਬੁੱਢਾ ਮਮ ਨਾਮੂ॥ਕ੍ਰਿਪਾ ਕਰਹੁ ਸੁਨਿ ਲੀਜੀਏ;ਕੀਜੈ ਪੁਨ ਕਾਮੂ॥ਪੂਰਨ ਗੁਰੂ ਜੀ ਦੀ ਸੱਚੀ ਸੇਵਾ ਦਾ ਭਾਰੀ ਚਾਅ ਉਤਸ਼ਾਹ ਸੀ,ਇਸ ਲਈ ਭਾਰੀ ਉੱਦਮ ਪ੍ਰਾਕਰਮ ਕੀਤਾ।ਸ਼ਾਬਾਸ਼! ਸੱਚੇ ਗੁਰੂ ਜੀ ਦੀ ਸ਼ੁਭ ਸੇਵਾ ਅਤੇ ਭਗਤੀ ਦਾ ਚਾਅ ਉਤਸ਼ਾਹ ਇਸੇ ਤਰ੍ਹਾਂ ਹੀ ਹੋਣਾ ਚਾਹੀਦਾ ਹੈ।ਸੋ ਧੰਨ ਹਨ ਬਾਬਾ ਬੁੱਢਾ ਸਾਹਿਬ ਜੀ,ਜਿਨ੍ਹਾਂ ਨੇ ਅਨੇਕਾਂ ਵਾਰੀਂ ਇਹੋ ਜਿਹੇ ਸਮਿਆਂ 'ਚ ਗੁਰੂ ਘਰ ਦੀ ਸ਼ੁਭ ਸੱਚੀ ਸੇਵਾ ਕੀਤੀ।ਬਾਰ ੨ ਬੁਲਾਉਣ ਤੋਂ ਭੀ ਜਦੋਂ ਬੂਹਾ ਨਾ ਖੋਲ੍ਹਿਆ,ਤਦੋਂ ਕੁੱਝ ਇੱਟਾਂ ਪੁੱਟ ਕੇ ਤਖ਼ਤੇ ਦੀ ਚੂਥੀ ਬਾਹਰ ਕੱਢ ਲਈ।ਬੂਹਾ ਖੋਲ੍ਹ ਕੇ ਅੰਦਰ ਚਲੇ ਗਏ। ਕੀ ਵੇਖਿਆ? "ਬਾਬਾ ਜੀ ਜੋਗ ਦੁਆਰਾ ਦਸਵੇਂ ਦੁਆਰ ਸੁਆਸ ਚੜਾ ਕੇ,ਯੋਗਿਕ ਸਮਾਧੀ 'ਚ ਅਚੱਲ ਬੈਠੇ ਹਨ।"ਨਮਸਕਾਰ ਕੀਤੀ।ਬਾਬਾ ਮੋਹਰੀ ਜੀ ਦੌੜ ਕੇ ਆਏ।ਬਾਬਾ ਜੀ ਨੂੰ ਹੱਥ ਜੋੜ ਕੇ,ਅਤਿਅੰਤ ਪ੍ਰੇਮ ਨਿਮ੍ਰਤਾ ਸਹਿਤ ਨਮਸਕਾਰ ਕਰਕੇ ਪ੍ਰੇਮ ਬੇਨਤੀ ਕੀਤੀ,"ਇਨ੍ਹਾਂ ਨੂੰ ਨ ਬੁਲਾਉ।ਇਹ ਮਸਤਾਨੇ ਸੁਭਾਅ 'ਚ ਛੋਟੇ ਵੱਡੇ ਦੀ ਵੀਚਾਰ ਨਹੀਂ ਕਰਦੇ।ਆਪ ਜੀ ਮਹਾਂਪੁਰਸ਼ ਹੋਂ,ਜੇਕਰ ਇਨ੍ਹਾਂ ਨੇ ਆਪ ਜੀ ਨੂੰ ਕਠੋਰ ਬਚਨ ਕਹੇ,ਤਾਂ ਮੇਰੀ ਆਤਮਾ ਦੁਖੇਗੀ।"ਬਾਬਾ ਜੀ ਇਹ ਸੁਣ ਕੇ,ਨਮਸਕਾਰ ਕਰਕੇ ਬਾਹਰ ਆ ਗਏ।ਜਾਣਿਆਂ ਕਿ ਹੁਣ ਪੋਥੀਆਂ ਪ੍ਰਾਪਤ ਨਹੀਂ ਹੋਣੀਆਂ।ਤਮਾਮ ਗੁਰੂ ਦਰਬਾਰਾਂ ਨੂੰ ਮੱਥਾ ਟੇਕ ਕੇ,ਅਰਦਾਸ ਕੀਤੀ। ਗੁਰੂ ਗੁਰ ਸਤਿਗੁਰੂ ਅਮਰਦਾਸ ਸਾਹਿਬ ਜੀ ਦੇ ਪਰਮਪਵਿੱਤ੍ਰ ਪਰਮਪੂਜਨੀਕ ਸੱਚੇ ਚਰਨ-ਕਮਲਾਂ ਨੂੰ ਮਨਾਇਆ।ਬਾਬਾ ਮੋਹਰੀ ਜੀ ਸੰਗਤ ਸਮੇਤ ਵਿਦਿਆ ਕਰਨ ਆਏ।ਬੇਸੁਮਾਰ ਨਿਰੰਕਾਰ ਸੱਚੇ ਸਿਰਜਨਹਾਰ ਅਲਖ ਅਪਾਰ ਪਾਰਬ੍ਰਹਮ ਗੁਰ ਕਰਤਾਰ ਖੰਡ ਬ੍ਰਹਮੰਡ ਬੇਅੰਤ;ਉਧਾਰਣਹਾਰਿਆ॥ ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ ਆ ਕੇ ਬੰਦਨਾ ਕੀਤੀ, ਅਤਿਅੰਤ ਹੀ ਨਿਮ੍ਰਤਾ ਹਲੀਮੀ ਗ੍ਰੀਬੀ ਦੇ ਬਚਨ ਕਹੇ।ਯਥਾ:-ਗੁਰ ਅਰਜਨ ਸਿਉਂ ਮਿਲਿਉ;ਪਦ ਬੰਦਨ ਠਾਨੀ॥ਕਹੀ ਬਾਰਤਾ ਸਕਲ ਹੀ;ਪਾਇ ਨਾ ਗੁਰਬਾਨੀ॥)ਗੁਰ ਅਰਜਨ ਕੈ ਚਰਨ ਲੱਗ ਬੁੱਢੇ ਕੀਨ ਬਖਾਨ॥ਆਵੈਂ ਕੈਸੇ ਪੋਥੀਆਂ;ਖੁਲੇ ਨ ਤਿਨ ਕਾ ਧਿਆਨ॥ਖੁਲੇ ਨ ਤਿਨ ਕਾ ਧਿਆਨ;ਜਤਨ ਹਮ ਕਰੇ ਅਨੇਕਾਂ॥(ਗੁ:ਬਿ:ਪਾ:੬)ਸਤਿਗੁਰੂ ਜੀ ਨੇ ਬਾਬੇ ਜੀ ਦੀ ਇਹ ਪ੍ਰੇਮ

ਬੇਨਤੀ ਬੜੇ ਹੀ ਪ੍ਰੇਮ ਨਾਲ ਸੁਣੀ। ਨਿਮ੍ਰਤਾ ਪ੍ਰੇਮ ਸੇਵਾ ਭਾਵ 'ਤੇ, ਆਪ ਜੀ ਬੜੇ ਭਾਰੀ ਪ੍ਰਸੰਨ ਹੋਏ।ਸੱਚੇ ਪ੍ਰਭੂ ਪਾਰਬ੍ਰਹਮ ਕਰਤਾ ਪੁਰਖੁ ਜੀ ਦੇ ਸੱਚੇ ਅਵਤਾਰ ਜੀ ਨੇ ਸ਼ੁਭ ਵੀਚਾਰ ਕੀਤੀ ਕਿ-ਦਾਸਨਦਾਸ ਆਪ ਜਾਵੇ।ਪਰਮਪੂਜਨੀਕ ਨਾਨੇ ਜੀ ਦੇ ਭਾਰੀ ਪ੍ਰਤਾਪ ਕਰਕੇ ਪੋਥੀਆਂ ਲਿਆਵੇ।-ਯਥਾ:-ਨਿਜ ਮਨ ਕੀਨ ਬਿਚਾਰ,ਆਪ ਚੱਲ ਜਾਈਏ॥ਸ੍ਰੀ ਗੁਰ ਕੈ ਪ੍ਰਤਾਪ;ਪੋਥੀਆਂ ਪਾਈਏ॥-ਜਿਸ ਕਰਕੇ ਛੇਤੀ ਹੀ ਵਾਹਿਗੁਰੂ ਨਿਰੰਕਾਰ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਸਰੂਪ ਸਾਹਿਬ ਜੀ ਤਿਆਰ ਹੋ ਸਕਣ,ਭਾਰੀ ਪਰਉਪਕਾਰ ਹੋਵਣ-।ਦੀਨ ਦਇਆਲ ਸਦਾ ੨ ਕ੍ਰਿਪਾਲ ਜੀ ਨੇ ਪੰਥ ਲਈ ਪਰਮ ਪਰਉਪਕਾਰੀ ਸਰੂਪ ਰਚਣ ਦੀ ਸ਼ੁਭ ਚਿਤਵਨੀ ਇਉਂ ਕੀਤੀ।ਯਥਾ:-ਯਹ ਮਨ ਉਪਜੀ,ਪ੍ਰਗਟਿਓ ਜਗ ਪੰਥ॥ਤਿਸ ਤਾਰਨ ਹਿਤ,ਕੀਜੇ ਗੁਰੂ ਗ੍ਰੰਥ॥

ਵਾਹਿਗੁਰੂ ਗੁਰੂ ਪ੍ਰਮੇਸਰ ਜੀ ਨੇ,ਪਹਿਲਾਂ ਗੁਰੂ ਘਰ ਦੇ ਅਨਿੰਨ ਸੇਵਕ ਭਾਈ ਗੁਰਦਾਸ ਸਾਹਿਬ ਜੀ ਨੂੰ ਭੇਜਿਆ,ਫਿਰ ਸਿੱਖੀ ਦੇ ਥੰਮ੍ਹ ਬਾਬੇ ਬੁੱਢੇ ਸਾਹਿਬ ਜੀ ਨੂੰ ਭੇਜਿਆ,ਕਿਉਂਕਿ ਗੁਰਬਾਣੀ ਜੀ ਦੀ ਪ੍ਰਾਪਤੀ ਕਰਨੀ ਧਰਮ ਦਾ ਸ਼ੁਭ ਕਾਰਜ ਸੀ।ਪੋਥੀਆਂ ਦੇ ਸਤਿਕਾਰ ਬਾਰੇ ਮਹਾਂਪੁਰਸ਼ਾਂ ਜੀ ਨੂੰ ਭੇਜਣਾ ਹੀ ਸਹੀ ਹੈ।ਮਹਿਮਾ ਪ੍ਰਕਾਸ਼ 'ਚ ਲਿਖਿਆ ਹੈ ਕਿ ਪ੍ਰੋਹਤ ਨੂੰ ਭੇਜਿਆ,ਇਹ ਸਹੀ ਨਹੀਂ। ਆਪ ਜੀ ਦੇ ਰੋਮ ੨ 'ਚ ਗੁਰਬਾਣੀ ਜੀ ਦਾ ਸਤਿਕਾਰ ਕੁੱਟ ੨ ਕੇ ਭਰਿਆ ਸੀ।ਇਸ ਲਈ ਸ਼੍ਰੋਮਣੀ ਮਹਾਂਪੁਰਸ਼ਾਂ ਨੂੰ ਭੇਜਣਾ ਹੀ ਸ਼ੁਭ ਸ਼ੋਭਨੀਕ ਸਹੀ ਨਿਸਚਾ ਹੈ।

੯.ਪਰਮਪੂਜਨੀਕ ਪਰਮ ਪਰਉਪਕਾਰੀ ਗਹਿਰ ਗੰਭੀਰ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸੱਚੇ ਗੁਰੂ ਜੀ ਨੇ ਆਪਣੇ ਨਾਨਕੇ ਘਰ ਜਾਣ ਦਾ ਉੱਦਮ ਛੇਤੀ ਹੀ ਕੀਤਾ।ਯਥਾ:-ਨਹ ਬਿਲੰਬ ਧਰਮੰ;)ਕਬੀਰ ਕਾਲਿ ਕਰੰਤਾ ਅਬਹਿ ਕਰੁ;ਅਬ ਕਰਤਾ ਸੁਇਤਾਲ॥ਭਗਤ ਕਬੀਰ ਸਾਹਿਬ ਜੀ ਉੱਤਮ ਬਕਤੇ ਹੋਣ ਕਾਰਣ,ਆਪਣੇ ਮਨ ਨੂੰ ਸ਼ੁਭ ਸੱਚਾ ਉਪਦੇਸ਼ ਕਹਿੰਦੇ ਹਨ:-ਹੇ ਮਨਾ!ਜਿਹੜਾ ਕੰਮ(ਕਾਲਿ)ਕੱਲ੍ਹ ਨੂੰ(ਕਰੰਤਾ)ਕਰਨਾ ਹੋਵੇ,ਉਹ(ਅਬਹਿ)ਹੁਣੇ ਹੀ ਕਰੁ।ਜਿਹੜਾ ਕੰਮ(ਅਬ)ਹੁਣੇ(ਕਰਤਾ) ਕਰਦਾ ਹੈਂ,ਉਸ ਨੂੰ(ਸੁਇਤਾਲ)ਛੇਤੀ ਤੋਂ ਛੇਤੀ ਕਰ।ਅਨੁਸਾਰ ਦੀਨ ਦਇਆਲ ਕ੍ਰਿਪਾਲ ਸੁਖ ਸਾਗਰ;ਜੀ ਨੇ ਪ੍ਰੇਮੀ ਸੇਵਕਾਂ ਨੂੰ ਹੁਕਮ ਕੀਤਾ,"ਦਾਸਨ ਦਾਸ ਨੇ ਕੱਲ੍ਹ ਨੂੰ ਆਪਣੇ ਨਾਨਕੇ ਘਰ,ਸ੍ਰੀ ਗੋਇੰਦਵਾਲ ਸਾਹਿਬ ਜੀ ਨੂੰ ਜਾਣਾ ਹੈ।ਇਸ ਲਈ ਸੰਪੂਰਨ ਤਿਆਰੀ ਕਰ ਲਵੋ ਜੀ।"ਆਪ ਜੀ ਦੇ ਹੁਕਮ ਅਨੁਸਾਰ,ਆਗਿਆਕਾਰੀ ਅਨੁਸਾਰੀ ਪ੍ਰੇਮੀ ਸੇਵਕਾਂ ਨੇ ਅਤੀ ਹੀ ਪ੍ਰੇਮ ਸਹਿਤ ਛੇਤੀ ਹੀ ਸੰਪੂਰਨ ਤਿਆਰੀ ਕਰ ਲਈ।ਤਮਾਮ ਸਿੱਖਾਂ ਨੂੰ ਇਹ ਸ਼ੁਭ ਤੀਬਰ ਇੱਛਾ ਸੀ,ਕਿ ਉਹ ਕਿਹੜਾ ਭਾਗਾਂ ਭਰਿਆ ਦਿਨ ਹੋਵੇਗਾ,ਜਿਸ ਦਿਨ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ, ਸੱਚੇ ਬ੍ਰਹਮ ਜੀ ਦੇ ਅਵਤਾਰ, ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪੂਰਨ ਸਰੂਪ ਤਿਆਰ ਕਰਨਗੇ। ਸੋ ਆਪ ਜੀ ਨੇ ਸਵਾ ਪਹਿਰ ਦੇ ਤੜਕੇ,ਪਹਿਲਾਂ ਮੁਖ ਮਾਂਜਣਾ ਕੀਤਾ,ਫੇਰ ਬਾਹਰ ਖੂਹ 'ਤੇ ਇਸ਼ਨਾਨ ਕੀਤਾ, ਫੇਰ ਵਾਹਿਗੁਰੂ ਸਤਿਗੁਰੂ ਰਾਮਦਾਸ ਸਰ 'ਚ ਇਸ਼ਨਾਨ ਕੀਤਾ।ਯਥਾ:-ਹਰਿਹਾਂ. ਨਾਨਕ ਕਸਮਲ ਜਾਹਿ;ਨਾਇਐ ਰਾਮਦਾਸ ਸਰ॥੧੦॥) ਰਾਮਦਾਸ. ਸਰੋਵਰਿ ਨਾਤੇ॥ਸਭਿ ਉਤਰੇ;ਪਾਪ ਕਮਾਤੇ॥ਫਿਰ ਆਪ ਜੀ

ਅਚੱਲ ਅਡੋਲ ਅਮੋਲ ਅਫੁਰ ਸਮਾਧੀ 'ਚ ਲੀਨ ਹੋਏ,ਉਪ੍ਰੰਤ ਨਿੱਤਨੇਮ ਕਰਕੇ,ਕੁੱਝ ਸਮੇਂ ਲਈ ਸੁੰਦਰ ਦੀਵਾਨ'ਚ

ਪ੍ਰੇਮੀਆਂ ਨੂੰ ਪਰਮਪਵਿੱਤ੍ਰ ਦਰਸ਼ਨ ਬਖ਼ਸ਼ ਕੇ,ਗੁਰਬਾਣੀ ਕਥਾ ਕੀਰਤਨ ਦੀ ਸੱਚੀ ਵਰਖਾ ਕੀਤੀ।ਅਨੇਕਾਂ ਦੇਸ਼ਾਂ ਪ੍ਰਦੇਸ਼ਾਂ ਤੋਂ ਆਏ ਪ੍ਰੇਮੀ ਦਰਸ਼ਨ ਕਰਕੇ ਨਿਹਾਲ ਹੋਏ। ਖੰਡਾਂ ਬ੍ਰਹਮੰਡਾਂ ਅੰਦਰ ਖ਼ਬਰ ਹੋਈ ਕਿ ਗ੍ਰੀਬ ਨਿਵਾਜ ਗੁਸਈਆਂ ਜੀ,ਸ੍ਰੀ ਗੋਇੰਦਵਾਲ ਸਾਹਿਬ ਜੀ ਨੂੰ,ਵਾਹਿਗੁਰੂ ਪਹਿਲੇ ਚੌਹਾਂ ਸਤਿਗੁਰਾਂ ਦੀ ਸ੍ਰੀ ਅੰਮ੍ਰਿਤ ਗੁਰਬਾਣੀ ਜੀ ਨੂੰ ਲੈਣ ਜਾ ਰਹੇ ਹਨ। ਸ੍ਰੀ ਹਜ਼ੂਰ ਜੀ ਦੀ ਅਸਵਾਰੀ ਲਈ ਪਾਲਕੀ ਅਤੇ ਘੋੜੀ ਸਜਾਈ,ਪ੍ਰੇਮੀ ਸਿੱਖਾਂ ਦੀ ਤੀਬਰ ਇੱਛਾ ਸੀ,ਕਿ ਆਪ ਜੀ ਪਾਲਕੀ 'ਤੇ ਸੁਭਾਇਮਾਨ ਹੋਣ,ਅਸੀਂ ਵਾਰੋ ਵਾਰੀ ਮੋਢੇ ਲਾਉਂਦੇ ਚੱਲੀਏ।ਆਪਿ ਨਰਾਇਣੁ.ਕਲਾ ਧਾਰਿ;ਜਗ ਮਹਿ ਪਰਵਰਿਯਉ॥ਅਨੁਸਾਰ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਪੰਜਵੀਂ ਜੋਤਿ ਨੇ,ਆਪ ਗਲ਼ 'ਚ ਪੱਲਾ ਪਾ ਕੇ,ਅਤਿਅੰਤ ਨਿਮ੍ਰਤਾ ਸਹਿਤ ਚੌਹਾਂ ਸਤਿਗੁਰਾਂ ਦਾ ਪਰਮਪਵਿਤ੍ਰ ਸ਼ੁਭ ਸੱਚਾ ਨਾਮ ਲੈ ਕੇ,ਸ੍ਰੀ ਦਰਬਾਰ ਸਾਹਿਬ ਜੀ 'ਚ ਅਰਦਾਸ ਕੀਤੀ,ਕਿ ਹੇ ਪਾਰਬ੍ਰਹਮ ਗੁਰ ਕਰਤਾਰ,ਅਲਖ ਅਪਾਰ ਨਿਰਗੁਨ ਸਰਗੁਨ ਆਪੇ ਨਿਰੰਕਾਰ ਸਾਚੇ ਸਤਿਗੁਰੂ ਦਾਤਾਰ ਜੀਉ!ਇਸ ਸ਼ੁਭ ਕਾਰਜ ਨੂੰ ਰਾਸ ਕਰਨਾ ਜੀ।ਅਰਦਾਸ ਕਰਕੇ,ਡੰਡਉਤ ਬੰਦਨਾ ਕੀਤੀ।ਯਥਾ:-ਪ੍ਰਭ ਜੀ;ਤੂ ਮੇਰੇ ਪ੍ਰਾਨ ਅਧਾਰੈ॥ਨਮਸਕਾਰ ਡੰਡਉਤਿ ਬੰਦਨਾ;ਅਨਿਕ ਬਾਰ ਜਾਉ ਬਾਰੈ॥)ਗੁਰੁ ਪੂਰਾ;ਨਮਸਕਾਰੇ॥ਪ੍ਰਭਿ;ਸਭੇ ਕਾਜ ਸਵਾਰੇ॥ਕੜਾਹ ਪ੍ਰਸ਼ਾਦਿ ਵਰਤਾਇਆ ਗਿਆ।ਪ੍ਰੇਮੀਆਂ ਨੇ ਪ੍ਰੇਮ ਨਾਲ ਛਕਿਆ,ਧੰਨ ਗੁਰੂ ਅਰਜਨ ਦੇਵ ਸਾਹਿਬ ਜੀ!ਧੰਨ ਗੁਰੂ ਅਰਜਨ ਦੇਵ ਸਾਹਿਬ ਜੀ!।ਪ੍ਰਕਰਮਾਂ,ਡੰਡਉਤ ਕਰਕੇ ਆਪ ਜੀ ਬਾਹਰ ਆਏ।ਸਿੱਖਾਂ ਦੀ ਪ੍ਰੇਮ ਭਾਵਨਾ ਪ੍ਰੀਤੀ ਅਨੁਸਾਰ,ਪਾਲਕੀ 'ਚ ਬਿਰਾਜਮਾਨ ਹੋਏ। ਸੱਜੇ ਖੱਬੇ ਦੋ ਚੌਰਦਾਰ ਪ੍ਰੇਮੀ,ਚੌਰ ਕਰਨ ਲੱਗੇ।ਅੱਗੇ ਦੋ ਚੋਬਦਾਰ ਪ੍ਰੇਮੀ ਚੋਬਾਂ ਪਕੜ ਕੇ,ਸਭ ਨੂੰ ਸਾਵਧਾਨ ਕਰਦੇ ਜਾ ਰਹੇ ਸਨ।"ਉੱਠੋ ਭਾਈ!ਸਿਰ ਢਕੋ,ਸ੍ਰੀ ਹਜ਼ੂਰ ਜੀ ਦਾ ਅਸਵਾਰਾ ਆ ਰਿਹਾ ਹੈ,ਮੱਥਾ ਟੇਕ ਕੇ ਵੱਡਭਾਗੇ ਬਣੋ।"

ਅੰਦਰਿ ਸਚਾ ਨੇਹੁ;ਲਾਇਆ ਪ੍ਰੀਤਮ ਆਪਣੈ॥ਤਨੁ ਮਨੁ ਹੋਇ ਨਿਹਾਲੁ;ਜਾ ਗੁਰੁ ਦੇਖਾ ਸਾਮ੍ਹਣੇ॥ਅਨੁਸਾਰ ਪ੍ਰਤੱਖ ਵਾਹਿਗੁਰੂ ਗੁਰੂ ਜੀ ਦੇ ਦਰਸ਼ਨ ਕਰਕੇ ਮਨ ਤਨੁ ਗਦ ੨ ਹੋ ਰਹੇ ਸਨ।ਪ੍ਰੇਮੀਆਂ ਨੇ ਪ੍ਰੇਮ 'ਚ ਮਸਤ ਹੋ ਕੇ,ਬੜੀ ਭਾਰੀ ਖੁਸ਼ੀ ਕਰਦਿਆਂ,ਘੜਿਆਲਾਂ ਛੋਟੇ ਧੌਂਸੇ,ਰਣਸਿੰਙੇ ਆਦਿ ਵਜਾਏ।ਸੱਚੇ ਪਾਤਿਸਾਹ ਜੀ ਦੇ ਅੱਗੇ ੨ ਕੀਰਤਨ ਕਰਦੇ ਗਏ।ਅਨਿਕ ਪ੍ਰਕਾਰ ਪ੍ਰੇਮਾ-ਭਗਤੀ ਕਰਕੇ,ਪਾਰਬ੍ਰਹਮ ਅਸਚਰਜ ਗੁਰਦੇਵ ਜੀ ਨੂੰ ਪ੍ਰਸੰਨ ਕੀਤਾ।ਅਨੇਕਾਂ ਪ੍ਰੇਮੀ ਫ਼ੁੱਲਾਂ ਦੀਆਂ ਸੋਹਣੀਆਂ ੨ ਮਾਲ਼ਾਂ,ਅੰਮ੍ਰਿਤ ਗੁਰਬਾਣੀ ਨਿਰੰਕਾਰ ਜੀ ਦੇ ਦਾਤੇ ਜੀ ਦੇ ਸੁੰਦਰ ਗਲ਼ 'ਚ ਪਾਉਂਦੇ ਸਨ।ਕਈ ਪ੍ਰੇਮੀ ਫ਼ੁੱਲਾਂ ਦੀਆਂ,ਕਈ ਪ੍ਰੇਮੀ ਗ਼ੁਲਾਬ ਦੀ ਸੁਗੰਧੀ ਵਾਲੇ ਜਲ ਦੀ ਵਰਖਾ ਕਰਦੇ ਜਾ ਰਹੇ ਸਨ।ਕਈ ਪ੍ਰੇਮੀ ਚੰਦਨ ਕੇਸਰ ਘਸਾ ਕੇ, ਵਿੱਚ ਅਤਰ ਆਦਿ ਮਿਲਾ ਕੇ,ਆਪ ਜੀ ਤੇ ਸਤਸੰਗਤ ਜੀ 'ਤੇ ਛਿੜਕਦੇ ਸਨ। ਕਈ ਪ੍ਰੇਮੀ ਧੂਫ਼ ਧੁਖਾ ਰਹੇ ਸਨ।ਕਈ

ਪ੍ਰੇਮੀ ਕੜਾਹ ਪ੍ਰਸ਼ਾਦਿ ਲਿਆ ਕੇ ਭੇਟਾ ਕਰਦੇ ਸਨ,ਇੱਕੋ ਜਿਹਾ ਵਰਤਾਂਦੇ ਸਨ,ਗੁਰਾਂ ਦਾ ਜੈ ਜੈਕਾਰ ਅਲਾਂਦੇ ਸਨ।ਕਈ ਪ੍ਰੇਮੀ ਲਗਾਤਾਰ ਬਿਲਾਵਲ,ਨਟ ਨਾਰਾਇਣ,ਕਾਨੜਾ,ਕਲਿਆਣ ਰਾਗਾਂ 'ਚ

ਚੌਥੇ ਪਾਤਿਸਾਹ ਜੀ ਦੀਆਂ ਚੌਵੀ ਅਸਟਪਦੀਆਂ ਸ੍ਰੀ ਸੁਖਮਨਾ ਸਾਹਿਬ ਜੀ ਅਤੇ ਕਈ ਪ੍ਰੇਮੀ ਲਗਾਤਾਰ ਸ੍ਰੀ ਅਨੰਦ ਸਾਹਿਬ ਜੀ ਦੇ ਅੰਮ੍ਰਿਤ ਪਾਠ ਹੀ ਕਰੀ ਜਾਂਦੇ ਸਨ।ਤਮਾਮ ਪ੍ਰੇਮੀ ਬਾਣੀ ਤੋਂ ਬਿਨਾ,ਵਿਵਹਾਰਕ ਗੱਲਾਂ ਨਹੀਂ ਕਰਦੇ ਸਨ।ਕਈ ਪ੍ਰੇਮੀ ਅਜਿਹੇ ਭੀ ਸਨ,ਜੋ ਕਿ ਮੂਲ ਮੰਤ੍ਰ ਦਾ ਅਭਿਆਸ ਹੀ ਕਰੀ ਜਾਂਦੇ ਸਨ। ਕਈ ਪ੍ਰੇਮੀ ਸ੍ਰੀ ਜਪੁ ਜੀ ਸਾਹਿਬ ਜੀ ਦੇ ਵੱਧ ਤੋਂ ਵੱਧ ਪਾਠ ਹੀ ਕਰੀ ਜਾਂਦੇ ਸਨ।ਸਾਰੇ ਪ੍ਰੇਮੀ ਨਿਮ੍ਰਤਾ ਹਲੀਮੀ ਚਾਅ ਉਤਸ਼ਾਹ ਨਾਲ,ਭਜਨ ਕਰ ਰਹੇ ਸਨ।ਸਭ ਸੁਖਾਲੀ ਵੁਠੀਆ;ਇਹੁ ਹੋਆ ਹਲੇਮੀ ਰਾਜੁ ਜੀਉ॥ਅਨੁਸਾਰ ਸਤਿਗੁਰੂ ਸਾਹਿਬ ਜੀ ਦੀ ਪਰਮਪਵਿੱਤ੍ਰ ਹਜ਼ੂਰੀ 'ਚ,ਹਲੀਮੀ ਨਿਮ੍ਰਤਾ ਗ੍ਰੀਬੀ ਦਾ ਰਾਜ ਹੋ ਰਿਹਾ ਸੀ। ਬ੍ਰਹਮਗਿਆਨੀ ਭਾਈ ਜੇਠਾ ਜੀ ਭਾਈ ਪਿਰਾਣਾ ਜੀ ਭਾਈ ਲੰਙਾਹਾ ਜੀ ਬਾਬਾ ਬਿਧੀਚੰਦ ਜੀ ਭਾਈ ਪੈੜਾ ਜੀ ਭਾਈ ਮੰਝ ਜੀ ਭਾਈ ਭਗਤੂ ਜੀ ਆਦਿ ਬੇਅੰਤ ਪ੍ਰੇਮੀ ਤਨ ਮਨ ਧਨ ਗੁਰੂ ਜੀ ਨੂੰ ਅਰਪ ਕੇ,ਪਰਮ ਪ੍ਰਸੰਨਤਾ ਲੈਣ ਲਈ ਸਿਮਰਨ ਸੇਵਾ ਭਗਤੀ ਪਰਉਪਕਾਰ ਦੇ ਅਨੇਕਾਂ ਉਪਾਵ ਕਰ ਰਹੇ ਸਨ।ਯਥਾ:-ਸਭੁ ਦਿਨਸੁ ਰੈਣਿ.ਦੇਖਉ ਗੁਰੁ ਅਪੁਨਾ;ਵਿਚਿ ਅਖੀ.ਗੁਰ ਪੈਰ ਤਰਾਈ॥)ਅਠਸਠਿ ਤੀਰਥ ਜਹ ਸਾਧ ਪਗ ਧਰਹਿ॥ਜਿੱਥੇ ੨ ਇੱਕ ੨ ਮਹਾਂਪੁਰਖ ਨੇ ਤਪ ਕੀਤਾ,ਉੱਥੇ ੨ ਤੀਰਥ ਬਣੇ,ਪਰ ਜਿੱਥੇ ੨ ਪਾਰਬ੍ਰਹਮ ਸਰੂਪ ਜੀ ਆਪ,ਆਪਣੇ ਪਿਆਰੇ ਸੰਤਾਂ ਭਗਤਾਂ ਸਮੇਤ ਸ਼ੋਭ ਰਹੇ ਹੋਣ,ਤਿੱਥੇ ਦੀ ਮਹਿਮਾ ਕਿਵੇਂ ਕੀਤੀ ਜਾਵੇ?ਯਥਾ:-ਸਤਿਗੁਰੁ ਦਇਆ ਨਿਧਿ.ਮਹਿਮਾ ਅਗਾਧਿ ਬੋਧਿ;ਨਮੋ ਨਮੋ ਨਮੋ ਨਮੋ.ਨੇਤਿ ਨੇਤਿ ਨੇਤਿ ਹੈ॥ਸ਼ਹੀਦਾਂ ਦੇ ਸਿਰਤਾਜ ਪਾਰਬ੍ਰਹਮ ਗੁਰੂ ਗ੍ਰੀਬ ਨਿਵਾਜ ਜੀ,ਸ੍ਰੀ ਤਰਨਤਾਰਨ ਸਾਹਿਬ ਜੀ,ਸ੍ਰੀ ਖਡੂਰ ਸਾਹਿਬ ਜੀ ਦੇ ਦਰਸ਼ਨ ਕਰਕੇ,ਸੰਮਤ ੧੬੫੯ ਬਿ: ਨੂੰ ਸ੍ਰੀ ਗੋਇੰਦਵਾਲ ਸਾਹਿਬ ਜੀ ਦੇ ਨੇੜੇ ਜਾ ਕੇ,ਪਾਲਕੀ ਤੋਂ ਉਤਰ ਕੇ,ਨੰਗੇ ਚਰਨੀਂ ਤੁਰਦਿਆਂ,ਕੀਰਤਨ ਕਰਦਿਆਂ ਸੁਣਦਿਆਂ,ਆਪਣੇ ਨਾਨਕੇ ਗੁਰੂ ਜੀ ਕੀ ਨੱਗਰੀ ਵਿਖੇ ਜਾ ਪਹੁੰਚੇ।ਯਥਾ:-ਗੋਇੰਦਵਾਲ ਗੁਰ ਆਗਮਨ ਚਰਨ ਨੰਗੇ;ਹੈਰਤ ਮੂਲ ਹੋਇਆ ਸੰਗਤੋਲਿਆਂ ਦਾ॥ ਧਾਈਆਂ ਸੰਗਤਾਂ ਸ੍ਰੀ ਗੋਇੰਦਵਾਲ ਦੀਆਂ;ਸੁਣਿ ਨਵ ਚੋਜਲਾ ਗੁਰ ਆਗਮੋਲਿਆਂ ਦਾ॥ਗੁਰੂ ਗੁਰ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਪਰਮਪਵਿੱਤ੍ਰ ਨੱਗਰੀ ਤੱਕ ਪਹੁੰਚਦਿਆਂ ੨ ਬੇਅੰਤ ਸਿੱਖ ਸੰਗਤਾਂ ਇਕੱਠੀਆਂ ਹੋ ਗਈਆਂ। ਯਥਾ:-ਜਹ ਸਤਿਗੁਰੁ;ਤਹ ਸਤਸੰਗਤਿ ਬਣਾਈ॥ਆਪ ਜੀ ਦੇ ਨਾਲ ਜੋ ਪ੍ਰੇਮੀ ਸਨ,ਉਨ੍ਹਾਂ ਦਾ ਇੱਕ ਪਾਸੇ ਡੇਰਾ ਲੁਆ ਦਿਤਾ।

੧੦.ਪਰਮਪੂਜਨੀਕ ਪਰਮ ਪਰਉਪਕਾਰੀ ਗਹਿਰ ਗੰਭੀਰ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸੱਚੇ ਗੁਰੂ ਪਰਮ ਪਿਆਰੇ ਨਾਨੇ ਜੀ ਨੇ ਮਹਾਂ ੩ ਵਿਸਮਾਦ ਸੁੰਦਰ ਦਰਸ਼ਨ ਬਖ਼ਸ਼ਣੇ:- ਆਪ ਜੀ ਪਹਿਲਾਂ ਬਾਹਰ ਇਸ਼ਨਾਨ ਕਰਕੇ,ਸ੍ਰੀ ਬਾਉਲੀ ਸਾਹਿਬ ਜੀ ਦੇ ਸਾਹਮਣੇ ਜਾ ਕੇ ਡੰਡਉਤ ਕਰਕੇ ਅੰਦਰ ਪ੍ਰਵੇਸ਼ ਹੋਏ।ਆਪ ਜੀ ਨੇ ਸ੍ਰੀ ਬਾਉਲੀ ਸਾਹਿਬ ਜੀ 'ਚ ਇਸ਼ਨਾਨ

ਕਰਕੇ, ਖਲੋ ਕੇ,ਸ੍ਰੀ ਜਪੁਜੀ ਸਾਹਿਬ ਜੀ ਦਾ ਅੰਮ੍ਰਿਤ ਪਾਠ ਕਰਕੇ,ਪਰਮਪੂਜਨੀਕ ਸਤਿਗੁਰੂ ਨਾਨੇ ਜੀ ਦੇ ਧਿਆਨ 'ਚ ਬੈਠ ਗਏ।ਵਰਾਂ ਦੇ ਦਾਤੇ ਪੁਰਖ ਬਿਧਾਤੇ, ਪਾਰਬ੍ਰਹਮ ਗੁਰ ਕਰਤਾਰ ਨਿਰੰਕਾਰ

ਸਿਰਜਨਹਾਰ ਪੂਰਨ ਦਾਤਾਰ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਅਮਰਦਾਸ ਸਾਹਿਬ ਜੀਓ! ਧੰਨ ਹਨ,ਦਾ ਜਾਪ ਕਰਨ ਲੱਗੇ,ਤਾਂ,ਅਨਿਕ ਰੂਪ ਖਿਨ ਮਾਹਿ;ਕੁਦਰਤਿ ਧਾਰਦਾ॥ਅਨੁਸਾਰ ਅਕਸ ਮਾਤ੍ਰ ਹੀ ਵਾਹਿਗੁਰੂ ਸਤਿਗੁਰੂ ਤੀਜੇ ਪਾਤਿਸਾਹ ਜੀ ਪ੍ਰਤੱਖ ਪ੍ਰਗਟ ਹੋਏ।ਯਥਾ:-ਪ੍ਰਗਟੇ ਗੁਪਾਲ ਗੋਬਿੰਦ ਲਾਲਨ;)ਅਚਿੰਤ ਲਾਲੁ ਗ੍ਰਿਹ ਭੀਤਰਿ ਪ੍ਰਗਟਿਓ;)ਬਾਪੀ ਮੱਜਨ ਕੀਨ,ਧਿਆਨ ਸਤਿਗੁਰ ਧਰੇ॥ਹੋ,ਤਿਸ ਛਿਨ ਸ੍ਰੀ ਗੁਰ ਅਮਰ;ਆਨਿ ਅੱਗੇ ਖਰੇ॥ਪਰਮਪੂਜਨੀਕ ਸ੍ਰੀ ਨਾਨੇ ਜੀ ਦੇ ਸੁੰਦਰ ਸੱਚੇ ਚਰਨ-ਕਮਲਾਂ ਨੂੰ ਸ਼ਰਧਾ ਨਾਲ ਤੱਕ ਕੇ,ਪ੍ਰੇਮ ਸਹਿਤ ਮੱਥਾ ਟੇਕਿਆ।ਬੜੇ ਭਾਰੀ ਚਾਅ ਅਨੰਦ ਸਹਿਤ ਹੋ ਗਏ। ਦੇਖੋ ਜੀ!ਸੱਚੇ ਸਤਿਗੁਰੂ ਜੀ ਨੂੰ ਸੱਚੇ ਪਾਤਿਸਾਹ ਜੀ ਦੇ ਸੱਚੇ ਦਰਸ਼ਨ ਹੋਏ,ਤਾਂ ਪਰਮਪੂਜਨੀਕ ਸੱਚੇ ਚਰਨ-ਕਮਲਾਂ ਨੂੰ ਪੂਰਨ ਸ਼ਰਧਾ ਸਹਿਤ ਤੱਕਿਆ ਅਤੇ ਪਕੜ ਕੇ ਨਮਸਕਾਰ ਕਰਕੇ ਬੜੇ ਭਾਰੀ ਪ੍ਰੇਮ 'ਚ ਲੀਨ ਹੋ ਗਏ।ਯਥਾ:-ਗਦ ਗਦ ਗਿਰਾ ਰੁਮੰਚ;ਬਿਲੋਚਨ ਜਲ ਭਰੇ॥(ਗਿਰਾ)ਬਾਣੀ ਗਦ ਗਦ ਹੋ ਗਈ, (ਰੁਮੰਚ)ਲੂੰ ਖੜ੍ਹੇ ਹੋ ਗਏ।(ਬਿਲੋਚਨ)ਨੇਤ੍ਰ ਪ੍ਰੇਮ ਜਲ ਨਾਲ ਭਰ ਗਏ।ਸੱਚੇ ਦਰਸ਼ਨ ਕਰਕੇ ਨਮਸਕਾਰ ਬੰਦਨਾ ਕਰਨ ਤੋਂ ਬਾਅਦ,ਖੜ੍ਹੇ ਹੋ ਕੇ ਸਿਰ ਝੁਕਾ ਕੇ ਦੋਵੇਂ ਹੱਥ ਜੋੜ ਕੇ,ਦੀਨ ਬਣ ਕੇ ਮਿੱਠੇ ਬਚਨਾਂ 'ਚ ਪੋਥੀਆਂ ਦੀ ਪ੍ਰਾਪਤੀ ਲਈ ਪ੍ਰੇਮ ਬੇਨਤੀ ਕੀਤੀ।ਯਥਾ:-ਮਿਸਟ ਬਚਨ.ਬੇਨਤੀ ਕਰਉ;ਦੀਨ ਕੀ ਨਿਆਈ॥ਵਾਹਿਗੁਰ ਸਤਿਗੁਰੂ ਤੀਜੇ ਪਾਤਿਸਾਹ ਜੀ ਨੇ ਅਤਿਅੰਤ ਨਿਮ੍ਰਤਾ ਦੇਖ ਕੇ,ਪਰਮ ਪ੍ਰੇਮ 'ਚ ਢਲ਼ ਕੇ,ਭਾਰੀ ਪ੍ਰਸੰਨ ਹੋ ਕੇ ਸੀਸ 'ਤੇ ਦੋਵੇਂ ਹੱਥ ਕਵਲ ਰੱਖ ਦਿਤੇ ਅਤੇ ਆਪਣੇ ਪਿਆਰੇ ਦੋਹਿਤੇ ਜੀ ਨੂੰ ਇਹ ਬਖ਼ਸ਼ਿਸ਼ ਭਰੇ ਬਚਨ ਕਹੇ,"ਮੋਹਨ ਦੇ ਚਉਬਾਰੇ ਪਾਸ ਜਾ ਕੇ,ਸ੍ਰੀ ਅੰਮ੍ਰਿਤ ਕੀਰਤਨ ਕਰਦੇ ਰਹਿਣਾ।ਆਪ ਜੀ ਨੂੰ ਕਠੋਰ ਬਚਨ ਕਹੇਗਾ।ਨਿਮ੍ਰਤਾ ਧਾਰ ਕੇ ਸਹਾਰ ਲੈਣੇ।ਸਖ਼ਤ ਬਚਨ ਕਹਿ ਕੇ, ਮਗਰੋਂ ਪਛੁਤਾਵੇਗਾ।ਆਪ ਜੀ ਦੀ ਸ਼ਹਿਨਸ਼ੀਲਤਾ ਰਸ ਭਿੰਨਾ ਕੀਰਤਨ ਸੁਣ ਕੇ, ਮੋਮ ਵਾਂਗ ਢਲ਼ ਜਾਵੇਗਾ।ਆਪ ਜੀ ਦੇ ਸੱਚੇ ਚਰਨੀਂ ਲੱਗ ਕੇ ਨਿਮ੍ਰਤਾ ਸਹਿਤ ਸ੍ਰੀ ਪੋਥੀਆਂ ਦੇ ਦੇਵੇਗਾ।ਸ੍ਰਬੱਤ ਦੇ ਭਲੇ ਦਾ ਇਹ ਸ਼ੁਭ ਕਾਰਜ ਹੈ,ਆਪ ਜੀ ਤੋਂ ਬਿਨਾ ਹੋਰ ਕੋਈ ਭੀ ਨਹੀਂ ਕਰ ਸਕੇਗਾ।"ਪਰਮਪਵਿੱਤ੍ਰ ਦਰਸ਼ਨ ਬਖ਼ਸ਼ ਕੇ,ਪ੍ਰਭੂ ਜੀ ਅਲੋਪ ਹੋ ਗਏ।ਯਥਾ:-ਅਮਰ ਗੁਰੂ ਅਸ ਭਾਖ ਕੇ;ਭਏ ਸੁ ਅੰਤਰਧਯਾਨ॥ ਗੁਰੂ ਅਰਜਨ ਸੁਖ ਲਯੋ;ਸ੍ਰੀ ਗੁਰ ਬੰਦਨ ਠਾਨ॥ਬਖ਼ਸ਼ਿਸ਼ਾਂ ਭਰੇ ਅਮੋਲਕ ਵਰ ਸੁਣ ਕੇ,ਆਪ ਜੀ ਮਹਾਨ ਅਨੰਦ ਸਹਿਤ ਹੋਏ।ਇੱਕ ਤਾਂ ਦਿੱਬ ਦਰਸ਼ਨ, ਦੂਜਾ ਵਰ ਪ੍ਰਾਪਤ ਹੋ ਗਏ।ਸ੍ਰੀ ਬਾਉਲੀ ਸਾਹਿਬ ਜੀ ਦੇ ਪਰਮਪਵਿੱਤ੍ਰ ਦਰਸ਼ਨ ਇਸ਼ਨਾਨ ਮਗਰੋਂ,ਅਤਿਅੰਤ ਹੀ ਨਿਮ੍ਰਤਾ ਗ੍ਰੀਬੀ ਪ੍ਰੇਮ 'ਚ ਢਲ਼ ਕੇ ਅਰਦਾਸ ਕਰਕੇ ਰੱਜਵਾਂ ਕੜਾਹ ਪ੍ਰਸ਼ਾਦਿ ਵਰਤਾ ਕੇ,ਆਪ ਜੀ ਆਪਣੇ ਖ਼ਾਸ ਪ੍ਰੇਮੀ ਸਿੱਖਾਂ ਸਮੇਤ ਆਪਣੇ ਅਵਤਾਰ ਅਸਥਾਨ,ਗੁਰਦੁਆਰਾ ਸ੍ਰੀ ਹਵੇਲੀ ਸਾਹਿਬ ਵਿਖੇ ਪ੍ਰੇਮ ਗ੍ਰੀਬੀ ਸ਼ਰਧਾ ਸਹਿਤ ਆਏ। ਕੋਟਾਨ ਕੋਟਿ ਬ੍ਰਹਮੰਡਾਂ ਦੇ ਮਾਲਕ

ਸ੍ਰੀ ਸਤਿਗੁਰੂ ਸਾਹਿਬ ਜੀ,ਪ੍ਰੇਮੀ ਸਿੱਖਾਂ ਸਮੇਤ ਬ੍ਰਹਮ ਸਰੂਪ ਸੱਚ ਅੰਮ੍ਰਿਤ ਗੁਰਬਾਣੀ ਜੀ ਦੀਆਂ ਪਰਮਪਵਿੱਤ੍ਰ ਪੋਥੀਆਂ ਦੇ ਭਾਰੀ ਚਾਹਵਾਨ ਹੋ ਕੇ,ਐਨੀ ਨਿਮ੍ਰਤਾ ਧਾਰ ਕੇ ਕਿਉਂ ਆਏ?ਹੰਗਤਾ ਦਾ ਪੂਰਨ ਤਿਆਗ ਦਿਖਾਇਆ ਹੈ।

ਗੁਰਬਾਣੀ ਜੀ ਦੀਆਂ ਸ੍ਰੀ ਪੋਥੀਆਂ ਦਾ ਇਉਂ ਸਤਿਕਾਰ ਕਰਨਾ ਕਰਾਉਣਾ ਚਾਹੀਦਾ ਹੈ।ਇਉਂ ਮੰਗਤ ਜਨ ਬਣ ਕੇ,ਗੁਰਬਾਣੀ ਜੀ ਦੀ ਪ੍ਰਾਪਤੀ ਕਰਨੀ ਚਾਹੀਦੀ ਹੈ।

ਜਿਵੇਂ:-ਸਤਿਗੁਰ ਜਾਇ ਪਹੁੰਚੇ ਪ੍ਰੇਮ ਕੂੰਜ ਗਲੀਏ,ਭੇਖ ਧਾਰ ਕੇ ਭੀਖ ਮੰਗੋਲਿਆਂ ਦਾ॥ਜਿਨ੍ਹਾਂ ਪਾਵਣੀ ਭਿੱਖਿਆ ਯਾਚਕਾਂ ਨੂੰ ਤਿਨ ਖ਼ੁਦ ਵੇਸ ਕੀਤਾ ਯਾਚਕੋਲਿਆਂ ਦਾ॥੧੯੯॥ਜਿਨ੍ਹਾਂ ਦੁਆਰਿਉਂ ਭਿੱਛਕਾਂ ਭਿੱਛ ਮਿਲਨੀ,ਤਿਨ੍ਹਾਂ ਰੂਪੁ ਰਚਿਆ ਭਿੱਛਕੋਲਿਆਂ ਦਾ॥ਮੰਗਤ ਜਨਾ ਜਿਨਿ ਨਾਮ ਦੀ ਖ਼ੈਰ ਪਾਉਣੀ,ਸੁਆਂਗ ਧਾਰਿਆ ਮੰਗਤ ਜਨੋਲਿਆਂ ਦਾ॥ਦੀਨ ਦੁਨੀ ਦੀ ਸਾਹਿਬੀ ਵਾਲਿਆਂ ਨੇ,ਦੇਖੋ ਕੰਮ ਫੜਿਆ ਫ਼ਕੀਰੋਲਿਆਂ ਦਾ॥ਮੁਕਤਿ ਭੁਗਤਿ ਦੇ ਦਾਤਿਆਂ ਖੇਡ ਰਚਿਆ,ਮੰਗਤ ਜਨਾ ਅਧਮ ਆਜਜ਼ੋਲਿਆਂ ਦਾ॥੨੦੦॥ਸਰਬ ਕਲਾ ਸਮਰੱਥ ਪਾਤਿਸਾਹ ਜੀ ਨੇ, ਲੈਣਾ ਖ਼ੈਰ ਦਰਵੇਸ ਦਰੋਲਿਆਂ ਦਾ॥ਸਾਈਂ ਲੋਕ ਗ਼ਰੀਬ ਮਸਕੀਨ ਬਣ ਕੇ,ਪੱਲਾ ਅੱਡਣਾ ਇਜਜ਼ ਕੰਗੋਲਿਆਂ ਦਾ॥ਕੀਰ ਨੰਗ ਮਲੰਗ ਮੁਥਾਜ ਕੰਗਲੇ ਹੋ ਕੇ,ਮੱਲਣਾ ਦੁਆਰੁ ਮਲਕੋਲਿਆਂ ਦਾ॥ਮਾਲਕ ਹੋਇ ਕੇ ਮਿਲਖ ਪਰਾਈਆਂ ਦੇ,ਦਾਅਵਾ ਬੰਨ੍ਹਦੇ ਹੱਕ ਜੱਦੋਲਿਆਂ ਦਾ॥੨੦੧॥ਤਿਨ੍ਹਾਂ ਪਾਸ ਭੀ ਹੋਇ ਅਧੀਨ ਜਾਣਾ,ਦਾਵਾ ਬੰਨ੍ਹਣਾ ਨਾ,ਮਿਲਖੋਲਿਆ ਦਾ॥ਧੁਰ ਪਰਮਾਰਥੀ ਮਿਲਖ ਦੇ ਮਾਲਕਾਂ ਨੇ,ਨਾ ਜਣਾਵਣਾ ਮਾਣੁ ਮਾਣੋਲਿਆਂ ਦਾ॥ਸਤਿਗੁਰ ਨਾਥ ਤ੍ਰਿਭਵਣ ਤ੍ਰਿਲੋਕੀਆਂ ਦੇ;ਦਾਅਵਾ ਬੰਨ੍ਹਣਾ ਕੰਮੁ ਹਛੋਲਿਆਂ ਦਾ॥ਹੱਕਾਂ ਦਾਅਵਿਆਂ ਤੋਂ ਬੇਪਰਵਾਹ ਹੋਏ, ਗੁਰਾਂ ਮੰਨਣਾ ਹੁਕਮੁ ਧੁਰੋਲਿਆਂ ਦਾ॥੨੦੨॥

੧੧.ਅਜਪਾ ਜਾਪ ਵਾਹਿਗੁਰੂ ਮਹੱਲਾ ਮਹੱਲੇ ਪੰਜਵੇਂ ਜੀ ਨੇ,ਸ੍ਰਬ ਵਿਆਪੀ ਮਹਾਂ ੨ ਵਿਸਮਾਦ ਅਨਤ ਕਲਾਵਾਨ ਗ੍ਰੀਬੀ ਧਾਰ ਕੇ,ਬੇਸਫ਼ਾ ਤੰਗ ਗ਼ਲੀ 'ਚ,ਬਿਨਾ ਵਿਛਾਈ ਦੇ ਭੁੰਜੇ ਬੈਠ ਕੇ ਕੀਰਤਨ ਕਰਨਾ।ਗਉੜੀ ਦੇ ਦੂਜੇ ਛੰਤ ਮੋਹਨ ਤੇਰੇ ਊਚੇ ਮੰਦਰ;ਮਹਲ ਅਪਾਰਾ॥ਦੇ ਮਹਾਂ ੩ ਵਿਸਮਾਦ ਅਰਥ:-ਪਰਮਪੂਜਨੀਕ ਨਾਨੇ ਸਾਹਿਬ ਜੀ ਦੇ ਬੰਦਗੀ ਅਸਥਾਨ ਸ੍ਰੀ ਚਉਬਾਰਾ ਸਾਹਿਬ ਜੀ,ਨਾਨੇ ਜੀ ਅਤੇ ਪਿਤਾ ਜੀ ਦੇ ਪਰਮਪੂਜਨੀਕ ਜੋਤੀ ਜੋਤਿ ਅਸਥਾਨਾਂ ਨੂੰ ਡੰਡਉਤ ਬੰਦਨਾ ਕਰਕੇ,ਦੇਗ ਵਰਤਾਉਣ ਮਗਰੋਂ ਅਰਦਾਸ ਕਰਕੇ,ਆਪਣੇ ਮਾਮੇ ਜੀ ਦੇ ਚਉਬਾਰੇ ਹੇਠਾਂ,ਬੇਸਫ਼ਾ ਤੰਗ ਗ਼ਲੀ 'ਚ,ਬਿਨਾ ਵਿਛਾਈ ਦੇ,ਪ੍ਰਭੂ ਜੀ ਭੁੰਜੇ ਹੀ ਬੈਠ ਗਏ।ਇਹ ਕੌਤਕ ਦੇਖ ਕੇ,ਪ੍ਰੇਮੀਆਂ ਦਾ ਚਿੱਤ ਕਾਹਲ਼ਾ ਪੈ ਗਿਆ।ਝੱਟ ਪੱਟ ਵਿਛਾਈ ਲਈ ਬੁਰਦਾਰ ਗ਼ਲੀਚੇ ਲਿਆਏ।ਆਪ ਜੀ ਨੇ ਮਿੱਠੇ ਕੋਮਲ ਬਚਨ ਕਹਿ ਕੇ ਹਟਾ ਦਿਤੇ।ਯਥਾ:-ਭੂ ਤਲ ਬੈਠੇ ਆਪ;ਸਿੱਖ ਤੱਬ ਦੇਖ ਕੈ॥ਦੌਰੇ ਆਸਨ ਲੇਨਿ;ਸੁ ਬਿਸਮ ਬਿਸੇਖ ਕੈ॥ਸਫੈਂ ਗਿਲੀਚੇ ਆਦਿ;ਜੋ ਲਿਆਇ ਵਿਛਾਵਨੇ॥ਮ੍ਰਿਦੁਲ ਬਾਕ ਕਹਿ ਸਭਿਨਿ;ਕਰੇ ਸੁ ਹਟਾਵਨੇ॥ਆਪ ਜੀ ਨੇ ਕਿਹਾ,"ਹੇ ਪਿਆਰਿਓ!ਇਹ ਧਰਮ-ਜੰਗ ਗ੍ਰੀਬੀ ਨਾਲ ਹੀ ਜਿੱਤਿਆ ਜਾਣਾ ਹੈ।"ਯਥਾ:-ਗਰੀਬੀ ਗਦਾ ਹਮਾਰੀ॥ਖੰਨਾ ਸਗਲ ਰੇਨੁ ਛਾਰੀ॥ਆਪ

ਜੀ ਨੇ ਸੁਰ ਤਾਲ 'ਚ ਵਸਾ ਕੇ,ਐਸਾ ਰਸ ਭਿੰਨਾ ਪਰਮ ਮਨੋਹਰ ਅੰਮ੍ਰਿਤ ਨਿਰਮੋਲਕ ਹੀਰਾ ਕੀਰਤਨ ਕੀਤਾ,ਜਿਸ ਨੂੰ ਸੁਣ ਕੇ ਉੱਡਦੇ ਪੰਛੀ ਭੀ ਰੁਕ ਗਏ।ਪ੍ਰੇਮੀਂ ਸੇਵਕ ਮਹਾਂ ਵਿਸਮਾਦ ਹੋ ਗਏ।ਆਪ ਜੀ ਦੀ ਰਸਨਾ 'ਤੇ ਪ੍ਰਭੂ ਜੀ ਵਸਦੇ ਹਨ।

ਯਥਾ:-ਪ੍ਰਭ ਜੀ ਬਸਹਿ;ਸਾਧ ਕੀ ਰਸਨਾ॥ ਨਾਨਕ ਜਨ ਕਾ;ਦਾਸਨਿ ਦਸਨਾ॥ਨਿਮ੍ਰਤਾ ਸਹਿਤ ਪ੍ਰੇਮ ਬੇਨਤੀ ਹੈ,ਸਤਿਗੁਰੂ ਜੀ ਨੇ ਆਪਣੇ ਮਾਮੇ ਜੀ 'ਤੇ ਘਟਾ ਕੇ,ਇਹ ਛੰਤ ਨਹੀਂ ਉਚਾਰਿਆ,ਯਥਾ:-ਮੋਹਨਿ ਮੋਹਿ ਲੀਆ ਮਨੁ ਮੇਰਾ;ਬੰਧਨ ਖੋਲਿ ਨਿਰਾਰੇ॥)ਮੋਹਨਿ ਮੋਹਿ ਲੀਆ ਮਨੁ ਮੋਹਿ॥)ਮਨੁ ਮੋਹਨਿ ਮੋਹਿ ਲੀਆ ਜੀਉ;ਦੁਬਿਧਾ ਸਹਜਿ ਸਮਾਏ॥)ਸਭਿ ਸੇਵਹੁ ਮੋਹਨੋ ਮਨ ਮੋਹਨੋ ਜਗ ਮੋਹਨੋ;ਜਿਨਿ ਜਗਤੁ ਉਪਾਇ ਸਭੋ ਵਸਿ ਕੀਤਾ॥)ਮੋਹਨ ਸਭਿ ਜੀਅ ਤੇਰੇ;ਤੂ ਤਾਰਹਿ॥)ਮੋਹਨ ਘਰਿ ਆਵਹੁ;ਕਰਉ ਜੋਦਰੀਆ॥ਆਪ ਜੀ ਨੇ ਮੋਹਣ ਵਿਆਪਕ ਵਾਹਿਗੁਰੂ ਜੀ ਜੀ ਦੇ ਕੀਰਤਨ ਦੁਆਰਾ,ਮਾਮੇ ਜੀ ਦੀ ਹੰਗਤਾ ਮੇਟ ਕੇ,ਮੋਹਣ ਵਾਹਿਗੁਰੂ ਜੀ ਦੇ ਸ਼ੁਭ ਸੱਚੇ ਦਰਸ਼ਨ ਵਿਖਾ ਦਿਤੇ।ਯਥਾ:-ਬਲਿਹਾਰੀ ਗੁਰ ਆਪਣੇ;ਜਿਨਿ ਹਿਰਦੈ ਦਿਤਾ ਦਿਖਾਇ॥ ਜਿਹੜੀ ਅਵਸਥਾ ਕੋਟਿ ਜੁੱਗ ਤਪ ਜੋਗ ਸਾਧ ਕੇ ਭੀ ਪ੍ਰਾਪਤ ਨਹੀਂ ਹੋ ਸਕਦੀ, ਆਪ ਜੀ ਨੇ ਕ੍ਰਿਪਾ ਕਰਕੇ ਉਹ ਖਿਨ 'ਚ ਬਖ਼ਸ਼ ਦਿਤੀ।ਯਥਾ:-ਖਿਨ ਮਹਿ; ਨੀਚ ਕੀਟ ਕਉ ਰਾਜ॥ਸ੍ਰੀ ਅੰਮ੍ਰਿਤ ਗੁਰਬਾਣੀ ਜੀ ਦਾ ਨਿਰਮਲ ਉੱਜਲ ਪਰਮਪਵਿੱਤ੍ਰ ਪਰਮ ਮਨੋਹਰ ਕੀਰਤਨ ਸੁਣਾ ਕੇ,ਉਸ ਨੂੰ ਪ੍ਰੇਮ 'ਚ ਢਾਲ ਕੇ ਵਸ ਕਰ ਲਿਆ।ਅੰਮ੍ਰਿਤ ਕੀਰਤਨ ਦੁਆਰਾ ਪਹਿਲੇ ਪਾਤਿਸਾਹ ਜੀ ਨੇ ਕੌੜੇ ਰੀਠੇ ਮਿੱਠੇ ਕੀਤੇ।ਸੱਜਣ ਠੱਗ,ਭੂਮੀਆਂ ਚੋਰ,ਲਾਜਵਰਦ,ਦੇਵਲੂਤ ਰਾਖਸ਼ਾਂ ਆਦਿ ਨੂੰ ਪ੍ਰੇਮ 'ਚ ਢਾਲ਼ਿਆ।ਅੰਮ੍ਰਿਤ ਕੀਰਤਨ ਦੀ ਮਹਾਨ ਤੋਂ ਭੀ ਮਹਾਨ ਮਹਾਨਤਾ ਜਣਾਈ ਹੈ ਜੀ।ਕਿਸੇ ਕਾਰਜ ਦੀ ਸਿੱਧੀ ਲਈ,ਮੂੰਹ 'ਤੇ ਖ਼ੁਸ਼ਾਮਦ ਤਾਂ ਆਮ ਤੌਰ 'ਤੇ ਸੰਸਾਰੀ ਜੀਵ ਹੀ ਕਰਦੇ ਹਨ,ਪਰ ਆਪ ਜੀ ਤਾਂ ਪ੍ਰਤੱਖ ਪਾਰਬ੍ਰਹਮ ਦੇ ਅਵਤਾਰ,ਕੋਟਿ ਬ੍ਰਹਮੰਡ ਸਾਜਣ ਵਾਲੇ ਹਨ।ਸੋ ਧੰਨ ਸੱਚੇ ਵਾਹਿਗੁਰੂ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਗ਼ਲੀ 'ਚ ਭੁੰਜੇ ਬੈਠਿਆਂ,ਵਾਹਿਗੁਰੂ ਜੀ ਦੇ ਸਨਮੁਖ ਉਸਤਤਿ ਕੀਤੀ ਹੈ।ਗਉੜੀ ਮਹਲਾ ੫॥ਗਉੜੀ ਦੇ ਗੱਗੇ ਹੇਠਾਂ ਦੂਏ ਦਾ ਭਾਵ ਇਹ ਦੂਜਾ ਛੰਤ ਹੈ।ਗਉੜੀ ਰਾਗਣੀ 'ਚ,ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ (੫) ਪੰਜਵੇਂ (ਮਹਲਾ) ਸਰੂਪ,(ਛੰਤ)ਕਾਵ ਸੰਗੀਤ ਨੂੰ ਮਿਲਾ ਕੇ,ਵਾਹਿਗੁਰੂ ਜੀ ਦਾ (ਛੰਤ) ਜਸ ਰੂਪ ਗੁਰਬਾਣੀ,ਦੂਜਾ ਛੰਤ,੨੪੮ ਅੰਗ 'ਤੇ ਉਚਾਰਦੇ ਹਨ:-ਮੋਹਨ ਤੇਰੇ ਊਚੇ ਮੰਦਰ;ਮਹਲ ਅਪਾਰਾ॥ (ਮੋਹਨ) (ਮੋ+ਹਨ)ਭਗਤਾਂ ਦੇ (ਮੋ)ਮੋਹ ਨੂੰ(ਹਨ)ਨਾਸ ਕਰਨ ਵਾਲੇ,ਵਾ ਭਗਤਾਂ ਦੇ ਮਨ ਨੂੰ ਆਪਣੇ ਸਰੂਪ 'ਚ ਮੋਹਨ ਵਾਲੇ,(ਅਪਾਰਾ) ਪਾਰਾਵਾਰ ਤੋਂ ਰਹਿਤ (ਮੋਹਨ) ਵਾਹਿਗੁਰੂ ਜੀ (ਤੇਰੇ) ਆਪ ਜੀ ਦੇ ਵੈਰਾਗ ਬਿਬੇਕ ਪ੍ਰੇਮ ਸੰਤੋਖ ਗੁਰਸਬਦ ਰੂਪੀ ਮੰਦਰ,(ਮਹਲ)ਤੁਰੀਆਪਦ,ਸੱਚਖੰਡ ਰੂਪੀ ਮਹਲ ਔਗੁਣਾਂ ਪਾਪਾਂ ਵਿਕਾਰਾਂ ਤੋਂ ਊਚੇ ਹਨ।

ਮੋਹਨ ਤੇਰੇ ਸੋਹਨਿ ਦੁਆਰ ਜੀਉ;ਸੰਤ ਧਰਮਸਾਲਾ॥ ਹੇ(ਮੋਹਨ)ਵਾਹਿਗੁਰੂ ਜੀਉ! ਆਪ ਜੀ ਦਾ ਸਾਧਸੰਗਤ ਰੂਪੀ ਦੁਆਰ, ਜੋ(ਧਰਮਸਾਲਾ)(ਧਰਮ+ਸਾਲਾ)ਧਰਮ ਦੀ (ਸਾਲਾ) ਜਗ੍ਹਾ ਹੈ,

ਉਸ 'ਚ(ਤੇਰੇ) ਆਪ ਜੀ ਦੇ (ਸੰਤ) ਸ਼ਾਂਤ ਆਤਮਾ ਮਹਾਂਪੁਰਸ਼(ਸੋਹਨਿ)ਸ਼ੋਭਨੀਕ ਸਜ ਰਹੇ ਹਨ। ਯਥਾ:-ਸੂਖ ਮਹਲ;ਜਾ ਕੇ ਊਚ ਦੁਆਰੇ॥ਤਾ ਮਹਿ ਵਾਸਹਿ;ਭਗਤ ਪਿਆਰੇ॥

ਹੇ ਵਾਹਿਗੁਰੂ ਜੀ! ਆਪ ਜੀ ਦੇ ਵੈਰਾਗ,ਨਾਮ,ਬ੍ਰਹਮਗਿਆਨ,ਪ੍ਰੇਮ ਸੰਤੋਖ ਸੱਚ ਰੂਪੀ ਦੁਆਰ 'ਤੇ ਬੈਠੇ ਭਾਵ ਇਨ੍ਹਾਂ ਸ਼ੁਭ ਗੁਣਾਂ ਨੂੰ ਪ੍ਰਾਪਤ ਕਰਕੇ(ਧਰਮ+ਸਾਲਾ)ਧਰਮ ਦੀ(ਸਾਲਾ)ਧਰਤੀ ਬਣੇ ਹੋਏ ਸੰਤ ਸ਼ੋਭਨੀਕ ਹੋ ਰਹੇ ਹਨ। ਇਸ 'ਚ ਸੰਤਾਂ ਦੀ ਸੋਭਾ ਕੀਤੀ ਹੈ। ਜਿਹੜੇ ਸੰਤ ਆਪ ਜੀ ਦੇ ਦੁਆਰੇ 'ਤੇ ਸ਼ੋਭਨੀਕ ਹੋ ਰਹੇ ਹਨ, ਉਹ ਕੀ ਕਰਦੇ ਹਨ?

ਸੋਹਨਿ ਅਪਾਰ ਦੈਆਰ ਠਾਕੁਰ;ਸਦਾ ਕੀਰਤਨੁ ਗਾਵਹੇ॥ ਹੇ (ਅਪਾਰ) ਪਾਰਾਵਾਰ ਤੋਂ ਰਹਿਤ (ਦੈਆਰ) ਦਿਆਲ(ਠਾਕੁਰ) ਮਾਲਕ ਜੀ! ਆਪ ਜੀ ਦੇ ਸਾਧਸੰਗਤ ਰੂਪ ਦੁਆਰੇ ਤੇ ਧਰਮ ਦੀ ਧਰਤੀ ਰੂਪ ਸੰਤ, ਸਦਾ ਅੰਮ੍ਰਿਤ ਮਨੋਹਰ ਕੀਰਤਨੁ(ਗਾਵਹੇ)ਗਾਉਂਦੇ ਹਨ।

ਜਹ ਸਾਧ ਸੰਤ ਇਕਤ੍ਰ ਹੋਵਹਿ;ਤਹਾ ਤੁਝਹਿ ਧਿਆਵਹੇ॥(ਜਹ)ਜਿੱਥੇ ੨(ਸਾਧ)ਸ੍ਰੇਸ਼ਟ(ਸੰਤ)ਸ਼ਾਂਤ ਆਤਮਾ ਮਹਾਂਪੁਰਖ (ਇਕਤ੍ਰ) ਇਕੱਠੇ (ਹੋਵਹਿ) ਹੁੰਦੇ ਹਨ,(ਤਹਾ) ਤਿੱਥੇ ੨ ਹੀ (ਤੁਝਹਿ)ਆਪ ਜੀ ਨੂੰ(ਧਿਆਵਹੇ)ਧਿਆਉਂਦੇ ਹਨ।

ਕਰਿ ਦਇਆ ਮਇਆ ਦਇਆਲ ਸੁਆਮੀ;ਹੋਹੁ ਦੀਨ ਕ੍ਰਿਪਾਰਾ॥ ਹੇ ਦਇਆਲ(ਸੁਆਮੀ)ਮਾਲਕ ਜੀ! ਦਾਸਨਦਾਸ (ਦੀਨ) ਗ਼ੀਬ ਉੱਪਰ, ਦਇਆ(ਮਇਆ)ਮੇਹਰ ਕਰਿ ਕੇ,(ਕ੍ਰਿਪਾਰਾ)ਕ੍ਰਿਪਾਲੂ ਹੋਵੋ ਜੀ।

ਬਿਨਵੰਤਿ ਨਾਨਕ ਦਰਸ ਪਿਆਸੇ;ਮਿਲਿ ਦਰਸਨ ਸੁਖੁ ਸਾਰਾ॥ਸ਼ਹੀਦਾਂ ਦੇ ਸਿਰਤਾਜ ਪੰਜਵੇਂ ਗੁਰੂ ਨਾਨਕ ਦੇਵ ਸਾਹਿਬ ਜੀ (ਬਿਨਵੰਤਿ)ਬੇਨਤੀ ਪੂਰਬਕ ਫ਼ੁਰਮਾਉਂਦੇ ਹਨ:-ਦਾਸਨਦਾਸ ਆਪ ਜੀ ਦੇ ਪਰਮਪਵਿੱਤ੍ਰ ਪਰਮਪੂਜਨੀਕ(ਦਰਸ)ਦਰਸਨ ਦਾ (ਪਿਆਸੇ) ਤਿਹਾਇਆ ਚਾਹਵਾਨ ਹੈ,ਆਪ ਜੀ ਦਾ ਦਰਸਨ(ਮਿਲਿ)ਮਿਲੇ ਤਾਂ (ਸਾਰਾ)ਸੰਪੂਰਨ ਸੁਖੁ ਹੋ ਜਾਵੇ,(ਸਾਰਾ)ਸ੍ਰੇਸ਼ਟ ਸੁਖੁ ਹੋ ਜਾਵੇ।

੧੨.ਬਾਬੇ ਮੋਹਣ ਜੀ ਨੇ ਗੁੱਸੇ ਨਾਲ ਕਠੋਰ ਬਚਨ ਕਹਿਣੇ, ਅਜਪਾ ਜਾਪ ਵਾਹਿਗੁਰੂ ਮਹੱਲਾ ਮਹੱਲੇ ਪੰਜਵੇਂ ਜੀ ਨੇ ਪੂਰਨ ਧੀਰਜ ਨਾਲ ਖਿੜੇ ਮੱਥੇ ਸਹਿਣੇ:-ਬਾਬੇ ਮੋਹਣ ਜੀ ਨੇ ਅੰਮ੍ਰਿਤ ਰਸ ਭਰੀ ਅਤੀ ਹੀ ਰਸ ਭਿੰਨੀ ਮਨੋਹਰ ਅਮੋਲਕ ਇਲਾਹੀ ਕੀਰਤਨ ਦੀ ਮਿੱਠੀ ਧੁਨ ਸੁਣੀ, ਹੇਠਾਂ ਤੱਕ ਕੇ,ਗੁੱਸੇ ਨਾਲ ਕਠੋਰ ਬਚਨ ਕਹੇ। "ਪ੍ਰਥਮ ਹਮਾਰੀ ਵਸਤੁ;ਲਈ ਪਿਤ ਪਾਸ ਤੇ॥(ਪ੍ਰਥਮ)ਪਹਿਲਾਂ ਸਾਡੇ ਪਿਤਾ ਜੀ ਪਾਸੋਂ(ਹਮਾਰੀ)ਸਾਡੀ (ਵਸਤੁ)ਗੁਰਤਾ ਗੱਦੀ ਲੈ ਲਈ। ਕੁਲ ਭੱਲਯਨ ਕੀ,ਹੁਤੀ ਗਰੂਰਤਾ ਜਾਸੁ ਤੇ॥(ਜਾਸੁ)ਜਿਸ 'ਤੇ ਭੱਲਿਆਂ ਦੀ ਕੁਲ ਕੀ(ਗਰੂਰਤਾ)ਗੌਰਵਤਾ ਵਡਿਆਈ(ਹੁਤੀ)ਹੁੰਦੀ ਸੀ। ਲੀਨਸਿ ਸੋਢੀ ਸੇਵ;ਨ ਹਮ ਢਿਗ ਸੋ ਰਹੀ॥ਉਹ ਸੋਢੀ ਗੁਰੂ ਗੁਰ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸੇਵ ਕਰਕੇ ਲੈ ਲਈ,ਉਹ ਸਾਡੇ(ਢਿਗ)ਪਾਸ ਨ ਰਹੀ।

(ਹੋ ਨੂੰ ਲੰਬਾ ਕਰਕੇ ਬੋਲਣਾ)ਹੋ,ਹੁਤੇ ਤੀਨ ਤੁਮ ਭ੍ਰਾਤ;ਨ ਸਮਤਾ ਮਨ ਲਹੀ॥ਹੋ,ਅੜਿੱਲ ਦੀ ਚਾਲ ਅਨੁਸਾਰ ਸੰਬੋਧਨ ਕਰਕੇ ਕਹਿੰਦੇ ਹਨ,"ਤੁਸੀਂ ਤਿੰਨ ਭਰਾ ਹੋ।ਤੂੰ ਆਪਣੇ ਮਨ ਅੰਦਰ(ਸਮਤਾ)ਸਮ ਦ੍ਰਿਸ਼ਟੀ ਨ(ਲਹੀ)ਲਈ,(ਲਹੀ)ਪ੍ਰਾਪਤ ਨਾ ਕੀਤੀ।"

ਪਿਤਾ ਗਏ ਸੱਚਖੰਡ,ਵਿਰੋਧ ਉਠਾਇਓ॥ ਪਾਟਕ ਘਰ ਮਹਿਂ ਪਾਇ,ਜੁ ਕਪਟ ਕਮਾਇਓ॥ ਤੇਰੇ ਪਿਤਾ ਜੀ ਸੱਚਖੰਡ ਨੂੰ ਚਲੇ ਗਏ,ਤੂੰ ਘਰ 'ਚ ਵਿਰੋਧ ਉਠਾਇਆ,ਘਰ 'ਚ ਪਾਟਕ ਪਾ ਕੇ ਜੋ ਕਪਟ ਹੈ,ਇਹ ਕਮਾਉਣਾ ਕੀਤਾ।

ਭ੍ਰਾਤਾ ਹੁਤੋ ਬਿਸਾਲ; ਨਿਕਾਸਯੋ ਧਾਮ ਤੇ॥ ਤੇਰਾ ਜੋ (ਬਿਸਾਲ)ਵੱਡਾ ਭਰਾ ਹੈ,ਉਸ ਨੂੰ ਤੂੰ (ਧਾਮ)ਘਰ ਤੋਂ(ਨਿਕਾਸਯੋ)ਕੱਢ ਦਿਤਾ।

ਹੋ,ਬੈਠਯੋ ਗੁਰ ਬਨਿ ਆਪ;ਨ ਲੀਨਸਿ ਸਾਮ ਤੇ॥ਆਪ ਗੁਰੂ ਬਣ ਬੈਠੇ ਹੋਂ,ਗੁਰਤਾ ਗੱਦੀ(ਸ਼ਾਮ)ਸੁਲਹ ਸਫ਼ਾਈ ਤੇ(ਸਾਮ)ਸੰਮਤਾ ਭਾਵ ਨਾਲ ਨਹੀਂ ਲਈ।ਲਾਜ ਨ ਧਾਰਿਹੁ ਆਪ;ਅਬੈ ਚਲਿ ਆਇਓ॥ ਤੂੰ ਲੱਜਿਆ ਨਹੀਂ ਧਾਰਦਾ, ਹੁਣ ਪੋਥੀਆਂ ਲੈਣ ਲਈ,ਆਪ ਚੱਲ ਕੇ ਆਇਆ ਹੈਂ।ਸਭਿ ਗੁਰੂਅਨਿ ਕੇ ਸਬਦ;ਲੈਨਿ ਹਿਤ ਧਾਇਓ॥ ਵਾਹਿਗੁਰੂ ਚੌਹਾਂ ਸਤਿਗੁਰੂ ਸਾਹਿਬਾਨ ਜੀ ਦੇ(ਸਭਿ)ਸਾਰੇ ਅੰਮ੍ਰਿਤ ਸਬਦ ਲੈਣ ਲਈ (ਧਾਇਓ) ਭੱਜ ਕੇ ਆਇਆ ਹੈਂ।ਅਪਰ ਜਤਨ ਕਰਿ ਰਹਯੋ; ਨ ਬਸ ਕਛੁ ਚਾਲਿਓ॥ (ਅਪਰ) ਹੋਰ ਭਾਵ ਬਾਬੇ ਸਾਹਿਬ ਜੀ ਅਤੇ ਭਾਈ ਸਾਹਿਬ ਜੀ ਪ੍ਰਿਥੀਚੰਦ ਆਦਿ ਜਤਨ ਕਰਕੇ ਰਹਿ ਗਏ,ਪਰ ਕਛੁ ਵਾਹ ਨ ਚੱਲੀ।ਹੋ,ਭੂ ਤਲ ਬੈਠਿ ਗਲੀਨਿ;ਪਖੰਡ ਬਿਸਾਲਿਓ॥੨੨॥ਬੇਸਫ਼ਾ (ਗਲੀਨਿ) ਗ਼ਲੀਆਂ 'ਚ, ਵਿਛਾਈ ਤੋਂ ਬਿਨਾ ਭੁੰਜੇ ਬੈਠ ਕੇ ਵੱਡਾ ਭਾਰੀ ਪਖੰਡ ਕਰਦੇ ਹੋਂ।ਨਿਰਗੁਨ ਬਿਹੀਨੋ ਲਾਜ;ਨਿਸ਼ੰਕ ਸਮਾਇਆ॥(ਨਿਰਗੁਨ) ਗੁਣਾਂ ਤੋਂ ਰਹਿਤ ਭਾਵ ਨਿਕੰਮੇ ਅਤੇ (ਲਾਜ) ਸ਼ਰਮ ਤੋਂ (ਬਿਹੀਨੋ)ਬਿਨਾ,ਭਾਵ ਨਿਲੱਜ ਕੰਮਾਂ 'ਚ(ਨਿਸ਼ੰਕ)ਸ਼ੰਕੇ ਤੋਂ ਰਹਿਤ ਹੋ ਕੇ ਸਮਾਇਆ ਹੈਂ।ਜਹਿ ਕਹਿ ਢੀਠ ਕਰੰਮ ਕਰੇ;ਨ ਸ਼੍ਰਮਾਇਆ॥੩॥ਜਿੱਥੇ ਕਿੱਥੇ ਢੀਠ ਕਰਮ ਕੀਤੇ ਹਨ, ਲੱਜਿਆ ਨਹੀਂ ਮੰਨੀ।ਭੇਉ ਨ ਜਾਨਹਿ ਤੋਹਿ; ਠਗਤਿ ਹੈਂ ਜਗਤ ਕੋ॥ ਤੂੰ ਜੋ ਜਗਤ ਨੂੰ ਠੱਗ ਰਿਹਾ ਹੈਂ, ਭੋਲ਼ੇ ਬੰਦੇ ਇਹ ਤੇਰਾ ਭੇਦ ਨਹੀਂ ਜਾਣਦੇ।ਹੋ,ਸਦਾ ਦਿਖਾਇ ਅਧੀਨ;ਅਪਨਪੌ ਭਗਤਿ ਕੌ॥੩੩॥ (ਅਪਨਪੌ) ਆਪਣੇ ਆਪ (ਕੌ) ਨੂੰ ਸਦਾ ਭਗਤੀ ਦੇ ਅਧੀਨ ਦਿਖਾਉਂਦੇ ਹੋਂ।ਯਥਾ:-(ਗੁ:ਬਿ:ਪਾ:੬)ਸ੍ਵੈਯਾ:-ਸੁਨ ਕੈ ਗੁਰ ਵਾਕ ਸੁ ਮੋਹਨ ਜੀ;ਤਬ ਖੋਲ ਬਾਰੀ ਕਛੁ ਬੈਨ ਉਚਾਰੇ॥ਪਾਟਕ ਪਾਇ ਅਪਨੇ ਗ੍ਰਿਹ;ਭ੍ਰਾਤ ਨਕਾਸ,ਬਡੋ ਸੁਖ ਧਾਰੇ॥ਆਪ ਗੁਰ ਬਨ ਹੋਯ ਨਿਲਜ;ਬੱਡੋ ਤੁਮ ਢੀਠ,ਕੋਊ ਜੁ ਨਿਹਾਰੇ॥ਪੋਥੀਆਂ ਲੇਵਨ ਆਏ ਇਹਾਂ ਤੁਮ;ਬੀਥਨ ਮੈਂ ਬੈਠੋ ਡਿੰਭ ਪਸਾਰੇ॥ਭਾਵੇਂ ਮਾਮੇ ਜੀ ਨੇ ਸਖ਼ਤ ਤੋਂ ਸਖ਼ਤ ਲਫਜ਼ ਕਹੇ,ਪਰ ਆਪ ਜੀ ਨੇ ਸਮ ਕਰਕੇ ਸਹੇ।ਯਥਾ:-(ਮਿਤ੍ਰੱਸਿਅ ਉਚਾਰੋ)ਸਹਣਸੀਲ ਸੰਤੰ;ਸਮ ਮਿਤ੍ਰਸੁ ਦੁਰਜਨਹ॥ਮਾਮੇ ਜੀ ਦੇ ਨਿਰਾਦਰੀ ਬਿਅਦਬੀ ਦੇ ਫਿੱਕੇ ਬਚਨਾਂ ਨੂੰ(ਸਹਣ)ਸਹਾਰਨ ਵਾਲਾ(ਸੀਲ)ਨਰਮ ਕੋਮਲ ਸ਼ਹਿਣਸ਼ੀਲਤਾ ਵਾਲਾ ਸੁਭਾਅ (ਸੰਤੰ) ਸ਼ਾਂਤ ਆਤਮਾ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਦਾ

ਨਿਸਚੇ ਹੀ ਹੈ।ਆਪ ਜੀ ਦੀ(ਦੁਰਜਨਹ) (ਦੁਰ+ਜਨਹ)(ਦੁਰ) ਖੋਟੇ (ਜਨਹ) ਪੁਰਸ਼ਾਂ(ਮਿਤ੍ਰਸੁ)ਮਿੱਤ੍ਰਾਂ 'ਚ,ਸਮ ਦ੍ਰਿਸ਼ਟੀ ਹੈ।ਅਤੀ ਕਠੋਰ ਬਚਨ ਅੰਮ੍ਰਿਤ ਕਰ ਸਹੇ;ਗੁਰੂ ਗ੍ਰੀਬ ਨਿਵਾਜ॥ਸੋ ਸੁਨ ਮਨ ਸੁਖ ਪਾਇ ਕੇ;ਬੋਲੇ ਬਾਣੀ ਹਰਿ ਰਾਜ॥ਗੁਰੂ ਗ੍ਰੀਬ ਨਿਵਾਜ ਜੀ ਨੇ ਅਤੀ ਸਖ਼ਤ ਬਚਨ ਅੰਮ੍ਰਿਤ ਕਰਕੇ ਸਹਾਰੇ ਅਤੇ ਦੂਜੀ ਪਉੜੀ ਦਾ ਅੰਮ੍ਰਿਤ ਕੀਰਤਨ ਆਰੰਭ ਕੀਤਾ:-

ਮੋਹਨ ਤੇਰੇ ਬਚਨ ਅਨੂਪ;ਚਾਲ ਨਿਰਾਲੀ॥ਹੇ(ਮੋਹਨ)ਵਾਹਿਗੁਰੂ ਜੀ!(ਤੇਰੇ)ਆਪ ਜੀ ਦੇ ਗੁਰਬਾਣੀ ਰੂਪ ਬਚਨ (ਅਨੂਪ)ਉਪਮਾ ਤੋਂ ਰਹਿਤ ਹਨ, ਭਾਵ ਜਿਨ੍ਹਾਂ ਦੀ ਉਪਮਾ ਨਹੀਂ ਹੋ ਸਕਦੀ। ਯਥਾ:- ਸਤਿਗੁਰ ਬਚਨ ਤੁਮ੍ਹਾਰੇ॥ ਨਿਰਗੁਣ ਨਿਸਤਾਰੇ॥ਗੁਰੂ ਰੂਪ 'ਚ,ਸਿੱਖ ਨੂੰ ਉਪਦੇਸ਼,ਵਰ ਰੂਪ ਬਚਨ ਅਨੂਪ ਹਨ।ਜਿਵੇਂ ਵਾਹਿਗੁਰੂ ਸਤਿਗੁਰੂ ਪਹਿਲੇ ਪਾਤਿਸਾਹ ਜੀ ਨੇ ਸਤਿਗੁਰੂ ਅੰਗਦ ਦੇਵ ਸਾਹਿਬ ਜੀ ਨੂੰ ਪੁੱਛਿਆ,"ਹੇ ਮਹਾਂਪੁਰਖਾ! ਨਾਮ ਕੀ ਹੈ?" "ਜੀ! ਦਾਸਨ ਦਾਸ ਦਾ ਨਾਮ ਲਹਿਣਾ ਹੈ ਜੀ।""ਬੱਸ,ਆਪ ਜੀ ਨੇ ਲੈਣਾ,ਦਾਸਨ ਦਾਸ ਨੇ ਦੇਣਾ। ਜਿਹੜੇ ਲਹਿਣੇਦਾਰ ਹੁੰਦੇ ਹਨ,ਉਹ ਘੋੜੀਆਂ 'ਤੇ ਹੀ ਚੜ੍ਹ ਕੇ ਆਉਂਦੇ ਹਨ।" ਇਸ ਤਰ੍ਹਾਂ ਬੇਅੰਤ ਪ੍ਰੇਮੀਆਂ ਨੂੰ ਵਰ ਰੂਪੀ,ਜੋ ੨ ਭੀ ਬਚਨ ਹੋਏ ਹਨ, ਇਹ ਅਨੂਪ ਹਨ। ;ਚਾਲ ਨਿਰਾਲੀ॥ ਗੁਰੂ ਰੂਪ ਹੋ ਕੇ, ਭਗਤ ਲਾਲੋ ਜੀ ਆਦਿ ਪ੍ਰੇਮੀਆਂ ਨੂੰ ਨਿਹਾਲ ਕਰਨ ਗਏ,ਇਹ ;ਚਾਲ ਨਿਰਾਲੀ॥ ਹੈ। ਆਪ ਜੀ ਨੇ, ਆਪ ਹੀ ਸੁੰਦਰ ਸੋਹਣੇ ਹਰੀ ਰੂਪ ਸ੍ਰੀ ਹਰਿਮੰਦਰ ਸਾਹਿਬ ਜੀ ਰਚੇ। ਉਸ ਦੀਆਂ ਅਤੇ ਵੱਡੇ ਸ੍ਰੋਵਰ ਸਾਹਿਬ ਜੀ ਦੀਆਂ ਪ੍ਰਕਰਮਾਂ ਕਰਦਿਆਂ ਦੀ ਚਾਲ ਨਿਰਾਲੀ ਸੀ।ਵਾਹਿਗੁਰੂ ਛੇਵੇਂ ਜਾਮੇ ਅੰਦਰ ਧਰਮ ਜੰਗ ਕਰਨ ਸਮੇਂ, ਜੰਗੀ ਪੈਂਤੜੇ ਕੱਢਦਿਆਂ ਮੁਗਲਸ ਖਾਂ, ਅਬਦੁਲ ਖਾਂ ਆਦਿ ਜ਼ਾਲਮਾਂ ਨੂੰ ਮਾਰਿਆ, ਇਹ ;ਚਾਲ ਨਿਰਾਲੀ॥ ਸੀ। ਯਥਾ:- ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ॥ਫ਼ੌਜਾਂ ਦੇ ਮਾਲਕ ਬਣ ਕੇ, ਫੇਰ ਭੀ ਕਿਸੇ ਰਾਜੇ ਦਾ ਰਾਜ ਨਹੀਂ ਖੋਹਿਆ ਅਤੇ ਆਪ ਧਰਤੀ ਦੇ ਰਾਜੇ ਬਨਣ ਦੀ ਇੱਛਾ ਭੀ ਨਹੀਂ ਰੱਖੀ, ਇਹ ਦੁਨੀਆਂ ਤੋਂ ਨਿਰਾਲੀ ਚਾਲ ਹੈ। ਜਗਤ ਗੁਰੂ ਜੀ,ਪੂਰਨ ਬ੍ਰਹਮ ਜੀ ਦੇ ਅਵਤਾਰ ਹੋ ਕੇ, ਗੁਰਬਾਣੀ ਉਚਾਰ ਕੇ,ਸ੍ਰਬੱਤ ਦਾ ਭਲਾ ਕਰਕੇ ਫੇਰ ਭੀ ਨਿਮ੍ਰਤਾ ਹੀ ਰੱਖੀ,ਇਹ ;ਚਾਲ ਨਿਰਾਲੀ॥ਹੈ।ਯਥਾ:- ਗੁਰਸਿਖੀ ਭਾਣਾ ਮੰਨਿਆ;ਗੁਰੁ ਪੂਰਾ ਪਾਰਿ ਲੰਘਾਇ॥ਗੁਰਸਿਖਾਂ ਕੀ ਹਰਿ ਧੂੜਿ ਦੇਹਿ;ਹਮ ਪਾਪੀ ਭੀ ਗਤਿ ਪਾਂਹਿ॥)ਖਤ੍ਰੀ ਬ੍ਰਾਹਮਣੁ ਸੂਦੁ ਬੈਸੁ; ਉਧਰੈ ਸਿਮਰਿ ਚੰਡਾਲ॥ ਜਿਨਿ ਜਾਨਿਓ ਪ੍ਰਭੁ ਆਪਨਾ; ਨਾਨਕ ਤਿਸਹਿ ਰਵਾਲ॥(੩੦੦) ਕ੍ਰਿਪਾਵੰਤ ਖ਼ਾਲਸਾ ਸਗਲ; ਤਹਿ ਪ੍ਰਸਾਦਿ ਭਜੋ ੧ਗੌਰਿ॥ ਮੋਹਿ ਸੈ ਰੰਕ ਅਨਾਥ ਜਗ; ਭਟਕਤਿ ਫਿਰਤਿ ਕਰੋਰਿ॥(੧ਵੱਡੇ) ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ॥(ਸ੍ਰੀ ਦਸਮ ਪ੫) ਇਨਹੀ ਕੇ ਪ੍ਰਸਾਦਿ ਸੁ ਬਿਦਿਆ ਲਈ; ਇਨਹੀ ਕੀ ਕ੍ਰਿਪਾ ਸਭ ਸਤ੍ਰ ਮਰੇ॥ ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ;ਨਹੀ ਮੋ ਸੇ ਗਰੀਬ ਕਰੋਰ ਪਰੇ॥੨॥(ਸ੍ਰੀ ਦਸਮ ੭੧੬)ਪੀਵਹੁ ਪਾਹੁਲ ਖੰਡੇਧਾਰ;ਹੁਇ ਜਨਮ ਸੁਹੇਲਾ। ਗੁਰ ਸੰਗਤਿ ਕੀਨੀ ਖ਼ਾਲਸਾ;ਮਨਮੁਖੀ ਦੁਹੇਲਾ।ਵਾਹ ਵਾਹ ਗੋਬਿੰਦ ਸਿੰਘ,ਆਪੇ ਗੁਰੁ ਚੇਲਾ॥੧॥(ਵਾਰ ੪੧)ਗੁਰੂ ਰੂਪ

ਹੋ ਕੇ ਭੀ ਐਸੀ ਨਿਮ੍ਰਤਾ ਧਾਰ ਕੇ ਪ੍ਰੇਮਾ ਭਗਤੀ ਕੀਤੀ,ਇਹ ਭੀ ਪ੍ਰੇਮਾ ਭਗਤੀ ਦੀ ਚਾਲ ਨਿਰਾਲੀ ਹੈ।

ਮੋਹਨ ਤੂੰ ਮਾਨਹਿ ਏਕੁ ਜੀ;ਅਵਰ ਸਭ ਰਾਲੀ॥ ਹੇ (ਮੋਹਨ) ਵਾਹਿਗੁਰੂ ਜੀ! ਦਾਸਨ ਦਾਸ (ਜੀ) ਦਿਲ 'ਚ, ਇੱਕ (ਤੂੰ) ਆਪ ਜੀ ਨੂੰ ਹੀ (ਮਾਨਹਿ) ਮੰਨਦਾ ਹੈ।(ਅਵਰ) ਹੋਰ ਸਭ (ਰਾਲੀ) ਖਾਕ ਰੂਪ ਹਨ। ਵਾ ਹੇ (ਮੋਹਨ) ਵਾਹਿਗੁਰੂ ਜੀ! ਜਿਹੜੇ ਭਗਤ (ਤੂੰ) ਆਪ ਜੀ ਨੂੰ (ਏਕੁ) ਇੱਕ ਅਦ੍ਵੈਤ ਰੂਪ ਬ੍ਰਹਮ ਕਰਕੇ(ਮਾਨਹਿ)ਮੰਨਦੇ ਪੂਜਦੇ ਹਨ, ਆਪ ਜੀ ਉਨ੍ਹਾਂ ਦੀ ਪ੍ਰੇਮ ਬੇਨਤੀ ਨੂੰ ਆਪਣੇ (ਜੀ) ਦਿਲ 'ਚ(ਮਾਨਹਿ)ਮੰਨਦੇ ਹੋਂ ਜੀ। ਯਥਾ:- ਕੀਤਾ ਲੋੜਨਿ ਸੋਈ ਕਰਾਇਨਿ;ਦਰਿ ਫੇਰੁ ਨ ਕੋਈ ਪਾਇਦਾ॥(ਅਵਰ) ਹੋਰ ਸਭ ਜਿਹੜੇ ਆਪ ਜੀ ਨੂੰ ਨਹੀਂ ਮੰਨਦੇ, ਉਹ (ਰਾਲੀ) ਖ਼ਾਕ ਰੂਪ ਹਨ।

ਮਾਨਹਿ ਤ ਏਕੁ ਅਲੇਖੁ ਠਾਕੁਰੁ; ਜਿਨਹਿ ਸਭ ਕਲ ਧਾਰੀਆ॥ ਹੇ (ਏਕੁ) ਇੱਕ ਅਦ੍ਵੈਤ ਰੂਪ ਬ੍ਰਹਮ (ਅਲੇਖੁ) ਲੇਖੇ ਤੋਂ ਰਹਿਤ(ਠਾਕੁਰ)ਮਾਲਕ ਜੀ! ਜੇ ਦਾਸਨਦਾਸ(ਮਾਨਹਿ)ਮੰਨਦਾ ਹੈ, ਤ ਏਕੁ ਆਪ ਜੀ ਨੂੰ ਹੀ ਮੰਨਦਾ ਹੈ। (ਜਿਨਹਿ) ਜਿਨ੍ਹਾਂ ਭਾਵ ਆਪ ਜੀ ਨੇ ਸਭ ਦੇ ਅੰਦਰ (ਕਲ) ਸ਼ਕਤੀ (ਕਲ) ਸ਼ਾਂਤੀ (ਧਾਰੀਆ) ਧਾਰਨਾ ਕੀਤੀ ਹੈ। ਤੁਧੁ ਬਚਨਿ ਗੁਰ ਕੈ ਵਸਿ ਕੀਆ;ਆਦਿ ਪੁਰਖੁ ਬਨਵਾਰੀਆ॥ ਹੇ ਅਨੰਤ ਬ੍ਰਹਮੰਡ ਦੇ(ਆਦਿ)ਮੁੱਢ ਰੂਪ (ਬਨਵਾਰੀਆ)ਅਨੰਤ ਬ੍ਰਹਮੰਡ ਦੀ ਰਚਨਾ ਰੂਪ ਬਾਗ ਦੇ ਮਾਲੀ ਅਕਾਲ ਪੁਰਖੁ ਜੀ, (ਪੁਰਖੁ) ਪੂਰਨ ਗੁਰ (ਕੈ) ਦੇ ਬਚਨਿ ਗੁਰ ਸਬਦਾਂ ਦੁਆਰਾ, (ਤੁਧੁ) ਆਪ ਜੀ ਨੇ, ਦਾਸਨਦਾਸ ਨੂੰ ਵਸਿ(ਕੀਆ)ਕਰ ਲਿਆ ਹੈ।ਯਥਾ:-ਗੁਰ ਕੀ ਬਚਨੀ ਹਾਟਿ ਬਿਕਾਨਾ;ਜਿਤੁ ਲਾਇਆ ਤਿਤੁ ਲਾਗਾ॥)

ਤੂੰ ਆਪਿ ਚਲਿਆ ਆਪਿ ਰਹਿਆ;ਆਪਿ ਸਭ ਕਲ ਧਾਰੀਆ॥(ਤੂੰ) ਆਪ ਜੀ ਨੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਰੂਪ ਹੋ ਕੇ, ਆਪਿ ਸਭ (ਕਲ) ਸ਼ਕਤੀ (ਧਾਰੀਆ) ਧਾਰਨਾ ਕੀਤੀ ਹੈ। ਆਪਿ ਸੱਚਖੰਡ ਨੂੰ (ਚਲਿਆ) ਚਲੇ ਅਤੇ ਆਪਿ ਹੀ ਗੁਰੂ ਅੰਗਦ ਰੂਪ ਹੋ ਕੇ ਸੰਸਾਰ 'ਚ(ਰਹਿਆ) ਰਹੇ ਹੋਂ, ਭਾਵ ਇੱਕੋ ਇੱਕ ਜੋਤਿ ਹੈ ਜੀ।(ਤੂੰ) ਆਪ ਜੀ ਨੇ ਹੀ ਸਭ ਅੰਦਰ ਆਪਣੀ(ਕਲ)ਸ਼ਕਤੀ ਧਾਰੀ ਹੋਈ ਹੈ।

ਬਿਨਵੰਤਿ ਨਾਨਕ ਪੈਜ ਰਾਖਹੁ;ਸਭ ਸੇਵਕ ਸਰਨਿ ਤੁਮਾਰੀਆ॥ ਵਾਹਿਗੁਰੂ (ਨਾਨਕ)ਵਾਹਿਗੂਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ (ਬਿਨਵੰਤਿ) ਬੇਨਤੀ ਸਹਿਤ ਕਹਿੰਦੇ ਹਨ, ਕਿ ਸਭ ਸੇਵਕ(ਤੁਮਾਰੀਆ)ਆਪ ਜੀ ਦੀ ਸਰਨਿ ਹਨ,ਇਸ ਲਈ ਆਪਣੇ ਸੇਵਕਾਂ ਜੀ ਦੀ (ਪੈਜ) ਪ੍ਰਤੱਗਿਆ ਲੱਜਾ(ਰਾਖਹੁ)ਰੱਖਣਾ ਕਰੋ।

੧੩.ਪਰਮ ਪੂਜਨੀਕ ਮਾਮੇ ਜੀ ਨੇ ਅਜਪਾ ਜਾਪ ਵਾਹਿਗੁਰੂ ਮਹੱਲੇ ਪੰਜਵੇਂ,ਮਹੱਲੇ ਚੌਥੇ ਜੀ ਦੀ ਅਗਮ ਅਪਾਰ ਭਾਰੀ ਮਹਿਮਾ ਕਰਨੀ:-ਸ੍ਰੀ ਸਤਿਗੁਰੂ ਸਾਹਿਬ ਜੀ ਦੇ ਦੂਵੇ ਗੁਰਬਾਣੀ ਭੰਡਾਰ ਰਿਦੇ 'ਚੋਂ,ਕੀਰਤਨ ਧੁਨੀ ਨਿਕਲੀ,ਤਾਂ ਮਾਮੇ ਜੀ ਦਾ ਮਨ ਪ੍ਰੇਮ 'ਚ ਢਲ ਗਿਆ। ਅੰਦਰੋਂ

ਹਉਮੈ ਸਾੜ ਨਿਵਿਰਤ ਹੋ ਗਿਆ,ਅਜਪਾ ਜਾਪ ਚੱਲ ਪਿਆ।ਸਾਰੀ ਜ਼ਿੰਦਗੀ 'ਚ ਐਸੀ ਇਕਾਗ੍ਰਤਾ ਨਹੀਂ ਸੀ ਬਣੀ।ਗੁਰ ਕ੍ਰਿਪਾ 'ਤੇ ਮਾਮਾ ਜੀ ਨੇ ਅਵਤਾਰੀ ਭਾਣਜੇ ਜੀ ਦੇ ਅਸਚਰਜ ਮਹਾਂ ਵਿਸਮਾਦ ਸੁੰਦਰ ਦਰਸ਼ਨ ਕਰਕੇ ਜਾਣਿਆਂ,ਕਿ ਵਾਹਿਗੁਰੂ ਚੌਹਾਂ ਸਤਿਗੁਰਾਂ ਦੀ ਸੱਚੀ ਜੋਤਿ ਇਨ੍ਹਾਂ 'ਚ ਪ੍ਰਤੱਖ ਸਮਾ ਰਹੀ ਹੈ।ਯਥਾ:-ਦੋਹਰਾ:-ਗੁਰ ਅਰਜਨ ਰੂਪ ਨਿਹਾਰ ਕੈ;ਮੋਹਨ ਮਨ ਸੁਖ ਪਾਇ॥ਚਾਰੌਂ ਗੁਰ ਕੀ ਜੋਤ ਜੋ;ਇਨ ਮਹਿ ਰਹੀ ਸਮਾਇ॥)ਮਨ ਮਹਿ ਲਾਗਿ ਬਿਚਾਰਨ ਮੋਹਨ॥

ਚਤੁਰ ਗੁਰੂ ਮੂਰਤਿ ਇਹ ਸੋਹਨ॥)ਮੂਰਤਿ ਪੰਚ ਪ੍ਰਮਾਣ ਪੁਰਖੁ;ਗੁਰੁ ਅਰਜੁਨੁ ਪਿਖਹੁ ਨਯਣ॥੧॥ਗੁਰਮੁਖਿ ਮਹਾਂਪੁਰਖ ਮਥਰਾ ਭੱਟ ਜੀ ਕਹਿੰਦੇ ਹਨ,ਕਿ ਦਾਸਨ ਦਾਸ ਆਪਣੇ ਨੇਤ੍ਰਾਂ ਵਾ ਅਰਥਾਂ ਸਹਿਤ ਗੁਰਸਬਦ ਰੂਪੀ ਨੇਤ੍ਰਾਂ ਨਾਲ,ਸਤਿਗੁਰੂ ਸ੍ਰੀ ਗੁਰੁ ਅਰਜੁਨੁ ਦੇਵ ਸਾਹਿਬ ਜੀ ਦੇ(ਮੂਰਤਿ)ਸਰੂਪ ਨੂੰ(ਪੁਰਖੁ)ਪੂਰਨ(ਪੰਚ)ਬ੍ਰਹਮ ਵਾਹਿਗੁਰੂ ਜੀ ਦੇ(ਪ੍ਰਮਾਣ)ਬਰਾਬਾਰ(ਪਿਖਹੁ)ਦੇਖਦਾ ਹਾਂ। ਮਾਮੇ ਜੀ ਦੇ ਮਨ ਅੰਦਰ ਸੱਚੀ ਪ੍ਰੀਤ ਪ੍ਰਤੀਤ ਬੱਝ ਗਈ।ਯਥਾ:-ਜਾ ਕੈ ਮਨਿ;ਗੁਰ ਕੀ ਪਰਤੀਤਿ॥ ਤਿਸੁ ਜਨ ਆਵੈ; ਹਰਿ ਪ੍ਰਭੁ ਚੀਤਿ॥ ਵਿਸਮਾਦ ਸਰੂਪ ਨੂੰ ਦੇਖ ਕੇ, ਵਿਸਮਾਦਤਾਈ ਗ੍ਰਹਿਣ ਕੀਤੀ, ਕਿ ਇਨ੍ਹਾਂ ਦੇ ਅੰਦਰ ਕ੍ਰੋਧ ਈਰਖਾ ਵੈਰ ਵਿਕਾਰ ਆਦਿ ਕੋਈ ਭੀ ਦੋਸ਼ ਨਹੀਂ ਹੈ। ਯਥਾ:- ਨਿਰਾਹਾਰ ਨਿਰਵੈਰ ਸੁਖਦਾਈ॥ ਤਾ ਕੀ ਕੀਮਤਿ; ਕਿਨੈ ਨ ਪਾਈ॥ "ਜੋ ਇਨ੍ਹਾਂ ਨਾਲ ਵੈਰ ਕਰੇਗਾ, ਸੋ ਪਛੁਤਾਵੇਗਾ। ਜੋ ਪ੍ਰੇਮ ਪ੍ਰੀਤ ਨਾਲ ਸ਼ੁਭ ਸੇਵਾ ਕਰੇਗਾ, ਸੋ ਸਾਰੇ ਫਲ਼ ਪਾਵੇਗਾ। ਜਿਵੇਂ ਅਕਾਸ਼ 'ਚ ਭਾਵੇਂ ਕਿਤਨੇ ਹੀ ਗੋਲ਼ੇ ਚਲਾਏ ਜਾਣ, ਤਾਂ ਭੀ ਨਿਰਖੋਭ ਹੀ ਰਹਿੰਦਾ ਹੈ। ਇਸੇ ਤਰ੍ਹਾਂ ਮੇਰੇ ਕੌੜੇ ਕਠੋਰ ਬਚਨ ਸੁਣ ਕੇ, ਇਹ ਨਿਰਖੋਭ ਰਹੇ ਹਨ। ਇਹ ਹਰਖ ਸੋਗ ਮਾਨ ਅਪਮਾਨ ਦੁਸ਼ਮਣ ਮਿੱਤ੍ਰ ਸੁਭਾਅ ਤੋਂ ਰਹਿਤ ਹਨ ਅਤੇ ਇਨ੍ਹਾਂ ਦਾ ਹਿਰਦਾ ਸ਼ਾਂਤ ਹੈ।" ਪ੍ਰਤੱਖ ਹਰਿ ਜੀ ਨੂੰ ਤੱਕ ਕੇ ਐਸੀ ਭਾਵਨਾ ਜਾਗੀ। ਮਾਮੇ ਜੀ ਨੂੰ ਹੁਣ ਕਰਣਾਰਸ ਹੋ ਆਇਆ।ਕਿਉਂ ਨ ਆਵੇ?ਗੁਰਦੁਆਰਾ ਸ੍ਰੀ ਹਵੇਲੀ ਸਾਹਿਬ ਜੀ ਵਿਖੇ,ਕੋਟਿ ਬ੍ਰਹਮੰਡ ਦੇ ਮਾਲਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਰਚਣਹਾਰ,ਪਾਰਬ੍ਰਹਮ ਗੁਰ ਕਰਤਾਰ, ਵਾਹਿਗੁਰੂ ਪੰਜਵੇਂ ਗੁਰੂ ਨਾਨਕ ਨਿਰੰਕਾਰ,ਭਾਉ ਭਗਤੀ ਦੇ ਅਵਤਾਰ,ਨਾਮ ਰਸ 'ਚ ਲੀਣ ਹੋ ਕੇ,ਹੱਥ 'ਚ ਤੰਬੂਰਾ ਲੈ ਕੇ,ਮਲੀਨ ਗਲ਼ੀ 'ਚ ਅੰਮ੍ਰਿਤ ਕੀਰਤਨ ਕਰਦਿਆਂ,ਕੀਰਤਨ 'ਚ ਲੀਣ,ਕੀਰਤਨ ਰੂਪ ਹੀ ਹੋਏ ਬੈਠੇ ਵੇਖੇ।ਮਨ ਅੰਦਰ ਇਹ ਵੀਚਾਰ ਕੀਤੀ,-ਮੈਂ ਪਹਿਲਾਂ ਪਿਤਾ ਜੀ ਦਾ ਬਚਨ ਨ ਮੰਨਿਆਂ,ਗੁਰੂ ਰਾਮਦਾਸ ਸਾਹਿਬ ਜੀ ਨਾਲ ਈਰਖਾ ਕਰਕੇ,ਮੇਰਾ ਮਨ ਦੁਖੀ ਹੀ ਰਿਹਾ।ਹੁਣ ਇਨ੍ਹਾਂ ਨੂੰ ਗੁਰਬਾਣੀ ਦੇ ਕੇ,ਇਨ੍ਹਾਂ ਦੇ ਸੱਚੇ ਚਰਨ-ਕਮਲ ਫੜ ਲਵਾਂ,ਜਿਸ ਕਰਕੇ,ਇਹ ਲੋਕ ਸੁਖੀਏ;ਪਰਲੋਕ ਸੁਹੇਲੇ॥ਹੋ ਜਾਵਾਂ।- ਸ਼ੁਭ ਚਿਤਵਨੀ ਕਰਦਿਆਂ ਜਦੋਂ ਬਾਹਰ ਆਏ, ਤਾਂ ਆਪ ਜੀ ਨੇ ਤੀਜੀ ਪਉੜੀ,ਪਰਮਪਵਿੱਤ੍ਰ ਰਸ ਭਿੰਨੇ ਕੀਰਤਨ ਦੁਆਰਾ,ਸੁਰ ਤਾਲ 'ਚ ਵਸਾ ਕੇ ਗਉਣੀ ਅਰੰਭ ਕੀਤੀ:-ਮੋਹਨ ਤੁਧੁ ਸਤਸੰਗਤਿ ਧਿਆਵੈ;ਦਰਸ ਧਿਆਨਾ॥ਹੇ (ਮੋਹਨ)ਵਾਹਿਗੁਰੂ ਜੀ!(ਤੁਧੁ)ਆਪ ਜੀ ਸਤਸੰਗਤਿ ਜੀ,ਆਪ ਜੀ ਦੇ ਵਿਆਪਕ

ਸਰੂਪ ਦੇ ਧਿਆਨਾ)ਧਿਆਨ,(ਦਰਸ)ਦਰਸਨਾਂ 'ਚ ਲੀਣ ਹੋ ਕੇ,ਆਪ ਜੀ ਨੂੰ ਧਿਆਉਂਦੇ ਹਨ ਜੀ।ਯਥਾ:-ਮਿਲਿ ਸਤਸੰਗਤਿ ਖੋਜੁ ਦਸਾਈ;ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ॥੨॥ ਨੀਕੀ;ਸਾਧ ਸੰਗਾਨੀ॥ ਰਹਾਉ॥ਪਹਰ ਮੂਰਤ ਪਲ.ਗਾਵਤ ਗਾਵਤ;ਗੋਵਿੰਦ ਗੋਵਿੰਦ ਵਖਾਨੀ॥)

ਮੋਹਨ ਜਮੁ ਨੇੜਿ ਨ ਆਵੈ;ਤੁਧੁ ਜਪਹਿ ਨਿਦਾਨਾ॥ਹੇ ਮੋਹਨ ਜੀ!( ਤੁਧ)ਆਪ ਜੀ ਨੂੰ ਸੂਬ ਵਿਆਪੀ ਜਾਣ ਕੇ ਜੋ ਪ੍ਰੇਮੀ(ਜਪਹਿ)ਜਪਦੇ ਹਨ,(ਨਿਦਾਨਾ) ਅੰਤ ਸਮੇਂ ਜਮੁ ਉਨ੍ਹਾਂ ਦੇ ਨੇੜਿ(ਨ)ਨਹੀਂ(ਆਵੈ)ਆਉਂਦਾ। ਜਮਕਾਲੁ ਤਿਨ ਕਉ ਲਗੈ ਨਾਹੀ;ਜੋ ਇਕ ਮਨਿ ਧਿਆਵਹੇ॥ਜੋ ਪ੍ਰੇਮੀ ਆਪ ਜੀ ਨੂੰ(ਇਕ ਮਨਿ)ਇਕਾਗ੍ਰ ਮਨ ਹੋ ਕੇ (ਧਿਆਵਹੇ)ਧਿਆਉਂਦੇ ਹਨ।(ਤਿਨ)ਤਿਨ੍ਹਾਂ(ਕਉ)ਨੂੰ ਜਮਕਾਲੁ ਨਾਹੀ(ਲਗੈ)ਲੱਗਦਾ ਭਾਵ ਜਮ ਉਨ੍ਹਾਂ ਦਾ ਕਾਲ਼ ਨਹੀਂ ਕਰਦਾ।ਯਥਾ:-ਸਲੋਕੁ॥ਹਰਿ ਹਰਿ ਨਾਮੁ ਜਪੰਤਿਆ;ਕਛੁ ਨ ਕਹੈ ਜਮਕਾਲੁ॥ਨਾਨਕ ਮਨੁ ਤਨੁ ਸੁਖੀ ਹੋਇ;ਅੰਤੇ ਮਿਲੈ ਗੋਪਾਲੁ॥

ਮਨਿ ਬਚਨਿ ਕਰਮਿ ਜਿ ਤੁਧੁ ਅਰਾਧਹਿ;ਸੇ ਸਭੇ ਫਲ ਪਾਵਹੇ॥ਵਾਹਿਗੁਰੂ ਜੀ ਦੇ ਸਨਮੁਖ ਕਹਿੰਦੇ ਹਨ:-ਮਨਿ(ਬਚਨਿ) ਬਾਣੀ(ਕਰਮਿ)ਸ੍ਰੀਰ ਕਰਕੇ(ਜਿ)ਜਿਹੜੇ ਪ੍ਰੇਮੀ,(ਤੁਧੁ)ਆਪ ਜੀ ਨੂੰ ਭਾਵਨਾ ਨਾਲ (ਅਰਾਧਹਿ) ਜਪਦੇ ਹਨ, (ਸੇ)ਉਹ ਧਰਮ ਪ੍ਰੇਮ ਨਾਮ ਪ੍ਰੇਮਾ-ਭਗਤੀ ਸੁੰਦਰ ਸੱਚੇ ਦਰਸਨ ਸਭੇ ਫਲ(ਪਾਵਹੇ)ਪਾਉਂਦੇ ਹਨ।

ਮਲ ਮੂਤ ਮੂੜ ਜਿ ਮੁਗਧ ਹੋਤੇ;ਸਿ ਦੇਖਿ ਦਰਸੁ ਸੁਗਿਆਨਾ॥(ਮਲ)ਪਰਾਈ ਨਿੰਦਾ ਰੂਪੀ(ਮਲ)ਮੈਲ਼ ਖਾਣ ਵਾਲੇ,ਮੂਤ ਵਰਗੇ ਭੈੜੇ ਜ਼ਾਲਮ,(ਮੂੜ) ਮੂਰਖ,(ਜਿ) ਜਿਹੜੇ ਗੁਰਸਬਦ ਦੀ ਗਿਆਤ ਤੋਂ ਰਹਿਤ(ਮੁਗਧ) ਬੇਸਮਝ (ਹੋਤੇ)ਹੁੰਦੇ ਸਨ,(ਸਿ)ਉਹ ਆਪ ਜੀ ਦੇ ਪ੍ਰਕਾਸ਼ ਸਰੂਪ(ਦਰਸੁ)ਦਰਸ਼ਨ ਦੇਖਿ ਕੇ, ,(ਸੁਗਿਆਨਾ)(ਸੁ+ਗਿਆਨਾ)(ਸੁ) ਸ੍ਰੇਸ਼ਟ(ਗਿਆਨਾ)ਗਿਆਨਵਾਨ,ਬ੍ਰਹਮਗਿਆਨੀ ਸਗਲ ਕੀ ਰੀਨਾ॥ਬਣ ਗਏ।

ਬਿਨਵੰਤਿ ਨਾਨਕ ਰਾਜੁ ਨਿਹਚਲੁ;ਪੂਰਨ ਪੁਰਖ ਭਗਵਾਨਾ॥੩॥ਧੰਨ ਵਾਹਿਗੁਰੂ ਸਤਿਗੁਰੂ ਪੰਜਵੇਂ ਗੁਰੂ ਨਾਨਕ ਦੇਵ ਸਾਹਿਬ ਜੀ (ਬਿਨਵੰਤਿ)ਬੇਨਤੀ ਪੂਰਬਕ ਸਨਮੁਖ ਉਚਾਰਦੇ ਹਨ:-ਹੇ ਪਰਮਪੂਜਨੀਕ ਪੂਰਨ ਪੁਰਖ ਭਗਵਾਨਾ ਜੀਓ!ਆਪ ਜੀ ਦਾ ਰਾਜੁ ਸਦਾ(ਨਿਹਚਲੁ)ਅਚੱਲ ਹੈ।ਯਥਾ:-ਰਾਜੁ ਤੇਰਾ;ਕਬਹੁ ਨ ਜਾਵੈ॥ਰਾਜੋ ਤ ਤੇਰਾ ਸਦਾ ਨਿਹਚਲੁ;ਏਹੁ ਕਬਹੁ ਨ ਜਾਵਏ॥)ਨਿਹਚਲ ਰਾਜੁ ਹੈ ਸਦਾ ਤਿਸੁ ਕੇਰਾ;ਨਾ ਆਵੈ ਨਾ ਜਾਈ॥ਅਨਦਿਨੁ ਸੇਵਕੁ ਸੇਵਾ ਕਰੇ;ਹਰਿ ਸਚੇ ਕੇ ਗੁਣਗਾਈ॥ਨਾਨਕੁ ਵੇਖਿ ਵਿਗਸਿਆ;ਹਰਿ ਸਚੇ ਕੀ ਵਡਿਆਈ॥੨॥

੧੪.ਮਾਮੇ ਜੀ ਨੇ ਪਰਮ ਪ੍ਰਸੰਨ ਹੋ ਕੇ ਚੌਹਾਂ ਸਤਿਗੁਰਾਂ ਦੇ ਅੰਮ੍ਰਿਤ ਗੁਰਬਾਣੀ ਜੀ,ਸਮਰਪਣੇ:-

ਦੀਨ ਦਇਆਲ ਕ੍ਰਿਪਾਲ ਕ੍ਰਿਪਾ ਨਿਧਿ,ਪਤਿਤ ਪਾਵਨ,ਭਗਤਿ ਵਛਲ ਪੂਰਨ ਭਗਵਾਨ ਅਨਤ ਕਲਾਵਾਨ ਸਤਿਗੁਰੂ ਸਾਹਿਬ ਜੀ ਦੀ ਰੋਮਾਵਲੀ ਖੜ੍ਹੀ ਹੋ ਗਈ,ਕੰਠ ਰੁਕ ਗਿਆ,ਨੇਤ੍ਰਾਂ 'ਚ ਪ੍ਰੇਮ ਜਲ ਛਾ ਗਿਆ।ਐਸੇ ਅਨਤ ਕਲਾਵਾਨ ਮਹਾਂ ਵਿਸਮਾਦ ਰੰਗ ਰਸ 'ਚ ਰਸ ੨ ਕੇ

ਅਨੰਦੀ ਸਾਹਿਬ ਜੀ, ਬੇਸਫ਼ਾ ਗ਼ਲੀ 'ਚ ਭੁੰਜੇ ਬੈਠੇ ਕੀਰਤਨ ਕਰ ਰਹੇ ਸਨ। ਯਥਾ:-ਗਾਵਤਿ ਰੁਕਯੋ ਕੰਠ;ਜਲ ਨੈਨਾ॥ਭਏ ਪ੍ਰੇਮ ਤੇ ਗਦ ਗਦ ਬੈਨਾ॥ਆਪ ਜੀ ਮਨ ਬਾਣੀ ਸ੍ਰੀਰ ਕਰਕੇ,ਭਲਿਆਂ ਤੋਂ ਭਲੇ, ਸ੍ਰਬੱਤ ਦਾ ਭਲਾ ਕਰਨ ਨੂੰ ਸਮ੍ਰੱਥ ਹਨ। ਤਿੰਨਾਂ ਸਮਿਆਂ 'ਚ,ਸ੍ਰੀ ਸਤਿਗੁਰੂ ਸਾਹਿਬ ਜੀ ਭਲੇ ਹਨ। ਯਥਾ:-ਭਲਾ ਭਲਾ;ਭਲਾ ਤੇਰਾ ਰੂਪ॥ਅਤਿ ਸੁੰਦਰ;ਅਪਾਰ ਅਨੂਪ॥ਐਸੀ ਪ੍ਰੇਮ ਰਸ 'ਚ ਢਲੀ ਦਸ਼ਾ ਦੇਖ ਕੇ,ਮਾਮੇ ਜੀ ਦਾ ਦਿਲ ਉਮਗਿਆ ਪ੍ਰੇਮ 'ਚ ਉੱਛਲਿਆ।

ਆਪਣੇ ਪਿਆਰੇ ਭਾਣਜੇ ਜੀ ਦੇ ਨੂਰਾਨੀ ਦਰਸ਼ਨ ਕਰਕੇ,ਭਾਰੀ ਸੁਖ ਸ਼ਾਂਤੀ ਪ੍ਰਾਪਤ ਕੀਤੀ। ਯਥਾ:-ਮੋਹਨ ਦੇਖਿ ਦਸ਼ਾ;ਇਸ ਭਾਂਤੀ॥ਭਗਨੀ ਸੁਤ ਤੇ;ਲਹਿ ਸੁਖ ਛਾਤੀ॥(ਗੁ:ਪ੍ਰ:ਸੂ:੨੦੫੪)ਚੌਹਾਂ ਸਤਿਗੁਰਾਂ ਦੇ ਅੰਮ੍ਰਿਤ ਗੁਰਬਾਣੀ ਜੀ,ਜਿਨ੍ਹਾਂ ਦੀ ਪਿਆਰੀ ਆਤਮ ਵਸਤੂ ਸੀ,ਪਰਮ ਪ੍ਰਸੰਨ ਹੋ ਕੇ ਉਨ੍ਹਾਂ ਨੂੰ ਸਮਰਪਣ ਕੀਤੀ। ਯਥਾ:-ਅਤਿ ਪ੍ਰਸੰਨ ਮੋਹਨ ਮਨ ਭਇਓ॥ਸਬਦ ਬ੍ਰਿੰਦ ਆਗੇ ਧਰਿ ਦਇਓ॥)ਜਿਸ ਕੀ ਬਸਤੁ;ਤਿਸੁ ਆਗੈ ਰਾਖੈ॥ਪ੍ਰਭ ਕੀ ਆਗਿਆ;ਮਾਨੈ ਮਾਥੈ॥ਉਸ ਤੇ ਚਉਗੁਨ;ਕਰੈ ਨਿਹਾਲੁ॥ਨਾਨਕ ਸਾਹਿਬੁ;ਸਦਾ ਦਇਆਲੁ॥੨॥)ਕਬੀਰ.ਮੇਰਾ ਮੁਝ ਮਹਿ ਕਿਛੁ ਨਹੀ;ਜੋ ਕਿਛੁ ਹੈ ਸੋ ਤੇਰਾ॥ਤੇਰਾ ਤੁਝ ਕਉ ਸਉਪਤੇ;ਕਿਆ ਲਾਗੈ ਮੇਰਾ॥

ਅੰਮ੍ਰਿਤ ਕੀਰਤਨ ਸੁਣ ਅਤੇ ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਦੇ ਪਰਮਪਵਿੱਤ੍ਰ ਮਨੋਹਰ ਦਰਸ਼ਨ ਕਰਕੇ, ਮਾਮੇ ਜੀ ਨੇ ਅਧਿਕ ਪ੍ਰਤਾਪ ਜਾਣ ਕੇ,ਸੱਚੇ ਚਰਨ-ਕਮਲਾਂ 'ਤੇ ਸੀਸ ਰੱਖ ਦਿਤਾ। ਯਥਾ:-ਪਦਅਰਬਿੰਦਨ ਪਰ;ਸਿਰ ਧਰਯੋ॥ਨਾਹੀਂ ਉਠਵਨਿ ਕੋ;ਪੁਨ ਕਰਯੋ॥ਮਨ ਐਨਾ ਨਿਰਹੰਕਾਰ ਹੋ ਗਿਆ,ਸਿਰ ਚੁੱਕਿਆ ਹੀ ਨਹੀਂ। ਆਪ ਜੀ ਨੇ ਦੇਖਿਆ ਕਿ ਮਾਮਾ ਜੀ ਹੁਣ ਹੰਗਤਾ ਤਿਆਗ ਕੇ,ਘਣੀ ਨਿਮ੍ਰਤਾ 'ਚ ਲੀਨ ਹਨ। ਆਪ ਜੀ ਨੇ ਕਿਹਾ,"ਮਾਮਾ ਜੀ!ਆਪ ਜੀ ਪਰਮਪੂਜਨੀਕ ਪਾਰਬ੍ਰਹਮ ਗੁਰ ਕਰਤਾਰ ਨ੍ਰਿਵਿਕਾਰ ਸਾਚੇ ਸਿਰਜਨਹਾਰ ਨਾਮ ਬਾਣੀ ਦੇ ਦਾਤਾਰ,ਵਾਹਿਗੁਰੂ ਨਾਨੇ ਸਤਿਗੁਰੂ ਸਾਹਿਬ ਜੀ ਦੇ ਵੱਡੇ ਸਾਹਿਬਜ਼ਾਦੇ ਹੋਂ। ਦਾਸਨ ਦਾਸ ਤਾਂ ਇਸ ਘਰ ਦਾ ਕਰਜਾਈ ਹੈ,ਇੱਥੋਂ ਹੀ ਪਰਮਪੂਜਨੀਕ ਪਿਤਾ ਜੀ ਨੂੰ ਗੁਰਤਾ ਦੀ ਵਡਿਆਈ ਪ੍ਰਾਪਤ ਹੋਈ ਹੈ। ਤੁਸੀਂ ਪਰਮਪੂਜਨੀਕ ਵੱਡੇ ਮਾਮੇ ਜੀ ਹੋਂ,ਇਸ ਲਈ ਦਾਸਨਦਾਸ ਦੇ ਨਮਸਕਾਰ ਕਰਨੇ ਯੋਗ ਹੋਂ। ਯਥਾ:-ਜੇ ਮਾਤੁਲ;ਸਨਬੰਧ ਬਿਚਾਰੈਂ॥ਬੰਦਨ ਠਾਨਹਿ;ਉਚਿਤ ਹਮਾਰੈ॥)ਯਾਂ ਤੇ;ਅਨੁਚਿਤ ਨਹੀਂ ਕਰੀਜਹਿ॥ਇਸ ਲਈ ਅਯੋਗ ਗੱਲ ਨ ਕਰੋ। ਪਦ ਪਰ;ਹਮਰੀ ਬੰਦਨ ਲੀਜਹਿ॥ਆਪਣੇ ਪੂਜਨੀਕ ਚਰਨਾ 'ਤੇ ਦਾਸ ਦੀ ਨਮਸਕਾਰ ਪ੍ਰਵਾਨ ਕਰੋ ਜੀ।" "ਹੇ ਭਾਣਜੇ ਜੀ! ਉਮਰ ਕਰਕੇ ਵੱਡੇ ਛੋਟੇ ਨਹੀਂ ਗਿਣੀਦੇ। ਅਨਤ ਸ਼ੁਭ ਗੁਣਾਂ ਦੇ ਦਾਤੇ,ਆਪ ਜੀ ਮੇਰੀ ਨਿਗ੍ਹਾ 'ਚ ਪੰਜਵੇਂ ਗੁਰੂ ਗੁਰ ਸਤਿਗੁਰੂ ਵਾਹਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਸਰੂਪ ਹੋਂ ਜੀ।" "ਹੇ ਮਾਮਾ ਜੀ! ਆਪ ਜੀ ਬਖ਼ਸ਼ਣ ਯੋਗ ਹੋਂ।" ਮਾਮੇ ਜੀ ਕਿਹਾ,"ਭਾਵੇਂ ਆਪ ਜੀ ਅੰਤਰਜਾਮੀ ਹੋਂ,ਫਿਰ ਭੀ ਦਾਸਨ ਦਾਸ ਬਖ਼ਸ਼ਾਉਣ ਲਈ,ਆਪਣੀ ਢੀਠਤਾ ਬਾਰੇ ਦੱਸਦਾ ਹੈ।

੧੫.ਮਾਮਾ ਜੀ ਨੇ,ਵਾਹਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਅਗਮ ਅਪਾਰ ਮਹਿਮਾ ਕਰਨੀ,ਅਪਣੀ ਗ਼ਲਤੀ ਮੰਨਣੀ,ਸਤਿਗੁਰੂ ਪਿਤਾ ਜੀ ਦੀ ਮਹਿਮਾ ਰੂਪ,ਅੱਠਾਂ ਪਉੜੀਆਂ ਵਾਲਾ ਛੰਦ ਉਚਾਰਨਾ:-ਦਾਸਨ ਦਾਸ ਦੇ ਪਰਮ ਪੂਜਨੀਕ ਪਿਤਾ ਜੀ ਪਾਰਬ੍ਰਹਮ ਪੂਰਨ ਬ੍ਰਹਮ ਨ੍ਰਿਵਿਕਾਰ ਨਿਰੰਕਾਰ ਅਲਖ ਅਪਾਰ ਸਾਚੇ ਸਿਰਜਨਹਾਰ,ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਤੀਜੇ ਅਵਤਾਰ ਹਨ।ਵੱਡਭਾਗੇ ਗੁਰੂ ਗੁਰ ਸਤਿਗੁਰੂ ਵਾਹਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸ਼ੁੱਧ ਭਾਵਨਾ ਨਾਲ, ਉਨ੍ਹਾਂ ਦੀ ਸੱਚੀ ਸੇਵਾ ਅਤਿਅੰਤ ਨਿਮ੍ਰਤਾ ਪ੍ਰੇਮ ਧਾਰ ਕੇ, ਆਪਾ ਤਿਆਗ ਕੇ,ਜੀਵਤ ਭਾਵ ਤੋਂ ਮਰ ਕੇ ਤੱਤਪਰ ਹੋ ਕੇ ਕੀਤੀ।ਉਨ੍ਹਾਂ ਨੇ ਆਪ ਜੀ ਦੇ ਨਾਨ੍ਹੇ ਜੀ ਨੂੰ ਪਾਰਬ੍ਰਹਮ ਕਰਕੇ ਸੇਵਿਆ ਮੰਨਿਆ ਪੂਜਿਆ।ਐਸੇ ਵੱਡਭਾਗੇ, ਸ੍ਰੀ ਗੁਰੂ ਰਾਮਦਾਸ ਸੋਢੀ ਸੁਲਤਾਨ ਜੀ,ਆਪਾ ਭਾਵ ਤਿਆਗ ਕੇ,ਗੁਰੂ ਪਿਤਾ ਜੀ ਦੇ ਪਰਮਪੂਜਨੀਕ ਸੱਚੇ ਚਰਨ ਕਮਲਾਂ ਭਾਵ ਗੁਰਬਾਣੀ ਜੀ 'ਚ ਲੀਨ ਹੋ ਕੇ,ਗੁਰਬਾਣੀ ਜੀ ਸਰੂਪ ਹੀ ਬਣ ਗਏ।ਵਾਹਿਗੁਰੂ ਗੁਰੂ ਅਮਰਦਾਸ ਸਾਹਿਬ ਜੀ ਦੀ ਆਗਿਆ 'ਚ ਰਹਿੰਦਿਆਂ ਦੁੱਖ ਭੁੱਖ ਨੂੰ ਸੁਖ ਕਰਕੇ ਮੰਨਿਆਂ।ਗੁਰੂ ਜੀ ਦੀ ਲਿਵ 'ਚ ਰਹਿੰਦਿਆਂ ਗਮੀ ਖ਼ੁਸ਼ੀ ਨੂੰ ਨਹੀਂ ਜਾਣਿਆਂ,ਭਾਵ ਹਰਖ ਸੋਗ ਤੋਂ ਨਿਆਰੇ ਰਹੇ,ਇਉਂ ਗੁਰੂ ਭਗਤੀ 'ਚ ਲੂੰ ੨ ਕਰਕੇ ਲੀਨ ਹੋ ਗਏ।ਜੇ ਪਿਤਾ ਜੀ ਨੇ ਦਿਨ ਨੂੰ ਕਹਿਣਾ ਅੱਧੀ ਰਾਤ ਹੈ, ਤਾਂ ਅੱਗੋਂ ਗਲ਼ 'ਚ ਪੱਲਾ ਪਾ ਸਿਰ ਝੁਕਾ ਕੇ ਕਹਿਣਾ,"ਜੀ, ਸਤਿ ਬਚਨ ਜੀ।" ਮਾਤਾ ਪਿਤਾ ਅਤੇ ਜਗਤ ਦੇ ਧੰਧੇ ਛੱਡ ਕੇ,ਰਾਤ ਦਿਨੇ ਸੇਵਾ 'ਚ ਲੱਗੇ ਰਹਿੰਦੇ ਸਨ।ਦੁਨੀਆਂ ਦੇ ਲਾਲਚ ਤਿਆਗ ਦਿਤੇ।ਯਥਾ:-ਓਨਿ ਛਡੇ ਲਾਲਚ ਦੁਨੀ ਕੇ;ਅੰਤਰਿ ਲਿਵ ਲਾਈ॥ਉਨ੍ਹਾਂ ਨੇ ਅੰਨ ਪਾਣੀ ਥੋੜ੍ਹਾ ਖਾ ਕੇ,ਗੁਰੂ ਸੇਵਾ ਭਗਤੀ ਕਰਕੇ, ਮਾਇਆ ਹਉਮੈ ਮੋਹ ਭਰਮ ਭੈ ਔਗੁਣਾਂ ਦੇ ਬੰਧਨ ਹੀ ਤੋੜ ਦਿਤੇ।ਯਥਾ:-ਓਨੀ ਦੁਨੀਆ ਤੋੜੇ ਬੰਧਨਾ;ਅੰਨੁ ਪਾਣੀ ਥੋੜਾ ਖਾਇਆ॥ਦਾਸਨ ਦਾਸ ਨੇ ਤਾਂ ਆਪਣਾ ਸੁਖਦਾਈ ਪਿਤਾ ਕਰਕੇ ਹੀ ਜਾਣੇ।ਪਿਤਾ ਜੀ ਨੇ,ਸੋਢੀ ਸੁਲਤਾਨ ਪਾਰਬ੍ਰਹਮ ਭਗਵਾਨ ਧੰਨ ਸੱਚੇ ਸਤਿਗੁਰੂ ਰਾਮਦਾਸ ਸਾਹਿਬ ਜੀ 'ਤੇ ਭਾਰੀ ਪ੍ਰਸੰਨ ਹੋ ਕੇ,ਸੰਮਤ ੧੬੩੧ ਬਿੱਕ੍ਰਮੀ ਭਾਦ੍ਰਵ ਸ਼ੁੱਧੀ ਤ੍ਰੌਦਸੀ ਨੂੰ ਗੁਰਤਾ ਗੱਦੀ ਬਖ਼ਸ਼ੀ।" ਯਥਾ:-ਰਾਮਦਾਸ ਸੋਢੀ ਤਿਲਕੁ ਦੀਆ;ਗੁਰਸਬਦੁ ਸਚੁ ਨੀਸਾਣੁ ਜੀਉ॥੫॥"ਗੁਰੂ ਗੁਰ ਸਤਿਗੁਰੂ ਵਾਹਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ,ਸੋਢੀ ਗੁਰੂ ਰਾਮਦਾਸੁ ਸਾਹਿਬ ਜੀ ਦੇ ਹਿਰਦੇ ਰੂਪੀ ਮੱਥੇ 'ਤੇ,(ਸਚੁ )ਸੱਚੇ ਗੁਰਸਬਦੁ ਜੀਉ ਨੂੰ (ਨੀਸਾਣੁ) ਪ੍ਰਗਟ ਕਰਨ ਰੂਪ,ਤਿਲਕੁ(ਦੀਆ)ਲਾ ਦਿਤਾ। ਬਾਬੇ ਬੁੱਢੇ ਸਾਹਿਬ ਜੀ ਦੁਆਰਾ ਗੁਰਤਾ ਦਾ ਤਿਲਕ ਲਾ ਕੇ,ਸਭ ਤੋਂ ਵੱਡੇ ਕਰ ਦਿਤੇ।ਪ੍ਰਿਥਮ ਹਕਾਰਨਿ ਕੀਨਸਿ ਮੋਹੀ॥ਕਹਿ ਇਨ ਪਗ ਲਗਿ ਸਭਿ ਸੁਖ ਹੋਹੀ॥ਗੁਰੂ ਪਿਤਾ ਜੀ ਨੇ ਪੂਰਨ ਪ੍ਰੇਮ 'ਚ ਢਲ਼ ਕੇ,(ਪ੍ਰਿਥਮ)ਸਭ ਤੋਂ ਪਹਿਲਾਂ(ਮੋਹੀ)ਦਾਸਨ ਦਾਸ ਨੂੰ(ਹਕਾਰਨਿ) ਬੁਲਾਉਣਾ(ਕੀਨਸਿ)ਕੀਤਾ,ਕਿਹਾ," "ਇਨ੍ਹਾਂ ਦੇ ਸੱਚੇ ਚਰਨੀਂ ਲੱਗੋ,ਸਾਰੇ ਸੁੱਖ ਹੋਣਗੇ।"ਗੁਰਤਾ ਉਚਿਤ ਜਾਨਿ;ਹਮ ਦੀਨਸਿ॥"ਇਨ੍ਹਾਂ ਨੂੰ ਗੁਰਤਾ ਦੇ (ਉਚਿਤ)ਯੋਗ ਜਾਣ ਕੇ,ਦਾਸਨਦਾਸ ਨੇ ਗੁਰਤਾ-ਗੱਦੀ ਬਖ਼ਸ਼ੀ ਹੈ।ਦਾਸਨ ਦਾਸ ਨੇ ਆਪ ਕੁੱਝ ਨਹੀਂ ਕੀਤਾ!ਕਰਤਾਰ ਜੀ ਦਾ ਜੋ ਹੁਕਮ

ਹੋਇਆ ਹੈ,ਉਹ ਹੀ ਕੀਤਾ। "ਅਜਰ ਜਰਨ;ਇਨ ਉਰ ਲਖਿ ਲੀਨਸਿ॥"ਦਾਸਨ ਦਾਸ ਨੇ ਇਨ੍ਹਾਂ ਨੂੰ(ਉਰ)ਰਿਦੇ ਅੰਦਰ,ਅਜਰ ਜਰਨ ਵਾਲੇ(ਲਖਿ) ਜਾਣ (ਲੀਨਸਿ) ਲਿਆ ਹੈ। ਭਾਵ ਇਹ ਅਜਰ ਅਵਸਥਾ ਨੂੰ ਜਰਨ ਵਾਲੇ ਹਨ!" ਅਧਿਕ ਸਭਿਨਿ ਤੇ ਇਨ ਵਡਿਆਈ॥"ਇਨ੍ਹਾਂ ਦੀ ਵਡਿਆਈ ਸਭ ਤੋਂ(ਅਧਿਕ)ਵੱਡੀ ਹੈ।" ਪੁਰਹਿ ਕਾਮਨਾ ;ਲਗਹਿ ਜੁ ਪਾਈ॥"ਜੋ ੨ ਇਨ੍ਹਾਂ ਦੇ ਪਰਮਪਵਿੱਤ੍ਰ ਪਰਮਪੂਜਨੀਕ ਸੱਚੇ(ਪਾਈ)ਚਰਨੀਂ ਲੱਗਣਗੇ,ਉਨ੍ਹਾਂ ਦੀਆਂ ਸ਼ੁਭ ਕਾਮਨਾ(ਪੁਰਹਿ)ਪੂਰੀਆਂ ਹੋਣਗੀਆਂ।" "ਦਾਸਨਦਾਸ ਨੇ ਅਹੰਕਾਰ
ਕੀਤਾ,ਇੱਕ ਨ ਮੰਨੀ,ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਸੱਚੇ ਚਰਨੀਂ ਤਾਂ ਕੀ ਲੱਗਣਾ ਸੀ?ਸਗੋਂ ਇਹ ਸਮਝਿਆ ਕਿ ਸਾਡੇ ਘਰ 'ਚ ਗੁਰਤਾ ਹੈ,ਅਸੀਂ ਵੱਡੇ ਹਾਂ,ਇਹ ਸਾਡਾ ਗੋਲਾ ਹੈ।ਇਹ ਸਾਰਾ ਪ੍ਰਵਾਰ ਸਾਡੇ ਆਸਰੇ ਇੱਥੇ ਪਲ਼ਦਾ ਹੈ,ਤੁਸੀਂ ਇਸ ਨੂੰ ਗੁਰਤਾ ਦੇ ਦਿਤੀ ਹੈ,ਉਲਟ ਕੇ ਦਾਸ ਨੂੰ ਚਰਨੀਂ ਪਾਉਂਦੇ ਹੋ।ਇਸ ਲਈ ਦਾਸ ਨੇ ਆਪਣੇ ਆਪ ਨੂੰ,ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਗੁਰੂ ਰਾਮਦਾਸ ਸਾਹਿਬ ਜੀ,ਧੰਨ ਹਨ!ਨਾਲੋਂ ਵੱਡਾ ਜਾਣਿਆਂ।ਪਰਮਪੂਜਨੀਕ ਪਿਤਾ ਜੀ ਨੇ ਫੇਰ ਮੇਰੇ ਛੋਟੇ ਭਾਈ ਮੋਹਰੀ ਜੀ ਨੂੰ ਬੁਲਾਇਆ।" ਕਹਯੋ ਸੁ ਗੁਰੂ ਰਾਮਦਾਸ ਕੇ ਚਰਨੀਂ॥(ਸੁ) ਭਲੀ ਪ੍ਰਕਾਰ ਕਿਹਾ,"ਗੁਰੂ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਦੇ ਸੱਚੇ ਚਰਨੀਂ ਲੱਗ।" ਬੰਦਨ ਕਰਹੁ;ਪਰਹੁ ਇਨ ਸ਼ਰਨੀਂ॥"(ਬੰਦਨ)ਮੱਥਾ ਟੇਕਣਾ ਕਰ,ਇਨ੍ਹਾਂ ਦੀ ਸ਼ਰਨੀਂ ਪੈਣਾ ਕਰ।ਉਸ ਨੇ ਬਚਨ ਮੰਨ ਲਿਆ।" ਯਥਾ:-ਮੋਹਰੀ ਪੁਤੁ ਸਨਮੁਖੁ ਹੋਇਆ;ਰਾਮਦਾਸੈ ਪੈਰੀ ਪਾਇ ਜੀਉ॥ਸ੍ਰੀ ਗੁਰੂ ਤੀਜੇ ਪਾਤਿਸਾਹ ਜੀ ਦੇ ਲਾਇਕ ਗੁਰਮੁਖਿ(ਪੁਤੁ)ਸਪੁੱਤ੍ਰ ਮੋਹਰੀ ਜੀ,ਪਰਮਪੂਜਨੀਕ ਗੁਰੂ ਪਿਤਾ ਜੀ ਦੇ ਸਨਮੁਖੁ (ਹੋਇਆ)ਹੋ ਗਏ,ਜੋ ਵਾਹਿਗੁਰੂ ਗੁਰੂ ਰਾਮਦਾਸੈ ਸਾਹਿਬ ਜੀਉ ਜੀ ਦੇ ਸੱਚੇ(ਪੈਰੀ) ਚਰਨੀਂ (ਪਾਇ) ਲੱਗ ਗਏ।ਸੁਨਿ ਕੈ;ਪਿਤ ਆਇਸੁ ਨਹਿ ਫੇਰੀ॥"ਪਰਮਪੂਜਨੀਕ ਗੁਰੂ ਪਿਤਾ ਜੀ ਦੀ (ਆਇਸੁ)ਆਗਿਆ ਸੁਣ ਕੇ ਨਹੀਂ (ਫੇਰੀ)ਮੋੜੀ।"ਧਰਯੋ ਚਰਨ ਪਰ;ਸਿਰ ਤਿਸ ਬੇਰੀ॥"ਤਿਸ (ਬੇਰੀ) ਸਮੇਂ ਸੱਚੇ ਚਰਨਾਂ 'ਤੇ ਆਪਣਾ ਸੀਸ ਰੱਖ ਦਿਤਾ।"ਪਿਖਯੋ ਪੁੱਤ੍ਰ ਲਘੁ;ਪਾਇਨ ਲਾਗਾ॥(ਪਿਖਯੋ)"ਦੇਖਿਆ ਕਿ ਮੇਰਾ(ਲਘੁ)ਛੋਟਾ ਸਪੁੱਤ੍ਰ(ਪਾਇਨ)ਸੱਚੇ ਚਰਨੀਂ ਲੱਗ ਗਿਆ ਹੈ।" ਹੁਇ ਪ੍ਰਸੰਨ;ਕਹਿ ਭਾ ਵਡਭਾਗਾ॥ਪ੍ਰਸੰਨ ਹੋ ਕੇ ਕਿਹਾ,"ਤੂੰ ਗੁਰੂ ਰਾਮਦਾਸ ਜੀ ਦੇ ਚਰਨੀਂ ਲੱਗ ਕੇ ਵੱਡੇ ਭਾਗਾਂ ਵਾਲਾ (ਭਾ) ਹੋ ਗਿਆ ਹੈਂ।" ਰਿੱਧਿ ਸਿੱਧਿ ਨਵ ਨਿੱਧਿ ਅਨੰਦ॥ਪੁੱਤ੍ਰ ਮੋਹਰੀ ਪਾਇ ਬਿਲੰਦ॥"ਹੇ ਸਪੁੱਤ੍ਰ ਮੋਹਰੀ ਜੀ! ਰਿੱਧੀਆਂ ਸਿੱਧੀਆਂ ਨਵ ਨਿੱਧੀਆਂ ਸਮੇਤ (ਬਿਲੰਦ) ਵੱਡੇ ਭਾਰੀ ਬ੍ਰਹਮਾਨੰਦ ਨੂੰ ਪਾਵੇਂਗਾ।" ਰਾਖਿ ਲਈ;ਭੱਲਯਨ ਕੁਲ ਕੇਰੀ॥ "ਤੂੰ ਭੱਲਿਆਂ ਦੀ ਕੁਲ ਦੀ ਪਤਿ ਰੱਖ ਲਈ ਹੈ।" ਸੰਤਤਿ ਤੇਰੀ;ਫਲ਼ਹਿ ਘਨੇਰੀ॥"ਤੇਰੀ (ਸੰਤਤਿ) ਉਲਾਦ ਬਹੁਤੀ ਵਧੇ ਫੁੱਲੇਗੀ।" ਸਭਿ ਸੁਖ ਪਾਵਹਿ;ਜਾਵਦ ਜੀਵਹਿ॥(ਜਾਵਦ)"ਜਿਤਨਾ ਚਿਰ ਜਿਉਂਦਾ ਰਹੇਂਗਾ,ਉਤਨਾ ਚਿਰ ਸਾਰੇ ਸੁਖ ਪਾਵੇਂਗਾ।" ਅੰਤ ਹਮਾਰੇ; ਨਿਕਟੀ ਥੀਵਹਿ॥(ਗੁ:ਪ੍ਰ:ਸੂ:੨੦੫੫)"ਅੰਤ ਨੂੰ ਹਮਾਰੇ(ਨਿਕਟੀ)ਪਾਸ ਪ੍ਰਾਪਤ(ਥੀਵਹਿ)ਹੋਵੇਂਗਾ।"

"ਗੁਰਤਾ ਗੱਦੀ ਦੇ ਕੇ ਪ੍ਰਤਾਪ ਵਧਾ ਕੇ,ਪਰਮਪੂਜਨੀਕ ਪਿਤਾ ਜੀ ਸੱਚਖੰਡ ਜਾਇ ਬਿਰਾਜੇ।ਉਪ੍ਰੰਤ ਆਪ ਜੀ ਦੇ ਪਰਮ ਪੂਜਨੀਕ ਪਿਤਾ ਜੀ ਦਾ ਦਸੋ ਦਿਸ਼ਾਂ 'ਚ ਵੱਡਾ ਭਾਰੀ ਪ੍ਰਤਾਪ ਵਧਿਆ।ਮਹਾਰਾਜੇ ਆ ਕੇ ਸੱਚੇ ਚਰਨਾਂ 'ਤੇ ਨਮਸਕਾਰ ਕਰਨ ਲੱਗੇ, ਲੱਛਮੀ ਭੀ ਸੱਚੇ ਚਰਨੀਂ ਲੱਗੀ। ਜੋ ਬਚਨ ਕਹਿਣ ਸੋ ਤੁਰੰਤ ਪੂਰੇ ਹੋ ਜਾਣ। ਬ੍ਰਹਮਗਿਆਨ ਪ੍ਰੇਮ ਵੈਰਾਗ ਸ਼ਰਧਾ ਅਥਾਹ ਗੁਣਾਂ ਅਤੇ ਗੁਰ ਭਗਤੀ ਵਾਲੀ ਪ੍ਰੇਮ ਮਈ ਗੁਰਬਾਣੀ ਉਚਾਰਦੇ ਰਹਿੰਦੇ। ਦਾਸਨਦਾਸ ਤੋਂ ਤੇਜ਼ ਪ੍ਰਤਾਪ ਸਹਾਰਿਆ ਨ ਗਿਆ।" ਯਥਾ:-ਦੇਖਿ ਤਿਨਹੁ;ਚਿਤ ਵਿਆਪੀ ਚਿੰਤਾ।ਹਮ ਛੂਛੇ;ਇਹਿ ਭੇ ਭਗਵੰਤਾ।"ਤਿਨ੍ਹਾਂ ਦੇ ਭਾਰੀ ਤੇਜ਼ ਪ੍ਰਤਾਪ ਨੂੰ ਦੇਖਿ ਕੇ,ਦਾਸ ਨੂੰ ਚਿੰਤਾ ਵਿਆਪੀ ਕਿ ਅਸੀਂ ਤਾਂ(ਛੂਛੇ)ਖਾਲੀ ਹੀ ਰਹਿ ਗਏ ਹਾਂ,ਇਹ ਤਾਂ(ਭਗਵੰਤਾ)ਰੱਬ(ਭੇ)ਬਣ ਗਏ ਹਨ।ਦਾਸ,ਵਾਹਿਗੁਰੂ ਗੁਰੂ ਰਾਮਦਾਸ ਸਾਹਿਬ ਜੀ ਦੇ ਪਰਮਪਵਿੱਤ੍ਰ ਪਰਮਪੂਜਨੀਕ ਸੱਚੇ ਚਰਨੀਂ ਨਹੀਂ ਲੱਗਿਆ,ਜਿਸ ਕਰਕੇ ਰਾਤ ਦਿਨੇ ਤਪਦਾ ਰਹਿੰਦਾ ਹਾਂ।ਆਪ ਜੀ ਰਾਈ ਨੂੰ ਸੁਮੇਰ ਪਰਬਤ ਬਣਾ ਦਿੰਦੇ ਹੋਂ।" ਯਥਾ:- ਗਰੀਬ ਨਿਵਾਜ;ਕਰੇ ਪ੍ਰਭੁ ਮੀਰੇ॥"ਹੇ ਭਾਣਜੇ ਜੀ! ਫੇਰ ਦਾਸ ਨੇ ਸਤਿਗੁਰੂ ਪਿਤਾ ਜੀ ਦੀ ਮਹਿਮਾ ਰੂਪ ਅੱਠਾਂ ਪਉੜੀਆਂ ਵਾਲਾ ਇਹ ਛੰਦ ਉਚਾਰਿਆ:- ਭੁਯੰਗ ਛੰਦ॥ਅਜਪਾ ਵਾਹਿਗੁਰੂ ਗੁਰੂ ਜੀ ਸਭੰ ਬੀਚ ਵਿਆਪੇ॥ (ਭੁਯੰਗ)ਸੱਪ ਦੀ ਚਾਲ ਚੱਲਣ ਵਾਲਾ ਛੰਦ ਉਚਾਰਦੇ ਹਨ:-ਹੇ ਪਿਤਾ ਗੁਰੂ ਜੀ!ਆਪ ਜੀ ਕਰਤਾ ਪੁਰਖ ਅਜਪਾ ਜਾਪ ਵਾਹਿਗੁਰੂ ਜੀ ਦੇ ਸਰਗੁਨ ਅਵਤਾਰ ਹੋਂ ਜੀ,ਆਪਣੇ ਨਿਰਗੁਨ ਸਰੂਪ ਸਭ ਦੇ ਅੰਦਰ ਵਿਆਪਕ ਹੋਂ ਰਹੇ ਹੋਂ ਜੀ । ਨਿਜੰ ਸਿੱਖ ਦਾਸਾਨਿ ਕੇ; ਤਾਪ ਖਾਪੇ॥ (ਨਿਜੰ) ਆਪਣੇ ਦਾਸਾਂ ਸਿੱਖਾਂ ਦੇ ਤਿੰਨੇ ਤਾਪ ਪਾਪ(ਖਾਪੇ)ਨਾਸ ਕੀਤੇ ਹਨ।ਪ੍ਰਭੂ ਈਸ਼ ਗਯਾਨੰ;ਗੁਨੰ ਕੇਰ ਧਾਮੰ॥ਹੇ ਸਤਿਗੁਰੂ ਜੀ!ਆਪ ਜੀ(ਈਸ਼)ਰਾਜੇ ਪ੍ਰਭੂ ਅਤੇ ਬ੍ਰਹਮਗਿਆਨ ਸਰੂਪ ਅਨੰਤ ਸ਼ੁਭ(ਗੁਨੰ) ਗੁਣਾਂ (ਕੇਰ) ਦੇ (ਧਾਮੰ) ਘਰ ਹੋਂ।ਨਿਰੀਹੰ ਨ੍ਰਿਬਾਣੰ;ਸਦਾ ਹੀਨ ਕਾਮੰ॥ਹੇ ਸਤਿਗੁਰੂ ਜੀ!ਆਪ ਜੀ (ਨਿਰੀਹੰ) ਨਿਰਇੱਛਤ (ਨ੍ਰਿਬਾਣੰ) ਨਿਰਬੰਧ, ਦੁੱਖਾਂ ਤੋਂ ਰਹਿਤ ਅਤੇ ਸਦਾ ਕਾਮੰ(ਹੀਨ)ਰਹਿਤ ਹੋਂ।ਦਯੋ ਨਾਮ ਦਾਨੰ;ਮਹਾ ਮੂਢ ਤਾਰੇ॥ਆਪ ਜੀ ਨੇ ਅਜਪਾ ਜਾਪ ਨਾਮ ਦਾਨੰ ਦੇ ਕੇ ਮਹਾ(ਮੂਢ) ਮੂਰਖ ਤਾਰਨਾ ਕੀਤੇ ਹਨ। ਇਸੀ ਲੋਕ ਪੂਜਾ;ਪ੍ਰਲੋਕੰ ਉਬਾਰੇ॥ਆਪ ਜੀ ਨੇ ਆਪਣੇ ਸੇਵਕਾਂ ਦੀ ਇਸ ਲੋਕ 'ਚ ਪੂਜਾ ਕਰਾ ਦਿਤੀ,ਪ੍ਰਲੋਕੰ 'ਚ ਜਮਾਂ ਤੋਂ (ਉਬਾਰੇ)ਬਚਾ ਲਏ।ਸਦਾ ਦੁੰਦ ਹੀਨਾ;ਗ੍ਰਿਹੀ ਹ੍ਵੈ ਉਦਾਸੀ॥ਆਪ ਜੀ(ਗ੍ਰਿਹੀ) ਗ੍ਰਿਸਤ 'ਚ ਹੁੰਦਿਆਂ ਹੀ(ਉਦਾਸੀ)ਉਦਾਸ (ਹ੍ਵੈ)ਹੋ ਕੇ,(ਦੁੰਦ) ਕਲੇਸ਼ ਤੋਂ ਸਦਾ(ਹੀਨਾ)ਰਹਿਤ ਹੋਂ।ਕਰੋ ਜੋਗ ਭੋਗੰ,ਅਲੇਪੰ ਅਨਾਸੀ॥੨੨॥ਆਪ ਜੀ (ਅਨਾਸੀ)ਨਾਸ ਤੋਂ ਰਹਿਤ ਹੋਂ,ਬ੍ਰਹਮ 'ਚ(ਜੋਗ) ਜੁੜਨਾ ਕਰਦੇ ਹੋਂ ਅਤੇ (ਭੋਗੰ) ਭੋਗਾਂ ਤੋਂ(ਅਲੇਪੰ )ਨਿਰਲੇਪ ਹੋਂ।ਜਨੰ ਦੀਨ ਬੰਧੂ,ਸਦਾ ਸਿੱਖ ਪਯਾਰੇ॥(ਦੀਨ) ਗ੍ਰੀਬਾਂ (ਜਨੰ) ਭਗਤ ਜਨਾ ਦੇ(ਬੰਧੂ) ਸਬੰਧੀ ਅਤੇ ਰਖਵਾਲੇ ਹੋਂ ਅਤੇ ਸਦਾ ਲਈ ਸਿੱਖਾਂ ਦੇ ਪਿਯਾਰੇ ਹੋਂ। ਮੁਕੰਦੰ! ਨਮੋ ਪਾਦ ਕੰਜੰ ਤੁਹਾਰੇ॥ ਹੇ(ਮੁਕੰਦੰ)ਮੁਕਤੀ ਦਾਤੇ! ਦਾਸ ਦੀ ਆਪ ਜੀ ਦੇ ਪਰਮਪਵਿੱਤ੍ਰ ਪਰਮ ਪੂਜਨੀਕ(ਪਾਦ)ਚਰਨ (ਕੰਜੰ) ਕਮਲਾਂ ਨੂੰ (ਨਮੋ )ਨਮਸਕਾਰ ਹੈ ਜੀ।ਦਯਾ ਸਿੰਧੁ! ਦਾਸਾਨਿ ਹੋਵੈਂ ਸਹਾਈ॥ ਹੇ ਦਯਾ ਦੇ

(ਸਿੰਧੁ) ਸਮੁੰਦ੍ਰ ਪਿਤਾ ਜੀਓ! ਆਪ ਜੀ ਆਪਣੇ ਦਾਸਾਂ ਦੇ ਸਹਾਈ ਹੁੰਦੇ ਹੋਂ। ਰਿਦੈ ਕੀ ਲਖੈ; ਕਾਮਨਾ ਦੇਂ ਪੁਜਾਈ॥੨੩॥ ਦਾਸਾਂ ਦੇ ਰਿਦੇ ਦੀ ਕਾਮਨਾ(ਲਖੈ) ਜਾਣ ਕੇ (ਪੁਜਾਈ) ਪੂਰੀ ਕਰ ਦਿੰਦੇ ਹੋਂ। ਅਨੰਦੰ ਕਿ ਕੰਦੰ,ਨਿਕੰਦੰ ਬਿਕਾਰਾਂ॥ ਆਪ ਜੀ ਅਨੰਦ (ਕਿ) ਦੇ (ਕੰਦੰ) ਦਾਤੇ ਹੋਂ,ਬਿਕਾਰਾਂ ਨੂੰ (ਨਿਕੰਦੰ) ਕੱਟਣ ਵਾਲੇ ਹੋਂ। ਮਹਾਂ ਮੋਹ ਕੁੰਭੀ ਬਲੀ ਸ਼ੇਰ ਭਾਰਾ॥ ਆਪ ਜੀ ਮੋਹ ਰੂਪ ਮਹਾਂ(ਕੁੰਭੀ)ਹਾਥੀ ਨੂੰ ਮਾਰਨ ਵਾਲੇ, ਭਾਰੀ (ਬਲੀ) ਬਲ ਵਾਲੇ ਸ਼ੇਰ ਹੋਂ ਜੀ। ਅਹੰਕਾਰ ਨਾਗੰ;ਬਿਹੰਗੇ ਸੁ ਤਾਂਹੀ॥ਆਪ ਜੀ ਅਹੰਕਾਰ ਰੂਪੀ ਨਾਗੰ ਨੂੰ ਮਾਰਨ ਵਾਲੇ (ਸੁ) ਸ੍ਰੇਸ਼ਟ (ਬਿਹੰਗੇ) ਗਰੜ ਰੂਪ ਹੋਂ। ਮਹਾਂ ਲੋਭ ਵੰਨੀ;ਭਏ ਨੀਰ ਵਾਹੀ॥੨੪॥ ਲੋਭ ਰੂਪੀ ਜੋ ਮਹਾਂ (ਵੰਨੀ) ਅਗਨੀ ਹੈ, (ਵਾਹੀ) ਉਸ ਨੂੰ ਸ਼ਾਂਤ ਕਰਨ ਲਈ, ਆਪ ਜੀ(ਨੀਰ)ਪਾਣੀ ਵਾਂਗ ਹੋਂ ਜੀ। ਗੁਰੂ ਸੇਵ ਠਾਨੈ; ਪ੍ਰਸੰਨੰ ਕਰੇ ਹੈ॥ ਆਪ ਜੀ ਨੇ ਗੁਰੂ ਅੰਗਦ ਦੇਵ ਸਾਹਿਬ ਜੀ ਦੀ ਸੱਚੀ ਸੇਵ (ਠਾਨੈ) ਕਰਕੇ,ਉਨ੍ਹਾਂ ਨੂੰ ਪਰਮ ਪ੍ਰਸੰਨੰ ਕੀਤਾ ਹੈ। ਨਿਜੰ ਜੋਤਿ ਥਾਪ ਵਤਾਰੰ ਧਰੇ ਹੈਂ॥ਬ੍ਰਹਮ ਜੀ ਨੇ(ਨਿਜੰ)ਆਪਣੀ ਜੋਤਿ ਥਾਪ ਕੇ,ਅਜਪਾ ਜਾਪ ਵਾਹਿਗੁਰੂ ਨਾਨਕ ਜੀ ਦਾ(ਵਤਾਰੰ)ਅਵਤਾਰ ਧਾਰਿਆ ਹੈ।

ਭਏ ਮੋਰ ਬੇਦੀਨਿ;ਦੰਭੰ ਬਿਨਾਸੀ॥ਬੇਦੀ ਕੁਲ ਦੇ (ਮੋਰ) ਸ਼੍ਰੋਮਣੀ, ਦੰਭੰ ਪਖੰਡ ਦਾ(ਬਿਨਾਸੀ) ਨਾਸ ਕਰਨ ਵਾਲੇ ਹੋਏ ਹੋਂ।ਵਹੀ ਜੋਤਿ ਜਾਗੀ; ਇਹਾਂ ਤੇਜ ਰਾਸੀ॥੨੫॥(ਵਹੀ)ਓਹੀ ਗੁਰੂ ਨਾਨਕ ਦੇਵ ਸਾਹਿਬ ਜੀ ਵਾਲੀ, (ਰਾਸੀ) ਅਤਿਅੰਤ ਤੇਜ ਜੋਤਿ (ਇਹਾਂ) ਸ੍ਰੀ ਚਉਬਾਰੇ ਸਾਹਿਬ ਜੀ ਵਿਖੇ,ਆਪ ਜੀ 'ਚ(ਜਾਗੀ) ਪ੍ਰਕਾਸ਼ੀ। ਪ੍ਰਸੀਦੋ ਪ੍ਰਭੋ!ਨਾਮ ਕੀ ਲਾਜ ਰਾਖੋ॥ ਹੇ ਪ੍ਰਭੂ ਜੀ! (ਪ੍ਰਸੀਦੋ) ਪ੍ਰਸੰਨ ਹੋਵੋ ਅਤੇ ਆਪਣੇ ਨਾਮ (ਕੀ) ਦੀ ਲੱਜਿਆ ਰੱਖੋ ਜੀ। ਛਿਮੋ ਦੋਸ਼ ਮੇਰੇ;ਨਿਜੰ ਦਾਸ ਲਾਖੋ॥ (ਨਿਜੰ) ਆਪਣਾ ਦਾਸ ਬੱਚਾ (ਲਾਖੋ) ਜਾਣ ਕੇ, ਦਾਸਨ ਦਾਸ ਦੇ (ਦੋਸ਼) ਗੁਨਾਹ(ਛਿਮੋ)ਖਿਮਾ ਕਰੋ ਜੀ।ਨਮੋ ਸ਼ਾਂਤਿ ਚੀਤੰ;ਨਮੋ ਗਿਆਨ ਨੀਤੰ॥ ਹੇ ਸ਼ਾਂਤਿ ਚਿੱਤ! ਦਾਸਨ ਦਾਸ (ਨਮੋ) ਨਮਸਕਾਰ ਕਰਦਾ ਹੈ। ਹੇ ਨਿੱਤ ਗਿਆਨ ਸਰੂਪ! ਦਾਸਨ ਦਾਸ ਨਮਸਕਾਰ ਕਰਦਾ ਹੈ। ਨਮੋ ਦਾਸ ਮੀਤੰ;ਨਮੋ ਸੁੱਭ੍ਰ ਗੀਤੰ॥੨੬॥ ਹੇ ਦਾਸ ਦੇ ਮਿੱਤ੍ਰ! ਦਾਸ ਦੀ (ਨਮੋ)ਨਮਸਕਾਰ ਹੈ। ਹੇ (ਸੁੱਭ੍ਰ)ਸੁਅੱਛ ਪਵਿੱਤ੍ਰ ਸ਼ਬਦ ਰੂਪੀ(ਗੀਤੰ) ਗੀਤਾਂ ਨੂੰ ਗਾਉਣ ਵਾਲੇ, ਦਾਸ ਦੀ ਆਪ ਜੀ ਨੂੰ ਨਮਸਕਾਰ ਹੈ। ਬਿਨੰਤੀ ਸੁਨੀਜੈ;ਕ੍ਰਿਪਾ ਆਪ ਕੀਜੈ॥ ਆਪ ਜੀ ਕ੍ਰਿਪਾ ਕਰਕੇ ਬੇਨਤੀ ਸੁਣੋ ਜੀ। ਭਈ ਭੂਲ ਮੋ ਤੇ;ਰਿਦੇ ਨ ਧਰੀਜੈ॥ ਮੈਥੋਂ ਭੁੱਲ ਹੋਈ,ਹਿਰਦੇ ਅੰਦਰ ਨਾ ਧਾਰੋ। ਬਿਗਾਰੈਂ ਸਦਾ,ਕਾਜ ਪੁੱਤ੍ਰਾਨਿ ਕੇਰਾ॥ਕੁਪੁੱਤ੍ਰਾਂ(ਕੇਰਾ)ਦਾ(ਕਾਜ)ਕੰਮ ਹੈ,ਸਦਾ ਹੀ(ਬਿਗਾਰੈਂ)ਵਿਗਾੜਦੇ ਰਹਿੰਦੇ ਹਨ ਜੀ। ਸ਼ੁੱਧਾਰੈ ਪਿਤਾ, ਪੈ ਦੁਲਾਰੈ ਘਨੇਰਾ॥੨੭॥ ਕੁਪੁੱਤ੍ਰਾਂ ਦੇ ਵਿਗਾੜੇ ਨੂੰ ਪਿਤਾ ਹੀ ਸ਼ੁਧਾਰ ਕੇ,(ਪੈ)ਬਹੁੜੋ (ਘਨੇਰਾ) ਬਹੁਤਾ (ਦੁਲਾਰੈ) ਲਾਡ ਲਡਾਉਂਦਾ ਹੈ।" ਯਥਾ:-ਜੈਸਾ ਬਾਲਕੁ ਭਾਇ ਸੁਭਾਈ;ਲਖ ਅਪਰਾਧ ਕਮਾਵੈ॥ਕਰਿ ਉਪਦੇਸੁ ਝਿੜਕੇ ਬਹੁ ਭਾਤੀ;ਬਹੁੜਿ ਪਿਤਾ ਗਲਿ ਲਾਵੈ॥ਪਿਛਲੇ ਅਉਗੁਣ ਬਖਸਿ ਲਏ ਪ੍ਰਭੁ;ਆਗੈ ਮਾਰਗਿ ਪਾਵੈ॥੨॥( ਜੈਸਾ)ਜਿਸ ਤਰ੍ਹਾਂ ਬਾਲਕੁ ਆਪਣੇ(ਸੁਭਾਈ)ਸੁਭਾਅ (ਭਾਇ)ਅਨੁਸਾਰ

(ਲਖ)ਲੱਖਾਂ(ਅਪਰਾਧ) ਗੁਨਾਹ(ਕਮਾਵੈ) ਕਮਾਉਂਦਾ ਹੈ। ਪਿਤਾ ਜੀ(ਝਿੜਕੇ)ਝਿੜਕ ਕੇ,(ਬਹੁ)ਬਹੁਤ(ਭਾਤੀ)ਤਰ੍ਹਾਂ(ਕਰਿ)ਕਰਕੇ, ਉਪਦੇਸੁ ਬਖ਼ਸ਼ਦੇ ਹਨ,( ਬਹੁੜਿ)ਫੇਰ ਗਲਿ ਨਾਲ (ਲਾਵੈ)ਲੈਂਦੇ ਹਨ। ਲਖੈ ਆਪਨੋ; ਨੀਕ ਪੰਥੈ ਚਲਾਵੈ॥ ਆਪਣਾ ਬੱਚਾ (ਲਖੈ) ਜਾਣ ਕੇ (ਨੀਕ) ਸੋਹਣੇ (ਪੰਥੈ) ਰਾਹ ਚਲਾਉਂਦੇ ਹਨ। ਸਦਾ ਜੈ ਸਦਾ ਜੈ; ਸਦਾ ਤੋਹਿ ਗਾਵੈਂ॥ ਇਸ ਲੋਕ ਦੇ ਜੀਵ ਆਪ ਜੀ ਦੀ ਸਦਾ ਸਦਾ ਜੈ ਜੈਕਾਰ ਗਾਉਂਦੇ ਹਨ। ਸੁਰਗ ਦੇ ਦੇਵਤੇ ਭੀ (ਤੋਹਿ) ਆਪ ਜੀ ਦੀ ਸਦਾ ਜੈ ਜੈਕਾਰ ਗਾਉਂਦੇ ਹਨ। ਨਮੋ ਲੇਹੁ ਮੇਰੀ; ਗੁਰੂ ਰੂਪ ਸੋਹੇ॥ ਦਾਸਨਦਾਸ ਦੀ (ਨਮੋ) ਨਮਸਕਾਰ (ਲੇਹੁ) ਪ੍ਰਵਾਨ ਕਰੋ। ਆਪ ਜੀ ਗੁਰੂ ਨਾਨਕ ਦੇਵ ਰੂਪ ਹੋ ਕੇ ਸਦਾ(ਸੋਹੇ)ਸ਼ੋਭਨੀਕ ਹੋ ਰਹੇ ਹੋਂ। ਸਮਾਨੰ ਨ ਆਨੰ ਅਨੰਦੰ ਸੰਦੋਹੇ॥੨੮॥ ਆਪ ਜੀ ਦੇ (ਸਮਾਨੰ) ਬਰਾਬਰ (ਆਨੰ) ਹੋਰ ਕੋਈ ਭੀ ਨਹੀਂ ਹੈ। ਆਪ ਜੀ (ਸੰਦੋਹੇ) ਹਮੇਸ਼ਾ, (ਸੰਦੋਹੇ) ਸਾਰੇ, ਅਨੰਦ ਸਰੂਪ ਹੋਂ ਜੀ। ਦਾਸਨ ਦਾਸ ਨੇ ਜਦੋਂ ਗੁਰੂ ਜੀ ਦੀ ਮਹਿਮਾ ਦਾ ਇਹ ਛੰਦ ਉਚਾਰਿਆ, ਸੁਣ ਕੇ ਆਪ ਜੀ ਭਾਰੀ ਪ੍ਰਸੰਨ ਹੋ ਗਏ। ਸ੍ਰੀ ਚਉਬਾਰੇ ਸਾਹਿਬ ਜੀ 'ਚੋਂ ਇਲਾਹੀ ਅਵਾਜ਼ ਆਈ," "ਹੇ ਸਪੁੱਤ੍ਰ! ਤੇਰੇ ਕੋਲ਼ ਪਰਮਪੂਜਨੀਕ ਗੁਰਬਾਣੀ ਜੀ ਦੇ ਜੋ ਪੋਥੀ ਸਾਹਿਬਾਨ ਜੀ ਹਨ। ਉਨ੍ਹਾਂ ਦਾ ਪ੍ਰੇਮ ਸ਼ਰਧਾ ਸਹਿਤ ਸਦਾ ਸਤਿਕਾਰ ਪੂਜਨ ਕਰਦੇ ਰਹਿਣਾ। ਧੂਫ਼ ਧੁਖਾਉਣੀ ਫ਼ੁੱਲ ਚੜ੍ਹਾਉਣੇ ਚੌਰ ਕਰਨੀ ਪ੍ਰਕਰਮਾਂ ਕਰਨੀਆਂ। ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਬਰਾਬਰ ਸਮਝ ਕੇ ਪੂਜਾ ਕਰਨੀ। ਪੂਰਨ ਅਦਬ ਸਹਿਤ ਸਜਾ ਕੇ ਸੰਭਾਲਣੀਆਂ,ਕਿਉਂਕਿ ਇਹ ਪੋਥੀਆਂ ਕੇਵਲ ਤੇਰੇ ਕੋਲ਼ ਹੀ ਹਨ। ਤੂੰ ਕੇਵਲ ਬ੍ਰਹਮ ਸਰੂਪ ਗੁਰੂ ਗੁਰ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਨੂੰ ਹੀ ਦੇਣੀਆਂ। ਉਹ ਗੁਰਬਾਣੀ ਦੇ ਪੂਰਨ ਬ੍ਰਹਮਗਿਆਨੀ ਖੋਜੀ ਅਤਿਅੰਤ ਪਿਆਰੇ ਹੋਣਗੇ,ਗੁਰਬਾਣੀ ਜੀ ਦਾ ਜਹਾਜ਼ ਰਚਣਗੇ।ਗੁਰਬਾਣੀ ਜੀ ਦਾ ਅਥਾਹ ਸਤਿਕਾਰ ਪੂਜਨ ਕਰਨ ਕਰਾਉਣਗੇ।ਪ੍ਰਿਥੀਚੰਦ ਆਦਿ ਨੂੰ ਨਹੀਂ ਦੇਣੀਆਂ।ਤੂੰ ਮਾਨ ਤਿਆਗ ਕੇ ਉਨ੍ਹਾਂ ਦੇ ਸੱਚੇ ਚਰਨ-ਕਮਲਾਂ ਨਾਲ ਲੱਗੀਂ।ਯਥਾ:-ਮਾਨੁ ਛੋਡਿ ਗੁਰ ਚਰਣੀ ਲਾਗੁ॥ਘਣੀ ਨਿਮ੍ਰਤਾ ਧਾਰ ਕੇ,ਉਨ੍ਹਾਂ ਨੂੰ ਪਾਰਬ੍ਰਹਮ ਕਰਕੇ ਪੂਜੀਂ,ਉਹ ਤੇਰੀ ਸੱਚੇ ਬ੍ਰਹਮ 'ਚ ਏਕਤਾ ਅਭੇਦਤਾ ਕਰਾਉਣਗੇ।"ਮਾਮਾ ਜੀ ਨੇ ਕਿਹਾ,"ਦਾਸਨ ਦਾਸ ਨੇ ਆਪ ਜੀ ਨੂੰ ਪਰਖਣ ਲਈ ਸਖ਼ਤ ਲਫਜ਼ ਕਹੇ ਸਨ।" ਯਥਾ:- ਕਹਯੋ ਕਠੋਰ;ਹੇਤੁ ਪਤੀਆਵਨਿ॥ਲਖਿ ਲੀਨੇ ਤੁਮ ਸੋ ਮਨ ਭਾਵਨ॥ ਹੁਣ ਦਾਸਨ ਦਾਸ ਨੇ (ਲਖਿ) ਜਾਣ (ਲੀਨੇ) ਲਿਆ ਕਿ ਆਪ ਜੀ(ਸੋ)ਓਹੀ ਮਨ ਨੂੰ(ਪਤੀਆਵਨਿ)ਭਾਉਣ ਵਾਲੇ, ਪੂਰਨ ਪਾਰਬ੍ਰਹਮ ਸੁਖਦਾਤੇ;ਅਬਿਨਾਸੀ ਬਿਮਲ ਜਾ ਕੋ ਜਾਸ॥੧॥ਅਨੁਸਾਰ ਪੂਰਨ ਬ੍ਰਹਮ ਜੀ ਦੇ ਅਵਤਾਰ ਗੁਰੂ ਨਾਨਕਦੇਵ ਸਾਹਿਬ ਜੀ ਦੇ ਪੰਜਵੇਂ ਸਰੂਪ ਹੋਂ ਜੀ। ਹੁਣ ਦਾਸਨ ਦਾਸ ਨੂੰ ਆਪਣੇ ਪਰਮਪੂਜਨੀਕ ਸੱਚੇ ਚਰਨ-ਕਮਲਾਂ 'ਤੇ ਪੈਣ ਦਿਓ।ਇਹ ਜੋ ਅਮਾਨਤ ਹੈ,ਦਾਸਨ ਦਾਸ ਨੇ ਇਸ ਨੂੰ ਬਹੁਤ ਹੀ ਪ੍ਰੇਮ ਨਾਲ ਸੰਭਾਲ ਕੇ ਰੱਖਿਆ ਹੈ, ਇਸ ਨੂੰ ਸੰਭਾਲੋ ਜੀ।"ਯਥਾ:-ਪਰਾਈ ਅਮਾਣ ਕਿਉ ਰਖੀਐ;ਦਿਤੀ ਹੀ ਸੁਖੁ ਹੋਇ॥)"ਪਿਛਲੀ ਭੁੱਲ ਦੀ ਮੁਆਫ਼ੀ ਬਖ਼ਸ਼ੋ,ਦਾਸਨ ਦਾਸ ਦਾ ਰਿਦਾ ਤਪਦਾ ਰਿਹਾ ਹੈ। ਹੁਣ ਆਪ ਜੀ ਕ੍ਰਿਪਾ ਕਰਕੇ ਪੂਰਨ ਅਮਨ ਸ਼ਾਂਤੀ ਬਖ਼ਸ਼ੋ ਜੀ।" ਸੁਣ ਕੇ

ਕਿਹਾ,"ਮਾਮਾ ਜੀ!ਆਪ ਜੀ ਵੱਡੇ ਹੋਂ,ਦਾਸਨ ਦਾਸ ਛੋਟਾ ਇਆਣਾ ਬਾਰਿਕ ਹੈ। ਜਿਵੇਂ ਆਪ ਜੀ ਦੀ ਰਜ਼ਾ ਹੈ,ਤਿਵੇਂ ਹੀ ਕਰੋ।" ਇਹ ਸੁਣ ਕੇ ਮਾਮੇ ਜੀ ਨੇ ਆਪ ਜੀ ਦੇ ਪਰਮਪਵਿੱਤ੍ਰ ਸੱਚੇ ਚਰਨ-ਕਮਲਾਂ 'ਤੇ ਪੈ ਕੇ ਕਿਹਾ,"ਹੁਣ ਦਾਸਨ ਦਾਸ ਦੀ ਪਿਛਲੀ ਭੁੱਲ ਬਖ਼ਸ਼ ਲਵੋ।" ਮਾਮੇ ਜੀ ਨੂੰ ਅਤਿਅੰਤ ਨਿਮ੍ਰਤਾ ਸਹਿਤ ਵੇਖ ਕੇ,ਆਪ ਜੀ ਨੇ ਚੌਥੀ ਪਉੜੀ ਦਾ ਰਸ ਭਿੰਨਾ ਪਰਮ ਮਨੋਹਰ ਅੰਮ੍ਰਿਤ ਕੀਰਤਨ ਕੀਤਾ।

ਮੋਹਨ ਤੂੰ ਸੁਫਲੁ ਫਲਿਆ;ਸਣੁ ਪਰਵਾਰੇ॥ਹੇ(ਮੋਹਨ)ਵਾਹਿਗੁਰੂ ਜੀ!(ਤੂੰ)ਆਪ ਜੀ (ਪਰਵਾਰੇ)ਸੰਤਾਂ ਭਗਤਾਂ ਰੂਪੀ ਵਾ ਸ਼ੁਭ ਗੁਣਾਂ ਰੂਪੀ ਵਾ ਅਨੰਤ ਬ੍ਰਹਮੰਡ ਦੀ ਰਚਨਾ ਰੂਪ ਪਰਵਾਰੇ(ਸਣੁ)ਸਹਿਤ,(ਸੁਫਲੁ) (ਸੁ+ਫਲੁ)(ਸੁ)ਸ੍ਰੇਸ਼ਟ ਫਲਾਂ ਕਰਕੇ(ਫਲਿਆ)ਫਲ਼ ਰਹੇ ਹੋਂ।

ਮੋਹਨ ਪੁਤ੍ਰ ਮੀਤ ਭਾਈ;ਕੁਟੰਬ ਸਭਿ ਤਾਰੇ॥{ਸਫਲੁ ਜਨਮੁ ਹਰਿਜਨ ਕਾ ਉਪਜਿਆ;ਜਿਨਿ ਕੀਨੋ ਸਉਤੁ ਬਿਧਾਤਾ॥ਹਰਿਜਨ ਦਾ ਜਨਮੁ(ਉਪਜਿਆ)ਪੈਦਾ ਹੋਇਆ ਸਫਲੁ ਹੈ, ਜਿਨਿ ਜਿਨ੍ਹਾਂ ਨੇ ਬਿਧਾਤਾ ਜੀ ਨੂੰ(ਸਉਤੁ) ਸਉਤ੍ਰਾ ਭਾਵ ਔਲਾਦ ਵਾਲਾ(ਕੀਨੋ)ਕੀਤਾ ਹੈ,ਇਸ ਲਈ ਹਰੀ ਜੀ ਦੇ ਜਨ,ਹਰੀ ਜੀ ਦੇ ਸਪੁੱਤ੍ਰ ਹਨ। ਮੀਤੁ ਭਾਵਨਾ ਧਾਰਨ ਵਾਲੇ ਮਿੱਤ੍ਰ ਹਨ।ਯਥਾ:-ਮੀਤੁ ਕਰੈ;ਸੋਈ ਹਮ ਮਾਨਾ॥ਮੀਤ ਕੇ ਕਰਤਬ;ਕੁਸਲ ਸਮਾਨਾ॥ਭਾਈ ਮਰਦਾਨਾ,ਭਾਈ ਬਾਲਾ ਜੀ ਆਦਿ,ਸਤਿਗੁਰੂ ਸਾਹਿਬ ਜੀ ਨੇ ਭਾਈ ਕਹਿ ਕੇ,ਆਪਣੇ ਬਰਾਬਰ ਦੀ ਪਦਵੀ ਬਖ਼ਸ਼ ਕੇ,ਆਪਣੇ ਪਿਆਰੇ ਸਿੱਖਾਂ ਦਾ ਪੂਰਨ ਸਤਿਕਾਰ ਕੀਤਾ ਹੈ।ਯਥਾ:- ਗੁਰਸਿਖ;ਹਰਿ ਬੋਲਹੁ ਮੇਰੇ ਭਾਈ॥ਹਰਿ ਬੋਲਤ;ਸਭ ਪਾਪ ਲਹਿ ਜਾਈ॥}ਹੇ(ਮੋਹਨ)ਪ੍ਰਮੇਸਰ ਮਹੱਲਾ ਚਉਥਾ! ਆਪ ਜੀ ਨੇ ਆਪਣੇ (ਪੁਤ੍ਰ)ਸਪੁੱਤ੍ਰ ਭਗਤ,ਆਪ ਜੀ 'ਤੇ ਮਿੱਤ੍ਰ ਭਾਵਨਾ ਧਾਰਨ ਵਾਲੇ ਮੀਤ,ਭਾਈ ਗੁਰਸਿੱਖ,ਆਪਣੇ ਨਿੱਜੀ(ਕੁਟੰਬ)ਪ੍ਰਵਾਰ ਦੇ ਜੀਅ ਸਭਿ ਤਾਰੇ ਹਨ।ਤਾਰਿਆ ਜਹਾਨੁ ਲਹਿਆ ਅਭਿਮਾਨੁ;ਜਿਨੀ ਦਰਸਨੁ ਪਾਇਆ॥ਹੇ ਵਾਹਿਗੁਰੂ ਸਤਿਗੁਰੂ ਰਾਮਦਾਸ ਸਾਹਿਬ ਜੀਓ!(ਜਿਨੀ) ਜਿਨ੍ਹਾਂ ੨ ਪ੍ਰੇਮੀਆਂ ਨੇ,ਆਪ ਜੀ ਦਾ ਪਰਮਪਵਿੱਤ੍ਰ ਪਰਮਪੂਜਨੀਕ ਦਰਸਨੁ ਪਾਇਆ ਹੈ,ਉਨ੍ਹਾਂ ਦਾ (ਅਭਿਮਾਨੁ) ਅਹੰਕਾਰ (ਲਹਿਆ)ਲਹਿ ਗਿਆ,ਉਨ੍ਹਾਂ ਨੂੰ ਜਹਾਨੁ ਰੂਪੀ ਸਮੁੰਦ੍ਰ ਤੋਂ,ਆਪਣੇ ਨਾਮ ਰੂਪੀ ਜਹਾਜ਼ 'ਤੇ ਚਾੜ੍ਹ ਕੇ, ਮੁਕਤੀ ਰੂਪੀ ਕਿਨਾਰੇ 'ਤੇ ਤਾਰਿਆ ਹੈ। ਜਿਨੀ ਤੁਧਨੋ ਧੰਨੁ ਕਹਿਆ; ਤਿਨ ਜਮੁ ਨੇੜਿ ਨ ਆਇਆ॥ਹੇ ਵਾਹਿਗੁਰੂ ਜੀ! (ਜਿਨੀ) ਜਿਨ੍ਹਾਂ ਪਿਆਰਿਆਂ ਨੇ(ਤੁਧਨੋ)ਆਪ ਜੀ ਨੂੰ ਧੰਨੁ ੩ ਕਹਿਆ,(ਤਿਨ)ਤਿਨ੍ਹਾਂ ਦੇ ਜਮੁ ਨੇੜਿ(ਨ)ਨਹੀਂ ਆਇਆ।ਯਥਾ:-ਸਭਿ ਧੰਨੁ ਕਹਹੁ ਗੁਰੁ ਸਤਿਗੁਰੂ ਗੁਰੁ ਸਤਿਗੁਰੂ;ਜਿਤੁ ਮਿਲਿ ਹਰਿ ਪੜਦਾ ਕਜਿਆ॥)ਬੇਅੰਤ ਗੁਣ ਤੇਰੇ ਕਥੇ ਨ ਜਾਹੀ;ਸਤਿਗੁਰ ਪੁਰਖ ਮੁਰਾਰੇ॥ਬਿਨਵੰਤਿ ਨਾਨਕ ਟੇਕ ਰਾਖੀ;ਜਿਤੁ ਲਗਿ ਤਰਿਆ ਸੰਸਾਰੇ॥ਦੋਹਾਂ ਤੁਕਾਂ ਦੇ ਅਰਥ ਮਿਲਾ ਕੇ ਕਰਨੇ:-(ਬਿਨਵੰਤਿ)ਬੇਨਤੀ ਸਹਿਤ ਵਾਹਿਗੁਰੂ(ਨਾਨਕ)ਸਤਿਗੁਰੂ ਅਰਜਨ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:- ਹੇ(ਪੁਰਖ)ਪੂਰਨ(ਮੁਰਾਰੇ)ਵਾਹਿਗੁਰੂ ਜੀ ਦੇ ਅਵਤਾਰ ਧੰਨ ਸਤਿਗੁਰ ਗੁਰੂ ਰਾਮਦਾਸ ਸਾਹਿਬ ਜੀ!(ਤੇਰੇ)ਆਪ ਜੀ ਦੇ ਬੇਅੰਤ ਗੁਣ ਹਨ,ਜੋ ਮੈਥੋਂ(ਕਥੇ)ਕਥਨ(ਨ)ਨਹੀਂ ਕੀਤੇ(ਜਾਹੀ)ਜਾਂਦੇ,ਆਪ

ਜੀ ਨੇ ਸੰਸਾਰ ਦੀ(ਟੇਕ)ਓਟ(ਰਾਖੀ)ਰੱਖ ਲਈ ਹੈ ਜੀ।(ਜਿਤੁ)ਜਿਸ ਓਟ ਨਾਲ ਲਗਿ ਕੇ,ਸਾਰਾ ਸੰਸਾਰੇ ਤਰਿਆ ਸੀ,ਤਰਦਾ ਹੈ,ਤਰਦਾ ਰਹੇਗਾ।

"ਹੇ ਮਾਮਾ ਜੀ!ਆਪ ਜੀ ਪਰਉਪਕਾਰੀ ਮਹਾਂਪੁਰਸ਼ ਹੋਂ,ਜੋ ਤੁਸੀਂ ਗੁਰਬਾਣੀ ਲਿਖਾ ਕੇ ਇਕੱਤ੍ਰ ਕੀਤੀ ਹੈ ਜੀ,ਪਰਮਪਵਿੱਤ੍ਰ ਪੋਥੀਆਂ ਦਾ ਅਦਬ ਸਤਿਕਾਰ ਪੂਜਣ ਕਰਦੇ ਰਹੇ ਹੋਂ,ਉਹ ਹੁਣ ਦਾਸਨ ਦਾਸ ਨੂੰ ਬਖ਼ਸ਼ੀਆਂ ਹਨ,ਇਹ ਆਪ ਜੀ ਦਾ ਜੱਗ 'ਤੇ ਸਦਾ ੨ ਉਪਕਾਰ ਰਹੇਗਾ,ਕਿਉਂ ਜੋ
ਬੇਅੰਤ ਹੀ ਪ੍ਰੇਮੀ ਗੁਰਬਾਣੀ ਨੂੰ ਪੜ੍ਹ ਸੁਣ ਕੇ,ਕੀਰਤਨ ਵੀਚਾਰ ਕੇ,ਸਦਾ ਲਈ ਤਰਦੇ ਰਹਿਣਗੇ।"ਸਤਿਗੁਰੂ ਸਾਹਿਬ ਜੀ ਦਾ ਸਰੂਪ,ਕੋਟਾਨ ਕੋਟਿ ਪੂਰਨਮਾਸ਼ੀ ਦੇ ਚੰਦ੍ਰਮਿਆਂ ਵਾਂਗ ਪ੍ਰਕਾਸ਼ ਰਿਹਾ ਸੀ।ਆਪਜੀ ਨੂੰ ਸ੍ਰਬ ਵਿਆਪੀ ਮਹਾਂ ਵਿਸਮਾਦ ਅਗਮ ਅਪਾਰ ਕ੍ਰਿਪਾ ਸਰੂਪ,੧ਓ ਵਾਹਿਗੁਰੂਜੀ,ਅਜਪਾ ਜਾਪ ਕਰਦਿਆਂ ਅੰਦਰ ਬਾਹਰ ਸਾਖਿਆਤ ਹੋ ਰਹੇ ਹਨ।ਯਥਾ:-ਜਲ ਥਲ ਮਾਹੇ;ਆਪਹਿ ਆਪ॥ਆਪੈ ਜਪਹੁ;ਆਪਨਾ ਜਾਪੁ॥)ਜਹ;ਝਿਲਿਮਿਲਿਕਾਰੁ ਦਿਸੰਤਾ॥ ਤਹ;ਅਨਹਦ ਸਬਦ ਬਜੰਤਾ॥ਦਰਸ਼ਨ ਕਰਕੇ ਮਾਮੇ ਜੀ ਦਾ ਰਿਦਾ ਸਮੁੰਦ੍ਰ ਵਾਂਗ ਉੱਛਲਿਆ,ਪ੍ਰੇਮ ਵਧ ਗਿਆ,ਰੋਮਾਵਲੀ ਖੜ੍ਹੀ ਹੋ ਗਈ,ਬਾਣੀ ਗਦ ੨ ਹੋ ਗਈ,ਨੇਤ੍ਰਾਂ 'ਚ ਪ੍ਰੇਮ ਜਲ ਆ ਗਿਆ।ਨਿਸ਼ਕਪਟ ਹੋ ਕੇ,ਅਤਿਅੰਤ ਨਿਮ੍ਰਤਾ ਧਾਰ ਕੇ,ਸੇਵਕ ਭਾਵ ਦੇ ਬਚਨ ਕਹੇ,"ਹੇ ਗ੍ਰੀਬ ਨਿਵਾਜ ਜੀਓ!ਦਾਸਨ ਦਾਸ ਨੂੰ ਨਾਲ ਲੈ ਚੱਲੋ,ਦਾਸ ਭੀ ਚਰਨ-ਕਮਲਾਂ 'ਚ ਰਹਿ ਕੇ ਸੇਵਾ ਕਮਾਵੇਗਾ।"ਮਹਾਨ ਧੀਰਜਧਾਰੀ ਪਰਉਪਕਾਰੀ ਸ੍ਰੀ ਗੁਰੂ ਜੀ ਨੇ,ਨਾਨਕ ਨਦਰੀ ਨਦਰਿ ਨਿਹਾਲ॥ਦੀ ਨਿਗ੍ਹਾ ਪਾ ਕੇ,ਰੋਮ ੨ ਕਰਕੇ ਨਿਹਾਲ ਕਰ ਦਿਤੇ ਅਤੇ ਕਿਹਾ,"ਆਪ ਜੀ ਦੀ ਅਸੀਸ ਨਾਲ ਸਾਰੀਆਂ ਸੇਵਾਵਾਂ ਸੰਪੂਰਨ ਹੋਣੀਆਂ ਹਨ।ਇਸ ਲਈ ਏਥੇ ਹੀ ਅਜਪਾ ਜਾਪ ਵਾਹਿਗੁਰੂ ਗੁਰੂ ਨਾਨਕ ਸਾਹਿਬ ਜੀ ਦਾ ਸਿਮਰਨ ਕਰੋ।"ਮਾਮੇ ਜੀ ਨੇ ਆਗਿਆ ਮੰਨ ਕੇ,ਪ੍ਰਕਰਮਾਂ ਕਰਕੇ ਸੱਚੇ ਚਰਨ-ਕਮਲ ਪਕੜ ਕੇ ਭਾਰੀ ਪ੍ਰਸੰਨਤਾ ਲਈ।ਦੋਹਰਾ॥ਕਰਿ ਕਾਰਜ ਅਰਜਨ ਗੁਰੂ;ਪਰਮ ਪ੍ਰਸੰਨਤਾ ਪਾਇ॥ਕਰਯੋ ਚਹਤਿ ਭਲਾ ਸਭਨ ਕੋ;ਕਰ ਬਾਣੀ ਇਕ ਥਾਂਇ॥ਪਰਮਪਵਿੱਤ੍ਰ ਬ੍ਰਹਮ ਸਰੂਪ ਪੋਥੀਆਂ ਪ੍ਰਾਪਤ ਕਰਕੇ,ਸ੍ਰੀ ਸਤਿਗੁਰੂ ਸਾਹਿਬ ਜੀ ਨੇ ਗੁਰਦੁਆਰਾ ਸ੍ਰੀ ਚਉਬਾਰਾ ਸਾਹਿਬ ਜੀ ਵਿਖੇ ਧੰਨਵਾਦ ਸਹਿਤ ਪਰਮਪੂਜਨੀਕ ਚੌਂਹਾਂ ਸਤਿਗੁਰਾਂ ਅੱਗੇ,ਅਤੀ ਹੀ ਨਿਮ੍ਰਤਾ ਸ਼ਰਧਾ ਸਹਿਤ ਅਰਦਾਸ ਕਰਕੇ ਨਮਸਕਾਰ ਕੀਤੀ।

੧੬.ਮਾਮੇ ਮੋਹਰੀ ਜੀ ਨੇ ਸਾਹਮਣੇ ਲੰਮੇ ਪੈਣਾ,ਅਪਣੇ ਘਰੇ ਸੱਚੇ ਚਰਨ-ਕਮਲ ਪੁਆਉਣੇ:-ਪ੍ਰੇਮ ਭਾਵਨਾ ਧਾਰ ਕੇ,ਮਾਮਾ ਮੋਹਰੀ ਜੀ ਆਏ।ਦਰਸ਼ਨ ਕਰਕੇ ਭਾਰੀ ਪ੍ਰਸੰਨ ਹੋਏ।ਜਾਇ ਪ੍ਰਦਛਨਾ;ਕੀਨਸਿ ਗੁਰ ਕੀ॥ਬ੍ਰਹਮ ਸਰੂਪ ਗੁਰ ਪ੍ਰਮੇਸਰ ਆਪਣੇ ਭਾਣਜੇ ਜੀ(ਕੀ) ਦੀਆਂ,(ਪ੍ਰਦਛਨਾ)ਪ੍ਰਕਰਮਾਂ ਕੀਤੀਆਂ।ਬੰਦਤਿ ਭਯੋ;ਪ੍ਰੀਤਿ ਕਰਿ ਉਰ ਕੀ॥(ਉਰ)ਰਿਦੇ(ਕੀ)ਦੀ ਪ੍ਰੀਤਿ ਕਰਿ ਕੇ,ਪੂਰਨ ਅਦਬ ਸਤਿਕਾਰ ਨਾਲ(ਬੰਦਤਿ)ਮੱਥਾ(ਭਯੋ)ਟੇਕਿਆ।ਗਲ਼ 'ਚ ਪੱਲਾ ਪਾ ਕੇ,ਹੱਥ ਜੋੜ ਸਿਰ ਝੁਕਾ ਕੇ ਕਿਹਾ,"ਹੇ ਸ੍ਰਬ ਸੁਖਾਂ ਦੇ ਦਾਤੇ ਜੀ! ਦਾਸ ਦੇ ਘਰ ਸੱਚੇ ਚਰਨ-

ਕਮਲ ਪਾਵੋ ਜੀ,ਜਿਵੇਂ ਸ੍ਰੀ ਰਾਮਚੰਦ੍ਰ ਜੀ ਨੇ ਭੀਲਣੀ ਦੇ ਜੂਠੇ ਬੇਰ ਖਾ ਕੇ ਨਿਹਾਲ ਕੀਤੀ।ਜਿਵੇਂ ਸ੍ਰੀ ਕ੍ਰਿਸ਼ਨ ਭਗਵਾਨ ਜੀ ਨੇ ਬਿਦਰ ਦੀ ਕੁੱਲੀ 'ਚ ਜਾ ਕੇ ਅਲੂਣਾ ਸਾਗ ਖਾਧਾ।ਆਪ ਜੀ ਨੇ ਜਿਵੇਂ ਸ੍ਰੀ ਅਜਪਾ ਜਾਪ ਵਾਹਿਗੁਰੂ ਗੁਰੂ ਨਾਨਕ ਦੇਵ ਸਾਹਿਬ ਜੀ ਸਰੂਪ 'ਚ ਭਾਈ ਲਾਲੋ ਜੀ ਦੀ ਕੁੱਲੀ 'ਚ ਗਏ,ਕੋਧਰੇ ਦੇ ਪ੍ਰਛਾਦੇ ਸਾਗ ਖਾਧਾ।" ਇਤ ਆਦਿਕ ਬਹੁਤ ਭਾਰੀ ਵਡਿਆਈ ਕਰਕੇ ਮਾਮਾ ਮੋਹਰੀ ਜੀ ਸਾਹਮਣੇ ਲੰਮੇ ਪੈ ਗਏ,ਫੇਰ ਉੱਠ ਕੇ ਸੱਚੇ ਚਰਨ-ਕਮਲਾਂ 'ਤੇ ਲਪਟ ਗਏ।

ਯਥਾ:-ਇਸ ਪ੍ਰਕਾਰ;ਕਰਿ ਬਹੁ ਬਡਿਆਈ॥ਪਰਯੋ ਅਗਾਰੀ;ਪਦ ਲਪਟਾਈ॥ਜਦੋਂ ਆਪ ਜੀ ਨੇ ਮਾਮਾ ਜੀ ਦੀ ਪ੍ਰੇਮ ਦੀ ਦਸ਼ਾ ਦੇਖੀ,ਤਾਂ ਉਠਾਉਣਾ ਕੀਤਾ।ਅਮੋਲਕ ਸ਼ੁਭ ਬਚਨ ਕਹੇ,"ਆਪ ਪਰਮਪੂਜਨੀਕ ਪਾਰਬ੍ਰਹਮ ਗੁਰ ਕਰਤਾਰ ਅਗਮ ਅਪਾਰ ਸਾਚੇ ਸਿਰਜਨਹਾਰ ਮੁਰਾਰ ਦਾਤਾਰ ਗੁਰੂ ਗੁਰ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਨਾਨੇ ਜੀ ਦੇ ਆਗਿਆਕਾਰੀ ਅਨੁਸਾਰੀ ਸਨਮੁਖ ਸਾਹਿਬਜ਼ਾਦੇ ਹੋਂ,ਦਾਸਨ ਦਾਸ ਦੇ ਵੱਡੇ ਥਾਂ ਲੱਗਦੇ ਹੋਂ।ਆਪ ਜੀ ਦੇ ਦਰਸ਼ਨ ਕਰਕੇ ਸਾਰੇ ਪਾਪ ਨਿਵਿਰਤ ਹੁੰਦੇ ਹਨ।ਦਾਸਨਦਾਸ ਦੀ ਸਾਰੀ ਕੁਲ ਸਦਾ ਲਈ ਆਪ ਜੀ ਦੀ ਦਾਸੀ ਹੈ।"ਯਥਾ:-ਹਮਰੀ ਕੁਲ;ਸਭਿ ਤਿਨ ਕੇ ਦਾਸ॥ਜਿਨਹੁ ਕ੍ਰਿਪਾ ਤੇ;ਭਏ ਪ੍ਰਕਾਸ਼॥"ਜਿਨ੍ਹਾਂ ਦੀ ਮਹਾਂ ਵਿਸਮਾਦ ਕ੍ਰਿਪਾ ਨਾਲ,ਦਾਸਨ ਦਾਸ ਬ੍ਰਹਮੰਡਾਂ ਅੰਦਰ ਮੰਨਿਆਂ ਪੂਜਿਆ(ਪ੍ਰਕਾਸ਼)ਰੌਸ਼ਨ ਹੋਇਆ ਹੈ।ਦਾਸ ਤਾਂ ਰਾਤ ਦਿਨੇ ਪਰਮ ਪੂਜਨੀਕ ਨਾਨੇ ਜੀ ਦਾ ਨਾਮ ਹੀ ਜਪਦਾ ਰਹਿੰਦਾ ਹੈ।ਇਸ ਲਈ ਆਪ ਜੀ ਦਾਸਨ ਦਾਸ ਦੇ ਨਮਸਕਾਰ ਕਰਨੇ ਯੋਗ ਹੋਂ।ਦਾਸ ਦੇ ਪੈਰ ਪਕੜਨੇ ਭਾਰੀ ਅਯੋਗਤਾ ਹੈ।"

ਮਾਮੇ ਮੋਹਰੀ ਜੀ ਨੇ ਪ੍ਰੇਮ ਬੇਨਤੀ ਕੀਤੀ,"ਸੇਵੌਂ ਰਜ;ਪਗ ਕਮਲ ਤੁਮਾਰੀ॥ਕ੍ਰਿਪਾ ਕਰਹੁ;ਲਖਿ ਕੈ ਅਨੁਸਾਰੀ॥"ਦਾਸਨ ਦਾਸ(ਤੁਮਾਰੀ)ਆਪ ਜੀ ਦੇ(ਪਗ)ਚਰਨ ਕਮਲਾਂ ਦੀ(ਸੇਵੌਂ) ਸੇਵਾ ਕਰੇ,ਚਰਨ(ਰਜ)ਧੂੜਿ ਪ੍ਰਾਪਤ ਕਰੇ,ਆਪਣੇ ਅਨੁਸਾਰੀ(ਲਖਿ)ਜਾਣ ਕੇ,ਕ੍ਰਿਪਾ ਕਰੋ ਜੀ।ਕ੍ਰਿਪਾ ਕਰਕੇ ਦਾਸ ਦੇ ਘਰ 'ਚ ਸੱਚੇ ਚਰਨ-ਕਮਲ ਪਾ ਕੇ,ਪਵਿੱਤ੍ਰ ਕਰੋ ਜੀ।"ਪਰਮ ਪ੍ਰੇਮ ਦੇਖ ਕੇ,ਪ੍ਰੇਮ ਦੇ ਵਸੀਕਾਰ ਹੋ ਕੇ,ਗੁਰਮੁਖਿ ਸਨਮੁਖ ਮਾਮੇ ਜੀ ਦੇ ਘਰੇ ਗਏ।ਆਪ ਜੀ ਦੇ ਸਤਿਕਾਰ ਪਿਆਰ 'ਚ ਮਾਮੀ ਜੀ ਖੜ੍ਹੇ ਹੋ ਗਏ।ਯਥਾ:-ਮਾਤੁਲ ਕੀ ਪਤਨੀ;ਸੰਗਿ ਮਿਲੇ॥ਤੂਰਨ ਉੱਠੀ ਹਰਖ ਕਰਿ ਭਲੇ॥ਆਪ ਜੀ ਨੇ ਨਿਮ੍ਰਤਾ ਪ੍ਰੇਮ ਸਤਿਕਾਰ ਸਹਿਤ ਮਾਮੀ ਜੀ ਨੂੰ ਨਮਸਕਾਰ ਕੀਤੀ।ਅੱਗੋਂ ਭਾਰੀ ਪ੍ਰਸੰਨ ਹੋ ਕੇ ਅਸੀਸ ਬਖ਼ਸ਼ੀ।ਆਪ ਜੀ ਦੇ ਸੀਸ ਤੋਂ ਧਨ ਵਾਰ ਕੇ ਗ਼ਰੀਬਾਂ 'ਚ ਵੰਡਿਆ।ਯਥਾ:-ਨਮੋ ਕਰਤਿ ਕੋ;ਆਸ਼ਿਖ ਦੀਨਿ॥ਪੁਨਹਿ ਨਿਛਾਵਰ;ਕਰ ਤੇ ਕੀਨ॥ਆਪ ਜੀ ਨੂੰ ਸੁੰਦਰ ਪਲੰਘੇ 'ਤੇ ਸਤਿਕਾਰ ਨਾਲ ਬਿਠਾਇਆ।ਮਾਮੀ ਜੀ ਨੇ ਮਿੱਠੇ ਪਿਆਰੇ ਬਚਨਾਂ ਦੁਆਰਾ ਸਾਹਿਬਜ਼ਾਦੇ ਛੇਵੇਂ ਪਾਤਿਸਾਹ ਜੀ ਅਤੇ ਪ੍ਰਵਾਰ ਦੀ ਸੁੱਖ ਅਨੰਦ ਪੁੱਛੀ।ਪ੍ਰੀਤਮ;ਪ੍ਰੇਮ ਭਗਤਿ ਕੇ ਦਾਤੇ॥ਜੀ ਨੇ ਘਣੀ ਨਿਮ੍ਰਤਾ ਸਹਿਤ ਕਿਹਾ,"ਗੁਰੂ ਗੁਰ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਅਗਮ ਅਪਾਰ ਕ੍ਰਿਪਾ,ਆਪ ਜੀ ਦੀਆਂ ਅਸੀਸਾਂ ਕਰਕੇ,ਸਾਰੇ ਹੀ ਰਾਜੀ ਖੁਸ਼ੀ ਹਨ

ਜੀ।" ਮਾਮੀ ਜੀ ਕਿਹਾ, "ਜਦੋਂ ਆਪ ਜੀਆਂ ਦਾ ਪਰਮ-ਪਵਿਤ੍ਰ ਸ਼ੁਭ ਸੱਚਾ ਅਵਤਾਰ ਇੱਥੇ ਹੋਇਆ ਸੀ,ਤਦੋਂ ਆਪਾਂ ਸਾਰੇ ਇੱਥੇ ਇਕੱਠੇ ਰਹਿੰਦੇ ਸਾਂ। ਵਾਹਿਗੁਰੂ ਸਰੂਪ ਮੇਰੇ ਸੌਹਰਾ ਸਾਹਿਬ ਜੀ ਜਦੋਂ ਗੁਰਤਾ 'ਤੇ ਬਿਰਾਜਮਾਨ ਹੁੰਦੇ,ਤਦੋਂ ਦੋ ਚੌਰਦਾਰ ਸੱਜੇ ਖੱਬੇ ਚੌਰ ਕਰਦੇ। ਸੀਸ 'ਤੇ ਸੁਨੈਹਰੀ ਛਤ੍ਰ ਝੁਲਦਾ। ਉਨ੍ਹਾਂ ਦੇ ਸੁੰਦਰ ਦਰਸ਼ਨ ਕਰਨ ਵਾਲਿਆਂ ਦੀ ਬੇਓੜਕ ਰੌਣਕ ਹੁੰਦੀ ਸੀ। ਕਈ ਪ੍ਰੇਮੀ ਡੰਡਉਤ ਕਰਦੇ ਸਨ, ਕਈ ਅਰਦਾਸ ਕਰਕੇ ਮੱਥਾ ਟੇਕਦੇ ਸਨ,ਕਈ ਆ ਕੇ ਵਰ ਮੰਗਦੇ ਸਨ,ਕਈ ਪ੍ਰੇਮੀ ਧੰਨਵਾਦ ਕਰਦੇ ਸਨ,ਹੇ ਦੀਨ ਦਇਆਲ ਜੀ!

ਮੈਨੂੰ ਆਪ ਜੀ ਨੇ ਘਰ 'ਚ ਦੁੱਧ ਪੁੱਤ ਗੁਰਸਿੱਖੀ ਬਖ਼ਸ਼ੀ ਹੈ।ਮੇਰੇ ਪ੍ਰਵਾਰ 'ਚ ਆਪ ਜੀ ਦੀ ਕ੍ਰਿਪਾ ਨਾਲ,ਭਾਰੀ ਸੁਖ ਸ਼ਾਂਤੀ ਹੈ।ਸਾਰਾ ਪ੍ਰਵਾਰ ਆਪ ਜੀ ਦਾ ਪਰਮਪਵਿੱਤ੍ਰ ਅੰਮ੍ਰਿਤ ਨਾਮ ਜਪਦਾ ਹੈ,ਗੁਰਬਾਣੀ ਦਾ ਨਿੱਤਨੇਮ ਕਰਦਾ ਹੈ।ਜਿਸ ਦਿਨ ਤੋਂ ਪ੍ਰਵਾਰ ਆਪ ਜੀ ਦੀ ਪ੍ਰੇਮਾ-ਭਗਤੀ 'ਚ ਲੱਗਿਆ ਹੈ,ਘਰ 'ਚ ਰਿੱਧੀਆਂ ਸਿੱਧੀਆਂ ਵਰਤ ਰਹੀਆਂ ਹਨ।ਕਈ ਪ੍ਰੇਮੀ ਆ ਕੇ ਆਪਣੀ ਕਲਿਆਣ ਬਾਰੇ ਜੁਗਤੀਆਂ ਪੁੱਛਦੇ ਸਨ।ਕਈ ਪ੍ਰੇਮੀ ਸੱਚੇ ਚਰਨ-ਕਮਲਾਂ 'ਚ ਪ੍ਰੇਮ ਭੇਟਾ ਹਾਜ਼ਰ ਕਰਦੇ ਸਨ।ਪਰਮਪੂਜਨੀਕ ਸਤਿਗੁਰਾਂ ਦਾ ਹੁਕਮ ਸੀ," "ਜਿਸ ਪ੍ਰੇਮੀ ਨੇ ਦਾਸਨ ਦਾਸ ਦੇ ਦਰਸ਼ਨ ਕਰਨੇ ਹਨ,ਅਜਪਾ ਜਾਪ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਲੰਗਰ 'ਚੋਂ ਪਹਿਲਾਂ ਪ੍ਰਸ਼ਾਦਾ ਛਕੇ।" "ਮੇਰੇ ਸੌਹਰੇ ਸਾਹਿਬ ਜੀ ਨੇ ਕਿਹਾ," "ਦਾਸਨਦਾਸ ਦੇ ਗੁਰਤਾ ਦੇ ਸਮੇਂ,ਇਸ ਨੱਗਰੀ 'ਚ ਕੋਈ ਭੀ ਬੱਚਾ ਬ੍ਰਿਧ ਚੜ੍ਹਾਈ ਨ ਕਰੇ।""ਇਸ ਲਈ ਰੌਣਕ ਮੇਲਾ ਹੋਰ ਭੀ ਵਧ ਗਿਆ।ਇੱਕ ਪਾਸੇ ਲੰਗਰ ਹਰ ਵਕਤ ਵਰਤਦਾ ਸੀ,ਦੂਜੇ ਪਾਸੇ ਸ੍ਰੀ ਬਾਉਲੀ ਸਾਹਿਬ ਜੀ ਦੇ ਦਰਸ਼ਨ ਇਸ਼ਨਾਨ ਕਥਾ ਕੀਰਤਨ ਦਾ ਪ੍ਰਵਾਹ ਹਰ ਵਕਤ ਹੀ ਪਿਆ ਰਹਿੰਦਾ ਸੀ।ਚੌਹਾਂ ਤਰਫ਼ਾਂ ਤੋਂ ਅਤੀਤ ਬਿਰੱਕਤ ਵੈਰਾਗੀ ਜੋਗੀ ਸੰਨਿਆਸੀ ਤਪੀ,ਸਾਧੂਆਂ ਦੀਆਂ ਜਮਾਤਾਂ ਦੀਆਂ ਜਮਾਤਾਂ ਤੁਰੀਆਂ ਆਉਂਦੀਆਂ ਸਨ।ਕਈ ਪ੍ਰੇਮੀ ਨਾਮ ਅਭਿਆਸੀ ਸਨ,ਕਈ ਨਿੱਤਨੇਮੀ।ਕਈ ਪ੍ਰੇਮੀ ਮੂਲ ਮੰਤ੍ਰ ਦਾ ਅਭਿਆਸ ਹੀ ਕਰਦੇ ਰਹਿੰਦੇ ਸਨ,ਕਈ ਪ੍ਰੇਮੀ ਸ੍ਰੀ ਜਪੁ ਜੀ ਸਾਹਿਬ ਜੀ ਦੇ ਅੰਮ੍ਰਿਤ ਪਾਠ ਹੀ ਕਰੀ ਜਾਂਦੇ ਸਨ,ਕਈ ਨਿਸ਼ਕਾਮੀ ਪ੍ਰੇਮ ਪ੍ਰੀਤ ਸਹਿਤ ਨਿਸ਼ਕਾਮ ਸੇਵਾ ਹੀ ਕਰੀ ਜਾਂਦੇ ਸਨ,ਬਹੁਤ ਸਾਰੇ ਲਿਖਾਰੀ ਆਈਆਂ ਸੰਗਤਾਂ ਨੂੰ ਸਬਦ ਦੀ ਸ਼ੁੱਧੀ ਕਰਾਉਂਦੇ ਸਨ,ਬਹੁਤੇ ਪ੍ਰੇਮੀ ਆਪ ਹੀ ਸਬਦ ਲਿਖ ਕੇ ਲੈ ਜਾਂਦੇ ਸਨ,ਕਥਾ ਕੀਰਤਨ ਭਜਨ ਸਿਮਰਨ ਸਹਿਤ ਸੰਗਤਾਂ ਦੀ ਭਾਰੀ ਰੌਣਕ ਸੀ,ਕਈ ਪ੍ਰੇਮੀ ਕੀਰਤਨ ਸਿੱਖਦੇ ਸਨ,ਕਈ ਕਥਾ ਲਿਖਦੇ,ਸਿੱਖਦੇ ਸਨ।ਆਪ ਜੀ ਦੇ ਅਵਤਾਰ ਸਮੇਂ,ਮੇਰੇ ਸਹੁਰਾ ਸਾਹਿਬ ਜੀ ਦੇ ਗੁਰਤਾ ਬਿਰਾਜਮਾਨ ਸਮੇਂ ਬਹੁਤ ਭਾਰੀ ਰੌਣਕ ਸੀ।" ਮਾਮੀ ਜੀ ਨੇ ਕਰਣਾ-ਰਸ 'ਚ ਭਿੱਜ ਕੇ ਵੈਰਾਗ ਕਰਕੇ ਵੈਰਾਗਮਈ ਬਚਨ ਕਹੇ,"ਜਦੋਂ ਤੋਂ ਆਪ ਜੀ ਗੁਰਤਾ 'ਤੇ ਬੈਠੇ ਹੋਂ।ਤਦੋਂ ਤੋਂ ਆਪ ਜੀ ਨੇ ਸਾਨੂੰ ਭੁਲਾ ਹੀ ਦਿਤਾ ਹੈ।ਕਦੇ ਭੀ ਕੋਈ ਸੁਨੇਹਾ ਤੱਕ ਭੀ ਨਹੀਂ ਭੇਜਿਆ।ਆਪ ਜੀ ਕਦੇ ਪ੍ਰੇਮ ਧਾਰ ਕੇ ਆ ਕੇ ਨਹੀਂ ਮਿਲੇ।ਜਿਵੇਂ ਕਿਸੇ ਰਿਸ਼ਤੇਦਾਰ ਨੂੰ ਮਨੋ ਹੀ ਤਿਆਗਿਆ ਹੁੰਦਾ ਹੈ।ਪਹਿਲਾਂ ਵਾਹਿਗੁਰੂ ਸਤਿਗੁਰੂ ਤੀਜੇ ਪਾਤਿਸਾਹ ਜੀ ਜੋਤੀ ਜੋਤਿ ਸਮਾਏ,ਜਿਸ ਕਰਕੇ ਉਦਾਸੀ ਹੋ ਗਈ।ਮਗਰੋਂ ਅਜਪਾ ਜਾਪ

ਵਾਹਿਗੁਰੂ ਚੌਥੇ ਪਾਤਿਸਾਹ ਜੀ,ਬੀਬੀ ਭਾਨੀ ਜੀ ਆਪ ਜੀ ਸਾਰਾ ਪ੍ਰਵਾਰ ਪ੍ਰੇਮੀ ਸਿੱਖਾਂ ਸਮੇਤ,ਸ੍ਰੀ ਅੰਮ੍ਰਿਤਸਰ ਸਾਹਿਬ ਜੀ ਚਲੇ ਗਏ,ਹੋਰ ਭੀ ਉਦਾਸੀ ਹੋ ਗਈ।ਉਸ ਤੋਂ ਬਾਅਦ ਆਪ ਜੀ ਦੇ ਪਰਮਪੂਜਨੀਕ ਮਾਤਾ ਜੀ ਅਜਪਾ ਜਾਪ ਵਾਹਿਗੁਰੂ ਚੌਥੇ ਪਾਤਿਸਾਹ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਹੋਰ ਭੀ ਉਦਾਸੀ ਹੋ ਗਈ।ਅਜਪਾ ਜਾਪ ਵਾਹਿਗੁਰੂ ਤੀਜੇ ਪਾਤਿਸਾਹ ਜੀ ਦੇ ਸੱਚੇ ਚਰਨ ਕਮਲਾਂ 'ਚ ਅਨੰਦ ਸਹਿਤ ਇਕੱਠੇ ਰਹਿਣ ਦਾ ਸਮਾਂ ਹੁਣ ਕਦ ਮਿਲੇਗਾ?ਆਪ ਜੀ ਨੇ ਭੀ ਬੜੀ ਦੇਰ ਬਾਅਦ ਦਰਸ਼ਨ ਦਿਤੇ ਹਨ।"

ਇਹ ਕਹਿ ਕੇ,ਮਾਮੀ ਜੀ ਨੇ ਸ੍ਰੀ ਸਹੁਰੇ ਸਾਹਿਬ ਜੀ ਅਤੇ ਚੌਥੇ ਪਾਤਿਸਾਹ ਜੀ ਅਤੇ ਬੀਬੀ ਭਾਨੀ ਜੀ ਦੇ ਅਨੰਤ ਸ਼ੁਭ ਗੁਣ ਚੇਤੇ ਕਰਕੇ ਰੋਣਾ ਕੀਤਾ।ਯਥਾ:-ਮਾਤੁਲ ਪਤਨੀ ਰੋਦਤਿ ਹੇਰੀ॥ਜਦੋਂ ਆਪ ਜੀ ਨੇ(ਮਾਤੁਲ)ਮਾਮੇ ਜੀ(ਪਤਨੀ)ਸੁਪਤਨੀ,ਅਪਣੇ ਮਾਮੀ ਜੀ(ਰੋਦਤਿ)ਰੋਂਦੇ(ਹੇਰੀ)ਵੇਖੇ,ਤਾਂ,ਸ੍ਰੀ ਗੁਰ ਨੇਤ੍ਰ;ਹੰਝੂ ਤਬਿ ਗੇਰੀ॥੨੫॥(ਤਬਿ ) ਤਦੋਂ ਸ੍ਰੀ ਗੁਰੂ ਜੀ ਨੇ ਵੈਰਾਗ ਕਰਕੇ,ਨੇਤ੍ਰਾਂ 'ਚੋਂ ਹੰਝੂ (ਗੇਰੀ)ਸਿੱਟੇ।ਫਸੇ ਮੋਹ ਨਰ ਰੋਦਤਿ ਜੈਸੇ॥ ਜਿਸ ਤਰ੍ਹਾਂ ਮੋਹ 'ਚ ਫਸੇ(ਨਰ)ਬੰਦੇ(ਰੋਦਤਿ)ਰੋਂਦੇ ਹਨ।ਛਾਯੋ ਨੀਰ ਬਿਲੋਚਨ ਤੈਸੇ॥(ਤੈਸੇ)ਤਿਸ ਤਰ੍ਹਾਂ ਆਪ ਜੀ ਦੇ(ਬਿਲੋਚਨ)ਨੇਤ੍ਰਾਂ 'ਚ ਵੈਰਾਗਮਈ ਜਲ ਛਾ ਗਿਆ।ਦੀਰਘ ਸ੍ਵਾਸ ਲੇਤਿ;ਬਹੁ ਬਾਰੀ॥ਬਹੁਤ ਵਾਰੀ ਦੀਰਘ ਲੰਮੇਂ ੨(ਸ੍ਵਾਸ)ਹਉਕੇ ਲੈ ਕੇ ਰੋਏ।ਮੁਖ ਪਰਪੁਲਤ;ਹੰਝੂ ਕੋ ਬਾਰੀ॥੨੬॥ (ਗੁ:ਪ੍ਰ: ਸੂ:੨੦੬੧) ਹੰਝੂਆਂ ਦੇ ਵੈਰਾਗਮਈ(ਬਾਰੀ)ਜਲ ਨਾਲ ਮੁਖ ਕਵਲ(ਪਰਪੁਲਤ)ਭਿੱਜ ਗਿਆ।

ਸ਼ੁਭ ਸਿੱਖਿਆ:-ਆਪ ਜੀ ਨੇ ਸਤਿਗੁਰੂ ਸਾਹਿਬ ਜੀ ਦੇ ਦਿੱਬ ਦਰਸ਼ਨ ਅਤੇ ਪਰਉਪਕਾਰਾਂ ਨੂੰ ਚੇਤੇ ਕਰਕੇ ਆਪਣੇ ਨੇਤ੍ਰ ਕਮਲਾਂ 'ਚੋਂ ਸੁੱਚੇ ਮੋਤੀ ਕੇਰੇ,ਗੁਰੂ ਸਨੇਹ ਦੀ ਇਹ ਅਕਥ ਕਹਾਣੀ ਹੈ।ਜਿਹੜਾ ਗੁਰੂ ਜੀ ਦੇ ਪਿਆਰ 'ਚ ਰੋਣਾ ਹੈ,ਇਹ ਗੁਰੂ ਪ੍ਰੇਮ 'ਚ ਢਲੀ ਨ੍ਰਿਵਿਕਾਰ ਨਿਰਹੰਕਾਰ ਅਵਸਥਾ ਹੈ। ਸੰਸਾਰ ਦੇ ਮੋਹ ਦੀ ਹੋਰ ਦਸ਼ਾ ਹੈ, ਜੋ ਅਗਿਆਨ ਕਰਕੇ ਹੈ। ਏਧਰ ਗਿਆਨ ਭੀ,ਗੁਰੂ ਪ੍ਰੇਮ ਅੱਗੇ ਕਮਜ਼ੋਰ ਪੈ ਜਾਂਦਾ ਹੈ। ਜਿਸ ਦੀ ਮਹਾਨਤਾ ਇਉਂ ਕਹੀ ਹੈ:-ਨਾਨਕ,ਰੁੰਨਾ ਬਾਬਾ ਜਾਣੀਐ;ਜੇ ਰੋਵੈ ਲਾਇ ਪਿਆਰੋ॥ ਗੁਰੂ ਨਾਨਕ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:- ਹੇ(ਬਾਬਾ)ਬਜ਼ੁਰਗੋ!(ਰੁੰਨਾ) ਰੋਇਆ ਤਾਂ ਜੁੱਗਾਂ ੨ ਅੰਦਰ ਸਹੀ ਸੱਚਾ ਜਾਣੀਐ। ਜੇ ਕਰ ਅਜਪਾ ਜਾਪ ਵਾਹਿਗੁਰੂ ਜੀ ਨਾਲ(ਪਿਆਰੋ)ਪਿਆਰ ਲਾਇ ਕੇ ਰੋਵੈ।ਯਥਾ:-ਨਾਨਕ ਜੁਗਿ ਜੁਗਿ ਜਾਣ ਸਿਜਾਣਾ;ਰੋਵਹਿ ਸਚੁ ਸਮਾਲੇ॥ਸ੍ਰੀ ਸਤਿਗੁਰੂ ਸਾਹਿਬ ਜੀ ਦੇ ਵੈਰਾਗ ਕਰਨੇ ਕਰਕੇ ਸਾਰੇ ਘਰ 'ਚ ਕਰੁਣਾ-ਰਸ ਛਾਅ ਗਿਆ,ਕੰਧਾਂ ਭੀ ਰੋਣ ਲੱਗ ਗਈਆਂ,ਮਾਮੀ ਜੀ ਹੋਰ ਪ੍ਰੇਮੀ ਭੀ ਵੈਰਾਗ ਕਰਨ ਲੱਗੇ,ਮਾਮਾ ਮੋਹਰੀ ਜੀ ਨੇ ਗਿਆਨ ਧੀਰਜ ਦੇ ਬਚਨ ਕਹਿ ਕੇ ਸਭ ਨੂੰ ਧੀਰਜ ਦਿਤਾ।

ਦੋਹਰਾ॥ਆਇ ਚਰਨ ਗੁਰ ਕੇ ਪਰੇ,ਸ੍ਰੀ ਗੁਰ ਆਦਰ ਕੀਨ॥ਕੁਸ਼ਲ ਛੇਮ ਪੂਛਤ ਭਏ;ਸ੍ਰੀ ਗੁਰ ਪਰਮ ਪ੍ਰਬੀਨ॥੫੮॥ ਅਜਪਾ ਜਾਪ ਵਾਹਿਗੁਰੂ ਸਤਿਗੁਰੂ ਤੀਜੇ ਪਾਤਿਸਾਹ ਜੀ ਦੇ ਪੋਤ੍ਰੇ ਅਨੰਦ ਜੀ,ਆਪਣੇ ਸਪੁੱਤ੍ਰ ਸੁੰਦਰ ਜੀ ਸਮੇਤ ਆਇ ਕੇ,ਪਰਮਪਵਿੱਤ੍ਰ ਪਰਮਪੂਜਨੀਕ ਗੁਰ ਜੀ ਦੇ

ਚਰਨ-ਕਮਲਾਂ 'ਤੇ(ਪਰੇ)ਪਏ। ਸ੍ਰੀ ਗੁਰ ਜੀ ਨੇ ਭਾਰੀ ਆਦਰ(ਕੀਨ)ਕੀਤਾ।(ਪਰਮ) ਵੱਡੇ ਭਾਰੀ (ਪ੍ਰਬੀਨ) ਸਾਵਧਾਨ ਏਕਾਗਰ ਚੀਤ॥ਜਾਣੀ ਜਾਣ ਸ੍ਰੀ ਗੁਰ ਸਾਹਿਬ ਜੀ ਨੇ ਉਨ੍ਹਾਂ ਤੋਂ ਬੜੇ ਹੀ ਸਤਿਕਾਰ ਪਿਆਰ ਨਾਲ (ਕੁਸ਼ਲ ਛੇਮ)ਸੁਖ ਸ਼ਾਂਤਿ ਪੁੱਛੀ। ਸ੍ਰੀ ਗੁਰ ਕੋ ਮੋਹਰੀ ਕਹਾ;ਈਹਾਂ ਰਹੋ ਪ੍ਰਭ ਆਪ॥ਸ੍ਰੀ ਗੁਰੂ ਸਾਹਿਬ ਜੀ (ਕੋ) ਨੂੰ ਪਰਮਪੂਜਨੀਕ ਮਾਮੇ ਮੋਹਰੀ ਜੀ ਨੇ ਕਿਹਾ,"ਹੇ ਪ੍ਰਭ ਜੀ!ਆਪ ਆਪਣਾ ਹੀ ਘਰ ਜਾਣ ਕੇ,ਸਦਾ ਹੀ (ਈਹਾਂ)ਇੱਥੇ ਰਹੋ ਜੀ।

ਹਮ ਪ੍ਰਸੰਨ ਪਿਖ ਹੋਤ ਹੈਂ;ਮਿਟੈ ਸਭਨਿ ਕੇ ਤਾਪ॥ਆਪ ਜੀ ਦੇ ਪਰਮਮਨੋਹਰ ਦਰਸ਼ਨ (ਪਿਖ) ਦੇਖ ਕੇ,(ਹਮ)ਅਸੀਂ ਸਾਰੇ ਹੀ ਪਰਮ ਪ੍ਰਸੰਨ ਵਿਸਮਾਦ ਇਕਾਗ੍ਰ(ਹੋਤ)ਹੋ ਜਾਂਦੇ ਹਾਂ।ਸਾਰਿਆਂ ਦੇ ਆਧੀ ਬਿਆਧੀ ਉਪਾਧੀ ਤਿੰਨੇ ਤਾਪ ਮਿਟਦੇ ਹਨ।" ਸ੍ਰੀ ਸਤਿਗੁਰ; ਇਮ ਬਚਨ ਉਚਾਰੇ॥ਤੁਮਰੀ ਆਗਿਆ;ਸਿਰ ਪਰ ਧਾਰੇ॥ਸ੍ਰੀ ਸਤਿਗੁਰੂ ਸਾਹਿਬ ਜੀ ਨੇ ਇਉਂ ਬੇਨਤੀ ਸਹਿਤ ਬਚਨ (ਉਚਾਰੇ) ਕਹੇ, "ਹੇ ਮਾਮਾ ਜੀ! ਦਾਸ (ਤੁਮਰੀ) ਆਪ ਜੀ ਦੀ ਆਗਿਆ ਨੂੰ ਸਿਰ ਮੱਥੇ (ਪਰ) ਉੱਤੇ (ਧਾਰੇ) ਧਾਰਦਾ ਭਾਵ ਮੰਨਦਾ ਹੈ। ਅਮਰਦਾਸ ਗੁਰ ਕੇ ਹਮ ਦਾਸ॥ (ਹਮ)ਤਮਾਮ ਹੀ ਗੁਰੂ ਗੁਰ ਸਤਿਗੁਰੂ ਪ੍ਰਭੂ ਗੁਰੂ ਅਮਰਦਾਸ ਸਾਹਿਬ ਜੀ ਦੇ ਦਾਸਨ ਦਾਸ ਹਾਂ।ਹਮ ਕੋ ਰਹਿਨਾ ਊਹਾਂ ਸੁ ਪਾਸ॥ ਦਾਸ(ਊਹਾਂ)ਉੱਥੇ ਰਹਿਣ ਨੂੰ ਹੀ,ਆਪ ਜੀ ਦੇ(ਸੁ)ਸ੍ਰੇਸ਼ਟ ਚਰਨ-ਕਮਲਾਂ ਪਾਸ ਰਹਿਣਾ ਸਮਝੇ। ਕਿਉਂਕਿ,ਹਮਰੇ ਪਿਤ ਕੋ ਆਗਯਾ ਦੀਨਸਿ ਸਰ ਕੀ ਜਾਇ ਕਰਾਵਹੁ ਕਾਰ॥(ਹਮਰੇ)ਦਾਸਨਦਾਸ ਦੇ ਪਰਮਪੂਜਨੀਕ ਪਿਤਾ ਜੀ ਨੂੰ,ਪਰਮਪੂਜਨੀਕ ਨਾਨੇ ਜੀ ਨੇ ਆਗਿਆ (ਦੀਨਸਿ) ਦਿਤੀ ਸੀ, ਕਿ ਜਾ ਕੇ ਸ੍ਰੋਵਰ ਦੀ ਕਾਰ ਸੇਵਾ ਕਰਾਉ। ਅੰਦਰ ਹਰਿਮੰਦਰ ਰਚਿ ਸੁੰਦਰ;ਸੇਵ ਸਭਾਰਹੁ ਸਰਬ ਪਰਕਾਰ॥੫॥ ਗੁਰੂ ਰਾਮਦਾਸ ਸਰ ਦੇ ਅੰਦਰ,ਸੁੰਦਰ ਸ੍ਰੀ ਹਰਿਮੰਦਰ ਸਾਹਿਬ ਜੀ ਰਚ ਕੇ,ਸਭ ਤਰ੍ਹਾਂ ਕਰਕੇ ਸ਼ੁਭ ਸੇਵਾ ਸੰਭਾਲਣਾ ਕਰੋ ਜੀ।ਬ੍ਰਿਧ ਗੁਰੂ ਕੇ ਹਮ ਸਭਿ ਸੇਵਕ;ਕਰਿ ਨ ਸਕਹਿਂ ਤਿਨ ਆਗਯਾ ਭੰਗ॥ਪਰਮਪੂਜਨੀਕ (ਬ੍ਰਿਧ)ਵੱਡੇ ਗੁਰੂ ਨਾਨੇ ਜੀ ਦੇ ਅਸੀਂ ਸਭ ਸੇਵਕ ਹਾਂ।ਤਿਨ੍ਹਾਂ ਦੀ ਆਗਿਆ ਨੂੰ ਭੰਗ ਨਹੀਂ ਕਰ ਸਕਦੇ।"ਪਿਤਾ ਜੀ ਤੋਂ ਹਮ ਟਹਲਿ ਸੰਭਾਰੀ;ਕਰਤਿ ਸੁਧਾਸਰ ਕੀ ਹਿਤ ਸੰਗ॥ਪਰਮਪੂਜਨੀਕ ਪਿਤਾ ਜੀ ਤੋਂ ਦਾਸਨਦਾਸ ਨੇ ਪ੍ਰੇਮ ਸ਼ਰਧਾ ਸਹਿਤ ਸਾਰੀ ਸੇਵਾ ਸੰਭਾਲ ਲਈ ਹੈ।ਇਹ ਸੇਵਾ ਓਥੇ ਰਹਿ ਕੇ ਹੀ ਹੋ ਸਕਦੀ ਹੈ। ਇੱਥੇ ਓਥੇ ਦਾ ਕੋਈ ਭੇਦ ਨਹੀਂ। ਅੱਗੇ ਜਿਵੇਂ ਤੁਹਾਡੀ ਆਗਿਆ ਹੋਵੇ।" ਸੁਹਾਵਨੇ ਬਚਨ ਸੁਣ ਕੇ ਮਾਮੇ ਜੀ ਨੇ ਸਿਰ ਝੁਕਾ ਕੇ ਪ੍ਰੇਮ ਬੇਨਤੀ ਕੀਤੀ,"ਆਪ ਜੀ ਜੋ ਕਹਿ ਰਹੇ ਹੋਂ ਸੋ ਠੀਕ ਹੀ ਹੈ ਜੀ,ਪਰ ਸਤਿਸੰਗਤ ਜੀ ਨੂੰ ਇੱਥੇ ਤਿੰਨ ਦਿਨ ਹੋਰ ਸੁੰਦਰ ਸੋਹਣੇ ਦਰਸ਼ਨ ਬਖ਼ਸ਼ੋ ਜੀ।"ਮਾਮੇ ਜੀ ਦੇ ਪ੍ਰੇਮ ਦੇ ਵਸੀਕਾਰ ਹੋ ਕੇ ਰਹਿਣਾ ਪਰਵਾਨ ਕਰ ਲਿਆ। ਦੋਹਰਾ॥ ਸੇਵਾ ਕੇ ਵਸ ਗੁਰੂ ਹ੍ਵੈ;ਔ ਮੋਹਰੀ ਹਿਤ ਧਾਰ॥ਸ੍ਰੀ ਸਤਿਗੁਰੂ ਜੀ ਮਾਮੇ ਜੀ ਦੇ ਹਿਤ ਧਾਰਨੇ ਅਤੇ ਸੇਵਾ ਕਰਨੇ ਕਰਕੇ ਪ੍ਰੇਮ ਦੇ ਵਸ(ਹ੍ਵੈ)ਹੋ ਗਏ।ਭਾਂਤ ਭਾਂਤ ਚਰਚੈ ਕਰੈਂ;ਸ੍ਰੀ ਗੁਰ ਰੂਪ ਮੁਰਾਰਿ॥੬੧॥(ਮੁਰਾਰਿ)ਅਜਪਾ ਜਾਪ ਵਾਹਿਗੁਰੂ ਜੀ ਦੇ ਸਰੂਪ ਸ੍ਰੀ ਗੁਰੂ ਜੀ ਹਿਤ ਧਾਰ ਕੇ ਭਾਂਤ ੨ ਦੀ ਪ੍ਰੇਮ ਚਰਚਾ ਕਰਦੇ।

੧੭.ਰਾਮਕਲੀ ਸਦੁ ਗੁਰਬਾਣੀ ਜੀ ਦੀ ਉਥਾਨਕਾ:-ਸ਼ਹੀਦਾਂ ਦੇ ਸਿਰਤਾਜ ਜੀ ਦੂਜੇ ਦਿਨ ਬਾਬਾ ਸੁੰਦਰ ਆਦਿ ਪ੍ਰੇਮੀਆਂ ਸਮੇਤ,ਬਿਆਸ ਦਰਿਆ ਦੇ ਰਮਣੀਕ ਕਿਨਾਰੇ 'ਤੇ,ਸਤਿਗੁਰੂ ਸਾਹਿਬ ਜੀ ਦੇ ਅੰਗੀਠੇ ਸਾਹਿਬ ਜੀ ਦੇ ਪਰਮਪਵਿੱਤ੍ਰ ਦਰਸਨਾ ਨੂੰ ਆਏ। ਦੁਊ ਸਥਾਨ;ਦੇਖਨਿ ਕਰੇ॥ਕਮਲ ਕਲੀ ਸਮ ਸੁੰਦਰ ਖਰੇ॥ਗੁ:ਪ੍ਰ:ਸੂ:੨੦੬੨)ਦੂਰੋਂ ਹੀ(ਦੁਊ)ਦੋਵਾਂ ਅੰਗੀਠੇ ਅਸਥਾਨਾਂ ਦੇ ਪਰਮਪਵਿੱਤ੍ਰ ਦਰਸ਼ਨ ਦੇਖੇ,ਜੋ ਕਮਲ ਦੀ ਬੰਦ ਕਲੀ ਵਾਂਗ (ਖਰੇ)ਬਹੁਤੇ ਹੀ ਸੁੰਦਰ ਸਨ।

ਜਨਨੀ ਪਿਤ;ਅਰ ਪਿਤ ਨਿਜ ਜੋਊ॥ਨੇਤ੍ਰ ਭਰਯੋ ਜਲ; ਸਿਮਰੇ ਦੋਊ॥ਪਰਮਪੂਜਨੀਕ ਮਾਤਾ ਜੀ ਦੇ ਪਿਤਾ,ਭਾਵ ਨਾਨੇ ਜੀ ਅਤੇ ਆਪਣੇ ਪਰਮਪਵਿੱਤ੍ਰ ਪਰਮਪੂਜਨੀਕ ਪਿਤਾ ਜੀ ਦੇ ਅੰਗੀਠਿਆਂ ਦੇ ਪਰਮਪਵਿੱਤ੍ਰ ਦਰਸ਼ਨ ਕਰਦਿਆਂ,ਦੋਵੇਂ ਦਿਲ 'ਚ(ਸਿਮਰੇ)ਯਾਦ ਕੀਤੇ,ਤਾਂ ਆਪ ਜੀ ਦੇ ਨੇਤ੍ਰ ਕਮਲ,ਵੈਰਾਗ ਜਲ ਨਾਲ ਲੱਬਾ ਲੱਬ ਭਰ ਗਏ। ਭਰੇ ਪ੍ਰੇਮ;ਪੁਲਕਾਵਲਿ ਹੋਈ॥ਪ੍ਰੇਮ ਨਾਲ ਭਰੇ ਦਿਲ,(ਪੁਲਕਾਵਲਿ)ਰੋਮਾਵਲੀ ਖੜ੍ਹੀ ਹੋ ਗਈ। ਗਏ ਸਮੀਪ;ਸੰਗ ਸਭਿ ਕੋਈ॥੪੪॥ਸਾਰੇ ਪ੍ਰੇਮੀ ਭੀ ਦੇਹੁਰਿਆਂ ਦੇ ਨੇੜੇ ਗਏ। ਪੂਰਬ ਸ਼੍ਰੀ ਗੁਰ ਅਮਰ ਸਥਾਨੀ॥ਸਭ ਤੋਂ(ਪੂਰਬ)ਪਹਿਲਾਂ ਪਰਮਪੂਜਨੀਕ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ ਵੱਡੇ ਜਾਣ ਕੇ,ਉਨ੍ਹਾਂ ਦੇ ਪਰਮਪਵਿੱਤ੍ਰ ਪਰਮਪੂਜਨੀਕ(ਸਥਾਨੀ)ਅਸਥਾਨਾਂ ਨੂੰ ਅਤਿਅੰਤ ਪ੍ਰੇਮ ਵੈਰਾਗ ਸਹਿਤ ਮੱਥਾ ਟੇਕਿਆ। ਬੰਦਨ ਕੀਨਿ ਜੋਰ ਜੁਗ ਪਾਨੀ॥ (ਜੁਗ) ਦੋਵੇਂ (ਪਾਨੀ) ਹੱਥ (ਜੋਰ) ਜੋੜ ਕੇ (ਬੰਦਨ) ਨਮਸਕਾਰ (ਕੀਨਿ) ਕੀਤੀ। ਬਹੁਰ ਪ੍ਰਕਰਮਾ ਕੀਨਸਿ ਫਿਰਿ ਕੈ॥ (ਬਹੁਰ) ਫੇਰ, ਚੌਗਿਰਦੇ ਫਿਰ ਕੇ ਪ੍ਰਕਰਮਾਂ ਕੀਤੀਆਂ। ਮਸਤਕ ਧੂਲ ਲਗਾਵਨਿ ਕਰਿ ਕੈ॥੪੫॥ ਆਪਣੇ ਨਾਨੇ ਸਤਿਗੁਰੂ ਅਮਰਦਾਸ ਸਾਹਿਬ ਜੀ ਦੀ ਪਰਮਪਵਿੱਤ੍ਰ ਚਰਨ-ਧੂੜਿ ਮੱਥੇ 'ਤੇ ਲਾ ਕੇ,ਪਰਮਪੂਜਨੀਕ ਸਮ੍ਰੱਥ ਪ੍ਰਭੂ ਜੀ,ਪਰਮਪੂਜਨੀਕ ਨਾਨੇ ਜੀ ਦੇ ਵੈਰਾਗਮਈ ਧਿਆਨ 'ਚ ਬੈਠ ਗਏ,ਉਪ੍ਰੰਤ ਕੜਾਹ ਪ੍ਰਸ਼ਾਦਿ ਮੰਗਵਾਇਆ। ਅਜਪਾ ਜਾਪ ਵਾਹਿਗੁਰੂ ਚੌਹਾਂ ਪਾਤਿਸਾਹਾਂ ਦਾ ਪਰਮਪੂਜਨੀਕ ਨਾਮ ਲੈ ਕੇ,ਆਪ ਜੀ ਨੇ ਗਲ਼ 'ਚ ਪੱਲਾ ਪਾ ਸਿਰ ਝੁਕਾ ਕੇ,ਘਣੀ ਨਿਮ੍ਰਤਾ ਸਹਿਤ ਅਰਦਾਸ ਕਰਕੇ,ਨਾਨੇ ਜੀ ਦੇ ਅਸਥਾਨ 'ਤੇ ਦੇਗ ਵਰਤਾ ਦਿਤੀ। ਬਾਬਾ ਸੁੰਦਰ ਜੀ 'ਤੇ ਕ੍ਰਿਪਾ ਦ੍ਰਿਸ਼ਟੀ ਪਾ ਕੇ ਕਿਹਾ,"ਹੇ ਮਹਾਂਪੁਰਸ਼ੋ!ਸਤਿਗੁਰੂ ਤੀਜੇ ਪਾਤਿਸਾਹ ਜੀ ਦਾ ਜੋਤੀ ਜੋਤਿ ਸਮਾਉਣ ਅਤੇ ਪਰਮਪੂਜਨੀਕ ਪਿਤਾ ਜੀ ਦਾ ਗੁਰਤਾ ਗੱਦੀ ਬਿਰਾਜਮਾਨ ਹੋਣ ਦਾ ਅੱਖੀਂ ਦੇਖਿਆ ਕੌਤਕ, ਕ੍ਰਿਪਾ ਕਰਕੇ ਸੁਣਾਉ।"ਯਥਾ:-ਗੁਰੂ ਭਏ ਜਿਮ;ਪਿਤਾ ਹਮਾਰੇ॥ਸੋ ਬਨਾਇ;ਅਬਿ ਕਰਹੁ ਉਚਾਰੇ॥੪੭॥ਗੁਰੂ ਪ੍ਰਮੇਸਰ ਜੀ ਦੇ ਇਹ ਬਚਨ ਸੁਣ ਕੇ, ਬਾਬੇ ਸੁੰਦਰ ਜੀ ਨੇ ਸਦੁ ਬਣਾਇਆ ਅਤੇ ਆਪ ਜੀ ਨੂੰ ਸੁਣਾਇਆ। ਸ੍ਰੀ ਗੁਰੂ ਜੀ ਨੇ ਪ੍ਰਸੰਨ ਹੋ ਕੇ ਬੜੇ ਪ੍ਰੇਮ ਪਿਆਰ ਉਤਸ਼ਾਹ ਨਾਲ ਸੁਣਿਆਂ ਅਤੇ ਲਿਖਾ ਲਿਆ। ਕਹਯੋ ਗੁਰੂ ਗ੍ਰਿੰਥ ਮਹਿ;ਧਰਹਿਂ ਬਨਾਈ॥੪੮॥ਆਪ ਜੀ ਨੇ ਕਿਹਾ,"ਇਸ ਨੂੰ(ਬਨਾਈ)ਬਣਾ ਸਵਾਰ ਕੇ,ਭਾਵ ਸੋਧ ਕੇ,ਅਤੀ ਸਤਿਕਾਰ ਸਹਿਤ,ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਚ ਨਮਸਕਾਰ ਸਹਿਤ ਧਰਾਂਗਾ ਭਾਵ ਲਿਖਾਂਗਾ। ਅੰਤ ਸਮੈਂ;ਇਸ ਪਾਠ ਜੁ ਕਰਿਹੀਂ॥ਪ੍ਰਾਣੀ ਦੇ ਅੰਤ ਸਮੇਂ, ਉਸ ਦੇ ਨਮਿੱਤ,ਪਾਠ ਦੇ ਭੋਗ ਤੋਂ ਮਗਰੋਂ,ਜੋ ਇਸ ਸਦੁ ਦਾ ਪਾਠ ਕਰਨਗੇ। ਅੰਤਕ

ਪੀਰ;ਤਿਨਹੁ ਕੀ ਟਰਹੀ॥ਤਿਨ੍ਹਾਂ ਦੀ(ਅੰਤਕ) ਜਮਾਂ ਦੀ ਪੀੜ ਟਲ ਜਾਵੇਗੀ।"ਇਉਂ ਇਸ ਬਾਣੀ ਨੂੰ ਅਤੇ ਸੁੰਦਰ ਜੀ ਨੂੰ ਵਰ ਦੇ ਕੇ ਆਪ ਜੀ ਨੇ ਅੱਗੇ ਆਪਣੇ ਪਰਮਪੂਜਨੀਕ ਪਿਤਾ ਜੀ ਦੇ ਦੇਹੁਰੇ ਜੀ ਦੇ ਪਰਮਪਵਿੱਤ੍ਰ ਦਰਸ਼ਨ ਕੀਤੇ।ਨਮਹਿ ਕਰਤਿ;ਪਰਕਰਮਾਂ ਕੀਨਸਿ॥ਨਮਸਕਾਰ ਕਰਕੇ,ਪ੍ਰਕਰਮਾਂ(ਕੀਨਸਿ)ਕੀਤੀਆਂ ਅਤੇ ਫਿਰ ਅਨਿਕ ਬਾਰ ਨਮਸਕਾਰ ਕੀਤੀ।ਤਹਾਂ ਪ੍ਰਸ਼ਾਦਿ;ਬ੍ਰਤਾਵਨ ਕੀਨਸਿ॥(ਤਹਾਂ)ਤਿੱਥੇ ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਦੇ ਚਰਨਕਮਲਾਂ 'ਚ ਕੜਾਹ ਪ੍ਰਸ਼ਾਦਿ ਵਰਤਾਉਣਾ ਕੀਤਾ।ਪਿਤਾ ਕੋ ਧਰਯੋ ਧਯਾਨ;ਸੁਖ ਪਾਏ॥ਪਰਮਪੂਜਨੀਕ ਪਿਤਾ ਜੀ ਦਾ ਧਿਆਨ ਧਾਰ ਕੇ ਵੈਰਾਗ ਸਹਿਤ ਆਤਮ ਅਨੰਦ ਸੁਖ ਪਾਇਆ।ਆਨੰਦ ਤੇ;ਲੋਚਨ ਜਲ ਛਾਏ॥ਪ੍ਰੇਮ ਅਨੰਦ ਸਹਿਤ,ਵੈਰਾਗ ਜਲ ਨਾਲ(ਲੋਚਨ)ਨੇਤ੍ਰ(ਛਾਏ)ਭਰ ਗਏ।{ਬਰੈਕਟਾਂ ਤੋਂ ਮਗਰੋਂ ਲੜੀ ਜੋੜੋ}{ਪੂਰਨ ਬ੍ਰਹਮਗਿਆਨੀ ਪਦਮ ਭੂਸ਼ਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਲਿਖਦੇ ਹਨ:-ਤ੍ਰੈ ਵਾਰ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਨੇਤ੍ਰਾਂ 'ਚ, ਜਲ ਆਯਾ ਲਿਖਿਆ ਹੈ।ਇਹ ਦਸ਼ਾ ਮੋਹ ਦੀ ਨਹੀਂ,ਨ ਕਿਸੇ ਵੇਰਵੇ ਦੀ ਹੈ।ਆਤਮ ਅਵਸਥਾ 'ਚ ਬੜੇ ਉੱਚੇ ਰੱਬੀ ਜੋਤ ਜੀ ਇਨਸਾਨੀ ਹ੍ਰਿਦੇ ਦੀਆਂ ਵਲਵਲੇ ਵਾਲੀਆਂ ਡੂੰਘਾਈਆਂ 'ਚ ਭੀ ਆਪ ਅਤਿ ਪ੍ਰਸੀਜਨ ਵਾਲੇ ਹਨ।ਮਾਮੀ ਜੀ ਦੇ ਪਿਛਲੇ ਪ੍ਰਸੰਗਾਂ ਨੂੰ ਚੇਤੇ ਕਰਨ ਤੇ ਵੱਡਿਆਂ ਲਈ ਅਤਿ ਉੱਚੇ ਪਿਆਰ ਨੂੰ ਵਲਵਲੇ ਨੇ,ਪਿਤਾਮਾਂ ਜੀ ਦੇ ਪਿਤਾ ਜੀ ਦੀ ਸਮਾਧਿ ਉੱਤੇ,ਉਨ੍ਹਾਂ ਵਾਹਿਗੁਰੂ ਰੂਪ ਸਦਾ ਜਾਗਦੀ ਜੋਤ ਬੀਤਰਾਗ ਸਰੂਪਾਂ ਲਈ,ਉਹ ਉੱਚਾ ਸੁੱਚਾ ਵਲਵਲਾ ਪ੍ਰੇਮ ਦਾ ਲੰਘਿਆ ਹੈ।ਜੋ ਹਰ ਕਿਸੇ ਨੂੰ ਨਸੀਬ ਨਹੀਂ।ਜੋ ਆਪ ਅਸਲੀ ਗਯਾਨ ਦਾ ਨੂਰ ਹੋਣ,ਉਨ੍ਹਾਂ 'ਚ ਅਤਿ ਉੱਚੇ ਪ੍ਰੇਮ ਦਾ ਨਿਵਾਸ ਜ਼ਰੂਰ ਹੁੰਦਾ ਹੈ।ਆਤਮ ਗਯਾਨ ਤੇ ਪ੍ਰੇਮ ਇਕੱਠੇ ਵੱਸਦੇ ਹਨ।}ਸੂਬ ਤਰ੍ਹਾਂ ਸ਼ੁਭ ਭਾਵਨਾ ਕਰਕੇ,ਪਰਮਪੂਜਨੀਕ ਪਿਤਾ ਜੀ ਦੇ ਦੇਹੁਰੇ ਦੀਆਂ ਪ੍ਰਕਰਮਾਂ ਕੀਤੀਆਂ ਅਤੇ ਚਰਨ-ਧੂੜ ਮੱਥੇ ਨੂੰ ਲਾਈ। ਪ੍ਰਭ ਮੇਰੇ ਓਇ;ਬੈਰਾਗੀ ਤਿਆਗੀ॥ਸਰੂਪ ਸ੍ਰੀ ਗੁਰੂ ਜੀ ਦਾ ਰੋਮ ੨ ਸਤਿਗੁਰਾਂ ਦੇ ਪ੍ਰੇਮ ਵੈਰਾਗ 'ਚ ਭਿੱਜ ਗਿਆ।ਗੁਰੂ ਜਸ ਕਰਦਿਆਂ ਸੁਣਦਿਆਂ ਨਾਨਕੇ ਘਰ ਆ ਕੇ ਪ੍ਰਸ਼ਾਦਾ ਛਕਿਆ।ਅਜਪਾ ਜਾਪ ਵਾਹਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਵੱਡੇ ਦਾਤੇ ਜੀ ਤਿੰਨ ਦਿਨ ਇੱਥੇ ਰਹੇ। ਪਰਮਪੂਜਨੀਕ ਸਾਰੇ ਅਸਥਾਨਾਂ ਨੂੰ ਨਿਤਾਪ੍ਰਤੀ ਮੱਥਾ ਟੇਕਦੇ ਪੂਜਦੇ ਰਹੇ। ਇਹੋ ਹੀ ਸੱਚਾ ਅਦਬ ਸਤਿਕਾਰ ਪਿਆਰ ਹੈ। {ਬਰੈਕਟਾਂ ਤੋਂ ਮਗਰੋਂ ਲੜੀ ਜੋੜੋ} {(੨੦੬੪) ਟੂਕ:- ਜਦੋਂ ਲੋਕ ਮੁਰਾਦਾਂ ਪੁੱਗਣ ਲਈ ਯਾ ਦੁੱਖ ਤੇ ਕਸ਼ਟ ਭਰੇ ਹਨ੍ਹੇਰੇ ਮੋਹ ਦੇ ਵੇਗ 'ਚ ਮੜ੍ਹੀਆਂ ਪੂਜਦੇ ਹਨ, ਤਾ ਸਤਿਗੁਰਾਂ ਦੇ ਘਰ 'ਚ ਇਸ ਦੀ ਮਨਾਹੀ ਹੈ। ਪਰ ਜਦ ਭਗਵੰਤ ਰੂਪ ਸਤਿਗੁਰਾਂ ਦੇ ਪਰਮਪਵਿੱਤ੍ਰ ਅੰਗੀਠੇ ਸਾਹਿਬਾਂ ਦੇ ਦਰਸ਼ਨ ਕਰਕੇ, ਵੈਰਾਗ ਤੇ ਪ੍ਰੇਮ ਦਾ ਵਲਵਲਾ ਜਾਗੇ, ਤਾਂ ਇਹ ਪੁੰਨ ਰੂਪ ਹੈ। ਸੱਚੇ ਵੈਰਾਗ ਨਾਲ ਮਨ ਲਿਸ਼ਕਦਾ ਹੈ ਤੇ ਸੱਚੇ ਪ੍ਰੇਮ ਨਾਲ ਅਤਿਅੰਤ ਉੱਚਾ ਸੁੱਚਾ ਹੁੰਦਾ ਹੈ। ਇਸ ਸੱਚੇ ਮਨੋ ਵੇਗ ਦੀ ਦਸ਼ਾ 'ਚ ਜੋ ਸਤਿਕਾਰ ਪਿਆਰਿਆਂ ਲਈ ਤੇ ਉਨ੍ਹਾਂ ਦੇ ਅਸਥਾਨਾਂ ਲਈ ਉਪਜਦਾ ਹੈ,ਇਹ ਭੀ ਕੁਦਰਤੀ ਮਨੋਭਾਵਨਾ ਹੈ।ਮੜ੍ਹੀਆਂ ਦੀ ਮੁਰਦਾਰ ਰਸਮੀ ਤੇ ਮੁਰਾਦਾਂ ਮੰਗਣ ਵਾਲੀ ਪੂਜਾ ਮਾੜੀ ਹੈ।ਉੱਚੇ ਭਾਵ ਤੇ ਵਲਵਲਾ ਜਾਗ ਪੈਣ

ਵਾਲੀ ਹਾਲਤ ਮਾੜੀ ਨਹੀਂ ਕਹੀ ਜਾ ਸਕਦੀ।}"ਹੇ ਮਾਮਾ ਜੀ!ਪਰਮਪੂਜਨੀਕ ਅਸਥਾਨਾਂ ਦੇ ਦਰਸ਼ਨ ਇਸ਼ਨਾਨ ਦਾ ਬਹੁਤ ਭਾਰੀ ਲਾਹਾ ਲਿਆ ਹੈ,ਵੱਡੇ ਮਾਮੇ ਜੀ ਨੇ ਬੜੇ ਹਿਤ ਪਿਆਰ ਸਤਿਕਾਰ ਨਾਲ,ਅਜਪਾ ਜਾਪ ਵਾਹਿਗੁਰੂ ਚੌਂਹਾਂ ਸਤਿਗੁਰਾਂ ਦੀ ਅੰਮ੍ਰਿਤ ਗੁਰਬਾਣੀ ਜੀ ਭੀ ਦੇ ਦਿਤੇ ਹਨ,ਫੇਰ ਆਪ ਸਭ ਪ੍ਰਵਾਰ ਅਤੇ ਪ੍ਰੇਮੀ ਸਿੱਖ ਸੰਗਤਾਂ ਦੇ ਦਰਸ਼ਨ ਭੀ ਕਰ ਲਏ ਹਨ। ਹੁਣ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਨੂੰ ਜਾਣ ਦੀ ਆਗਿਆ ਬਖ਼ਸ਼ੋ।" ਯਥਾ:- ਦੋਹਰਾ॥ ਮਾਮਾ ਜੀ ਤੁਮ ਕ੍ਰਿਪਾ ਕਰ;ਦੇਹੁ ਬਿਦਾ ਤਤਕਾਲ॥ਸ਼ੁੱਧਾ ਸ੍ਰੋਵਰ ਹਮ ਚਲੈਂ;ਤੁਮ ਸਦ ਰਹੋ ਖੁਸ਼ਹਾਲ॥"ਤੁਸੀਂ ਦਾਸਨਦਾਸ ਦੇ ਸਾਰੇ ਪ੍ਰਵਾਰ ਦਾ ਆਸਰਾ ਹੋਂ,ਸਭ ਤਰ੍ਹਾਂ ਕਰਕੇ ਵੱਡੇ ਹੋਂ।ਯਾਦ ਰੱਖਣਾ,ਸਦਾ ਹੀ ਖਿਮਾ ਬਖ਼ਸ਼ਦੇ ਰਹਿਣਾ।" ਸੁਣ ਕੇ ਮਾਮੇ ਜੀ ਨੇ ਹੱਥ ਜੋੜ ਸਿਰ ਝੁਕਾ ਕੇ,ਅਤਿਅੰਤ ਹੀ ਨਿਮ੍ਰਤਾ ਸਹਿਤ ਕਿਹਾ,"ਆਪ ਜੀ ਗੁਰਤਾ 'ਤੇ ਇਸਥਿਤ,ਖੰਡਾਂ ਬ੍ਰਹਮੰਡਾਂ ਦੇ ਮਾਲਕ ਹੋਂ।ਖੰਡ ਬ੍ਰਹਮੰਡ ਸਾਰੇ ਆਪ ਜੀ ਨੂੰ ਨਮਸਕਾਰ ਕਰਦੇ ਹਨ।ਇਸ ਲਈ,ਤੁਸੀਂ ਸਭ ਤੋਂ ਵੱਡੇ ਹੋਂ,ਸਭ ਸਮਿਆਂ ਅੰਦਰ,ਸਭ ਦੇ ਬੰਦਨੇ ਯੋਗ ਹੋਂ।ਆਪ ਜੀ ਦਾ ਵੱਡਾ ਭਾਰੀ ਪ੍ਰਤਾਪ ਪ੍ਰਕਾਸ਼ ਰਿਹਾ ਹੈ।ਬੇਅੰਤ ਸਿੱਖ ਸੰਗਤਾਂ ਪਰਮਪੂਜਨੀਕ ਸੱਚੇ ਚਰਨ-ਕਮਲਾਂ 'ਚ ਪ੍ਰੇਮ ਭੇਟਾਵਾਂ ਕਰਕੇ,ਸਿੱਖੀ ਨਾਮ ਆਤਮ ਸੁਖ,ਪ੍ਰੇਮਾ-ਭਗਤੀ,ਰਿੱਧੀਆਂ ਸਿੱਧੀਆਂ,ਆਪ ਜੀ ਦੇ ਪਰਮਪਵਿੱਤ੍ਰ ਚਰਨ ਕਮਲਾਂ ਤੋਂ ਪ੍ਰਾਪਤ ਕਰਦੀਆਂ ਹਨ ਜੀ। ਹੁਣ ਤੋਂ ਬਾਅਦ ਕਦੋਂ ਦਰਸ਼ਨ ਬਖ਼ਸ਼ੋਂਗੇ?" "ਜਦੋਂ ਪ੍ਰੇਮ ਨਾਲ ਯਾਦ ਕਰੋਂਗੇ ਛੇਤੀ ਹੀ ਆਵਾਂਗਾ।" ਮਾਮੀ ਜੀ ਨੇ ਨਿਮ੍ਰਤਾ ਪ੍ਰੇਮ ਸਹਿਤ ਬੇਨਤੀ ਕੀਤੀ, "ਰਾਮ ਸਤਿ,ਸ੍ਰੀ ਗੰਗਾ ਜੀ ਨੂੰ ਕਹਿਣਾ। ਆਪਣੇ ਜਾਣ ਕੇ ਸਾਨੂੰ ਚੇਤੇ ਰੱਖਣਾ। ਅਸਾਡੇ ਚਿੱਤ ਦੀ ਚਾਹ ਹੈ ਕਿ ਜਦੋਂ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਵਿਵਾਹ ਹੋਵੇ? ਸੱਤ ਦਿਨ ਅੱਗੋਂ ਹੀ ਬੁਲਾ ਲੈਣਾ ਜੀ।" ਸ੍ਰੀ ਗੁਰੂ ਜੀ ਨੇ ਤਿਨ੍ਹਾਂ ਤੋਂ ਆਗਿਆ ਪਾ ਕੇ,ਸਤਿ ਬਚਨ ਕਹਿ ਕੇ ਮਾਮੀ ਜੀ ਨੂੰ ਨਮਸਕਾਰ ਕੀਤੀ। ਅੱਗੋਂ ਸਿਰ ਪਲੋਸਿਆ। ਬੜੇ ਭਾਰੀ ਪ੍ਰੇਮ 'ਚ ਖ਼ੁਸ਼ੀ ਨਾਲ ਅਸੀਸ ਦਿਤੀ। ਸ੍ਰੀ ਗੁਰੂ ਜੀ ਨੇ ਆ ਕੇ, ਸ੍ਰੀ ਬਾਉਲੀ ਸਾਹਿਬ ਜੀ ਦੇ ਪਰਮਪਵਿੱਤ੍ਰ ਦਰਸ਼ਨ ਕੀਤੇ,ਅਰਦਾਸ ਮਗਰੋਂ ਇਸ਼ਨਾਨ ਕਰਕੇ,ਵਿੱਚ ਖੜ ਕੇ,ਅੰਮ੍ਰਿਤ ਸ੍ਰੀ ਜਪੁਜੀ ਸਾਹਿਬ ਜੀ ਦਾ ਇੱਕ ਪਾਠ ਕੀਤਾ।ਉਪ੍ਰੰਤ ਆਪ ਜੀ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਸ੍ਰੀ ਚਉਬਾਰੇ ਸਾਹਿਬ ਜੀ ਦੇ ਦਰਸ਼ਨ ਕਰਕੇ,ਚਰਨ-ਧੂੜ ਭਾਗਾਂ ਭਰੇ ਮੱਥੇ ਨੂੰ ਲਾਈ। ਉਸ ਤੋਂ ਮਗਰੋਂ, ਧੰਨ ਗੁਰੂ ਰਾਮਦਾਸ ਸਾਹਿਬ ਜੀ ਦੇ ਪਰਮਪਵਿੱਤ੍ਰ ਪਰਮਪੂਜਨੀਕ ਖ਼ੂਹ ਦੇ ਦਰਸ਼ਨ ਭੀ ਕੀਤੇ ਅਤੇ ਚਰਨ-ਧੂੜ ਮੱਥੇ ਨੂੰ ਲਾਈ। "ਹੇ ਮਾਮਾ ਜੀ! ਕ੍ਰਿਪਾ ਕਰਕੇ ਪਹਿਲੇ ਚੌਹਾਂ ਸਤਿਗੁਰਾਂ ਦੀਆਂ ਪਰਮਪਵਿੱਤ੍ਰ ਪਰਮਪੂਜਨੀਕ ਪੋਥੀਆਂ ਲਈ ਸੁੰਦਰ ਪਾਲਕੀ ਮੰਗਾਉ।"

੧੯.ਕਲਜੁਗਿ.ਜਹਾਜੁਅਰਜੁਨੁਗੁਰੂ;ਸਗਲਸ੍ਰਿਸ੍ਰਿ ਲਗਿ.ਬਿਤਰਹੁ॥)ਜਪ੍ਹਉ ਜਿਨ੍ ਅਰਜੁਨ ਦੇਵ ਗੁਰੂ;ਫਿਰਿ ਸੰਕਟ ਜੋਨਿ ਗਰਭ ਨ ਆਯਉ॥)ਧਰਨਿ ਗਗਨ ਨਵ ਖੰਡ ਮਹਿ;ਜੋਤਿ ਸ੍ਵਰੂਪੀ ਰਹਿਓ ਭਰਿ॥ਭਨਿ ਮਥੁਰਾ.ਕਛੁ ਭੇਦੁ ਨਹੀ;ਗੁਰੁ ਅਰਜੁਨੁ ਪਰਤਖ੍ਹ ਹਰਿ॥ਪਰਮ ਪੂਜਨੀਕ ਮਹੱਲੇ ਪੰਜਵੇਂ ਸਾਹਿਬ ਜੀ ਨੇ,ਪਰਮ ਅਦਬ ਸਤਿਕਾਰ ਪਿਆਰ ਨਾਲ,ਪਰਮਪਵਿੱਤ੍ਰ ਪਰਮਪੂਜਨੀਕ

ਪੋਥੀਆਂ,ਸੁੰਦਰ ਸੋਹਣੀ ਪ੍ਰਕਾਸ਼ ਸਰੂਪ ਸ੍ਰੀ ਪਾਲਕੀ ਸਾਹਿਬ ਜੀ 'ਚ ਸਜਾ ਕੇ,ਸੁੰਦਰ ਪਾਲਕੀ ਘੋੜੀ ਅਸਵਾਰੀ ਤਿਆਗ ਕੇ,ਨੰਗੇ ਚਰਨੀਂ ਚੌਰ ਕਰਦਿਆਂ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਨੂੰ ਤੁਰਨਾ:-ਦੋਹਰਾ:-ਖਾਸਾ ਤਬੈ ਮੰਗਾਇਓ;ਮੋਹਰੀ ਜੀ ਤੱਤਕਾਰ॥ਤਦੋਂ ਬਾਬਾ ਮੋਹਰੀ ਜੀ ਨੇ(ਤੱਤਕਾਰ)ਛੇਤੀ ਹੀ ਇੱਕ(ਖਾਸਾ)ਪਾਲਕੀ ਮੰਗਾਈ।

ਨਗ ਮਾਣਿਕ ਜਾ ਮੈ ਖਚੇ;ਸੁੰਦਰ ਸੋਭ ਅਪਾਰ॥ਜਿਸ 'ਚ ਸੁੰਦਰ ਤੋਂ ਸੁੰਦਰ(ਅਪਾਰ)ਪਾਰਾਵਾਰ ਤੋਂ ਰਹਿਤ ਸੋਭਾ ਵਾਲੇ ਮਾਣਿਕ ਮੋਤੀ ਹੀਰੇ ਆਦਿ ਨਗ(ਖਚੇ)ਜੜੇ ਹੋਏ ਸਨ।ਚੌਪਈ:-ਖਾਸਾ ਦਿਖ;ਸ੍ਰੀ ਗੁਰੂ ਮਨ ਹਰਖੇ॥ਹੀਰੇ ਮੋਤੀ ਮਾਣਿਕ ਜੜਾਉ ਜੜਤ,ਪਾਰਾਵਾਰ ਤੋਂ ਰਹਿਤ ਸੁੰਦਰ ਸੋਭਾ ਪ੍ਰਕਾਸ਼ ਵਾਲੀ ਪਰਮਪਵਿੱਤ੍ਰ ਸੁਖ ਪਾਲਕੀ ਦੇਖ ਕੇ,ਸ੍ਰੀ ਗੁਰੂ ਜੀ ਪਰਮ(ਹਰਖੇ)ਪ੍ਰਸੰਨ ਹੋਏ। ਦਿਪਤ ਜੋਤ;ਮਾਨੋ ਤਮ ਕਰਖੇ॥ਜੋਤਿ(ਦਿਪਤ)ਪ੍ਰਕਾਸ਼ ਰਹੀ ਸੀ। ਮਾਨੋ(ਤਮ)ਹਨ੍ਹੇਰੇ ਨੂੰ(ਕਰਖੇ)ਚੁੱਕਦੀ ਸੀ। ਪੋਥੀਆਂ ਸਭੈ;ਤਾਹਿ ਮਹਿ ਧਰੀ॥ਆਪ ਜੀ ਨੇ, ਪਰਮ ਅਦਬ ਸਤਿਕਾਰ ਪਿਆਰ ਨਾਲ,ਪਰਮਪਵਿੱਤ੍ਰ ਪਰਮਪੂਜਨੀਕ ਪੋਥੀਆਂ,ਸੁੰਦਰ ਸੋਹਣੀ ਪ੍ਰਕਾਸ਼ ਸਰੂਪ ਸ੍ਰੀ ਪਾਲਕੀ ਸਾਹਿਬ ਜੀ 'ਚ ਸਜਾਈਆਂ।ਹਾਥ ਜੋਰ;ਗੁਰ ਬੰਦਨ ਕਰੀ॥ਪਰਮ(ਗੁਰ)ਪੂਜਨੀਕ ਗੁਰੂ ਜੀ ਨੇ ਹੱਥ ਜੋੜ ਕੇ,ਪਰਮਪੂਜਨੀਕ ਪਰਮਸਤਿਕਾਰ ਯੋਗ ਪੋਥੀਆਂ ਨੂੰ,ਨਿਮ੍ਰਤਾ ਸਹਿਤ ਬੰਦਨ ਕੀਤੀ।ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀਉ! ਧੰਨ ਹਨ ਆਪ ਜੀ, ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਹੁੰਦਿਆਂ ਭੀ ਇਤਨੀ ਭਾਰੀ ਨਿਮ੍ਰਤਾ ਰਖਦੇ ਹਨ,ਇਸ ਲਈ ਅੰਮ੍ਰਿਤ ਗੁਰਬਾਣੀ ਜੀ ਹੀ ਆਪ ਜੀ ਦੀ ਉੱਜਲ ਮਹਿਮਾ ਹਨ।ਯਥਾ:-ਪੂਰੇ ਗੁਰ ਕੀ;ਦੇਖੁ ਵਡਾਈ॥ਤਾ ਕੀ ਕੀਮਤਿ;ਕਹਣੁ ਨ ਜਾਈ॥ਪੰਜਾਂ ਵਿਕਾਰਾਂ ਨੂੰ ਜਿੱਤਣ ਵਾਲੇ,ਪੂਰੇ ਗੁਰ ਪ੍ਰਭੂ ਜੀ ਕੀ,ਪਰਮ ਉੱਚੀ ਸੁੱਚੀ ਵਡਾਈ(ਦੇਖੁ)ਦੇਖਣਾ ਕਰੋ।(ਤਾ)ਤਿਨ੍ਹਾਂ ਕੀ ਕੀਮਤਿ,(ਕਹਣੁ)ਕਹੀ(ਨ)ਨਹੀਂ(ਜਾਈ)ਜਾਂਦੀ।ਤਦੋਂ ਨਾਮ ਰਸੀਏ,ਗੁਰੂ ਚਰਨ-ਕਮਲਾਂ ਦੇ ਅਤੀ ਪ੍ਰੇਮੀ ਆਗਿਆਕਾਰੀ ਅਨੁਸਾਰੀ ਸਿੱਖਾਂ ਨੇ,ਪਰਮ ਸੁਖਕਾਰੀ ਸਤਿਗੁਰੂ ਜੀ ਦੀ ਮਿੱਠੀ ਪਿਆਰੀ ਆਗਿਆ ਪਾ ਕੇ,ਸ੍ਰੀ ਸੁਖਪਾਲਕੀ ਸਾਹਿਬ ਜੀ ਨੂੰ,ਅਤੀ ਹੀ ਸਤਿਕਾਰ ਸਹਿਤ ਨਮਸਕਾਰ ਕਰਕੇ ਆਪਣੇ ਮੋਢਿਆਂ 'ਤੇ ਚੁੱਕ ਲਿਆ।ਗੁਰੂ ਪ੍ਰੇਮੀਆਂ ਨਿੱਤਨੇਮੀਆਂ ਪਿਆਰਿਆਂ ਸਤਿਕਾਰਿਆਂ ਨੇ ਮਹਾਨ ਖ਼ੁਸ਼ੀ 'ਚ ਉਤਸ਼ਾਹ ਉਮਾਹ ਕੀਤਾ।ਪਾਰਾਵਾਰ ਤੋਂ ਰਹਿਤ ਵਾਜੇ ਤੁਰਰੀ ਅਤੇ ਤੂਤੀਆਂ ਵੱਜੀਆਂ।

ਬਿਨ ਪਦ ਤ੍ਰਾਣ;ਚਲੇ ਗੁਰ ਜਾਹੀਂ॥ਖਾਸੇ ਸੰਗ;ਅਧਿਕ ਹਿਤ ਪਾਹੀਂ॥(ਪਦ)ਚਰਨਾਂ ਦੀ(ਤ੍ਰਾਣ)ਰੱਖਿਆ ਕਰਨ ਵਾਲੇ ਜੋੜੇ ਤੋਂ ਬਿਨਾ ਭਾਵ ਨੰਗੇ ਚਰਨੀਂ ਗੁਰੂ ਪ੍ਰਭੂ ਜੀ ਆਪ ਸੇਵਾ ਭਾਵ ਨਾਲ ਚੌਰ ਕਰਦਿਆਂ ਖਾਸੇ ਨਾਲ(ਅਧਿਕ)ਬਹੁਤ ਹੀ ਸਨੇਹ(ਹਿਤ) ਪਿਆਰ ਸਤਿਕਾਰ ਸਹਿਤ ਚਲੇ ਜਾ ਰਹੇ ਸਨ।ਯਥਾ:-ਪਦ ਅਰਬਿੰਦ ਨਗਨ ਹੀ ਗਮਨੇ,ਗੁਰੂ ਅਰਜਨ ਖਾਸੇ ਪਿਛਵਾਇ॥ਆਦਿ ਮੋਹਰੀ ਅਪਰ ਸਕਲ ਹੀ;ਕਹੈਂ,ਚਢਹੁ ਸਿਵਕਾ ਸੁਖ ਪਾਇ॥(ਗੁ:ਪ੍ਰ:ਸੂ:) ਬਾਬਾ ਮੋਹਰੀ ਜੀ ਆਦਿ(ਅਪਰ) ਹੋਰ(ਸਕਲ)ਸਾਰੀਆਂ ਸਿੱਖ ਸੰਗਤਾਂ ਨੇ ਆਪ ਜੀ ਨੂੰ ਗਲ਼ 'ਚ

ਪੱਲਾ ਪਾ ਕੇ,ਹੱਥ ਜੋੜ ਸਿਰ ਝੁਕਾ ਕੇ,ਘਣੀ ਨਿਮ੍ਰਤਾ ਆਜ਼ਜ਼ੀ ਗ੍ਰੀਬੀ ਸਹਿਤ ਪ੍ਰੇਮ ਬੇਨੰਤੀ ਕੀਤੀ,"ਆਪ ਜੀ ਨੰਗੇ ਚਰਨੀਂ ਖੇਦ ਕਿਉਂ ਸਹਾਰ ਰਹੇ ਹੋਂ ਜੀ? ਆਪਣੀ ਇੱਛਾ ਅਨੁਸਾਰ(ਸਿਵਕਾ)ਸੁਖਪਾਲਕੀ ਜਾਂ ਆਪਣੇ ਘੋੜੀ 'ਤੇ ਚੜ੍ਹ ਕੇ ਸੁਖ ਪਾਉ ਜੀ।" ਤਾਂ ਅੱਗੋਂ ਆਪ ਜੀ ਨੇ ਕਿਹਾ, "ਹੇ ਪਿਆਰਿਓ! ਦਾਸਨ ਦਾਸ ਅਨਾਥ ਕੀਹਦਾ ਵਿਚਾਰਾ ਹੈ? ਕਿ ਚੌਹਾਂ ਸਤਿਗੁਰਾਂ ਦੀ ਗੁਰਬਾਣੀ ਜੀ ਦੀ ਬਰਾਬਰੀ ਕਰੇ।"ਯਥਾ:-ਪ੍ਰਭ ਜੀ;ਮੋਹਿ ਕਵਨੁ ਅਨਾਥੁ ਬਿਚਾਰਾ॥)ਚਾਰ ਗੁਰੂ ਕੋ ਰੂਪ ਇਹ;ਬੱਡੀ ਬਿਅਦਬੀ ਹੋਇ॥ਨਗਨ ਪਾਉਂ ਹੀ ਸੰਗ ਚਲੋਂ;ਭਲੀ ਬਾਤ ਹੈ ਸੋਇ॥)ਏਕ ਕੋਸ ਲਗਿ ਸਕਲ ਗਏ ਸੰਗਿ;ਪੁਨ ਗੁਰੂ ਅਰਜਨ ਥਿਤਿ ਤਿਸ ਥਾਨੁ॥ਇੱਕ ਕੋਹ(ਲਗਿ)ਤੱਕ(ਸਕਲ)ਸਾਰੇ ਨਾਲ ਗਏ।(ਪੁਨ)ਫੇਰ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਤਿਸ ਜਗ੍ਹਾ (ਥਿਤਿ) ਠਹਿਰੇ,ਜਿੱਥੇ ਸ੍ਰੀ ਦਮਦਮਾ ਸਾਹਿਬ ਪਾਤਸ਼ਾਹੀ ਤੀਜੀ ਹੈ।ਓਥੋਂ ਤੱਕ ਵਿਦਿਆ ਕਰਨ ਆਏ।ਚਰਨ ਮੋਹਰੀ ਕੇ ਸਿਰ ਧਰਿ ਕੈ; ਭਾਂਤਿ ਭਾਂਤਿ ਕੀ ਬਿਨੈ ਬਖਾਨਿ॥ ਭਾਉ ਭਗਤੀ ਨਿਮ੍ਰਤਾ ਦੇ ਅਵਤਾਰ ਸ੍ਰੀ ਗੁਰੂ ਜੀ ਨੇ ਮਾਮੇ ਮੋਹਰੀ ਜੀ (ਕੇ) ਦੇ ਚਰਨਾਂ 'ਤੇ ਆਪਣਾ ਸਿਰ ਧਰ ਕੇ,(ਭਾਂਤਿ ਭਾਂਤਿ)ਤਰ੍ਹਾਂ ੨ ਦੀ ਬੇਨਤੀ(ਬਖਾਨਿ)ਕਹੀ। ਉਪ੍ਰੰਤ,ਮੇਰਾ.ਅੰਤਰਜਾਮੀ ਹਰਿ ਰਾਇਆ॥ਜੀ ਨੇ ਅਥਾਹ ਪ੍ਰੇਮ 'ਚ ਫ਼ਲ ਕੇ ਕਿਹਾ,"ਸ੍ਰਬੱਤ ਮਹਾਂਪੁਰਸ਼ ਪ੍ਰੇਮੀ ਗੁਰਮੁਖਿ ਸਾਧ ਸੰਗਤ ਜੀਉ।ਆਪ ਸਭ ਇੱਥੋਂ ਹੀ ਵਾਪਿਸ ਚਲੇ ਜਾਉ ਜੀ।ਅਜਪਾ ਜਾਪ ਵਾਹਿਗੁਰੂ ਸਤਿਗੁਰੂ ਨਾਨਕ ਨਾਮ ਚਿੱਤ ਆਵੇ। ਨਿੱਤਨੇਮ ਅਤੇ ਗੁਰਬਾਣੀ ਦਾ ਸਤਿਕਾਰ ਪੂਜਨ ਅਤੇ ਸਤਿਸੰਗਤ ਹਮੇਸ਼ਾ ਕਰਦੇ ਰਹਿਣਾ। ਪਰਮਪੂਜਨੀਕ ਵੱਡੇ ਸਤਿਗੁਰੂ ਸਾਹਿਬਾਨ ਜੀ ਦੇ ਪਰਮਪੂਜਨੀਕ ਅਸਥਾਨਾਂ ਦਾ ਸਤਿਕਾਰ ਪੂਜਨ ਪਰਮ ਪਿਆਰ ਸਹਿਤ ਕਰਦੇ ਰਹਿਣਾ।" ਆਦਿ ਸ਼ੁਭ ਬਚਨ ਕਹੇ। ਜੋਤਿ ਵਿਗਾਸ 'ਚ ਨੰਗੇ ਚਰਨੀਂ ਚੌਰ ਕਰਦਿਆਂ ਪੂਰਨ ਸਤਿਕਾਰ ਬਾਰੇ ਇਉਂ ਲਿਖਿਆ ਹੈ ਜੀ:- ਹਸਤ ਕਮਲ ਵਿਚਿ ਚੌਰ ਤੇ ਚਰਨ ਨੰਗੇ,ਪੈਦਲ ਚਲਣਾ ਕਮਲ ਚਰਨੋਲਿਆਂ ਦਾ।ਘੋਲੇ ਵਾਰਨੇ ਜਾਵਾਂ ਮੈਂ ਲਖਿ ਵਾਰੀ,ਸੁਰਮਾ ਕਰਾਂ ਮੈ ਤਿਨ ਰਾਹ ਧੂੜੋਲਿਆਂ ਦਾ।ਜਿਨ੍ਹੀ ਰਾਹੀਂ ਗੁਰਿ ਏਡੜੇ ਪ੍ਰੇਮ ਘਾਲੇ,ਮੱਜਨ ਕਰਾਂ ਤਿਨ ਖਾਕ ਪਾਕੋਲਿਆਂ ਦਾ।ਪਰਨੇ ਅੱਖੀਆਂ ਦੇ ਚੱਲਾਂ ਤਿਤ ਰਾਂਹੀਂ,ਜਿੱਥੇ ਚਰਨੁ ਪਇਆ ਪ੍ਰੀਤਮੋਲਿਆਂ ਦਾ।੨੯੭। ਚੁੰਮਾਂ ਚੁੰਮਿ ਚੁੰਮਿ ਬਾਵਰਾ ਹੋਇ ਜਾਵਾਂ,ਨਕਸ਼ ਕਦਮ ਕਦਮ ਲੱਭੇ ਜੇ ਪਦਮੋਲਿਆਂ ਦਾ।ਕਿਤੋਂ ਨੈਣ ਵਿਕਾਂਦੜੇ ਜੇ ਲਹਾਂ ਮੈਂ,ਸਦਕਾ ਸੰਤ ਤ੍ਰਿਕਾਲ ਦ੍ਰਿਸ਼ਟੋਲਿਆਂ ਦਾ।ਐਸੀ ਵਥੁ ਵਟਾਂਦੜੇ ਅਰਪ ਦੇਵਾਂ,ਤਨੁ ਮਨੁ ਪ੍ਰਾਨੁ ਨਿਧਾਨੁ ਨਿਧੋਲਿਆਂ ਦਾ।ਤਨਿ ਜੜਾਇ ਕੇ ਤਿਲਸਮੀ ਲੋਇਣਾ ਨੂੰ, ਲੱਭਾਂ ਖੋਜ ਪਦਮੋਜ਼ ਸ੍ਰੋਜੋਲਿਆਂ ਦਾ।੨੯੮। ਪੂਰਬ ਸੰਚੀਆਂ ਦੇ ਕਦਰ ਕੁਰਬ ਵਾਲਾ,ਚਮਤਕਾਰ ਅਦਬ ਪੂਰਨੋਲਿਆਂ ਦਾ।ਕੇਡੇ ਪੂਰਨੇ ਅਦਬ ਦੇ ਪਾ ਦਿਖਾਏ,ਹੈ ਅਸਚਰਜ ਕਉਤਕ ਕਉਤਕੋਲਿਆਂ ਦਾ।ਪ੍ਰੇਮ ਨਿਮ੍ਰਤਾ ਅਦਬ ਦਾ ਦ੍ਰਿਸ਼ੁ ਪੂਰਾ,ਦੂਵੀ ਭੂਤ ਗੁਰੂ ਮੂਰਤੋਲਿਆਂ ਦਾ।ਦੇਖੋ ਸੰਚੀਆਂ ਦੀ ਸ਼ਰਨਿ ਚਉਰ ਫਿਰਦਾ,ਜਗਤ ਪੂਜ ਗੁਰੂ ਸਤਿਗੁਰੋਲਿਆਂ ਦਾ।੨੯੩।ਜਗਤ ਗੁਰੂ ਦੇਖੋ ਨਗਨ ਚਰਨ ਜਾਂਦੇ,ਕਰੀ ਸਨਮਾਨ ਬਾਣੀ ਬਬਾਣੋਲਿਆਂ ਦਾ।ਨਾਲੇ ਜਿੰਘ ਭਰਦੇ ਨਾਲੇ ਚਉਰ ਕਰਦੇ,ਦੇਖੋ ਭਾਵ ਗੁਰ ਚਉਰ

ਢਰੋਲਿਆਂ ਦਾ।ਦੇਖੋ ਛਤਰ ਨਿਰੰਜਨੀ ਚਉਰ ਕਰਦੇ,ਬਣ ਕੇ ਅਰਦਲੀ ਖ਼ੁਦ ਪਾਲਕੋਲਿਆਂ ਦਾ।ਪੈਦਲ ਪੈਂਡੜੇ ਪਾਲ ਕੇ ਸੰਗਿ ਧਾਵਨਿ,ਸ੍ਵਾਂਗ ਧਾਰਿ ਅਧਮ ਸੇਵਕੋਲਿਆਂ ਦਾ।੨੯੪।ਹੋ ਕੇ ਸਰਨ ਸੇਵਕ ਚਰਨ ਪਾਲਕੇ ਦੇ,ਨਿਉਂ ਨਿਉਂ ਕਰਨ ਜੁਹਾਰ ਨਿੰਮਰੋਲਿਆਂ ਦਾ।ਨਮਸਕਾਰ ਪਰਨਾਮ ਡੰਡਉਤ ਕਰਦੇ, ਲੈ ਨੁਛਾਵਰਾਂ ਪਰਦੱਖਨੋਲਿਆਂ ਦਾ।ਕਰਿ ਪਰਦੱਖਣਾਂ ਫੇਰ ਕਰਿ ਚਉਰ ਫੇਰਨਿ,ਹੇਰਨਿ ਹੇਰਨਾ ਬਿਸਮ ਹੋਰੋਲਿਆਂ ਦਾ।ਹਿਰਤ ਗੁੰਮ ਹੋਈ ਦੇਖਿ ਗੁਰਮੁਖਾਂ ਦੀ,ਵਡ ਨੁਛਾਰੁ ਗੁਰੂ ਘੋਲ ਘੁਮੋਲਿਆਂ ਦਾ।੨੯੫।ਕਰਨਿ ਸਿੱਖ ਘਿਘਿਆਇ ਕੇ ਅਰਜ਼ ਚਾਰੇ,ਨਾਲੇ ਹਿਆਉ ਲਰਜ਼ੇ ਖੁਦ.ਗਰਜ਼ੋਲਿਆਂ ਦਾ। ਤੇਰੇ ਚੋਜਾਂ ਦੇ ਰੰਗ ਅਪਾਰ ਸਤਿਗੁਰ,ਤੰਗ ਤਾਰ ਹਿਰਦਾ ਅਸਾਂ ਲੋਹਲਿਆਂ ਦਾ। ਲੋਹਲੇ ਭੋਲੜੇ ਮਤਿ ਹੋਛੋਲੜੇ ਹਾਂ,ਸਾਨੂੰ ਵਹਿਮ ਲੱਗਾ ਕਜ ਫਹਿਮੋਲਿਆਂ ਦਾ। ਸਾਡੀ ਸਮਝ ਅਗੋਚਰੇ ਚੋਜ ਤੇਰੇ, ਸਾਡਾ ਬੋਲਣਾ ਨਿਜ ਮਤਲਬੋਲਿਆਂ ਦਾ।੨੯੬। ਕਰਕੇ ਮੁਆਫ਼ ਅਵੱਗਿਆ ਢੀਠਤਾ ਦੀ, ਸੁਣੀਏ ਬੈਣੁ ਗੁਸਤਾਖ ਬਚਨੋਲਿਆਂ ਦਾ। ਹੇ! ਗੁਰ ਵਾਸਤਾ ਗੁਰੂ ਵਡੇਰਿਆਂ ਦਾ, ਗੇੜਾ ਥੰਮ੍ਹੀਏ ਨੁਛਾਵਰੋਲਿਆਂ ਦਾ। ਤੇਰੇ ਨਫ਼ਰ ਪਰਦੱਖਣਾ ਘੇਰਿ ਘੇਰੇ,ਵਿਆਕੁਲ ਹਾਲ ਹੋਇਆ ਗੁਰਲਾਮੋਲਿਆਂ ਦਾ। ਰਾਵਰ ਲੈਣ ਪਰਦੱਖਣਾ ਪਾਲਕੇ ਦੀ, ਵਿਚੇ, ਘਾਣੁ ਹੋਵੇ ਸੇਵਕੋਲਿਆਂ ਦਾ।੨੯੭। ਅਸੀਂ ਵਿਚਿ ਪਰਦੱਖਣਾ ਚੂਰ ਹੋਏ, ਮਨ ਰੰਜੂਰ ਹਜ਼ੂਰ ਦੇ ਗੋਲਿਆਂ ਦਾ। ਚੜ੍ਹੇ ਭਾਰ ਸਿਰ ਸਾਡੜੇ ਪਾਤਸ਼ਾਹਾ, ਹਰੋ ਤ੍ਰਾਸ ਹਰਾਸ ਉਡੋਲਿਆਂ ਦਾ। ਤ੍ਰਾਹ ਤ੍ਰਾਹ ਹੈ ਜੋਦੜੀ ਤੁਧ ਅਗੇ, ਸਾਹਿਬਾ ਰਖਿ ਲੈ ਸਦਕੜਾ ਡੋਲਿਆਂ ਦਾ। ਅਸੀਂ ਪੁੱਜ ਕੇ ਸਾਹਿਬਾ ਜੁੱਚ ਹੋਏ, ਡਰ ਮੁੱਚ ਦੇ ਜੁੱਚ ਜੁਚੋਲਿਆਂ ਦਾ।੨੯੮। ਛਡਿ ਸਕੀਏ ਨ ਅਸੀਂ ਪਾਲਕੇ ਨੂੰ, ਹਟੇ ਤ੍ਰਾਸ ਨ ਪਰਦੱਖਣੋਲਿਆਂ ਦਾ। ਕਰਣਾ ਧਾਰਿ ਗੁਰਾਂ ਅਰਜ਼ ਮੰਨ ਲੀਤੀ, ਦਾਹੁ ਮੇਟਿਆ ਦਹਿਲ ਦਿਲੇਲਿਆਂ ਦਾ। ਤਜਿ ਪਰਦੱਖਣਾ ਮੇਟਿਆ ਤ੍ਰਾਸੁ ਦਾਸਾਂ, ਮਾਨੁ ਰਖਿਆ ਦਾਸ ਖਾਸੋਲਿਆਂ ਦਾ। ਪਰ ਨ ਕਾਰ ਛੱਡੀ ਚੌਰ ਸੇਵਕੀ ਦੀ, ਨੇਮੁ ਪਾਲਿਆ ਪ੍ਰੇਮ ਪਰਣੋਲਿਆਂ ਦਾ।੨੯੯। ਵੱਡ ਪਰਤੱਗਿਆ ਪਰਣ ਪ੍ਰਿੰਮੋਲਿਆਂ ਦੀ, ਅਦਬੁ ਤੋੜ ਨਿਭਿਆ ਦਿਲ ਦ੍ਰਿੜ੍ਹੋਲਿਆਂ ਦਾ। ਬਣ ਕੇ ਚਉਰ ਬਰਦਾਰ ਗੁਰ ਸੰਚੀਆਂ ਦੇ, ਪੈਂਡਾ ਪਿਆਨਿਆਂ ਨਗਨ ਪਗੋਲਿਆਂ ਦਾ। ਹਮਰਕਾਬ ਡੋਲੇ ਕੀਤਾ ਪਿਆਨ ਢੋਲੇ, ਪਿਆਦਾ ਅਰਦਲੀ ਹੋਇਕੇ ਢੋਲਿਆਂ ਦਾ। ਏਸੇ ਢੌਲ ਪੁੱਜੇ ਤੋੜ ਮੰਨਜ਼ਲਾਂ ਤੇ, ਗਹਿਮਾ ਗਹਿਮ ਜਿੱਥੇ ਗੁਰ ਜਥੋਲਿਆਂ ਦਾ।੩੦੦। ਜੱਥੇ ਲਾਡਲੇ ਗੁਰੂ ਕੀਆਂ ਸੰਗਤਾਂ ਦੇ, ਅਨਦਿਨੁ ਕਰਨਿ ਮੱਜਨ ਸ਼ੁੱਧ ਸਰੋਲਿਆਂ ਦਾ। ਆਈਆਂ ਸੰਗਤਾਂ ਹੁੰਮਿ ਹੁਮਾਇ ਸਭੇ, ਦੇਖਣਿ ਡੋਲੜਾ ਪੂਜ ਪੂਜੋਲਿਆਂ ਦਾ। ਏਹ ਤਾਂ ਡੋਲੜਾ ਪੂਜ ਪੂਜੋਲਿਆਂ ਦਾ, ਜਿਨ੍ਹਾਂ ਪੂਜੁ ਬਣਨਾ ਸਭ ਸ੍ਰਿਸਟੋਲਿਆਂ ਦਾ। ਪੂਜ ਗੁਰੂ ਪਦਵੀ ਦੀ ਪ੍ਰਾਪਤੀ ਤੋਂ, ਪਹਿਲਾ ਅਦਬੁ ਏ ਵੱਡ ਨਮੂਨੋਲਿਆਂ ਦਾ।੩੦੧। ਕਰਿ ਦਿਖਲਾਇਆ ਸਤਿਗੁਰੂ ਹੇਤ ਸਾਡੀ, ਵਡ ਪਰਮਾਣੁ ਸਨਮਾਨ ਪੁੰਜੋਲਿਆਂ ਦਾ। ਅਜੇ ਸੰਚੀਆਂ ਦੀ ਨਹੀਂ ਬੀੜ ਬੱਝੀ, ਨ ਅਕਾਰ ਗੁਰੂ ਗ੍ਰੰਥ ਸਰੂਪੋਲਿਆਂ ਦਾ। ਅਜੇ ਮਿਲੀ ਨਾਹੀਂ ਗੁਰੂ ਗ੍ਰੰਥ ਪਦਵੀ ਤਾਂ ਭੀ ਉੱਚ ਸਨਮਾਨ ਉੱਚੋਲਿਆਂ ਦਾ। ਉੱਚੇ ਸਤਿਗੁਰੂ ਏਡੜੇ ਅਦਬ ਕੀਤਾ, ਧ੍ਰਿਗਾਕਾਰ ਹੈ ਸਿੱਖ ਨੀਚੋਲਿਆਂ ਦਾ।੩੦੨। ਸਿੱਖ ਹੋਇਕੇ ਸਿੱਖਾਂ ਨੂੰ

ਲਾਜ਼ਮੀਂ ਸੀ, ਕਰਨਾ ਅਦਬ ਵਡ ਵੱਧ ਬਧੋਲਿਆਂ ਦਾ। ਗੁਰਾਂ ਸਾਰਖਾ ਅਦਬ ਭੀ ਨਾਹਿ ਸਾਰਿਆ, ਸਦ ਅਫ਼ਸੋਸ ਖਚ ਬਿਗੜ ਸਿਖੜੋਲਿਆਂ ਦਾ। ਸਗੋਂ ਉਲਟਿ ਬੇਅਦਬੀਆਂ ਕਰਨ ਲੱਗ ਪਏ, ਫੜਿਆ ਕੰਮ ਬੇਮੁਖ ਲਾਅਣਤੋਲਿਆਂ ਦਾ। ਜਾਤੀ ਸਾਰ ਨ ਬਾਣੀ ਦੀ ਸ਼ਕਤਿ ਵਾਲੀ,ਨ ਯਕੀਨ ਕੀਤਾ ਯਕੀਨੋਲਿਆਂ ਦਾ।੩੦੩।ਸਤਿਸੰਗਤ ਜੀ ਨੇ ਸ੍ਰੀ ਦਮਦਮੇ ਸਾਹਿਬ ਜੀ ਅਸਥਾਨ ਨੂੰ ਡੰਡਉਤ ਕੀਤੀ।ਹੁਕਮ ਮੰਨ ਕੇ,ਸ੍ਰੀ ਗੁਰੂ ਸਾਹਿਬ ਜੀ ਨੂੰ ਨਮਸਕਾਰ ਕਰਕੇ ਸ੍ਰੀ ਗੋਬਿੰਦਵਾਲ ਸਾਹਿਬ ਜੀ ਨੂੰ ਵਾਪਿਸ ਆ ਗਏ।

ਆਪ ਪ੍ਰਭੂ ਜੀ ਦੇ ਅਵਤਾਰ ਸ੍ਰੀ ਗੁਰੂ ਜੀ ਸ੍ਰੀ ਦਮਦਮਾ ਸਾਹਿਬ ਪਾਤਿਸਾਹੀ ਤੀਜੀ ਜੀ ਦਾ ਪੂਜਨ ਕੀਤਾ।

੧੯.ਪਰਮ ਪਾਕ ਨੰਗੇ ਚਰਨੀਂ ਪੋਥੀਆਂ ਨੂੰ ਚੌਰ ਕਰਦਿਆਂ,ਸ੍ਰੀ ਖਡੂਰ ਸਾਹਿਬ ਜੀ,ਪਾਕ ਸੱਚੇ ਚਰਨ-ਕਮਲ ਪਾਉਣੇ,ਸਮੂੰਹ ਗੁਰਦੁਆਰੇ ਸਾਹਿਬਾਨ ਜੀ ਦਾ ਪੂਜਨ ਕਰਨਾ:-ਪਰਮ ਪਾਕ ਨੰਗੇ ਚਰਨੀਂ ਪੋਥੀਆਂ ਨੂੰ ਚੌਰ ਕਰਦਿਆਂ ੨ ਪ੍ਰੇਮੀਆਂ ਸਮੇਤ,ਸ੍ਰੀ ਖਡੂਰ ਸਾਹਿਬ ਜੀ ਗੁਰਦੁਆਰਾ ਸ੍ਰੀ ਅੰਗੀਠਾ ਸਾਹਿਬ ਜੀ ਵਿਖੇ ਆਏ,ਪੋਥੀਆਂ ਸਜਾਈਆਂ,ਅਣਗਿਣਤ ਪ੍ਰਕਰਮਾਂ ਕਰਕੇ,ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦਾ ਪਰਮਪਵਿੱਤ੍ਰ ਧਿਆਨ ਧਾਰ ਕੇ ਪੂਜਨ ਕੀਤਾ।ਅਰਦਾਸ ਕਰਕੇ ਕੜਾਹ ਪ੍ਰਸ਼ਾਦਿ ਵਰਤਾਇਆ।ਸਾਰੀ ਸਤਿਸੰਗਤ ਜੀ ਤੋਂਅਜਪਾ ਜਾਪ ਵਾਹਿਗੁਰੂ ਸਤਿਗੁਰੂ ਦੂਜੇ ਪਾਤਿਸ਼ਾਹ ਜੀ ਦਾ ਜਾਪ ਕਰਾਇਆ।ਜਾਪ ਕਰਦਿਆਂ ਪ੍ਰਭੂ ਜੀ ਪਰਮ ਪਿਆਰ ਸਤਿਕਾਰ ’ਚ ਵਿਸਮਾਦ ਹੋ ਗਏ।ਰੋਮਾਵਲੀ ਖੜ੍ਹੀ ਹੋ ਗਈ,ਕੰਠ ਰੁਕ ਗਿਆ।ਇਸ ਅਸਚਰਜ ਵਿਸਮੈ ਵਿਸਮਾਦ ਅਵਸਥਾ ’ਚ ਦੂਜੇ ਪਾਤਿਸ਼ਾਹ ਜੀ ਦਾ ਇਤਿਹਾਸ ਸੁਨਾਉਣ ਸਮੇਂ ਆਪ ਜੀ ਦੇ ਕ੍ਰਿਪਾ ਰਸੀਲੇ ਨੇਤ੍ਰਾਂ ’ਚੋਂ ਵੈਰਾਗਮਈ ਜਲ ਵਹਿ ਤੁਰਿਆ।ਗੁਰੂ ਜੀ ਦੀ ਇਹ ਅਕਥ ਕਹਾਣੀ ਹੈ।ਯਥਾ:-ਅਕਥ ਕਹਾਣੀ ਪ੍ਰੇਮ ਕੀ;ਕੋ ਪ੍ਰੀਤਮੁ ਆਖੈ ਆਇ॥ਇਸੇ ਤਰ੍ਹਾਂ ਆਪ ਜੀ ਨੇ ਸ੍ਰੀ ਕਰੀਰ ਸਾਹਿਬ ਜੀ,ਸ੍ਰੀ ਦਮਦਮਾ ਸਾਹਿਬ ਪਾਤਿਸ਼ਾਹੀ ਤੀਜੀ,ਸ੍ਰੀ ਮੱਲਅਖਾੜਾ ਸਾਹਿਬ ਜੀ,ਸ੍ਰੀ ਨਾਨਕ ਦਰਬਾਰ ਸਾਹਿਬ ਜੀ, ਸ੍ਰੀ ਤਪਿਆਣਾ ਸਾਹਿਬ ਜੀ,ਮਾਤਾ ਸਭਰਾਈ ਜੀ ਦਾ ਗੁਰਦੁਆਰਾ ਸਾਹਿਬ ਜੀ ਅਤੇ ਸਿਲ ਸਾਹਿਬ ਜੀ, ਜਿਸ ਸਿਲ ਉੱਤੇ ਦੂਜੇ ਪਾਤਿਸ਼ਾਹ ਜੀ ਨੇ ਪਹਿਲੇ ਪਾਤਿਸ਼ਾਹ ਜੀ ਦਾ ਪਰਮਪਵਿੱਤ੍ਰ ਇਸ਼ਨਾਨ ਕਰਾਇਆ ਸੀ। ਉਪ੍ਰੋਕਤ ਪਰਮਪੂਜਨੀਕ ਗੁਰੂ ਅਸਥਾਨਾਂ ਦਾ ਪੂਜਨ ਕਰਕੇ ਗੁਰੂ ਅਸਥਾਨਾਂ ਦੀ ਪੂਜਾ ਦੀ,ਅਧਿਕ ਤੋਂ ਅਧਿਕ ਮਹਾਨਤਾ ਆਪ ਦੁਆਰਾ ਜਣਾਈ ਹੈ। ਧੰਨ ਵਾਹਿਗੁਰੂ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਗਲ਼ ’ਚ ਪੱਲਾ ਪਾ ਕੇ,ਅਤੀ ਹੀ ਨਿਮ੍ਰਤਾ ਸਹਿਤ ਇਉਂ ਪ੍ਰੇਮ ਬੇਨਤੀਆਂ ਕੀਤੀਆਂ:- ਸਵੈਯਾ:-ਹੋਇ ਅਧੀਨ ਕਹਿਓ ਗੁਰ ਅਰਜਨ;ਹੇ ਪ੍ਰਭ ਬਿਨਤ ਸੁਨੋ ਚਿੱਤ ਧਾਰੀ॥ਦੇਵਹੁ ਦਾਨ ਇਹੈ ਹਮ ਕੋ;ਨਿਸ ਬਾਸਰ ਨਾਮ ਜਪਉਂ ਸੁਖਕਾਰੀ॥ ਤੁਮਰੋ ਨਾਮ ਕਿਦੋਂ ਤੁਲਹਾ;ਭਵਸਿੰਧ ਤਰਾਵਨਿ ਜੰਤ ਅਪਾਰੀ॥ਤਾਹਿ ਸੋਂ ਤ੍ਰਾਹਿ ਕਰੋਂ ਸੁਖ ਸਾਗਰ;ਦਾਸ ਅਯੋ ਗੁਰ ਸਰਨਿ ਤਿਹਾਰੀ॥੭੯॥(ਗੁ:ਬਿ:ਪਾ:੬)

ਵਾਹਿਗੁਰੂ ਸ੍ਰੀ ਗੁਰੂ ਮਹੱਲੇ ਪੰਜਵੇਂ ਜੀ ਦਾ ਸ੍ਰੀ ਖਡੂਰ ਸਾਹਿਬ ਆਉਣਾ ਸੁਣ ਕੇ,ਦਾਤੂ ਜੀ ਝੱਟ ਪੱਟ ਦਰਸਨਾ ਨੂੰ ਆਏ।ਆਪ ਜੀ ਨੇ ਆਪਣੇ ਵੱਲ ਨੂੰ ਆਉਂਦੇ ਵੇਖ ਕੇ,ਸਤਿਸੰਗਤ ਜੀ ਨੂੰ ਪੁੱਛਿਆ,"ਕੀ ਇਹ ਦਾਤੂ ਜੀ ਆ ਰਹੇ ਹਨ?""ਹਾਂ ਜੀ।" ਤਾਂ ਆਪ ਨਿਮ੍ਰਤਾ ਧਾਰ ਕੇ, ਉਸ

ਵੱਲ ਨੂੰ ਚੱਲੇ।{ਧੰਨ ਹੈ ਧੰਨ ਹੈ ਆਪ ਜੀ ਦੀ ਅਤੀ ਨਿਮ੍ਰਤਾ, ਰੋਮ ੨ ਕਰਕੇ ਐਸੀ ਉੱਚ ਕਰਨੀ ਨੂੰ ਸਦਾ ੨ ਲਈ ਨਮਸਕਾਰ ਹੈ ਜੀ।} ਜਬੈ;ਪ੍ਰਨਾਮ ਦਾਤੂ ਜੀ ਕਰੀ॥ਜਦੋਂ ਦਾਤੂ ਜੀ ਨੇ ਸ੍ਰੀ ਗੁਰੂ ਜੀ ਨੂੰ ਪ੍ਰੇਮ ਸਹਿਤ(ਪ੍ਰਨਾਮ)ਨਮਸਕਾਰ ਕੀਤੀ।ਤਾ ਕਾ ਕਰ;ਗੁਰ ਨਿਜ ਸਿਰ ਧਰੀ॥ਸ੍ਰੀ ਗੁਰੂ ਸਾਹਿਬ ਜੀ ਨੇ ਤਿਸ ਦਾ ਹੱਥ ਆਪਣੇ ਸੀਸ 'ਤੇ ਰੱਖ ਲਿਆ। ਕਰ ਸੋਂ ਕਰ ਗਹਿ; ਤਹਾਂ ਲਿਆਏ॥ ਆਪਣੇ ਸੁੰਦਰ ਪਰਉਪਕਾਰੀ(ਕਰ)ਹਸਤ ਕਮਲ(ਸੋਂ)ਨਾਲ,ਉਸ ਦਾ(ਕਰ) ਹੱਥ(ਗਹਿ)ਪਕੜ ਕੇ ਤਿੱਥੇ ਲਿਆਏ,ਜਿੱਥੇ ਸੁੰਦਰ ਆਸਣ ਵਿਛਾਇਆ ਸੀ।ਅਤਿ ਆਦਰ;ਆਸਨ ਬੈਠਾਏ॥ ਅਤਿਅੰਤ ਹੀ ਆਦਰ ਸਹਿਤ ਆਪਣੇ ਆਸਣ 'ਤੇ ਸ੍ਰੀ ਦਾਤੂ ਜੀ ਨੂੰ ਬਿਠਾ ਲਿਆ। ਗੁਰੁ ਅਰਜਣੁ ਸਚੁ ਸਿਰਜਣਹਾਰਾ॥(ਵਾਰ ੨੪)ਬ੍ਰਹਮ ਸਰੂਪ ਹੁੰਦਿਆਂ,ਉਸ ਦਾ ਹੱਥ ਆਪਣੇ ਸਿਰ 'ਤੇ ਰੱਖਣਾ ਅਤੇ ਆਪਣੇ ਆਸਣ 'ਤੇ ਬਿਠਾ ਕੇ ਸਨਮਾਨ ਕਰਨਾ,ਆਪ ਜੀ ਦੇ ਅੰਦਰ ਇਹ ਭਾਉ ਭਗਤੀ ਦੀ ਖ਼ਾਸ ਕਮਾਲ ਹੈ ਜੀ। ਇਸ ਪ੍ਰੇਮਾਭਗਤੀ ਕਰਕੇ ਆਪ ਜੀ ਨੇ ਖੰਡ ਬ੍ਰਹਮੰਡ ਆਪਣੇ 'ਤੇ ਮੋਹਤ ਕਰ ਲਏ ਹਨ ਜੀ। ਵਡੇ ਵਡੇਰੇ ਭੀ ਆਪ ਜੀ ਦੇ ਚੇਰੇ ਬਣ ਗਏ। ਇਸ ਲਈ ਹੇ ਮਨਾ! ਸਦਾ ਜਪ, ਧੰਨ ਹਨ ਧੰਨ ਹਨ ਧੰਨ ਹਨ ਅਜਪਾ ਜਾਪ ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀਓ! ਧੰਨ ਹਨ, ਉੱਬਲਦੀ ਦੇਗ ਦੇ ਅੰਦਰ ਚੌਂਕੜਾ ਲਾਇਆ। ਦੋਹਿਰਾ॥ਦਾਤੂ ਜੀ ਬੰਦਨ ਕਰੀ;ਸ੍ਰੀ ਗੁਰੁ ਕਹਾ ਅਜੋਗ॥ਸ੍ਰੀ ਦਾਤੂ ਜੀ ਨੇ ਬਰਾਬਰ ਬੈਠਣਾ ਚੰਗਾ ਨ ਮੰਨਿਆ। ਝੱਠ ਪੱਟ ਉੱਠ ਕੇ ਪ੍ਰੇਮ ਸਹਿਤ ਨਮਸਕਾਰ ਕੀਤੀ।ਸ੍ਰੀ ਗੁਰੂ ਜੀ ਕਿਹਾ,"ਤੁਸੀਂ ਇਹ ਅਜੋਗ ਗੱਲ ਕਿਉਂ ਕਰਦੇ ਹੋਂ?"ਤੁਮ ਗੁਰ ਕੇ ਗੁਰ ਬੱਡੇ;ਤਿਨ ਸੁਤ ਬੰਦਨ ਜੋਗੁ॥(ਤੁਮ)ਆਪ ਜੀ ਦਾਸਨਦਾਸ ਦੇ ਗੁਰੂ (ਕੇ) ਦੇ ਗੁਰੂ,ਸਤਿਗੁਰੂ ਅਮਰਦਾਸ ਸਾਹਿਬ ਜੀ ਦੇ ਵੱਡੇ ਗੁਰੂ,ਜੋ ਗੁਰੂ ਅੰਗਦ ਦੇਵ ਸਾਹਿਬ ਜੀ ਹਨ,ਤਿਨ੍ਹਾਂ ਦੇ ਸਪੁੱਤ੍ਰ ਹੋਂ,ਆਪ ਜੀ ਦਾਸਨ ਦਾਸ ਦੇ ਨਮਸਕਾਰ ਕਰਨ ਯੋਗ ਹੋਂ,ਦਾਸਨ ਦਾਸ ਆਪ ਜੀ ਨੂੰ ਨਮਸਕਾਰ ਕਰਦਾ ਹੈ।"

੨੦.ਬਾਬੇ ਦਾਤੂ ਜੀ ਨੇ ਅਜਪਾ ਜਾਪ ਵਾਹਿਗੁਰੂ ਗੁਰੂ ਪੰਜਵੇਂ ਪਾਤਿਸ਼ਾਹ ਜੀ ਦੀ ਇੱਛਾ ਅਨੁਸਾਰ ਆਪਣੇ ਢੀਠਪੁਣੇ ਅਤੇ ਅਜਪਾ ਜਾਪ ਵਾਹਿਗੁਰੂ ਸਤਿਗੁਰੂ ਤੀਜੇ ਪਾਤਿਸ਼ਾਹ ਜੀ ਦੀ ਸੱਚੀ ਸੇਵਾ ਦੀ ਸਾਰੀ ਵਿਥਿਆ ਖੋਲ੍ਹ ਕੇ ਸੁਣਾਉਣਾ ਕੀਤੀ:-ਜਿਵੇਂ ਬਾਰਾਂ ਵਰ੍ਹੇ ਅਜਪਾ ਜਾਪ ਵਾਹਿਗੁਰੂ ਸਤਿਗੁਰੂ ਦੂਜੇ ਪਾਤਿਸ਼ਾਹ ਜੀ ਦੇ ਦੁਆਰੇ ਜਲ ਢੋਇਆ। ਸ੍ਰੀ ਗੋਇੰਦਵਾਲ ਸਾਹਿਬ ਜੀ ਵਸਾਏ। ਕਰੀਰ ਦੇ ਕਿੱਲੇ ਨਾਲ ਅਟਕ ਕੇ ਕੁੰਭਲ 'ਚ ਡਿੱਗੇ, ਜਲ ਨਹੀਂ ਡੁੱਲ੍ਹਣ ਦਿਤਾ। ਗੁਰਤਾ ਦੀ ਪ੍ਰਾਪਤੀ ਕਰਕੇ ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ ਜਾਇ ਬਿਰਾਜੇ। ਇਸ ਨੇ ਜਾ ਕੇ ਵੱਖੀ 'ਤੇ ਲੱਤ ਮਾਰੀ, ਸਿੰਘਾਸਣ ਤੋਂ ਡਿੱਗੇ, ਸੰਗਤ ਨੇ ਚੁੱਕ ਕੇ ਫੇਰ ਸਿੰਘਾਸਣ 'ਤੇ ਬਿਠਾਏ। ਫੇਰ ਭੀ

ਚਰਨਾਂ ਨੂੰ ਹੱਥ ਲਾ ਕੇ ਮੁਆਫ਼ੀ ਮੰਗੀ, ਅਤਿਅੰਤ ਘਣੀ ਨਿਮ੍ਰਤਾ ਰੱਖੀ। ਗੁਰੂ ਘਰ ਨੂੰ ਲੁੱਟ ਕੇ ਖੱਚਰਾਂ 'ਤੇ ਲੱਦਿਆ। ਜੋ ਰਸਤੇ 'ਚ ਹੀ ਲੁੱਟਿਆ ਗਿਆ, ਇਸ ਦੇ ਬਸਤ੍ਰ ਭੀ ਚੋਰਾਂ ਨੇ ਲਾਹ ਲਏ।ਅਜਪਾ ਜਾਪ ਵਾਹਿਗੁਰੂ ਤੀਜੇ ਪਾਤਿਸ਼ਾਹ ਜੀ ਸ੍ਰੀ ਸੰਨ੍ਹ ਸਾਹਿਬ ਜੀ ਵਿਖੇ ਜਾਇ ਬਿਰਾਜੇ। ਬਾਬੇ ਬੁੱਢੇ ਸਾਹਿਬ ਜੀ ਨੇ ਪ੍ਰਗਟ ਕੀਤੇ। ਦਾਤੂ ਦੇ ਸੱਚ ਬੋਲਣ, ਆਪਣਾ ਗੁਨਾਹ ਸਵੀਕਾਰ ਕਰਨ ਅਤੇ ਪਰਮਪੂਜਨੀਕ ਨਾਨੇ ਜੀ ਦੀ ਮਹਿਮਾ ਸੁਣ ਕੇ, ਆਪ ਜੀ ਨੇ ਦਾਤੂ ਜੀ ਦੀ ਲੱਤ 'ਤੇ ਆਪਣਾ ਹਸਤ ਕਮਲ ਫੇਰ ਕੇ,ਸਾਰੀ ਪੀੜਾ ਹੀ ਮੇਟ ਦਿਤੀ।ਯਥਾ:-ਸ੍ਰੀ ਅਰਜਨ ਕਰ ਫੇਰਿ ਕੈ;ਦੁਖ ਲਾਤ ਹਟਾਯੋ॥ਤਬਿ ਦਾਤੂ ਕਰ ਜੋਰ ਕੈ;ਚਰਨੀ ਲਪਟਾਯੋ॥ ਲੱਤ ਦੀ ਪੀੜਾ ਮੇਟਣੇ 'ਤੇ,ਪਰਮ ਪ੍ਰਸੰਨ ਹੋ ਕੇ,ਦਾਤੂ ਜੀ ਨੇ ਹੱਥ ਜੋੜ ਕੇ ਅਤੀ ਹੀ ਗ੍ਰੀਬੀ ਨਾਲ ਨਮਸਕਾਰ ਕੀਤੀ ਅਤੇ ਪਰਮਪੂਜਨੀਕ ਸੱਚੇ ਚਰਨ-ਕਮਲਾਂ 'ਤੇ ਲਪਟ ਗਏ।

ਵਾਹਿਗੁਰੂ॥ ਉਪ੍ਰੰਤ ਸ੍ਰੀ ਗੁਰੂ ਪ੍ਰਮੇਸਰ ਜੀ ਦਾਸੂ ਦੇ ਦਰਸਨਾ ਨੂੰ ਗਏ, ਜੋ ਡੂੰਘੀ ਸਮਾਧੀ ਲਾ ਕੇ, ਇੱਕ ਰਸ ਪ੍ਰਮੇਸ਼ਰ ਜੀ ਦੇ ਧਿਆਨ 'ਚ ਬੈਠੇ ਸਨ। ਆਪ ਜੀ ਨੇ ਆਪਣਾ ਸਰੂਪ, ਉਸ ਦੇ ਅੰਦਰੋਂ ਅਲੋਪ ਕਰ ਲਇਆ। ਉਸ ਨੇ ਅਕਸ ਮਾਤ੍ਰ ਨੇਤ੍ਰ ਖੋਲੇ, ਤਾਂ ਅਸਚਰਜ ਕੌਤਕ ਦੇਖਿਆ, ਜਿਨ੍ਹਾਂ ਦੇ ਵਿਸਮਾਦ ਦਰਸ਼ਨ ਆਪਣੇ ਅੰਦਰ ਕਰਦੇ ਸਨ, ਉਨ੍ਹਾਂ ਨੂੰ ਸਾਹਮਣੇ ਦੇਖਿਆ, ਬਿਸਮਨ ਬਿਸਮ; ਭਏ ਬਿਸਮਾਦ॥ ਦੀ ਅਵਸਥਾ ਪ੍ਰਾਪਤ ਹੋ ਗਈ। ਅਸਚਰਜ ਵਿਸਮਾਦ ਰੰਗ 'ਚ ਦਰਸ਼ਨ ਦੇਖਦਿਆਂ ਹੀ ਉੱਠ ਕੇ ਸ੍ਰੀ ਗੁਰੂ ਸਾਹਿਬ ਜੀ ਦੇ ਸੱਚੇ ਚਰਨੀਂ ਪੈ ਗਏ। ਯਥਾ:- ਦਰਸਨ ਦੇਖਤ ਗੁਰ ਚਰਨੀ ਪਰਿਓ। ਰੋਮ ਰੋਮ ਰੋਮੇ ਗੁਰ ਅਰਜਨ ਸਿਮਰਿਓ। ਸ੍ਰੀ ਗੁਰੂ ਸਾਹਿਬ ਜੀ ਨੇ ਆਪਣੇ ਹਸਤ ਕਮਲ ਨਾਲ, ਉਸ ਦਾ ਹੱਥ ਫੜ ਲਿਆ, ਮੱਥਾ ਟੇਕਦਿਆਂ ਨੂੰ ਰੋਕਿਆ ਅਤੇ ਅਤਿਅੰਤ ਨਿਮ੍ਰਤਾ ਪ੍ਰੇਮ ਦੇ ਬਚਨ ਕਹੇ, "ਤੁਸੀਂ ਦਾਸਨ ਦਾਸ ਦੇ ਪਰਮਪੂਜਨੀਕ ਨਾਨੇ ਗੁਰੂ ਜੀ ਦੇ,ਅਪਾਰ ਗੁਰੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਸਪੁੱਤ੍ਰ ਹੋਂ। ਇਸ ਲਈ ਆਪ ਜੀ ਨੇ ਦਾਸਨ ਦਾਸ ਨੂੰ ਮੱਥਾ ਕਿਉਂ ਟੇਕਿਆ ਹੈ? ਦਾਸ ਤਾਂ ਆਪ ਜੀ ਦਾ ਦਾਸਨ ਦਾਸ ਹੈ।"

ਦਾਸੂ ਤਬ;ਅਸ ਬਿਨਤਿ ਉਚਾਰੀ॥ਬਾਬੇ ਦਾਸੂ ਜੀ ਨੇ ਤਦੋਂ (ਅਸ) ਐਸੀ ਨਿਮ੍ਰਤਾ ਸਹਿਤ ਪ੍ਰੇਮ ਬੇਨੰਤੀ ਕਹੀ, "ਤੁਮ ਹੋਂ; ਗੁਰ ਨਾਨਕ ਅਵਤਾਰੀ॥ਆਪ ਜੀ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਸਾਹਿਬ ਜੀ ਦੇ ਪਰਮਪੂਜਨੀਕ ਸੱਚੇ ਪੰਜਵੇਂ ਅਵਤਾਰ ਹੋਂ ਜੀ। ਗੁਰ ਅੰਗਦ ਅਮਰ ਗੁਰ; ਤੁਹੀ ਗੁਰ ਰਾਮਦਾਸ॥ ਗੁਰ ਅਰਜਨ; ਭਯੋ ਪ੍ਰਕਾਸ॥ ਤੁਸੀਂ ਗੁਰੂ ਗੁਰ ਸਤਿਗੁਰੂ ਅੰਗਦ ਦੇਵ ਸਾਹਿਬ ਜੀ, ਗੁਰੂ ਅਮਰਦਾਸ ਸਾਹਿਬ ਜੀ ਅਤੇ ਗੁਰੂ ਰਾਮਦਾਸ ਸਾਹਿਬ ਜੀ ਦੇ ਅਵਤਾਰ ਵਾਹਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਹੁਣ (ਪ੍ਰਕਾਸ) ਪ੍ਰਗਟ ਹੋਏ ਹੋਂ। ਸਮਾਧ ਮਾਹਿ; ਜੌ ਰੂਪ ਨਿਹਾਰਿਯੋ॥ ਸੋਊ ਰੂਪ; ਤੁਮੈਂ ਦ੍ਰਿਸਟਾਰਿਯੋ॥ (ਜੌ) ਜਿਹੜਾ ਸਰੂਪ ਦਾਸ ਨੇ ਆਪਣੀ ਸਮਾਧੀ 'ਚ(ਨਿਹਾਰਿਯੋ) ਤੱਕਿਆ ਹੈ, (ਸੋਊ) ਓਹੋ ਸਰੂਪ (ਤੁਮੈਂ) ਆਪ ਜੀ ਨੂੰ (ਦ੍ਰਿਸਟਾਰਿਯੋ) ਦੇਖ ਰਿਹਾ ਹਾਂ।" ਐਸੇ ਕਹ; ਗੁਰ ਕੇ ਪਗ ਲਾਗਾ॥ ਮਮ ਕਲੇਸ਼; ਤਤਛਿਨ ਸਭ ਭਾਗਾ॥ ਐਸੇ ਭਾਵ ਉਪ੍ਰੋਕਤ ਪ੍ਰੇਮ ਨਿਮ੍ਰਤਾ ਸਹਿਤ ਬਚਨ ਕਹਿ ਕੇ, ਗੁਰੂ ਜੀ ਦੇ ਪਰਮਪਵਿੱਤ੍ਰ

ਚਰਨੀਂ ਲੱਗੇ ਤੇ ਕਿਹਾ, "ਆਪ ਜੀ ਦੇ ਪਰਮਪਵਿੱਤ੍ਰ ਸੱਚੇ ਦਰਸ਼ਨ ਕਰਦਿਆਂ ਹੀ ਸਭ ਕਲੇਸ਼ (ਤਤਛਿਨ) ਛੇਤੀ ਹੀ ਭੱਜ ਗਏ ਹਨ। ਹੇ ਗ੍ਰੀਬ ਨਿਵਾਜ ਮੁਰਾਰੀ ਜੀ! ਦਾਸਨ ਦਾਸ ਦਾ ਸ੍ਰੀਰ ਬ੍ਰਿਧ ਹੋ ਗਿਆ ਹੈ, ਇਸ ਲਈ ਆਪ ਜੀ ਕ੍ਰਿਪਾ ਕਰੋ ਕਿ ਦਾਸਨ ਦਾਸ,ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਰਮਪਵਿੱਤ੍ਰ ਸੱਚੇ ਚਰਨਕਮਲਾਂ 'ਚ ਲੀਣ ਹੋਵੇ।" ਸਤਿਗੁਰੂ ਸਾਹਿਬ ਜੀ ਨੇ ਕਿਹਾ, "ਤੁਹਾਡੇ ਪ੍ਰਾਣ ਅਜੇ ਕੁਝ ਦਿਨ ਬਾਕੀ ਹਨ, ਫੇਰ ਆਪ ਜੀ ਦੀ ਜੋਤਿ ਗੁਰੂ ਪ੍ਰਮੇਸਰ ਜੀ ਦੀ ਜੋਤਿ ਨਾਲ ਮਿਲ ਜਾਵੇਗੀ।" ਇਹ ਬਚਨ ਕਹਿ ਕੇ ਸੱਚੇ ਸਤਿਗੁਰੂ ਸਾਹਿਬ ਜੀ ਨੇ ਨਮਸਕਾਰ ਕੀਤੀ ਅਤੇ ਵਿਦਾ ਹੋ ਕੇ ਸ੍ਰੀ ਕਰੀਰ ਸਾਹਿਬ ਜੀ ਦੇ ਪਰਮਪਵਿੱਤ੍ਰ ਦਰਸ਼ਨ ਕਰਨ ਚੱਲੇ ਗਏ।

ਚੌਪਈ:-ਗੁਰ ਅਰਜਨ ਜੀ;ਬਿਨਤਿ ਉਚਾਰੀ॥ਹੇ ਪ੍ਰਭ ਗੁਰ ਅੰਗਦ;ਸੁਖਕਾਰੀ॥ਦੇਖੋ ਜੀ,ਭਾਉ ਭਗਤੀ ਦਾ ਕੈਸਾ ਕਮਾਲ ਹੈ। ਗੁਰ ਅਸਥਾਨਾਂ ਦੇ ਪੂਜਣ ਦੀ ਮਹਾਨ ੨ ਮਹਾਨਤਾ ਜਣਾ ਰਹੇ ਹਨ।ਸਤਿਗੁਰੂ ਅਰਜਨ ਦੇਵ ਸਾਹਿਬ ਜੀ ਨੇ ਅਰਦਾਸ ਕਹੀ,"ਹੇ (ਸੁਖਕਾਰੀ)ਸੁਖ ਕਰਨ ਵਾਲੇ ਪ੍ਰਭੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ!ਆਪਣਾ ਦਾਸਨ ਦਾਸ ਜਾਣ ਕੇ ਕ੍ਰਿਪਾ ਕਰੋ।ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪੂਜਨੀਕ ਪਰਮਪਵਿੱਤ੍ਰ ਸਰੂਪ ਰਚਣ ਰੂਪ ਜੋ ਸ਼ੁਭ ਕਾਜ ਹੈ,ਇਸ ਪਰਮ ਪਵਿੱਤ੍ਰ ਕਾਜ ਨੂੰ ਆਪ ਹੀ ਸੰਪੂਰਨ ਕਰੋ ਜੀ।"ਉਪ੍ਰੰਤ ਡੰਡਉਤ ਕਰਕੇ ਸੱਚੇ ਚਰਨਕਮਲਾਂ 'ਤੇ ਮੱਥਾ ਟੇਕਿਆ।ਪਰਮ ਪਿਆਰ ਅਦਬ ਸਤਿਕਾਰ ਚਾਅ ਉਤਸ਼ਾਹ ਨਾਲ ਪ੍ਰਕਰਮਾਂ ਕਰਨ ਲੱਗੇ।ਪ੍ਰਕਰਮਾਂ ਕਰਦਿਆਂ ਰੱਜ ਨ ਆਇਆ ਤਾਂ ਕਰਦੇ ਹੀ ਰਹੇ।ਇਤਨੇ ਨੂੰ ਦਾਤੂ ਜੀ ਨੇ ਅਤਿਅੰਤ ਨਿਮ੍ਰਤਾ ਸਹਿਤ ਪ੍ਰੇਮ ਬੇਨਤੀ ਕੀਤੀ,"ਹੇ ਪ੍ਰਭੂ ਜੀ!ਇਹ ਆਪ ਜੀ ਦਾ ਅਸਥਾਨ ਹੈ,ਸਦਾ ਲਈ ਏਥੇ ਹੀ ਰਹੋ ਜੀ।"ਉਸ ਨੂੰ ਧੀਰਜ ਦੇ ਕੇ ਆਪ ਜੀ ਅੱਗੇ ਚੱਲੇ,ਤਾਂ ਗੁਰੂ ਸੰਗਤ ਜੀ ਸਮੇਤ,ਦਾਤੂ ਜੀ ਵਿਦਿਆ ਕਰਨ ਆਏ।ਇੱਕ ਕੋਹ ਤੋਂ ਧੀਰਜ ਦੇ ਕੇ,ਸਭ ਨੂੰ ਵਾਪਿਸ ਕਰ ਦਿਤਾ।ਪ੍ਰਸੰਨਤਾ ਲੈ ਕੇ, ਦਾਤੂ ਜੀ ਘਰ ਨੂੰ ਵਾਪਿਸ ਆਏ। ਅਨੰਦੀ ਸਾਹਿਬ ਜੀ ਦੇ ਅਨੰਦੀ ਦਰਸ਼ਨ ਕਰਕੇ ਅਨੰਦੀ ਹੋ ਗਏ।

ਗੁਰ ਅਰਜੁਨ ਸਿਰਿ ਛਤ੍ਰੁ;ਆਪਿ ਪਰਮੇਸਰਿ ਦੀਅਉ॥ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਦਿਲ,ਰੋਮ ੨ ਅੰਦਰ ਪੋਥੀਆਂ ਦਾ ਪਰਮ ਪਿਆਰ ਸਤਿਕਾਰ ਦੇਖ ਕੇ,ਪ੍ਰੇਮੀ ਗਦ ੨ ਬਲਿਹਾਰ ੨ ਹੋ ਰਹੇ ਸਨ।ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਨੱਗਰੀ ਦੋ ਕੋਹ ਰਹਿੰਦੀ ਸੀ।ਜਿੱਥੇ ਟਿਕ ਕੇ,ਸ੍ਰੀ ਗੁਰੂ ਸਾਹਿਬ ਜੀ ਨੇ ਸਤਿਸੰਗਤ ਸਮੇਤ ਇਸ਼ਨਾਨ ਕੀਤਾ। ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾ ਨਿਧਿ;ਮਨਸਾ ਪੂਰਣਹਾਰਾ॥ਸ੍ਰੀ ਗੁਰੂ ਜੀ,ਅਬਿਨਾਸੀ ਸੁਖ;ਆਪਨ ਆਸਨ॥ਰੂਪ ਅਚੱਲ ਅਡੋਲ ਸਮਾਧੀ 'ਚ ਬੈਠ ਗਏ।

੨੧.ਵਾਹਿਗੁਰੂ ਗੁਰੂ ਜੀ ਦੀ ਨੱਗਰੀ 'ਚ,ਆਪ ਜੀ ਦੇ ਆਗਮਨ ਦੀ ਬੜੀ ਭਾਰੀ ਖ਼ੁਸ਼ੀ ਭਰੀ ਖ਼ਬਰ,ਸੋਹਣੇ ਪਰਮਪਵਿੱਤ੍ਰ ਉੱਚੇ ਥੜ੍ਹੇ ਸਾਹਿਬ ਜੀ 'ਤੇ ਪੋਥੀਆਂ ਸਜਾ ਕੇ,ਅਰਦਾਸ ਕਰਕੇ ਨਮਸਕਾਰ ਕਰਕੇ,ਸ੍ਰੀ ਮੁਖਵਾਕ ਮਗਰੋਂ ਦੋ ਸਬਦ ਉਚਾਰੇ:-ਗਉੜੀ ਗੁਆਰੇਰੀ ਮਹਲਾ ੫॥ਹਮ

ਧਨਵੰਤ ਭਾਗਠ;ਸਚ ਨਾਇ॥)ਸਾਰਗ ਮਹਲਾ ੫॥ਪੋਥੀ;ਪਰਮੇਸਰ ਕਾ ਥਾਨੁ॥ਮਹਾਂ ੩ ਵਿਸਮਾਦ ਅਰਥਾਂ ਸਹਿਤ ਪੜ੍ਹੋ:-

ਆਪ ਜੀ ਦੇ ਆਗਮਨ ਦੀ ਬੜੀ ਭਾਰੀ ਖ਼ੁਸ਼ੀ ਭਰੀ ਖ਼ਬਰ ਹੋਈ ਵਾਹਿਗੁਰੂ ਗੁਰੂ ਜੀ ਦੀ ਨੱਗਰੀ 'ਚ,ਆਪ ਜੀ ਦੇ ਆਗਮਨ ਦੀ ਬੜੀ ਭਾਰੀ ਖ਼ੁਸ਼ੀ ਭਰੀ ਖ਼ਬਰ ਹੋਈ। ਸਤਿਗੁਰੂ ਸ੍ਰੀ ਗੁਰੂ ਛੇਵੇਂ ਪਾਤਿਸ਼ਾਹ ਜੀ ਤੇ ਮਾਤਾ ਗੰਗਾ ਜੀ,ਬਾਬਾ ਜੀ,ਭਾਈ ਗੁਰਦਾਸ ਜੀ ਤੇ ਸਭ ਸਤਿਸੰਗਤਾਂ ਦੇ ਦਿਲ ਭਾਰੀ ਪ੍ਰਸੰਨ ਹੋਏ।ਸਭ ਨੂੰ ਬਹੁਤਾ ਭਾਰੀ ਚਾਅ ਚੜ੍ਹ ਗਿਆ,ਜਦੋਂ ਪਤਾ ਲੱਗਾ ਕਿ ਆਪ ਜੀ ਸਤਿਕਾਰ ਯੋਗ ਅੰਮ੍ਰਿਤ ਪੋਥੀਆਂ ਜੀ ਨੂੰ ਪਾਲਕੀ 'ਚ ਸਜਾ ਕੇ ਨੰਗੇ ਚਰਨੀਂ ਅਤੀ ਭਾਵਨਾ ਸਹਿਤ ਚੌਰ ਕਰਦਿਆਂ ਆ ਰਹੇ ਹਨ,ਤਾਂ ਨਿਮ੍ਰਤਾ ਹਲੀਮੀ ਗ੍ਰੀਬੀ ਸ਼ਰਧਾ ਅਤੇ ਪੋਥੀਆਂ ਦਾ ਪੂਰਨ ਸਤਿਕਾਰ ਸੁਣ ਕੇ ਸਭ ਨੇ ਜੈ ਜੈਕਾਰ ਕੀਤੀ।ਯਥਾ:-ਹਰਿ ਮਨਿ ਤਨਿ;ਵਸਿਆ ਸੋਈ॥ਜੈ ਜੈਕਾਰੁ ਕਰੇ;ਸਭੁ ਕੋਈ॥)ਜੈ ਜੈਕਾਰੁ ਭਇਆ ਜਗ ਅੰਤਰਿ;ਲਾਥੇ ਸਗਲ ਵਿਸੂਰੇ॥ਸਮੂੰਹ ਪ੍ਰੇਮੀ ਜਨ ਨੰਗੇ ਚਰਨੀਂ ਪਰਮ ਸਤਿਕਾਰ ਪਿਆਰ ਨਾਲ ਸਾਮ੍ਹਣਿਓਂ ਫ਼ੁੱਲਾਂ ਦੀਆਂ ਮਾਲ਼ਾਂ,ਚੰਦਨ ਕੇਸਰ,ਗੁਲਾਬ ਦੇ ਫ਼ੁੱਲ,ਪ੍ਰਸ਼ਾਦਿ ਰੁਮਾਲੇ ਆਦਿ ਪ੍ਰੇਮ ਭੇਟਾਵਾਂ ਲੈ ਕੇ ਆਏ।ਜਿਹੜੇ ਪ੍ਰੇਮੀ ਨਿਤਾਪ੍ਰਤੀ ਪਹਿਲਾਂ ਦਰਸ਼ਨ ਕਰਕੇ ਕੁੱਝ ਛਕਦੇ ਸਨ,ਅੱਜ ਉਨ੍ਹਾਂ ਦੇ ਮਨਾਂ 'ਚ ਦਰਸਨਾਂ ਦਾ ਬਹੁਤ ਭਾਰੀ ਚਾਅ ਸੀ,ਕਿਉਂਕਿ ਕਈਆਂ ਦਿਨਾਂ ਤੋਂ ਬਾਅਦ ਗੁਰੂ ਪ੍ਰੀਤਮ ਜੀ ਦੇ ਦਰਸ਼ਨ ਹੋਣੇ ਸਨ।ਪਹਿਲਾਂ ਵਾਂਗ ਸਭ ਨੇ ਆਪ ਜੀ ਨੂੰ ਉਤਸ਼ਾਹ ਨਾਲ ਮੱਥਾ ਟੇਕਣਾ ਚਾਹਿਆ,ਤਾਂ ਆਪ ਜੀ ਨੇ ਸਭ ਨੂੰ ਕਿਹਾ,"ਹੇ ਗੁਰੂ ਪਿਆਰਿਓ!ਪਰਮਪਵਿੱਤ੍ਰ ਪੋਥੀਆਂ ਨੂੰ ਪੂਰਨ ਅਦਬ ਸਤਿਕਾਰ ਪਿਆਰ ਨਾਲ ਮੱਥਾ ਟੇਕੋ, ਸ੍ਰੀ ਪੋਥੀਆਂ ਜੀ ਦੀ ਤਾਬਿਆ ਦਾਸਨ ਦਾਸ ਨੂੰ ਮੱਥਾ ਨਹੀਂ ਟੇਕਣਾ। ਜੋ ੨ ਭੀ ਪ੍ਰੇਮ ਭੇਟਾਵਾਂ ਲਿਆਏ ਹੋਂ, ਪੂਰਨ ਅਦਬ ਸਤਿਕਾਰ ਨਮਸਕਾਰ ਸਹਿਤ ਸ੍ਰੀ ਪੋਥੀਆਂ ਜੀ ਦੀ ਭੇਟਾ ਕਰੋ।" ਆਪ ਜੀ ਨੇ ਫ਼ੁੱਲਾਂ ਦੀਆਂ ਮਾਲ਼ਾਂ ਫੜ ੨ ਕੇ ਸ੍ਰੀ ਪੋਥੀਆਂ ਜੀ 'ਤੇ ਚੜ੍ਹਾ ਦਿਤੀਆਂ, ਆਪਣੇ ਨਹੀਂ ਪਾਈਆਂ। ਯਥਾ:-ਪੁਸ਼ਪ ਪ੍ਰਸ਼ਾਦਿ;ਸਿੱਖ ਗਨ ਲਿਯਾਏ॥ਕਹਿ ਪੁਸਤਕ ਪਰ;ਸੋ ਚਢਿਵਾਏ॥ਧੂਪ ਧੁਖਾਵਤਿ;ਸੰਖ ਬਜਾਏ॥ਜੈ ਜੈ ਮੰਗਲ;ਸ਼ਬਦ ਉਠਾਏ॥ਕੀਰਤਨ ਕਰਤਿ ਸਿੱਖ ਅਗਵਾਈ॥ਸਮੁਖ ਸੁਧਾਸਰ;ਗਮਨੇ ਜਾਈ॥ਚੌਰ ਢੁਰਤਿ;ਉਤਸਾਹ ਬਧਾਵਤਿ॥ਸੰਗਤਿ ਸੰਗ;ਗੁਰੂ ਛਬਿ ਪਾਵਤਿ॥੧੪॥(ਗੁ:ਪ੍ਰ:ਸੂ:੨੦੨੭)ਐਸੀ ਸੋਭਾ ਬਣੀ,ਜੈ ਜੈਕਾਰ ਕਰਨ ਲੱਗੇ।ਯਥਾ:-ਜੈ ਜੈਕਾਰੁ; ਕਰੈ ਸਭੁ ਲੋਗੁ॥)ਜੈ ਜੈਕਾਰੁ ਕਰੈ ਸਭ ਉਸਤਤਿ;ਸੰਗਤਿ ਸਾਧ ਪਿਆਰੀ॥)ਜੈ ਜੈਕਾਰੁ ਹੋਤੁ ਜਗ ਭੀਤਰਿ;ਸਬਦੁ ਗੁਰੂ ਰਸੁ ਚਾਖੈ॥ ਦੋਹਾਂ ਤਰਫ਼ਾਂ ਦੇ ਮੇਲ ਤੋਂ ਪ੍ਰੇਮ ਵਧਿਆ,ਮਨ ਦੇ ਮੇਲੀ ਹੋ ਕੇ ਮਿਲੇ,ਯਥਾ:-;ਮਨ ਮੇਲੀ ਕਰਿ ਮੇਲਿ ਮਿਲੰਦੇ।(ਵਾਰ ੧੦)ਸਾਰੇ ਇਕੱਠੇ ਹੋ ਕੇ ਉੱਚੀ ਧੁਨ ਨਾਲ ਅੰਮ੍ਰਿਤ ਕੀਰਤਨ ਕਰਨ ਲੱਗੇ,ਤਾਂ ਸਾਰਾ ਬ੍ਰਹਮੰਡ ਹੀ ਗੂੰਜ ਉੱਠਿਆ।ਇਸ ਪ੍ਰਕਾਰ ਬੜੇ ਭਾਰੀ ਚਾਅ ਉਤਸ਼ਾਹ ਨਾਲ ;ਅੰਮ੍ਰਿਤਸਰੁ ਸਿਫਤੀ ਦਾ ਘਰੁ॥ਧੰਨ ਗੁਰੂ ਰਾਮਦਾਸ ਸਾਹਿਬ ਜੀ ਦੀ ਪਰਮਪਵਿੱਤ੍ਰ ਨੱਗਰੀ 'ਚ ਆਏ।

ਗੁਰੂ ਸੰਗਤ ਸਮੇਤ ਸ੍ਰੀ ਪਾਲਕੀ ਸਾਹਿਬ ਜੀ ਨੂੰ ਚੌਰ ਕਰਦਿਆਂ, ਗੁਰੂ ਰਾਮਦਾਸ ਸਰ ਜੀ ਦੀਆਂ ਵੱਡੀਆਂ ਪ੍ਰਕਰਮਾਂ ਕੀਤੀਆਂ।ਆਪ ਜੀ ਦਾ ਟਿਕਾਅ ਚਾਅ ਉਤਸ਼ਾਹ ਤੇਜ਼ ਪ੍ਰਕਾਸ਼ ਝੱਲਿਆ ਨਹੀਂ ਸੀ ਜਾਂਦਾ,ਕਿਉਂ ਜੋ ਪਰਮਪੂਜਨੀਕ ਸ੍ਰੀ ਅੰਮ੍ਰਿਤ ਪੋਥੀਆਂ ਜੀ ਦਾ ਅਥਾਹ ਅਤੇ ਵਿਸਮਾਦ ਸਤਿਕਾਰ ਕਰ,ਕਰਵਾ ਰਹੇ ਹਨ।ਐਸਾ ਅਸਚਰਜ ਵਿਸਮਾਦ ਧੀਰਜ ਦੇਖ ਕੇ, ਆਪ ਜੀ ਦੇ ਪ੍ਰੇਮੀ ਭਗਤ ਅਨੰਦ ਨਾਲ ਭਰ ਗਏ।ਯਥਾ:-ਨਾਨਕ ਭਗਤ ਆਨੰਦ ਮੈ;ਪੇਖਿ ਪ੍ਰਭ ਕੀ ਧੀਰ॥ਦੁੱਖ ਭੰਜਨੀ ਬੇਰੀ ਅਤੇ ਅਠਸਠਿ ਘਾਟ ਦੇ ਵਿਚਾਲੇ ਜਿੱਥੇ ਇਤਿਹਾਸਕ ਯਾਦਗਾਰ ਸੋਹਣੇ ਸ੍ਰੀ ਮੰਜੀ ਸਾਹਿਬ ਜੀ ਹਨ,ਜੋ ਕਿ ਸ੍ਰੀ ਗੁਰੂ ਰਾਮਦਾਸ ਸਰਾਂ ਵਾਲੀ ਡਿਉਢੀ ਦੇ ਸਾਹਮਣੇ ਹਨ।ਪਰਮਪਵਿੱਤ੍ਰ ਇਸ ਉੱਚੇ ਥੜ੍ਹੇ ਸਾਹਿਬ ਜੀ 'ਤੇ ਨਵੀਨ ਸੁੰਦਰ ਵਿਛਾਈ ਕਰਾ ਕੇ,ਪੋਥੀਆਂ ਸਜਾਈਆਂ।ਆਪ ਜੀ ਸਮੇਤ ਸਭ ਸਤਿਸੰਗਤਾਂ ਨੇ ਅਰਦਾਸ ਕਰਕੇ ਨਮਸਕਾਰ ਕੀਤੀ।ਸ੍ਰੀ ਮੁਖਵਾਕ ਤੋਂ ਮਗਰੋਂ ਇਹ ਦੋ ਸਬਦ ਉਚਾਰੇ।ਗਉੜੀ ਗੁਆਰੇਰੀ ਮਹਲਾ ੫॥ਹਮ ਧਨਵੰਤ ਭਾਗਠ;ਸਚ ਨਾਇ॥ਆਸਾ ਰਾਗ ਦੀ ਚਉਥੀ ਰਾਗਣੀ ਗਉੜੀ ਹੈ।ਗੁਆਰੇਰੀ ਇਸ ਦੀ ਜਾਤੀ ਹੈ।ਗੁਰੂ ਨਾਨਕ ਸਾਹਿਬ ਜੀ ਦੇ(੫)ਪੰਜਵੇਂ(ਮਹਲਾ)ਸਰੂਪ ਜੀ ਫ਼ੁਰਮਾਉਂਦੇ ਹਨ:- ਨਾਨੇ ਸਤਿਗੁਰੂ ਤੀਜੇ ਪਾਤਿਸ਼ਾਹ ਜੀ ਦੀ ਅਪਾਰ ਕ੍ਰਿਪਾ ਦਾ ਸਦਕਾ, ਮਾਮੇ ਜੀ ਨੇ ਇਹ ਜੋ ਅਕਾਲ ਪੁਰਖੁ ਜੀ ਦੇ (ਸਚ) ਸੱਚੇ (ਨਾਇ) ਨਾਮ ਦੀਆਂ ਪਰਮਪਵਿੱਤ੍ਰ ਸ੍ਰੀ ਪੋਥੀਆਂ ਜੀ ਬਖ਼ਸ਼ੀਆਂ ਹਨ, ਇਨ੍ਹਾਂ 'ਚ ਸੱਚੇ ਅਸਲੀ ਅੰਮ੍ਰਿਤ ਨਾਮ ਧਨ ਨੂੰ ਪ੍ਰਾਪਤ ਕਰਕੇ ਹੁਣ ਆਪਾਂ(ਹਮ)ਤਮਾਮ(ਧਨਵੰਤ)(ਧਨ+ਵੰਤ) ਨਾਮ ਧਨ (ਵੰਤ) ਵਾਲੇ ਧਨਵਾਨ (ਭਾਗਠ) ਭਾਗਾਂ ਵਾਲੇ ਹੋ ਗਏ ਹਾਂ। ਹਰਿ ਗੁਣ ਗਾਵਹ; ਸਹਜਿ ਸੁਭਾਇ॥੧॥ ਰਹਾਉ॥ ਇਨ੍ਹਾਂ ਪੋਥੀਆਂ ਤੋਂ (ਸਹਜਿ) ਸ਼ਾਂਤਿ (ਸੁਭਾਇ) ਸੁਭਾਅ ਸਹਿਤ, ਸਭ ਨੂੰ ਹਰਾ ਭਰਾ ਕਰਨ ਵਾਲੇ ਹਰਿ ਜੀ ਦੇ ਗੁਣ ਕੀਰਤਨ ਦੁਆਰਾ, ਵਾ ਸੁਤੇ ਸਿੱਧ ਹਰ ਵੇਲੇ (ਗਾਵਹ) ਗਾਉਂਦੇ ਹਾਂ, ਵਾ ਗਾਇਆ ਕਰਾਂਗੇ। (ਰਹਾਉ) ਵਿਸਰਾਮ ਦੇ ਕੇ ਫ਼ੁਰਮਾਉਂਦੇ ਹਨ:- ਪੀਊ ਦਾਦੇ ਕਾ; ਖੋਲਿ ਡਿਠਾ ਖਜਾਨਾ॥ ਪਰਮਪੂਜਨੀਕ(ਪੀਊ)ਪਿਤਾ ਚੌਥੇ ਪਾਤਿਸਾਹ ਜੀ ਦਾਦੇ ਵਾਹਿਗੁਰੂ ਮਹੱਲਾ ਤੀਜਾ ਜੀ ਭਾਵ ਚੌਹਾਂ ਸਤਿਗੁਰਾਂ(ਕਾ)ਦਾ ਪਰਮਪਵਿੱਤ੍ਰ ਗੁਰਬਾਣੀ ਰੂਪ ਖਜਾਨਾ ਖੋਲਿ ਕੇ ਭਾਵ ਸ੍ਰੀ ਪੋਥੀ ਸਾਹਿਬਾਨ ਜੀ ਪ੍ਰਕਾਸ਼ ਕਰਕੇ(ਡਿਠਾ)ਦੇਖਿਆ। ਦਰਸ਼ਨ ਕਰਦਿਆਂ ਅਕਸ ਮਾਤ੍ਰ ਹੀ ਐਸੀ ਬਖ਼ਸ਼ਿਸ਼ ਹੋਈ, ਤਾ ਮੇਰੈ ਮਨਿ; ਭਇਆ ਨਿਧਾਨਾ॥੧॥ ਤਾ(ਮੇਰੈ)ਦਾਸਨਦਾਸ ਦੇ ਮਨਿ 'ਚ,ਪਰਮ-ਪਾਕ ਨਾਮੁ ਰੂਪ (ਨਿਧਾਨਾ)ਖਜਾਨਾ ਪ੍ਰਾਪਤ(ਭਇਆ) ਹੋ ਗਿਆ। ਵਾ ਤਾ (ਮੇਰੈ) ਦਾਸਨਦਾਸ ਦੇ ਮਨਿ 'ਚ ਹੀ (ਨਿਧਾਨਾ) ਖਜਾਨਾ ਰੂਪ ਬ੍ਰਹਮ ਜੀ ਪ੍ਰਾਪਤ (ਭਇਆ) ਹੋ ਗਏ, ਵਾ ਤਾ ਦਾਸ ਦਾ ਮਨਿ ਹੀ (ਨਿਧਾਨਾ) ਖਜਾਨਾ, ਬ੍ਰਹਮ ਰੂਪ ਹੀ ਬਣ ਗਿਆ। ਵਾ ਤਾ ਦਾਸ ਦਾ ਮਨਿ, ਬਾਣੀ ਰਚਨ ਨੂੰ (ਨਿਧਾਨਾ)ਚਤਰ ਹੋ ਗਿਆ। ਰਤਨ ਲਾਲ ਜਾ ਕਾ ਕਛੂ ਨ ਮੋਲੁ॥ ਪੀਊ ਦਾਦੇ ਜੀ ਦੀਆਂ ਪਰਮਪੂਜਨੀਕ ਸ੍ਰੀ ਪੋਥੀਆਂ 'ਚ, ਸਤਿ ਸੰਤੋਖ ਦਇਆ ਧਰਮ ਵੀਚਾਰ,ਨਿਮ੍ਰਤਾ ਗ੍ਰੀਬੀ ਖਿਮਾ ਧੀਰਜ ਸ਼ਾਂਤੀ ਨ੍ਰਿਵਿਕਾਰਤਾ ਆਦਿ ਅਸੰਖ ਗੁਣਾਂ ਦੀਆਂ ਅਨਤ ਕਲਾਂ ਸਹਿਤ, ਨਿਰਮਲ ਗੁਰਸਬਦ ਰੂਪ ਰਤਨ ਲਾਲ

ਹਨ,(ਜਾ)ਜਿਨ੍ਹਾਂ(ਕਾ)ਦਾ(ਕਛੂ)ਕੁੱਝ ਭੀ(ਮੋਲੁ)ਮੁੱਲ(ਨ)ਨਹੀਂ ਹੈ,ਭਾਵ ਅਮੋਲਕ ਤੋਂ ਅਮੋਲਕ ਹਨ। ਭਰੇ ਭੰਡਾਰ ਅਖੂਟ ਅਤੋਲ॥ਇਹ ਪਰਮਪਵਿੱਤ੍ਰ ਪਰਮਪੂਜਨੀਕ ਪੀਉ ਦਾਦੇ ਜੀ ਦੀਆਂ ਪੋਥੀਆਂ ਰੂਪ ਖਜਾਨੇ 'ਚ(ਅਖੂਟ) (ਅ+ਖੂਟ)(ਖੂਟ)ਮੁਕਣ ਤੋਂ(ਅ)ਰਹਿਤ,(ਅਤੋਲ)(ਅ+ਤੋਲ) ਤੋਲਣ ਤੋਂ(ਅ)ਰਹਿਤ,ਗੁਰਸਬਦ ਰੂਪ ਭੰਡਾਰ ਭਰੇ ਹੋਏ ਹਨ। ਖਾਵਹਿ ਖਰਚਹਿ; ਰਲਿ ਮਿਲਿ ਭਾਈ॥ ਹੇ ਭਾਈ! ਇਸ ਅਮੋਲਕ ਅਖੁਟ ਅਤੋਲ ਗੁਰਸਬਦਾਂ ਰੂਪੀ ਭੰਡਾਰੇ 'ਚੋਂ ਬ੍ਰਹਮਨੰਦ ਰਸ ਨੂੰ ਸਤਿਸੰਗ ਨਾਲ ਰਲਿ ਮਿਲਿ ਕੇ,ਆਪ(ਖਾਵਹਿ)ਖਾਂਦੇ ਹਾਂ ਅਤੇ ਹੋਰਨਾਂ ਨੂੰ ਉਪਦੇਸ਼ ਦੇਣ ਰੂਪ (ਖਰਚਹਿ) ਖਰਚਦੇ ਹਾਂ। ਜੱਗ ਪੁੰਨ ਤੀਰਥ ਇਸ਼ਨਾਨ ਜੋਗ ਤਪ ਫਲ ਦੇ ਕੇ ਮੁੱਕ ਜਾਂਦੇ ਹਨ, ਪਰ ਇਹ ਤੋਟਿ ਨ ਆਵੈ; ਵਧਦੋ ਜਾਈ॥(੧੮੬) ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਉਪ੍ਰੋਕਤ ਖਜਾਨੇ ਨੂੰ ਰਲ ਮਿਲ ਕੇ ਜਿਵੇਂ ੨ ਖਾਂਦੇ ਖਰਚਦੇ ਹਾਂ, ਤਿਵੇਂ ੨(ਵਧਦੋ)ਵਧਦਾ(ਜਾਈ)ਜਾਂਦਾ ਹੈ,(ਤੋਟਿ)ਤੋਟਾ(ਨ)ਨਹੀਂ(ਆਵੈ) ਆਉਂਦਾ।ਯਥਾ:-ਅਖੁਟੁ ਖਜਾਨਾ ਸਤਿਗੁਰਿ ਦੀਆ;ਤੋਟਿ ਨਹੀ ਰੇ ਮੂਕੇ॥

ਕਹੁ ਨਾਨਕ;ਜਿਸੁ ਮਸਤਕਿ ਲੇਖੁ ਲਿਖਾਇ॥ਸੁ ਏਤੁ ਖਜਾਨੈ;ਲਇਆ ਰਲਾਇ॥੪॥੩੧॥੧੦੦॥ ਵਾਹਿਗੁਰੂ(ਨਾਨਕ)ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ(ਕਹੁ)ਫ਼ੁਰਮਾਉਂਦੇ ਹਨ:-ਜਿਸੁ ਪ੍ਰੇਮੀ ਗੁਰਸੇਵਕ ਜੀ ਨੇ,ਭਰੇ ਭੰਡਾਰ ਅਖੂਟ ਅਤੋਲ॥ਨਾਮ ਖ਼ਜ਼ਾਨੇ ਦੇ ਮਾਲਕ,ਪੂਰਨ ਗੁਰੂ ਜੀ ਨੂੰ,ਅਪਣਾ ਸਿਰ ਸਭ ਕੱਝ ਅਰਪ ਕੇ,ਪੂਰਨ ਗੁਰੂ ਪਰਮ ਗੁਰੂ ਗੁਰੂਆਂ ਦੇ ਗੁਰੂ,ਪੀਰਾਂ ਦੇ ਪੀਰ,ਸਤਿਗੁਰੂ ਨਾਨਕ ਸਾਹਿਬ ਜੀ ਤੋਂ,ਅਪਣੇ ਅਭਾਗੇ(ਮਸਤਕਿ)ਮੱਥੇ 'ਤੇ ਵਾ ਅੰਤਹਕਰਨ ਰੂਪੀ ਮੱਥੇ 'ਤੇ,ਭਰੇ ਭੰਡਾਰ ਅਖੂਟ ਅਤੋਲ॥ਨਾਮ ਖ਼ਜ਼ਾਨੇ ਦਾ ਸ਼ੁਭ ਸੱਚਾ ਵਿਸਮਾਦ ਲੇਖੁ,ਲਿਖਾਇ ਲਿਆ ਹੈ,ਭਈ ਇਸ ਪ੍ਰੇਮੀ ਨੂੰ ਨਾਮ ਖ਼ਜ਼ਾਨੇ ਦੀ ਪ੍ਰਾਪਤੀ ਹੋਵੇ।ਜਿਵੇਂ ਸਤਿਗੁਰੂ ਦੂਜੇ ਪਾਤਿਸਾਹ ਜੀ ਨੇ,ਅਪਣਾ ਸਿਰ ਅਰਪ ਕੇ,ਅਪਣੇ ਮੱਥੇ 'ਤੇ,ਪਰਮ ਗੁਰੂ ਨਾਨਕ ਸਾਹਿਬ ਜੀ ਤੋਂ ਸ਼ੁਭ ਲੇਖ ਲਿਖਾਇ ਲਿਆ।(ਸੁ) ਓਸ ਗੁਰਸੇਵਕ ਜੀ ਨੂੰ(ਏਤੁ)ਇਸ ਨਾਮ ਖਜਾਨੈ 'ਚ ਰਲਾਇ ਲਇਆ ਹੈ,ਭਾਵ ਨਾਮ ਖ਼ਜ਼ਾਨੇ ਦੀ ਪ੍ਰਾਪਤੀ ਕਰਵਾ ਦਿਤੀ।ਸੋ ਸਭ ਤਰ੍ਹਾਂ ਕਰਕੇ ਗੁਰੂ ਸਾਹਿਬ ਜੀ ਆਪ ਹੀ ਕਰਣ ਕਾਰਨ ਸਮਰਥ ਲੇਖ ਲਿਖਣ ਵਾਲੇ ਹਨ,ਆਪੇ ਹੀ ਖਜਾਨਾ ਰੂਪ ਹਨ,ਆਪੇ ਹੀ ਨਾਮ ਖਜ਼ਾਨੇ ਨੂੰ ਬਖ਼ਸ਼ਣ ਵਾਲੇ ਹਨ।ਇਸ ਲਈ ਸਤਿਗੁਰੂ ਸਾਹਿਬ ਜੀ ਦੀ ਪ੍ਰੇਮਾ-ਭਗਤੀ ਸੱਚੀ ਸੇਵਾ ਕਰਕੇ,ਪੂਰਨ ਗੁਰੂ ਜੀ ਨੂੰ ਸਿਰ ਅਰਪ ਕੇ,ਗੁਰੂ ਜੀ ਤੋਂ ਨਾਮ ਖਜਾਨੇ ਦੀ ਪ੍ਰਾਪਤੀ ਕਰਕੇ ਨਿਹਾਲ ਹੋਈਏ।

ਸਾਰਗ ਮਹਲਾ ੫॥ਪੋਥੀ;ਪਰਮੇਸਰ ਕਾ ਥਾਨੁ॥(੧੨੨੬)ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ(੫)ਪੰਜਵੇਂ(ਮਹਲਾ)ਸਰੂਪ,ਸ਼ਹੀਦਾਂ ਦੇ ਸਿਰਤਾਜ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਮਹਾਨ ਕ੍ਰਿਪਾ ਕਰਕੇ,ਸਾਰਗ ਰਾਗ ਦਾ ੧੧੩ ਵਾਂ ਸਬਦ ਫ਼ੁਰਮਾ ਰਹੇ ਹਨ:- ਹੇ ਪਿਆਰਿਓ! ਚੌਹਾਂ ਸਤਿਗੁਰੂ ਸਾਹਿਬਾਨ ਜੀ ਦੇ ਅੰਮ੍ਰਿਤ ਬਾਣੀ ਦੇ ਇਹ ਜੋ ਪਰਮਪੂਜਨੀਕ ਪਵਿੱਤ੍ਰ ਸ੍ਰੀ ਪੋਥੀ ਸਾਹਿਬ ਜੀ ਹਨ,ਇਹ ਪਰਮੇਸਰ ਜੀ ਕਾ(ਥਾਨੁ)ਸਰੂਪ ਹਨ,ਕਿਉਂ ਜੋ ਬ੍ਰਹਮ ਜੀ

ਨੇ ਸਤਿਗੁਰਾਂ ਜੀ ਦੇ ਅਵਤਾਰ 'ਚ ਪ੍ਰਗਟ ਹੋ ਕੇ,ਸ੍ਰਬੱਤ ਦੇ ਭਲੇ ਲਈ ਆਪ ਬਾਣੀ ਜੀ ਰਚੇ ਹਨ। ਬ੍ਰਹਮ ਬੋਧ ਹੈ, ਇਹ ਬ੍ਰਹਮ ਦੇ(ਬੋਧਕ)ਜਣਾਇਕ ਹਨ।ਬੋਧ ਦਾ ਭਾਵ ਜਿਸ ਨੂੰ ਜਾਨਣਾ ਹੈ। ਇਸ ਦੇ ਪੜ੍ਹਨੇ ਕਰਕੇ ਪੂਰਨ ਬ੍ਰਹਮ ਜੀ ਦੀ ਸਾਖਿਆਤਤਾ ਹੁੰਦੀ ਹੈ।ਪਹਿਲਾਂ ਸ੍ਰੀ ਪੋਥੀ ਸਾਹਿਬ ਜੀ ਨਾਮ ਹੀ ਲੈਂਦੇ ਸਨ, ਸ੍ਰੀ ਗੁਰੂ ਦਸਵੇਂ ਪਾਤਿਸਾਹ ਜੀ ਨੇ ਗੁਰਤਾ ਗੱਦੀ ਬਖ਼ਸ਼ ਕੇ, ਗੁਰੂ ਗ੍ਰੰਥ ਜੀ ਮਾਨਯੋ;ਪਰਗਟ ਗੁਰਾਂ ਦੀ ਦੇਹ॥ਸ਼ੁਭ ਬਚਨ ਕਹੇ।ਵਾ ਇਹ ਪੋਥੀ ਸਾਹਿਬ ਜੀ ਪਰਮੇਸਰ ਜੀ ਦੇ ਰਹਿਣੇ ਕਾ(ਥਾਨੁ) ਅਸਥਾਨ ਹਨ। ਵਾ ਇਹ ਪੋਥੀ ਪਰਮੇਸਰ ਜੀ ਕਾ(ਥਾਨੁ)ਸੱਚਖੰਡ ਦੀ ਪ੍ਰਾਪਤੀ ਕਰਾਉਣ ਵਾਲੇ ਹਨ।

ਸਾਧ ਸੰਗਿ ਗਾਵਹਿ ਗੁਣ ਗੋਬਿੰਦ;ਪੂਰਨ ਬ੍ਰਹਮਗਿਆਨੁ॥੧॥ਰਹਾਉ॥ਗੁਰੂ ਨਾਨਕ ਸਾਹਿਬ ਜੀ ਦੀ ਸਾਧ ਸੰਗਿ,ਸ੍ਰੀ ਪੋਥੀ ਸਾਹਿਬ ਜੀ ਦੀ ਤਾਬਿਆ ਸਜ ਕੇ, ਇਨ੍ਹਾਂ 'ਚੋਂ ਪੂਰਨ ਬ੍ਰਹਮਗਿਆਨੁ ਵਾਲੇ ਸਬਦਾਂ ਦੁਆਰਾ, ਗੋਬਿੰਦ ਜੀ ਦੇ ਗੁਣ (ਗਾਵਹਿ) ਗਾਉਣਾ ਕਰੇਗੀ। (ਰਹਾਉ) ਬਿਸਰਾਮ ਦੇ ਕੇ ਹਜ਼ੂਰ ਫ਼ੁਰਮਾਉਂਦੇ ਹਨ:- ਸਾਧਿਕ ਸਿਧ ਸਗਲ ਮੁਨਿ ਲੋਚਹਿ; ਬਿਰਲੇ ਲਾਗੈ ਧਿਆਨੁ॥ (ਸਾਧਿਕ) ਸਾਧਨ ਕਰਨ ਵਾਲੇ,ਅਨੇਕਾਂ(ਸਿਧ)ਸ਼ਕਤੀ ਵਾਲੇ,(ਸਗਲ) ਸਾਰੇ(ਮੁਨਿ) ਮੁਨੀ, ਵਾਹਿਗੁਰੂ 'ਚ ਧਿਆਨ ਲਾਉਣਾ (ਲੋਚਹਿ) ਚਾਹੁੰਦੇ ਹਨ। ਪਰ ਬਿਰਲੇ ਦਾ ਹੀ ਧਿਆਨੁ (ਲਾਗੈ) ਲੱਗਦਾ ਹੈ। ਜੋ ਧਿਆਨ ਸਾਧਿਕਾਂ ਸਿੱਧਾਂ ਮੁਨੀਆਂ 'ਚੋਂ,ਕਿਸੇ ਬਿਰਲੇ ੨ ਦਾ ਹੀ ਲੱਗਦਾ ਹੈ, ਉਹ ਇਸ ਪੋਥੀ ਸਾਹਿਬ ਜੀ ਦੁਆਰਾ ਸੁਗਮ ਹੀ ਲੱਗ ਜਾਇਆ ਕਰੇਗਾ। ਜਿਸਹਿ ਕ੍ਰਿਪਾਲੁ ਹੋਇ ਮੇਰਾ ਸੁਆਮੀ; ਪੂਰਨ ਤਾ ਕੋ ਕਾਮੁ॥੧॥ ਪਰਮੇਸਰ ਰੂਪ ਪਰਮਪਵਿੱਤ੍ਰ ਸ੍ਰੀ ਪੋਥੀ ਸਾਹਿਬ ਜੀ ਦੀ ਪ੍ਰਾਪਤੀ ਕਰਕੇ, ਹੰਗਤਾ ਦਾ ਤਿਆਗ ਦਿਖਾ ਰਹੇ ਹਨ। ਹੇ ਪਿਆਰਿਓ!(ਜਿਸਹਿ)ਜਿਸ ਪੁਰਖ 'ਤੇ(ਮੇਰਾ)ਦਾਸਨਦਾਸ ਦੇ(ਸੁਆਮੀ)ਮਾਲਕ ਜੀ ਕ੍ਰਿਪਾਲੁ(ਹੋਇ) ਹੋਣ,(ਤਾ)ਤਿਸ ਦੇ (ਕਾਮੁ) ਕੰਮ (ਕੋ) ਨੂੰ ਪੂਰਨ ਕਰਦੇ ਹਨ।ਜਾ ਕੈ ਰਿਦੈ ਵਸੈ ਭੈ ਭੰਜਨੁ;ਤਿਸੁ ਜਾਨੈ ਸਗਲ ਜਹਾਨੁ॥(ਜਾ)ਜਿਸ ਪ੍ਰੇਮੀ(ਕੈ)ਦੇ ਰਿਦੈ 'ਚ,(ਭੈ)ਡਰ ਦੇ(ਭੰਜਨੁ)ਭੰਨਣ ਵਾਲੇ ਵਾਹਿਗੁਰੂ ਜੀ(ਵਸੈ)ਵਸਦੇ ਹਨ, ਤਿਸੁ ਨੂੰ(ਸਗਲ)ਸਾਰਾ(ਜਹਾਨੁ)ਜਹਾਨ ਹੀ ਰੱਬ ਰੂਪ ਕਰਕੇ(ਜਾਨੈ)ਜਾਣਦਾ ਹੈ।ਖਿਨੁ ਪਲੁ ਬਿਸਰੁ ਨਹੀ ਮੇਰੇ ਕਰਤੇ;ਇਹੁ ਨਾਨਕੁ ਮਾਂਗੈ ਦਾਨੁ॥੨॥੯੦॥ਸ਼ਹੀਦਾਂ ਦੇ ਸਿਰਤਾਜ ਪੰਜਵੇਂ ਗੁਰੂ ਨਾਨਕੁ ਦੇਵ ਸਾਹਿਬ ਜੀ, ਅਕਾਲ ਪੁਰਖੁ ਜੀ ਤੋਂ ਇਹੁ ਦਾਨੁ(ਮਾਂਗੈ) ਮੰਗਦੇ ਹਨ:-ਹੇ ਮੇਰੇ ਕੋਟਾਨ ਕੋਟਿ ਬ੍ਰਹਮੰਡਾਂ ਦੇ (ਕਰਤੇ) ਕਰਨ ਵਾਲੇ! ਦਾਸਨ ਦਾਸ ਨੂੰ ਇੱਕ ਘੜੀ ਦਾ ਸੱਠਵਾਂ ਹਿੱਸਾ ਜੋ ਇੱਕ ਪਲ਼ ਹੈ,ਇਹ ਇੱਕ ਪਲੁ ਅਤੇ ਖਿਨੁ ਮਾਤ੍ਰ ਭੀ (ਨਹੀ) ਨਾ (ਬਿਸਰੁ) ਭੁੱਲੋ ਜੀ। ਐਸੀ ਏਕਤਾ ਅਭੇਦਤਾ ਮੰਗੀ ਹੈ। ਸਤਿਗੁਰਾਂ ਜੀ ਦੀ ਅਮੋਲਕ ਰਸਨਾ ਤੋਂ ਦੋਵੇਂ ਸਬਦ ਸੁਣ ਕੇ ਸਾਰੀ ਸੰਗਤ ਨਿਹਾਲ ੩ ਹੋਈ। ਸਭ ਨੇ ਜੈ ਜੈਕਾਰ ਕੀਤਾ।ਯਥਾ:-ਜੈ ਜੈਕਾਰੁ ਹੋਤੁ ਜਗ ਭੀਤਰਿ; ਸਬਦੁ ਗੁਰੂ ਰਸੁ ਚਾਖੈ॥ਸ੍ਰੀ ਗੁਰੂ ਜੀ ਨੇ,ਸੰਧਿਆ ਸਮੇਂ ਸ੍ਰੀ ਰਹਰਾਸਿ ਸਾਹਿਬ ਜੀ ਦਾ ਅੰਮ੍ਰਿਤ ਪਾਠ ਕਰਕੇ,ਸ਼ਬਦ ਕੀਰਤਨ ਦੁਆਰਾ ਆਰਤੀ ਕੀਤੀ। ਦੇਗੀਏ ਸਿੱਖ ਦੇਗ ਲਿਆਏ, ਸ੍ਰੀ ਅਨੰਦ ਸਾਹਿਬ ਜੀ ਦਾ ਅੰਮ੍ਰਿਤ ਪਾਠ

ਕਰਕੇ,ਅਰਦਾਸ,ਸ੍ਰੀ ਮੁਖਵਾਕ ਤੋਂ ਮਗਰੋਂ, ਖੁਲ੍ਹੇ ਗੱਫੇ ਵਰਤਾਏ।ਉਸ ਤੋਂ ਮਗਰੋਂ ਬੇਅੰਤ ਮੰਗਤੇ ਜਨ ਆਏ, ਅਤੀ ਪ੍ਰੇਮ ਨਿਮ੍ਰਤਾ ਨਾਲ ਕਿਹਾ,"ਆਪ ਜੀ,ਸਭਨਾ ਜੀਆ ਕਾ ਇਕੁ ਦਾਤਾ;ਕੋਟਾਨ ਕੋਟਿ ਬ੍ਰਹਮੰਡਾਂ ਦੇ ਮਾਲਕ ਹੋਂ ਜੀ,ਅਸੀਂ ਆਪ ਜੀ ਦੇ ਦਰ ਦੇ ਮੰਗਤੇ ਹਾਂ,ਆਪ ਜੀ ਪਰਮਪਵਿੱਤ੍ਰ ਬ੍ਰਹਮ ਰੂਪ ਸ੍ਰੀ ਪੋਥੀਆਂ ਜੀ ਲੈ ਕੇ ਆਏ ਹੋਂ,ਇਸ ਸੱਚੀ ਖ਼ੁਸ਼ੀ 'ਚ ਖੁੱਲ੍ਹੇ ਗੱਫੇ ਬਖ਼ਸ਼ੋ ਜੀ।" ਗੁਨ ਗਨ ਉਦਾਰ॥ ਮਹਿਮਾ ਅਪਾਰ॥ਗ੍ਰੀਬ ਨਿਵਾਜ ਸਤਿਗੁਰੂ ਸਾਹਿਬ ਜੀ ਨੇ ਬੇਅੰਤ ਦਾਨ ਦੇ ਕੇ ਸਭ ਨੂੰ ਤ੍ਰਿਪਤ ਕੀਤਾ। ਸਤਿ ਸੰਤੋਖ ਗਿਆਨ ਪ੍ਰੇਮ ਆਦਿ ਸ਼ੁਭ ਗੁਣਾਂ ਦੇ ਦਾਤੇ ਸ੍ਰੀ ਸਤਿਗੁਰੂ ਸਾਹਿਬ ਜੀ ਨੇ ਬਾਬੇ ਬੁੱਢੇ ਸਾਹਿਬ ਜੀ ਨੂੰ ਕਿਹਾ, "ਆਪ ਜੀ ਪ੍ਰੇਮ ਸਤਿਕਾਰ ਸਹਿਤ ਪੋਥੀਆਂ ਜੀ ਨੂੰ ਚੌਰ ਕਰੋ ਜੀ। ਹੁਣ ਤੋਂ ਬਾਅਦ ਸਾਰੀ ਰਾਤ ਅਖੰਡ ਕੀਰਤਨ ਕਰਦੇ ਰਹਿਣਾ।"ਯਥਾ:-ਅਖੰਡ ਕੀਰਤਨੁ;ਤਿਨਿ ਭੋਜਨੁ ਚੂਰਾ॥ਕਹੁ ਨਾਨਕ;ਜਿਸੁ ਸਤਿਗੁਰੁ ਪੂਰਾ॥)ਜਾਗ੍ਰਨ ਕਰਹੁ; ਸਿਮਰ ਸਤਿਨਾਮੁ॥ਕਿਰਤਨ ਹੋਇ;ਸੁ ਚਾਰਹੁ ਜਾਮ॥(ਗੁ:ਪ੍ਰ:ਸੂ:੨੦੭੫)ਗੁਰੂ ਸਾਹਿਬ ਜੀ ਨੇ,ਸ੍ਰੀ ਪੋਥੀਆਂ ਸਾਹਿਬ ਜੀ ਨੂੰ ਆਪ ਮੱਥਾ ਟੇਕਿਆ,ਆਪਣੇ ਅਵਤਾਰੀ ਬਾਲਕ ਜੀ ਤੋਂ ਮੱਥਾ ਟਿਕਾਇਆ।ਉਨ੍ਹਾਂ ਨੂੰ ਨਾਲ ਲੈ ਕੇ,ਹਰੀ ਰੂਪ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਪਰਮ ਮਨੋਹਰ ਦਰਸਨਾ ਨੂੰ ਧੰਨ ਬਾਬਾ ਦੀਪ ਸਿੰਘ ਜੀ ਦੇ ਸੀਸ ਅਸਥਾਨ ਬੁੰਗੇ ਵੱਲ ਦੀ ਆਏ,ਜਿਸ ਤਰ੍ਹਾਂ ਸਿੱਧੀਆਂ ਪ੍ਰਕਰਮਾਂ ਕਰੀਦੀਆਂ ਹਨ।ਧੰਨ ਗੁਰੂ ਸਾਹਿਬ ਜੀ ਨੇ ਦਰਸ਼ਨੀ ਡਿਉਢੀ ਦੇ ਸਾਹਮਣੇ ਆ ਕੇ ਮੱਥਾ ਟੇਕਿਆ ਅਤੇ ਆਪਣੇ ਪਿਆਰੇ ਸਾਹਿਬਜ਼ਾਦੇ ਜੀ ਤੋਂ ਮੱਥਾ ਟਿਕਾਇਆ। ਹਰੀ ਰੂਪ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਬਾਹਰ ਅਤਿਅੰਤ ਸ਼ਰਧਾ ਸਹਿਤ ਦੇਲ੍ਹੀ 'ਤੇ ਮੱਥਾ ਰੱਖ ਕੇ ਨਮਸਕਾਰ ਕਰਕੇ, ਅੰਦਰ ਜਾ ਕੇ ਸ੍ਰੀ ਪੋਥੀ ਸਾਹਿਬ ਜੀ ਨੂੰ ਮੱਥਾ ਟੇਕਿਆ।ਯਥਾ:-ਅੰਦਰ ਬਰ;ਹਰਿ ਮੰਦਰ ਗਏ॥ ਚਤੁਰ ਪ੍ਰਦੱਛਨਾ;ਫਿਰ ਤਿਹ ਦਏ॥੨੩॥ਪਰਮਪਵਿੱਤ੍ਰ ਚਾਰ ਪ੍ਰਕਰਮਾਂ ਕੀਤੀਆਂ।ਪਰਮ ਪ੍ਰੇਮ ਦੇ ਦਾਤੇ ਜੀ ਨੇ ਗਲ਼ 'ਚ ਪੱਲਾ ਪਾ ਹੱਥ ਜੋੜ ਸਿਰ ਝੁਕਾ ਕੇ,ਚੌਂਹਾਂ ਸਤਿਗੁਰਾਂ ਜੀ ਦਾ ਪਰਮਪਵਿੱਤ੍ਰ ਨਾਮ ਲੈ ਕੇ,ਮਿੱਠੇ ਬਚਨਾਂ ਦੁਆਰਾ ਪ੍ਰੇਮ ਨਿਮ੍ਰਤਾ ਹਲੀਮੀ ਗ੍ਰੀਬੀ ਸਹਿਤ ਅਰਦਾਸ ਕੀਤੀ।ਯਥਾ: ਇਹ ਅਰਦਾਸਿ ਹਮਾਰੀ ਸੁਆਮੀ; ਵਿਸਰੁ ਨਾਹੀ ਸੁਖਦਾਤੇ॥੩॥)ਮਿਸਟ ਬਚਨ.ਬੇਨਤੀ ਕਰਉ;ਦੀਨ ਕੀ ਨਿਆਈ॥)ਖਰੇ ਹੋਇ ਕਰਿ ਸ੍ਰੀ ਦਰਬਾਰ॥ਹਾਥ ਜੋਰਿ ਕਰਿ ਬਿਨੈ ਉਚਾਰ॥ਉਪ੍ਰੰਤ ਨਮਸਕਾਰ ਕਰਕੇ ਵਾਪਿਸ ਆਏ।ਦਰਸ਼ਨੀ ਡਿਉਢੀ 'ਤੇ ਆ ਕੇ ਨਮਸਕਾਰ ਕਰਕੇ,ਆਪਣੇ ਸਾਹਿਬਜ਼ਾਦੇ ਸਮੇਤ ਮਹਿਲਾਂ ਨੂੰ ਵਾਪਿਸ ਆਏ।ਯਥਾ:-ਗੁਰੂ ਹਰਿਗੋਬਿੰਦ;ਸੰਗ ਸੁਹਾਏ॥ਮੰਦ ਮੰਦ;ਅਪਨੇ ਘਰ ਆਏ॥ਵੱਡਭਾਗੇ ਦਾਸ ਦਾਸੀਆਂ ਚਾਅ ਨਾਲ ਦੌੜ ਕੇ ਬਾਹਰ ਆਏ।ਪ੍ਰੇਮ ਭਾਵਨਾ ਸਹਿਤ,ਆਪ ਜੀ ਦੇ ਪਰਉਪਕਾਰੀ ਪਰਮਪੂਜਨੀਕ ਸੱਚੇ ਮਿੱਠੇ ਚਰਨ ਕਮਲਾਂ 'ਤੇ ਮੱਥਾ ਟੇਕਿਆ।ਸਭ ਨੂੰ ਇਹ ਸ਼ੁਭ ਬਚਨ ਕਹੇ,"ਨਿਹਾਲ!ਨਿਹਾਲ!ਨਿਹਾਲ!"ਆਪਣੇ ਮਹਿਲਾਂ 'ਚ ਗਏ ਤਾਂ ਜਗਤ ਮਾਤਾ ਗੰਗਾ ਜੀ ਨੇ ਪਰਮਪੂਜਨੀਕ ਸੱਚੇ ਮਿੱਠੇ ਚਰਨਾਂ 'ਤੇ ਮੱਥਾ ਰੱਖ ਦਿਤਾ। ਯਥਾ:- ਗੰਗ ਮਾਤ ਗੁਰ ਚਰਨੀ ਲਾਗੀ॥ ਗੁਰੂ ਹਰਿਗੋਬਿੰਦ ਮਾਤਾ ਬੱਡਭਾਗੀ॥ ਉੱਬਲਦੀ ਦੇਗ ਦੇ ਅੰਦਰ ਚੌਂਕੜਾ ਲਾਉਣ ਵਾਲੇ

ਧੰਨ ਸਤਿਗੁਰੂ ਅਰਜਨ ਦੇਵ ਸਾਹਿਬ ਜੀ, ਛੇਵੇਂ ਪਾਤਿਸਾਹ ਜੀ ਨੂੰ ਪਰਮ ਪਿਆਰ ਨਾਲ ਆਪਣੀ ਗੋਦ 'ਚ ਲੈ ਕੇ ਇਉਂ ਬੈਠ ਗਏ, ਜਿਸ ਤਰ੍ਹਾਂ ਧ੍ਰੂ ਭਗਤ ਜੀ ਨੂੰ ਭਗਵਾਨ ਜੀ ਨੇ ਆਪਣੀ ਗੋਦ 'ਚ ਬਿਠਾ ਕੇ ਪਿਆਰ ਕੀਤਾ ਸੀ। ਆਪ ਜੀ ਨੇ, ਸਾਡੇ ਮਾਤਾ ਗੰਗਾ ਜੀ ਨੂੰ, ਆਪਣੀ ਮਾਮੀ ਜੀ ਦੇ ਪਿਆਰ ਭਰੇ ਸੁਨੇਹੇ ਸੁਣਾਏ। ਯਥਾ:- ਮੋਹਰੀ ਨਾਰਿ;ਸੰਦੇਸ ਗੁਰ ਕਹੇ॥ਸੁਨ ਮਾਤਾ;ਮਨ ਆਨੰਦ ਲਹੇ॥ਜਗਤ ਮਾਤਾ ਗੰਗਾ ਜੀ ਨੇ ਸੁਣ ਕੇ ਮਨ ਅੰਦਰ ਅਨੰਦ(ਲਹੇ)ਪ੍ਰਾਪਤ ਕੀਤਾ। ਗੁਰ ਪ੍ਰਮੇਸਰ ਏਕੋ ਜਾਣ ਕੇ, ਪ੍ਰੇਮ ਭਾਵਨਾ ਸਹਿਤ ਲੰਗਰ ਛਕਾਇਆ।ਯਥਾ:-ਗੁਰ ਅਰਜਨ;ਤਬ ਭੋਜਨ ਕੀਨਾ॥ ਆਪ ਜੀ ਰਾਤ ਨੂੰ, ਸ੍ਰੀ ਕੀਰਤਨ ਸੋਹਿਲੇ ਸਾਹਿਬ ਜੀ ਦਾ ਅੰਮ੍ਰਿਤ ਪਾਠ ਕਰਕੇ, ਸੁੰਦਰ ਪਲੰਘੇ 'ਤੇ ਬਿਰਾਜ ਗਏ। ਯਥਾ:- ਪਲੰਘ ਪੌਢ; ਮਨ ਆਨੰਦ ਲੀਨਾ॥ ਕੋਟ ਕਾਮ ਦਿਖ; ਛਬ ਕੋ ਲਾਜੇ॥ ਸਤਿਗੁਰੂ ਪ੍ਰਭੂ ਛੇਵੇਂ ਪਾਤਿਸਾਹ ਜੀ ਕੋਲੇ ਹੀ ਬਿਰਾਜੇ, ਜਿਨ੍ਹਾਂ ਨੂੰ ਦੇਖ ਕੇ ਕ੍ਰੋੜਾਂ ਹੀ ਕਾਮਾਂ ਦੀ (ਛਬ) ਸੁੰਦਰਤਾ ਲੱਜਿਆ ਨੂੰ ਪ੍ਰਾਪਤ ਹੁੰਦੀ ਸੀ। ਆਪ ਜੀ ਨੇ ਸਵਾ ਪਹਿਰ ਦੇ ਤੜਕੇ ਉੱਠ ਕੇ, ਸੁੱਚ ਪਵਿੱਤ੍ਰਤਾ ਕਰਕੇ ਦਾਤਣ ਕੀਤੀ।

ਬਾਹਰ ਖੂਹ 'ਤੇ ਇਸ਼ਨਾਨ ਕਰਨ ਬਾਅਦ ਆਪ ਜੀ ਨੇ ਪਰਮਪਵਿੱਤ੍ਰ ਹਰਿ ਕੀ ਪਉੜੀ 'ਤੇ ਸ਼ੁਭ ਇਸ਼ਨਾਨ ਕੀਤਾ। ਯਥਾ:-ਦੀਨਾ ਨਾਥ;ਪ੍ਰਭੂ ਪਰਬੀਨਾ॥ਪ੍ਰਿਥਮ ਕੂਪ ਪਰ;ਮੱਜਨ ਕੀਨਾ॥ਕਰਿ ਸਨਾਨ; ਸ਼ੁੱਧਾਸਰ ਸੁਖ ਲੀਨਾ॥ਸ੍ਰੋਵਰ ਦੀ ਸੁੱਚ ਪਵਿੱਤ੍ਰਤਾ ਨੂੰ ਕਾਇਮ ਰੱਖਣ ਲਈ ਕਿ ਸਿੱਖਾਂ 'ਚ ਬਾਹਰ ਇਸ਼ਨਾਨ ਕਰਨ ਦੀ ਪ੍ਰਪਾਟੀ ਪਵੇ,ਤਾਂ ਆਪ ਜੀ ਨੇ ਪਹਿਲਾਂ ਬਾਹਰ ਖੂਹ 'ਤੇ ਨਹਾ ਕੇ ਫੇਰ ਸ੍ਰੋਵਰ 'ਚ ਇਸ਼ਨਾਨ ਕੀਤਾ। ਉਪ੍ਰੰਤ ਅਠਸਠ ਘਾਟ ਦੇ ਸ੍ਰੀ ਥੜ੍ਹੇ ਸਾਹਿਬ ਜੀ 'ਤੇ ਬੈਠ ਕੇ, ਆਪ ਜੀ ਅਜਪਾ ਜਾਪ 'ਚ ਲੀਣ ਹੋਏ। ਯਥਾ:-ਅਜਪਾ ਜਾਪੁ.ਨ ਵੀਸਰੈ;ਆਦਿ ਜੁਗਾਦਿ ਸਮਾਇ॥)ਅਜਪਾ ਜਾਪੁ ਜਪੈ ਮੁਖਿ ਨਾਮ॥)ਬਿਨੁ ਜਿਹਵਾ ਜੋ ਜਪੈ ਹਿਆਇ॥ ਕੋਈ ਜਾਣੈ ਕੈਸਾ ਨਾਉ॥)ਚਿੜੀ ਚੁਹਕੀ ਪਹੁ ਫੁਟੀ;ਵਗਨਿ ਬਹੁਤੁ ਤਰੰਗ॥ਆਪ ਜੀ ਦੀ ਜ਼ਬਾਨ ਰੂਪੀ ਚਿੜੀ ਪ੍ਰੇਮ 'ਚ ਰਾਮ ਜਸ(ਚੁਹਕੀ)ਚੂਕੀ ਭਾਵ ਬੋਲੀ, ਇਕਾਗ੍ਰਤਾ ਰੂਪੀ ਪਹੁ ਫੁਟੀ। ਆਪ ਜੀ ਦੇ ਦਿਲ ਦਰਿਆ 'ਚ, ਸੱਚੇ ਨਾਮ ਦੀਆਂ ਬਹੁਤੁ(ਤਰੰਗ)ਲਹਿਰਾਂ ਵਗਨਿ ਲੱਗੀਆਂ।ਅਚਰਜ ਰੂਪ ਸੰਤਨ ਰਚੇ;ਨਾਨਕ ਨਾਮਹਿ ਰੰਗ॥ਸੰਤਾਂ ਜੀ ਦੇ ਪਿਆਰੇ,ਵਾਹਿਗੁਰੂ(ਨਾਨਕ)ਸਤਿਗੁਰੂ ਪੰਜਵੇਂ ਪਾਤਿਸਾਹ ਜੀ,ਪਹੁ ਪਾਟਦੀ ਨਾਲ,ਅਠਸਠ ਘਾਟ 'ਤੇ (ਸੰਤਨ) ਮਹੱਲਾ ਪਹਿਲਾ ਮਹੱਲਾ ਚਉਥਾ ਜੀ ਦੇ ਅਸਚਰਜ ਰੂਪ(ਨਾਮਹਿ)ਨਾਮ ਦੇ,ਅਚਰਜ ਰੰਗ 'ਚ(ਰਚੇ)ਤਦਾਕਾਰ ਭਾਵ ਲੀਣ ਹੋਏ। ਸਮਾਧੀ ਤੋਂ ਉੱਠ ਕੇ,ਹਰੀ ਰੂਪ ਸ੍ਰੀ ਦਰਬਾਰ ਸਾਹਿਬ ਜੀ ਦਾ ਮੰਨਣ ਪੂਜਣ ਕੀਤਾ। ਉਪ੍ਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਚਣ ਬਾਰੇ, ਅਤੀ ਹੀ ਨਿਮ੍ਰਤਾ ਪ੍ਰੇਮ ਨਮਸਕਾਰ ਸਹਿਤ ਅਰਦਾਸ ਕੀਤੀ ਅਤੇ ਕੜਾਹ ਪ੍ਰਸ਼ਾਦਿ ਦੇ ਖੁੱਲੇ ਗੱਫੇ ਵਰਤਾਏ।

੨੨.ਸ੍ਰੀ ਹਰਿਮੰਦਰ ਸਾਹਿਬ ਜੀ ਵੱਲੋਂ ਚੜ੍ਹਦੇ ਅਤੇ ਦੱਖਣ ਦੀ ਬਾਹੀ ਵਿਚਕਾਰ,ਸ੍ਰੀ ਰਾਮਸਰ ਅਸਥਾਨ 'ਤੇ,ਸ੍ਰੋਵਰ ਸ੍ਰੀ ਰਾਮਸਰ ਸਾਹਿਬ ਜੀ ਲੁਆਏ।ਇਹ ਗੁਰਸਬਦ ਜੀ ਉਚਾਰੇ:- ਪ੍ਰਗਟੁ ਸਗਲ ਹਰਿ ਭਵਨ ਮਹਿ;ਜਨੁ ਨਾਨਕੁ ਗੁਰ ਪਾਰਬ੍ਰਹਮ॥ਸਰੂਪ ਸ੍ਰੀ ਗੁਰੂ ਜੀ ਨੇ,ਗੁਰਮੁਖਿ

ਮਹਾਂਪੁਰਸ਼ ਭਾਈ ਗੁਰਦਾਸ ਸਾਹਿਬ ਜੀ ਤੋਂ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰਮੁਖੀ ਅੱਖਰਾਂ 'ਚ ਲਿਖਾਏ। ਪਰਮ ਪਿਆਰੇ ਸੁਖਾਂ ਦੀ ਖਾਣ ਸਤਿਗੁਰੂ ਜੀ, ਅਥਾਹ ਸ਼ਰਧਾ ਸਹਿਤ ਵੱਡੀ ਪ੍ਰਕਰਮਾਂ ਕਰਕੇ, ਅਠਸਠ ਘਾਟ ਸਾਹਿਬ ਜੀ ਵਿਖੇ ਆਏ। ਅਤਿਅੰਤ ਸ਼ਰਧਾ ਪ੍ਰੇਮ ਸਹਿਤ ਪਰਮਪਵਿੱਤ੍ਰ ਪਰਮਪੂਜਨੀਕ ਸ੍ਰੀ ਪੋਥੀਆਂ ਜੀ ਨੂੰ ਮੱਥਾ ਟੇਕਿਆ। ਯਥਾ:-ਬੱਡੀ ਪ੍ਰਕਰਮਾਂ ਕਰ ਪ੍ਰਭੂ;ਆਏ ਥੜ੍ਹੇ ਸੁਖ ਖਾਨ॥ਪੋਥੀਅਨ ਕੋ ਬੰਦਨ ਕਰੀ;ਸ੍ਰੀ ਗੁਰ ਕਿਰਪਾ ਨਿਧਾਨ॥ਆਪ ਜੀ ਦੀਵਾਨ 'ਚ ਬੈਠ ਕੇ, ਪ੍ਰੇਮੀਆਂ ਸਮੇਤ ਇਉਂ ਸੁੰਦਰ ਸ਼ੋਭਨੀਕ ਹੋਏ, ਜਿਵੇਂ ਸੱਚਖੰਡ ਤਖ਼ਤ 'ਤੇ ਅਕਾਲ ਪੁਰਖ ਜੀ, ਆਪਣਿਆਂ ਭਗਤਾਂ ਸਮੇਤ ਬੈਠਦੇ ਹਨ। ਪਰਮਪਵਿੱਤ੍ਰ ਪਰਮਪੂਜਨੀਕ ਅੰਮ੍ਰਿਤ ਰੂਪ ਸ੍ਰੀ ਪੋਥੀਆਂ ਜੀ ਦੀ ਤਾਬਿਆ ਬੈਠ ਕੇ, ਸ੍ਰੀ ਗੁਰੂ ਸਾਹਿਬ ਜੀ ਆਪ ਸ੍ਰੀ ਪੋਥੀਆਂ ਜੀ ਨੂੰ ਸੁੰਦਰ ਚੌਰ ਕਰਦਿਆਂ, ਅੰਮ੍ਰਿਤ ਵੇਲੇ ਦਰਸ਼ਨ ਬਖ਼ਸ਼ ਰਹੇ ਸਨ। ਜੋ ੨ ਭੀ ਪ੍ਰੇਮੀ ਆਉਂਦਾ ਸੀ, ਅੱਜ ਆਪ ਜੀ ਨੂੰ ਮੱਥਾ ਨਹੀਂ ਟੇਕਦਾ ਸੀ, ਕਿਉਂ ਜੋ ਹੁਕਮ ਸੀ, ਕਿ ਪਰਮਪਵਿੱਤ੍ਰ ਪਰਮਪੂਜਨੀਕ ਬ੍ਰਹਮ ਰੂਪ ਸ੍ਰੀ ਪੋਥੀਆਂ ਜੀ ਦੀ ਤਾਬਿਆ ਕਿਸੇ ਭੀ ਪ੍ਰੇਮੀ ਨੇ ਦਾਸਨ ਦਾਸ ਨੂੰ ਮੱਥਾ ਨਹੀਂ ਟੇਕਣਾ। ਕੇਵਲ ਪਰਮਪਵਿੱਤ੍ਰ ਸ੍ਰੀ ਪੋਥੀਆਂ ਨੂੰ ਹੀ ਮੱਥਾ ਟੇਕਣਾ ਜੀ। ਜੋ ੨ ਪ੍ਰੇਮੀ ਆਪ ਜੀ ਲਈ ਫ਼ੁੱਲਾਂ ਦੀਆਂ ਮਾਲ਼ਾਂ ਲਿਆਏ, ਆਪ ਜੀ ਨੇ ਫੜ ੨ ਕੇ, ਪਰਮਪਵਿੱਤ੍ਰ ਪਰਮਪੂਜਨੀਕ ਪੋਥੀਆਂ 'ਤੇ ਸਤਿਕਾਰ ਸਹਿਤ ਚੜ੍ਹਾ ਦਿਤੀਆਂ। ਇਸ ਤੋਂ ਪਤਾ ਲਗਦਾ ਹੈ ਕਿ ਆਪ ਜੀ ਦੇ ਦਿਲ 'ਚ ਆਪਣੀ ਮੰਨਤਾ ਪੂਜਾ ਦੀ ਇੱਛਾ ਭੀ ਨਹੀਂ ਹੈ। ਅਤੀ ਪਿਆਰੀ ਸਤਿਸੰਗਤ ਜੀ ਨੂੰ ਬਨਾਉਣ ਵਾਲੇ, ਪਿਆਰੀ ਦੁਲਾਰੀ ਸਤਸੰਗਤ ਜੀ ਦੀ ਪ੍ਰਤਿਪਾਲਣਾ ਕਰਨ ਵਾਲੇ, ਪਿਆਰੀ ਸਤਿਸੰਗਤ ਜੀ ਨਾਲ ਅਤੀ ਪਿਆਰ ਕਰਨ ਵਾਲੇ, ਪਿਆਰੀ ਸਤਿਸੰਗਤ ਜੀ ਦੇ ਅਤੀ ਪਿਆਰੇ ਸਤਿਕਾਰੇ, ਸਤਿਸੰਗਤ ਜੀ ਨੂੰ ਅੰਮ੍ਰਿਤ ਗੁਰਬਾਣੀ ਕਥਾ ਕੀਰਤਨ ਬਖ਼ਸ਼ਣ ਵਾਲੇ, ਪ੍ਰੀਤਮ ਜੀ ਨੇ ਨਾਨਕ ਨਦਰੀ;ਨਦਰਿ ਨਿਹਾਲ॥ਦੀ ਨਦਰ ਮੇਹਰ ਨਾਲ ਸਭ ਨੂੰ ਨਿਹਾਲ ੩ ਕੀਤਾ। ਅੱਜ ਆਪ ਜੀ ਦੇ ਨੇਤ੍ਰਾਂ 'ਚ, ਜਲਵਾ ਪ੍ਰਕਾਸ਼ ਨੂਰ ਵਿਸ਼ੇਸ਼ ਕ੍ਰਿਪਾ ਭਰਿਆ ਸੀ।(ਕਰੁਣਾਲਯ)(ਕਰੁਣਾ)ਕ੍ਰਿਪਾ ਦੇ(ਆਲਯ)ਘਰ ਸ੍ਰੀ ਗੁਰੂ ਸਾਹਿਬ ਜੀ ਨੇ ਸਾਰੀ ਸੰਗਤ 'ਚ ਕ੍ਰਿਪਾ ਰਸ ਦੀ ਵਰਖਾ ਕੀਤੀ। ਆਪ ਜੀ ਦਾ ਹਿਰਦਾ ਪਰਉਪਕਾਰ ਕਰਨ ਲਈ ਅਥਾਹ ਸਮੁੰਦ੍ਰ ਵਾਂਗ ਠਾਠਾਂ ਮਾਰਦਿਆਂ, ਦੁਨੀਆਂ 'ਤੇ ਸਦਾ ਲਈ ਉਪਕਾਰ ਕਰਨ 'ਚ ਉਤਸ਼ਾਹਤ ਹੋ ਰਿਹਾ ਸੀ। ਆਪ ਜੀ ਨੇ ਸਨਿਗਧ ਪ੍ਰੇਮ ਨਾਲ ਕਿਹਾ, "ਹੇ ਪਰਉਪਕਾਰੀ ਮਹਾਂਪੁਰਸ਼ ਭਾਈ ਗੁਰਦਾਸ ਸਾਹਿਬ ਜੀ! ਦੇ ਕੰਨੁ ਸੁਣਹੁ ਅਰਦਾਸਿ ਜੀਉ॥ਅਨੁਸਾਰ ਧਿਆਨ ਨਾਲ ਦਾਸਨ ਦਾਸ ਦੀ ਪ੍ਰੇਮ ਬੇਨਤੀ ਨੂੰ ਕੰਨ ਦੇ ਕੇ ਸੁਣੋ! ਆਪ ਜੀ ਪਰਉਪਕਾਰੀ ਮਹਾਂਪੁਰਸ਼ ਹੋਂ। ਗੁਰੂ ਗੁਰ ਸਤਿਗੁਰੂ ਪਿਤਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਤੋਂ ਗੁਰਸਿੱਖੀ ਪ੍ਰਾਪਤ ਕੀਤੀ ਹੈ। ਜੱਗ 'ਤੇ ਬੱਦਲ਼ ਵਾਂਗ ਪ੍ਰਗਟ ਹੋ ਕੇ, ਉਪਕਾਰ ਦੀ ਵਰਖਾ ਕਰ ਰਹੇ ਹੋਂ। ਸਾਰੀ ਬਾਣੀ ਨੂੰ ਇੱਕ ਜਗ੍ਹਾ ਲਿਖ ਕੇ, ਇੱਕ ਜ਼ਿਲਦ ਬਣਾਈ ਜਾਵੇ, ਜਿਸ ਕਰਕੇ ਅਸੰਖ ਜੀਆਂ ਦਾ ਸਦਾ ਲਈ ਉਧਾਰ ਹੁੰਦਾ ਰਹੇ। ਸਾਰਾ ਸੰਸਾਰ ਅੱਗ ਦੇ ਸਮੁੰਦ੍ਰ 'ਚ ਡੁੱਬ ਸੜ ਰਿਹਾ ਹੈ। ਯਥਾ:- ਅਗਨਿ ਸਾਗਰ; ਬੂਡਤ ਸੰਸਾਰਾ॥ ਇਸ ਤੋਂ

ਤਰਨ ਲਈ, ਧੁਰਾਂ ਦੀ ਗੁਰਬਾਣੀ ਦਾ ਪੁਲ ਬਣਾਈਏ। ਜਿਸ ਦੁਆਰਾ ਪਸ਼ੂ ਪ੍ਰੇਤ ਮੁਗਧ ਪੱਥਰ ਅਹੰਕਾਰੀ ਵਿਕਾਰੀ, ਨੀਚਾ ਅੰਦਰਿ ਨੀਚ ਜਾਤਿ;ਨੀਚੀ ਹੂ ਅਤਿ ਨੀਚੁ॥
ਦੈਂਤ ਰਾਕਸ਼ ਸਭ ਪਾਰ ਹੋ ਜਾਣ।" ਯਥਾ:-ਭਾਈ ਗੁਰਦਾਸ ਸੁਨੋ ਚਿੱਤ ਦੈ,ਅਬ ਸੇਤ ਰਚੌਂ ਭਵ ਸਿੰਧ ਤਰਾਈ॥ਗੁਰੂ ਗ੍ਰੰਥ ਜਹਾਜ ਕਰੋਂ ਇਨ ਪੋਥੀਅਨ,ਪੜ੍ਹੈ ਸੁਨੈ ਨਰ ਜੋ ਦਰਸਾਈ॥ਮ੍ਰਿਤ ਜੰਮਣ ਤਾਹਿ ਮਿਟੈ ਨਰ ਕੋ,ਅੰਤ ਸਮੈਂ ਗੁਰ ਸਿੰਮ੍ਰਤ ਪਾਈ॥"ਸੁੰਦਰ ਸੋਹਣੀ ਹਰੀ ਭਰੀ ਰਮਣੀਕ ਇਕਾਂਤ ਜਗ੍ਹਾ ਲੱਭੋ,ਜਿੱਥੇ ਬੈਠ ਕੇ ਇਹ ਪਰਮਪਵਿੱਤ੍ਰ ਮਹਾਨ ਪਰਉਪਕਾਰੀ ਧਰਮ ਕਾਰਜ ਕਰੀਏ।"ਯਥਾ:-ਉੱਤਮ ਠੌਰ;ਇਕੰਤ ਨਿਹਾਰੋ॥ਜਹਾਂ ਬੈਠ ਕੇ;ਗੁਰੂ ਗ੍ਰੰਥ ਸਵਾਰੋਂ॥ਤਾਂ ਅੱਗੋਂ ਭਾਈ ਸਾਹਿਬ ਜੀ ਨੇ ਇਸ ਭਾਵ ਦੇ ਬਚਨ ਕਹੇ,"ਹੇ ਠਾਕੁਰ ਗੋਬਿੰਦ ਸ੍ਰੀ ਸਤਿਗੁਰੂ ਸਾਹਿਬ ਜੀ! ਆਪ ਜੀ ਹੀ ਕਰਣ ਕਾਰਣ ਪ੍ਰਭੁ ਏਕੁ ਹੈ;ਰੂਪ ਹੋਂ। (ਬਪੁਰੀ) ਤੁੱਛ ਕਾਠ ਦੀ ਪੁਤਲੀ ਕੀ ਕਰ ਸਕਦੀ ਹੈ? ਓਸ ਨੂੰ ਖਿਲ੍ਹਾਉਣ ਵਾਲਾ ਹੀ ਜਾਣਦਾ ਹੈ।"ਯਥਾ:-ਕਾਠ ਕੀ ਪੁਤਰੀ. ਕਹਾ ਕਰੈ ਬਪੁਰੀ; ਖਿਲਾਵਨਹਾਰੋ ਜਾਨੈ॥"ਜੈਸੀ ਪ੍ਰੇਮ ਦੀ ਖੇਲ 'ਚ ਆਪ ਜੀ ਖਿਲਾਵੋਂ,ਤਿਵੇਂ ਖੇਲਣਹਾਰੇ ਆਪ ਜੀ ਦੇ ਇਆਣੇ ਬਾਲਕ ਹਾਂ।"ਯਥਾ:-ਮੇਰੇ ਰਾਮ.ਹਮ ਬਾਰਿਕ;ਹਰਿ ਪ੍ਰਭ ਕੇ ਹੈ ਇਆਣੇ॥"ਅਸੀਂ ਗੁਣਾਂ ਰਹਿਤ,ਨੀਚ ਅਜਾਨ ਆਪ ਜੀ ਦੀ ਸੱਚੀ ਸ਼ਰਨ ਹਾਂ।"ਯਥਾ:-ਹਮ ਨਿਰਗੁਨੀਆਰ;ਨੀਚ ਅਜਾਨ॥ਨਾਨਕ ਤੁਮਰੀ ਸਰਨਿ;ਪੁਰਖ ਭਗਵਾਨ॥੭॥"ਆਪ ਜੀ ;ਸਰਬ ਕਲਾ ਸਮਰਥ॥ ਹੋਂ ਜੀ। ਜੇਕਰ ਨਿੱਕੀ ਕੀੜੀ 'ਚ ਬਲ ਰੱਖ ਦੇਵੇਂ, ਤਾਂ ਉਹ ਸ੍ਰੀਰ ਦੇ ਲੱਖਾਂ ਕ੍ਰੋੜਾਂ ਭੈੜੇ ਜ਼ਿਰਮਾਂ ਦੇ ਲਸ਼ਕਰਾਂ ਨੂੰ ਭਸਮ ਕਰ ਦਿੰਦੀ ਹੈ।" ਯਥਾ:-ਨੀਕੀ ਕੀਰੀ ਮਹਿ;ਕਲ ਰਾਖੈ॥ਭਸਮ ਕਰੈ;ਲਸਕਰ ਕੋਟਿ ਲਾਖੈ॥ "ਹੇ ਦੀਨ ਦਇਆਲ,ਦਮੋਦਰ ਰਾਇਆ ਜੀਉ॥ !ਜਿੱਥੇ ਆਪ ਜੀ ਸੱਚੇ ਚਰਨ ਪਾਵੋਂਗੇ, ਉਹ ਹੀ ਜਗ੍ਹਾ ਕਥਾ ਕੀਰਤਨ ਭਜਨ ਸਿਮਰਨ ਪਰਉਪਕਾਰ ਦੀ ਹਰਿਆਵਲਤਾ ਵਾਲੀ ਹਰੀਆਵਲੀ ਬਣ ਜਾਵੇਗੀ।" ਯਥਾ:-ਸਾ ਧਰਤੀ ਭਈ ਹਰੀਆਵਲੀ; ਜਿਥੈ ਮੇਰਾ ਸਤਿਗੁਰੁ ਬੈਠਾ ਆਇ॥ਪਿਆਰ ਸਤਿਕਾਰ ਦੇ ਇਹ ਬਚਨ ਸੁਣੇ, ਜਿਵੇਂ ਭਗਵਾਨ ਜੀ ਆਪਣੇ ਪਿਆਰਿਆਂ ਨਾਲ ਪਿਆਰੀ ਚਰਚਾ ਕਰਦੇ ਹਨ। ਯਥਾ:-ਭਗਤ ਸੰਗਿ;ਪ੍ਰਭੁ ਗੋਸਟਿ ਕਰਤ॥ਜਗ੍ਹਾ ਦੀ ਖੋਜ 'ਚ ਬਾਬਾ ਬੁੱਢਾ ਸਾਹਿਬ ਜੀ ਅਤੇ ਭਾਈ ਸਾਹਿਬ ਜੀ ਅਤੇ ਕੁੱਝ ਖਾਸ ਪ੍ਰੇਮੀ ਸਿੱਖਾਂ ਨੂੰ ਨਾਲ ਲੈ ਕੇ, ਸ੍ਰੀ ਗੁਰੂ ਜੀ, ਸ੍ਰੀ ਹਰਿਮੰਦਰ ਸਾਹਿਬ ਜੀ ਵੱਲੋਂ ਚੜ੍ਹਦੇ ਅਤੇ ਦੱਖਣ ਦੀ ਬਾਹੀ ਵਿਚਕਾਰ ਨੂੰ ਆਏ। ਖੋਜਦਿਆਂ ੨ ਸ੍ਰੀ ਰਾਮਸਰ ਅਸਥਾਨ ਪਸੰਦ ਕੀਤਾ। ਉਸ ਸਮੇਂ ਸ੍ਰੀ ਹਰਿਮੰਦਰ ਸਾਹਿਬ ਜੀ ਤੋਂ ਕੇਵਲ ਪਗਡੰਡੀ ਹੀ ਏਧਰ ਨੂੰ ਆਉਂਦੀ ਸੀ। ਬੋਹੜ, ਬੇਰੀਆਂ ਨਾਨ੍ਹਾ ਤਰ੍ਹਾਂ ਦੇ ਸੁੰਦਰ ਛਾਇਆਦਾਰ ਬ੍ਰਿਛ ਸਨ। ਮਾਨੋ ਵਾਹਿਗੁਰੂ ਜੀ ਨੇ ਆਪਣੇ ਪੂਰਨ ਅਵਤਾਰ ਗੁਰੂ ਪੰਜਵੇਂ ਪਾਤਿਸਾਹ ਜੀ ਲਈ ਆਪ ਹੀ ਲਾਏ ਸਨ। ਆਪ ਜੀ ਨੇ ਭਾਈ ਸਾਹਿਬ ਜੀ ਨੂੰ ਕਿਹਾ, "ਤ੍ਰੇਤੇ 'ਚ ਸ੍ਰੀ ਰਾਮਚੰਦ੍ਰ ਜੀ ਨਾਸਕ 'ਚ ਗੋਦਾਵਰੀ ਦੇ ਕਿਨਾਰੇ ਸੁੰਦਰ ਸੋਹਣਾ ਰਮਣੀਕ ਅਸਥਾਨ ਪੰਚਬੱਟੀ ਦੇਖ ਕੇ ਟਿਕੇ ਸਨ। ਇਸ ਤਰ੍ਹਾਂ ਇਹ ਜਗ੍ਹਾ ਭੀ ਬੜੀ ਭਾਰੀ ਹਰੀ ਭਰੀ ਰਮਣੀਕ ਸੁੰਦਰ ਸ਼ੋਭਨੀਕ ਹੈ।

ਇਸ ਅਸਥਾਨ ਦੀ ਬੜੀ ਭਾਰੀ ਮਹਾਨਤਾ ਖੰਡ ਬ੍ਰਹਮੰਡ 'ਚ ਪ੍ਰਗਟ ਹੋਵੇਗੀ। ਹੁਣ ਤੁਸੀਂ ਤੰਬੂ ਕਨਾਤਾਂ ਲਿਆ ਕੇ ਇੱਥੇ ਲਾਵੋ।" ਇਤਨਾ ਹੁਕਮ ਕਰਕੇ ਆਪ ਜੀ ਗੁਰੂ ਕੇ ਮਹਿਲਾਂ ਨੂੰ ਵਾਪਿਸ ਆ ਗਏ। ਆਗਿਆਕਾਰੀ ਅਨੁਸਾਰੀ ਪਰਉਪਕਾਰੀ ਮਹਾਂਪੁਰਸ਼ ਭਾਈ ਗੁਰਦਾਸ ਸਾਹਿਬ ਜੀ ਨੇ ਬਹੁਤਿਆਂ ਪ੍ਰੇਮੀਆਂ ਜੀ ਨੂੰ ਆਪਣੇ ਨਾਲ ਲਾ ਕੇ, ਧਰਤੀ ਸਾਫ ਕਰਕੇ, ਅਤੀ ਹੀ ਸੁੰਦਰ ਸੋਹਣਾ ਤੰਬੂ ਲਾ ਦਿਤਾ। ਗੁਲਾਬ ਦੀ ਖੁਸ਼ਬੋ ਵਾਲਾ ਜਲ ਅਤੇ ਚੰਦਨ ਕੇਸਰ ਘਸਾ ਕੇ ਛਿੜਕਾ ਕੀਤਾ, ਸਾਰਾ ਵਾਤਾਵਰਣ ਹੀ ਮਹਿਕ ਉੱਠਿਆ। ਪ੍ਰੇਮੀ ਸਿੱਖ ਸੇਵਕਾਂ ਤੋਂ ਬਲਿਹਾਰ ਜਾਈਏ, ਬੜੇ ਚਾਅ ਨਾਲ ਵੱਡੇ ਬੂਟੇ, ਫੁੱਲਾਂ ਸਮੇਤ ਖੁੱਗ ਕੇ ਲਿਆਏ। ਅਤੀ ਹੀ ਸੋਹਣਾ ਬਗੀਚਾ ਲਾ ਦਿਤਾ। ਅਤੀ ਸੁੰਦਰ ਚੰਦੋਆ ਭੀ ਲਾ ਦਿਤਾ। ਤੰਬੂ ਦੇ ਉੱਪਰ ਦੋ ਸੋਹਣੇ ਕਲਸ ਸਨ। ਜਿਨ੍ਹਾਂ ਨੂੰ ਦੇਖ ਕੇ ਕਵਲ ਦੀਆਂ ਬੰਦ ਕਲੀਆਂ ਭੀ ਲੁਭਾਇਮਾਨ ਹੋ ਗਈਆਂ, ਕਿ ਸਾਡੀ ਭੀ ਇਤਨੀਂ ਭਾਰੀ ਸੋਭਾ ਨਹੀਂ ਹੈ। ਸ੍ਰੀ ਸਤਿਗੁਰੂ ਸਾਹਿਬ ਜੀ ਦੇ ਬੈਠਣ ਲਈ, ਜਿਵੇਂ ਅਕਾਲ ਪੁਰਖੁ ਜੀ ਨੇ ਸੋਹਣੀ ਰਮਣੀਕ ਜਗ੍ਹਾ ਬਣਾਈ ਸੀ, ਤਿਵੇਂ ਗੁਰੂ ਭਗਤਾਂ ਪ੍ਰੇਮੀ ਸਿੱਖਾਂ ਨੇ ਭੀ ਸਜਾਉਣ ਵਾਲੀ ਕੋਈ ਕਸਰ ਨਹੀਂ ਛੱਡੀ, ਕਿਉਂ ਜੋ ਪ੍ਰੇਮੀਆਂ ਦੇ ਅੰਦਰ ਪ੍ਰੇਮ ਸਹਿਤ ਕੀਤੀ ਸੇਵਾ ਚੋਂ, ਪ੍ਰੇਮ ਦੇ ਚਮਕਾਰੇ ਪੈ ਰਹੇ ਸਨ। ਕੁੱਝ ਪ੍ਰੇਮੀਆਂ ਦਾ ਪਹਿਰਾ ਲਾ ਕੇ, ਭਾਈ ਗੁਰਦਾਸ ਸਾਹਿਬ ਜੀ ਨੇ ਆ ਕੇ ਘਣੀ ਨਿਮ੍ਰਤਾ ਦੀਨਤਾ ਸਹਿਤ ਪ੍ਰੇਮ ਬੇਨਤੀ ਕੀਤੀ। ਯਥਾ:- ਠਾਕੁਰ;ਬਿਨਤੀ ਕਰਨ ਜਨੁ ਆਇਓ॥"ਆਪ ਜੀਆਂ ਦੀ ਅਪਾਰ ਮਿਹਰ ਦਾ ਸਦਕਾ ਸੰਪੂਰਨ ਤਿਆਰੀ ਹੋ ਚੁੱਕੀ ਹੈ।" ਕੋਟਾਨ ਕੋਟਿ ਖੰਡਾਂ ਬ੍ਰਹਮੰਡਾਂ ਦੇ ਮਾਲਕ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਨੇ, ਪੋਥੀਆਂ ਸਾਹਮਣੇ ਖੜ੍ਹ ਕੇ ਗਲ਼ 'ਚ ਪੱਲਾ ਪਾ ਸਿਰ ਝੁਕਾ ਕੇ ਅਤਿਅੰਤ ਨਿਮ੍ਰਤਾ ਸਹਿਤ ਚੌਹਾਂ ਸਤਿਗੁਰਾਂ ਜੀ ਦਾ ਪਰਮਪਵਿੱਤ੍ਰ ਨਾਮ ਲੈ ਕੇ ਸ੍ਰੀ ਰਾਮਸਰ ਸਾਹਿਬ ਜੀ ਨੂੰ ਜਾਣ ਦੀ ਅਰਦਾਸ ਕੀਤੀ,"ਬੇਸੁਮਾਰ ਅਥਾਹ ਅਗਨਤ ਅਤੋਲੈ॥ਦੇ ਸਰੂਪ ਸ੍ਰੀ ਗੁਰੂ ਸਾਹਿਬ ਜੀਓ! ਆਪਣੀ ਮੇਹਰ ਕਰਕੇ ਇਹ ਸ਼ੁਭ ਕਾਰਜ ਸੰਪੂਰਨ ਕਰਨਾ ਜੀ।ਵਿਘਨ ਨਾਸ ਕਰਕੇ,ਮਨ ਦੀ ਇਕਾਗ੍ਰਤਾ ਬਖ਼ਸ਼ਣੀ। ਗੁਰਬਾਣੀ ਦਾ ਅਦਬ ਸਤਿਕਾਰ ਪੂਜਨ ਬਖ਼ਸ਼ਣਾ।ਪੋਥੀਆਂ ਲਿਜਾਣ ਦੀ ਆਗਿਆ ਬਖ਼ਸ਼ੋ।ਅੰਗ ਸੰਗ ਸਹਾਇਤਾ ਮੇਹਰ ਕਰਨੀ ਜੀ। ਸੁਆਸ ੨ ਕਰਕੇ ਗੋਵਿੰਦ ਜੀ ਦਾ ਭਜਨ ਬਖ਼ਸ਼ਣਾ।ਯਥਾ:-ਸਾਸਿ ਸਾਸਿ;ਸਿਮਰਹੁ ਗੋਬਿੰਦ॥ ਆਪਣੇ ਸ਼ਾਂਤ ਆਤਮਾ ਸੁਆਸ ੨ ਨਾਮ ਜਪਣ ਵਾਲੇ ਸੰਤਾਂ ਜੀ ਦੀ ਚਰਨ-ਧੂੜਿ ਬਖ਼ਸ਼ਣੀ।" ਯਥਾ:- ਵਾਰਿ ਵਾਰਿ ਜਾਈ ਲਖ ਵਰੀਆ; ਦੇਹੁ ਸੰਤਨ ਕੀ ਧੂਰਾ ਜੀਉ॥ਘਣੀ ਨਿਮ੍ਰਤਾ ਪ੍ਰੇਮ ਸਹਿਤ ਅਰਦਾਸ ਕਰਕੇ, ਸਤਿਸੰਗਤ ਜੀ ਸਮੇਤ ਡੰਡਉਤ ਬੰਦਨ ਨਮਸਕਾਰ ਕੀਤੀ। ਯਥਾ:- ਨਮਸਕਾਰ ਡੰਡਉਤਿ ਬੰਦਨਾ; ਅਨਿਕ ਬਾਰ ਜਾਉ ਬਾਰੈ॥ ਅਰਦਾਸ ਤੋਂ ਬਾਅਦ ਆਪ ਜੀ ਨੇ ਪੋਥੀਆਂ ਜੀ ਨੂੰ ਸਤਿਕਾਰ ਨਾਲ ਚੁੱਕਣ ਦੀ ਆਗਿਆ ਕੀਤੀ। ਹੁਕਮੁ ਕਰਿ. ਕੀਨ੍ਹੇ ਨਿਹਾਲ॥ਵੱਡਭਾਗੇ ਪ੍ਰੇਮੀਆਂ ਨੇ ਪੋਥੀਆਂ ਨੂੰ ਨਮਸਕਾਰ ਕਰਕੇ ਪਾਲਕੀ ਮੋਢਿਆਂ 'ਤੇ ਚੁੱਕੀ, ਦੋ ਪ੍ਰੇਮੀ ਸੱਜੇ ਖੱਬੇ ਹੰਸ ਵਰਗੇ ਸੋਨੇ ਦੇ ਮੁੱਠੇ ਵਾਲੇ ਉੱਜਲ ਚਿੱਟੇ ਚੌਰ ਕਰਨ ਲੱਗੇ। ਪਾਲਕੀ ਨੂੰ ਮੋਤੀ ਜੜੇ ਹੋਏ ਸਨ। ਪ੍ਰੇਮੀ ਮਾਈ ਭਾਈ

ਸੁੰਦਰ ਰੁਮਾਲੇ ਅਤੇ ਖੁਸ਼ਬੋ ਵਾਲੀਆਂ ਫ਼ੁੱਲਾਂ ਦੀਆਂ ਸੁੰਦਰ ਮਾਲ਼ਾਂ ਲਿਆਏ, ਉਹ ਆਪ ਜੀ ਨੇ ਜਾਂ ਪ੍ਰੇਮੀਆਂ ਨੇ ਫੜ ੨ ਕੇ ਪੋਥੀਆਂ 'ਤੇ ਸਜਾ ਦਿਤੀਆਂ। ਯਥਾ:- ਸਿੱਖ ਸੰਗਤ ਲੈ ਫੂਲਨ ਮਾਲ॥ ਲਰਕਾਈ ਚਹੁ ਦਿਸਨ ਬਿਸਾਲ॥ ਅਤਰ ਫਲੇਲ ਚੰਦਨ ਅਤੇ ਗੁਲਾਬ ਦੀ ਸੁਗੰਧੀ ਵਾਲਾ ਜਲ ਛਿੜਕਿਆ, ਨਾਲ ੨ ਫ਼ੁੱਲਾਂ ਦੀ ਵਰਖਾ ਭੀ ਕੀਤੀ। ਨਫੀਰੀ ਵਾਜੇ ਵਜਾਏ, ਛੋਟੇ ਧੌਂਸੇ ਧੁੰਕਾਰੇ ਘੜਿਆਲ਼ ਵਜਾਏ ਗਏ। ਯਥਾ:- ਖਾਸੇ ਕੋ ਉਚਵਾਇ ਚਲੇ ਹैं॥ ਦੁਹਦਿਸ ਸੁੰਦਰ ਚਮਰ ਢੁਲੇਂ ਹੈਂ॥ ਧੂਪ ਧੁਖਾਵਤ ਜਾਤਿ ਅਗਾਰੀ॥ ਧੁਨ ਮਿਲ ਜੈ ਜੈਕਾਰੁ ਉਚਾਰੀ॥ ਸਾਰੇ ਮਾਈ ਭਾਈ ਇੱਕੋ ਵਾਰੀ ਗੱਜ ਕੇ ਜੈ ਜੈਕਾਰ ਕਰਦੇ ਸਨ।ਯਥਾ:-ਜੈ ਜੈਕਾਰੁ ਭਇਆ ਜਗ ਅੰਤਰਿ;ਲਾਥੇ ਸਗਲ ਵਿਸੂਰੇ॥)ਹਰਿ ਮਨਿ ਤਨਿ; ਵਸਿਆ ਸੋਈ॥ ਜੈ ਜੈਕਾਰੁ;ਕਰੇ ਸਭੁ ਕੋਈ॥)ਜੈ ਜੈਕਾਰੁ ਸਭੈ ਕਰਹਿ; ਸਚੁ ਥਾਨੁ ਸੁਹਾਇਆ॥)ਪੁਨ ਖਾਸਾ ਚੌਫੇਰ ਸੁ ਚਾਰੋਂ ਲੱਗੇ, ਸੁ ਗੁਰੂ ਗੁਰ ਪੁੱਤ੍ਰ,ਬੁੱਢਾ ਅਰ ਭਾਈ॥ਧੁਨ ਸਬਦਨ ਕੀ ਅਪਾਰ ਭਈ,ਮਿਲ ਦੇਵ ਬਧੂ ਸਭ ਦੇਖਨ ਆਈ॥ (ਗੁ:ਬਿ:ਪਾ:੬)(ਪੁਨ)ਫੇਰ(ਖਾਸਾ)ਸੁਖ ਪਾਲਕੀ ਦੇ ਚੌਹੀਂ ਪਾਸੀਂ(ਸੁ)ਸ੍ਰੇਸ਼ਟ ਗੁਰੂ ਜੀ, ਛੇਵੇਂ ਪਾਤਿਸਾਹ ਜੀ, ਬਾਬਾ ਬੁੱਢਾ ਸਾਹਿਬ ਜੀ ਅਤੇ ਭਾਈ ਗੁਰਦਾਸ ਸਾਹਿਬ ਜੀ ਚਾਰੇ(ਸੁ)ਸ੍ਰੇਸ਼ਟ ਮਹਾਂਪੁਰਖ ਲੱਗੇ। ਸ਼ਬਦਾਂ ਦੀ ਅਪਾਰ ਧੁਨ ਹੋਈ।ਦੇਵਤਿਆਂ ਦੀਆਂ(ਬਧੂ)ਵਹੁਟੀਆਂ ਅਪੱਛਰਾਂ ਭੀ ਮਿਲ ਕੇ ਦੇਖਣ ਆਈਆਂ। ਸੰਗਤ ਭੀਰ ਘਨੀ ਸੁ ਭਈ; ਉਪਮਾ ਕਵਿ ਕੇ ਮਨ ਮਹਿ ਇਹ ਆਈ॥ ਗੁਰੂ ਪਿਆਰੀ ਸਵਾਰੀ ਸਾਧਸੰਗਤ ਜੀ ਦੀ (ਘਨੀ) ਬਹੁਤੀ ਭੀੜ ਹੋ ਗਈ। ਕਵੀ ਦੇ ਮਨ (ਮਹਿ) ਵਿੱਚ ਇਹ (ਸੁ) ਸ੍ਰੇਸ਼ਟ ਉਪਮਾ ਆਈ। ਰਾਮ ਅਵਤਾਰ ਸਮੇਂ, ਪੁਰ ਬਾਸਿਨ ਨਾਰ ਨਰੈ ਜਨ ਦੇਤ ਵਧਾਈ॥ ਗੁਰੂ ਜੀ ਦੀ ਕ੍ਰਿਪਾ ਦਾ ਸਦਕਾ, ਗੁਰੂ ਸੰਗਤਾਂ ਖ਼ੁਸ਼ੀ ੨ ਇਉਂ ਵਧਾਈਆਂ ਦੇਣ ਆਉਂਦੀਆਂ ਸਨ, ਜਿਵੇਂ ਸ੍ਰੀ ਰਾਮਚੰਦ੍ਰ ਜੀ ਦੇ ਪਰਮਪਵਿੱਤ੍ਰ ਅਵਤਾਰ ਸਮੇਂ ਅਯੁੱਧਿਆ ਪੁਰੀ 'ਚ (ਬਾਸਿਨ)ਵਸਣ ਵਾਲੇ ਨਾਰੀ (ਨਰੈ) ਪੁਰਸ਼, ਲਿਵ ਵਾਲੇ ਭਗਤ ਜਨ ਰਾਜੇ ਦਸਰਥ ਦੇ ਘਰ ਵਧਾਈ ਦੇਣ ਆਉਂਦੇ ਸਨ।ਆਪ ਜੀ ਅਤੇ ਛੇਵੇਂ ਪਾਤਿਸਾਹ ਜੀ, ਬਾਬਾ ਬੁੱਢਾ ਸਾਹਿਬ ਜੀ, ਭਾਈ ਗੁਰਦਾਸ ਸਾਹਿਬ ਜੀ ਅਤੇ ਬ੍ਰਹਮਗਿਆਨੀ ਸਿੱਖ ਸਿੱਖਣੀਆਂ ਤਮਾਮ ਹੀ ਰੌਣਕ ਨੂੰ ਵਧਾਉਂਦਿਆਂ ਹੋਇਆਂ ਨਾਲ ੨ ਗਏ। ਬਹੁਤੀ ਮਹਿਕ ਦੀਆਂ ਲਪਟਾਂ ਹੀ ਆ ਰਹੀਆਂ ਸਨ। ਪ੍ਰੇਮੀ ਜੋਟੀਆਂ ਬਣਾ ਕੇ, ਗੱਜ ਵੱਜ ਕੇ ਕੀਰਤਨ ਕਰਦੇ ਜਾ ਰਹੇ ਸਨ। ਸ੍ਰੀ ਤੰਬੂ ਸਾਹਿਬ ਜੀ 'ਚ ਪਰਮਪਵਿੱਤ੍ਰ ਪਾਲਕੀ ਲਿਆ ਕੇ ਪਰਮ ਮਨੋਹਰ ਚੰਦੋਏ ਹੇਠਾਂ ਸਜਾ ਦਿਤੀ।ਯਥਾ:-ਤੰਬੂ ਕਨਾਤ ਆਗੇ ਲੱਗੀ;ਸੁੰਦਰ ਸੋਭ ਅਪਾਰ॥ਖਾਸਾ ਤਬ ਤਿੰਹ ਠਾਂ ਧਰਿਓ;ਸ੍ਰੀ ਗੁਰੂ ਰੂਪ ਮੁਰਾਰਿ॥ਸਭ ਨੇ ਪੋਥੀਆਂ ਨੂੰ ਮੱਥਾ ਟੇਕਿਆ,ਆਪ ਜੀ ਨੇ ਅਰਦਾਸ ਕੀਤੀ।ਭਾਈ ਸਾਹਿਬ ਜੀ ਨੇ ਸ੍ਰੀ ਮੁਖਵਾਕ ਲਿਆ।ਆਪ ਜੀ ਦੀਵਾਨ ਦੇ ਅਤੀ ਹੀ ਪਿਆਰੇ ਹਨ ਜੀ। ਆਪ ਜੀ ਦੀ ਆਗਿਆ ਅਨੁਸਾਰ ਸੁੰਦਰ ਦੀਵਾਨ ਸਜਾਇਆ ਗਿਆ।ਯਥਾ:-ਚੌਪਈ॥ਸ੍ਰੀ ਗੁਰ ਅਰਜਨ;ਮਨ ਹਰਖਾਏ॥ਸੁੰਦਰ ਤਹਾਂ;ਦੀਵਾਨ ਲਗਾਏ॥ਅੰਮ੍ਰਿਤ ਰੂਪ ਪਰਮ ਮਨੋਹਰ ਕੀਰਤਨ ਕੀਤਾ।ਆਪ ਜੀ ਨੇ ਸਬਦ ਵੀਚਾਰ ਸੁਣਾਇਆ।ਸਭ ਨੂੰ ਸੱਚੇ ਪਾਤਿਸਾਹ ਜੀ ਦਾ ਇਲਾਹੀ ਹੁਕਮ

ਹੋਇਆ,"ਸਾਹਮਣੇ ਸੁੰਦਰ ਸ੍ਰੋਵਰ ਰਚੋ,ਜਿਤਨੇ ਚਾਅ ਉਤਸ਼ਾਹ ਨਾਲ ਕੋਈ ਸੇਵਾ ਕਰੇਗਾ,ਉਤਨੇ ਫ਼ਲਾਂ ਨਾਲ ਫ਼ਲੇਗਾ।ਗੁਰੂ ਤੀਰਥਾਂ ਦੀ ਸੇਵਾ ਚਿੱਤ ਲਾ ਕੇ ਕਰਨ ਵਾਲੇ ਅਮਰ ਫ਼ਲ ਖਾਣਗੇ।" ਯਥਾ:-ਜੁਗੁ ਜੁਗੁ ਜੀਵਹੁ;ਅਮਰ ਫਲ ਖਾਹੁ॥) ਜਾਮ ਏਕ ਦਿਨ ਜਬ ਹੀ ਰਹਾ॥ਸ੍ਰੀ ਗੁਰ ਤਬ ਸੰਗਤ ਕੋ ਕਹਾ॥ਜੋ ਸਰ ਕੀ ਕਾਰ ਕਢਾਵੈ॥ਜਨਮ ਮਰਨ ਕੋ ਸੰਸ ਮਿਟਾਵੈ॥) ਸਤਿਗੁਰ ਕੀ ਸੇਵਾ ਸਫਲੁ ਹੈ;ਜੇ ਕੋ ਕਰੇ ਚਿਤੁ ਲਾਇ॥ਮਨਿ ਚਿੰਦਿਆ ਫਲੁ ਪਾਵਣਾ;ਹਉਮੈ ਵਿਚਹੁ ਜਾਇ॥)ਗੁਰ ਸੇਵਾ ਤੇ.ਸੁਖੁ ਊਪਜੈ;ਫਿਰਿ.ਦੁਖੁ ਨ ਲਗੈ ਆਇ॥ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਦਾ ਪਰਮਪਵਿੱਤ੍ਰ ਹੁਕਮ ਸੁਣਦਿਆਂ ਹੀ ਪ੍ਰੇਮੀਆਂ ਨੇ ਕਮਰਕਸੇ ਕਸ ਲਏ।ਕਈ ਪ੍ਰੇਮੀ ਪੁੱਟਣ ਲੱਗੇ,ਕਈ ਚਾਅ ਨਾਲ ਚੁੱਕਣ ਲੱਗੇ।ਸਾਰੇ ਮਿਲ ਕੇ ਪਿਆਰ ਨਾਲ ਐਸਾ ਜਾਪ ਕਰਨ ਲੱਗੇ, ਸਾਰਾ ਬ੍ਰਹਮੰਡ ਹੀ ਗੂੰਜ ਉੱਠਿਆ।ਯਥਾ:-ਹਾਥ ਪਾਉ ਕਰਿ ਕਾਮੁ ਸਭੁ;ਚੀਤੁ ਨਿਰੰਜਨ ਨਾਲਿ॥ਅਨੁਸਾਰ ਬੇਅੰਤ ਲਾਹੇ ਹੋਣ ਲੱਗੇ, ਇੱਕ ਨਿਸ਼ਕਾਮ ਸੇਵਾ,ਦੂਜਾ ਜਾਪ ਦਾ ਤੀਜਾ ਦਰਸਨਾ ਦਾ। ਸੇਵਾ ਕਰਤ;ਹੋਇ ਨਿਹਕਾਮੀ॥ਤਿਸ ਕਉ;ਹੋਤ ਪਰਾਪਤਿ ਸੁਆਮੀ॥ ਅਨੁਸਾਰ ਸਤਿਗੁਰੂ ਸੁਆਮੀ ਜੀ ਦਾ ਹੁਕਮ ਮੰਨਣ ਵਾਲੇ ਪ੍ਰੇਮੀ,ਅਨੇਕ ਬ੍ਰਹਮਗਿਆਨੀ ਜਿੱਥੇ ਸੇਵਾ ਕਰਦੇ ਹੋਣ,ਓਥੇ ਕਿਤਨਾ ਕੁ ਟਿਕਾਅ ਹੋਵੇਗਾ? ਕਹਿਣ ਕਥਨ 'ਚ ਨਹੀਂ ਆ ਸਕਦਾ।ਪ੍ਰੇਮੀਆਂ ਨੇ ਗੁਰੂ ਸਾਹਿਬ ਜੀ ਦੇ ਬਚਨਾਂ ਨੂੰ ਐਨੈ ਚਾਅ ਉਤਸ਼ਾਹ ਨਾਲ ਮੰਨਿਆ,ਮੈਂ ਤੋਂ ਪਰੇ ਹੋ ਕੇ ਪ੍ਰੇਮ ਨਾਲ ਸ਼ੁਭ ਸੱਚੀ ਸੇਵਾ ਕੀਤੀ।ਚਾਅ 'ਚ ਥਕਾਵਟ ਨਹੀਂ ਮੰਨੀ।ਸਭ ਦੇ ਬਸਤ੍ਰ ਮੁੜ੍ਹਕੇ ਨਾਲ ਭਿੱਜ ਗਏ।ਗੁਰੂ ਰਾਮਦਾਸ ਸਰ,ਸ੍ਰੀ ਸੰਤੋਖਸਰ ਸਾਹਿਬ ਜੀ,ਸ੍ਰੀ ਹਰਿਮੰਦਰ ਸਾਹਿਬ ਜੀ,ਸ੍ਰੀ ਤਰਨਤਾਰਨ ਸਾਹਿਬ ਜੀ,ਗੁਰੂ ਰਾਮਦਾਸ ਅਵਤਾਰ ਅਸਥਾਨ ਅਤੇ ਸ੍ਰੀ ਨਨਕਾਣੇ ਸਾਹਿਬ ਜੀ ਆਦਿਕ ਅਸਥਾਨਾਂ ਦੀ ਸੱਚੀ ਸੇਵਾ ਆਪ ਪ੍ਰਭੂ ਪੰਜਵੇਂ ਪਾਤਿਸਾਹ ਜੀ ਨੇ ਅਤੀ ਪ੍ਰੇਮ ਨਾਲ ਕਰਵਾਈ ਸੀ।ਇਸ ਲਈ ਪ੍ਰੇਮੀ ਸਿੱਖ ਸੇਵਾ 'ਚ ਮਾਹਰ ਹੋ ਚੁੱਕੇ ਸਨ।ਧੰਨ ਹਨ ਗੁਰਦੇਵ ਜੀ,ਧੰਨ ਹਨ ਬਚਨ ਮੰਨਣ ਵਾਲੇ ਪ੍ਰੇਮੀ,ਤਿਨ੍ਹਾਂ ਦੀ ਮਹਿਮਾ ਦਾਸ ਕੀ ਕਰ ਸਕਦਾ ਹੈ? ਸਤਿਗੁਰੂ ਸਾਹਿਬ ਜੀ ਆਪ ਇਉਂ ਮਹਿਮਾ ਕਰਦੇ ਹਨ।ਯਥਾ:- ਗੁਰਸਿਖੀ ਭਾਣਾ ਮੰਨਿਆ;ਗੁਰੁ ਪੂਰਾ ਪਾਰਿ ਲੰਘਾਇ॥ਗੁਰਸਿਖਾਂ ਕੀ ਹਰਿ ਧੂੜਿ ਦੇਹਿ;ਹਮ ਪਾਪੀ ਭੀ ਗਤਿ ਪਾਂਹਿ॥)ਜਨੁ ਨਾਨਕੁ.ਧੂੜਿ ਮੰਗੈ ਤਿਸੁ ਗੁਰਸਿਖ ਕੀ;ਜੋ ਆਪਿ ਜਪੈ.ਅਵਰਹ ਨਾਮੁ ਜਪਾਵੈ॥)ਜਨੁ ਨਾਨਕੁ ਮੰਗੈ ਧੂੜਿ ਤਿਨ;ਜੋ ਗੁਰ ਕੇ ਸਿਖ ਮੇਰੇ ਭਾਈ॥ਗੁਰੂ ਜੀ ਦੀ ਕ੍ਰਿਪਾ ਅਤੇ ਬਲ ਦਾ ਸਦਕਾ ਇੱਕ ਪਹਿਰ 'ਚ ਪ੍ਰੇਮੀਆਂ ਨੇ ਸੰਪੂਰਨ ਸੇਵਾ ਕੀਤੀ।ਸੰਧਿਆ ਦਾ ਸਮਾਂ ਜਾਣ ਕੇ, ਆਪ ਜੀ ਨੇ ਸਭ ਪ੍ਰੇਮੀਆਂ ਨੂੰ ਹਟਾਇਆ।ਅਤਿਅੰਤ ਪ੍ਰਸੰਨ ਹੋ ਕੇ ਸ਼ਾਬਾਸ਼ ੨ ਕਹਿ ਕੇ ਇਹ ਬਖ਼ਸ਼ਿਸ਼ ਦੇ ਬਚਨ ਕਹੇ,"ਸਦਾ ਗੁਰੂ ਨਾਨਕ ਨਾਮ ਚਿੱਤ ਆਵੇ,ਸਭ ਪ੍ਰੇਮੀਆਂ ਦੀ ਚੜ੍ਹਦੀ ਕਲਾ ਹੋਵੇ।"ਪ੍ਰੇਮੀਆਂ ਨੇ ਆਪ ਜੀ ਨੂੰ ਪਰਮ ਪ੍ਰਸੰਨ ਜਾਣ ਕੇ ਨਿਮ੍ਰਤਾ ਗ੍ਰੀਬੀ ਨਾਲ ਪੁੱਛਿਆ,"ਕ੍ਰਿਪਾ ਕਰਕੇ ਇਸ ਸਰ ਦਾ ਸ਼ੁਭ ਨਾਮ ਬਖ਼ਸ਼ੋ ਜੀ,ਜੋ ਖੰਡ ਬ੍ਰਹਮੰਡ 'ਚ ਪ੍ਰਗਟ ਹੋਵੇ।"ਆਪ ਜੀ ਨੇ ਸੁਣ ਕੇ ਬਾਬਾ ਜੀ ਨੂੰ ਕਿਹਾ,(ਸਾਰਥ)"ਸਹਿਤ ਅਰਥਾਂ ਦੇ ਭਾਰੀ ਫ਼ਲਦਾਇਕ ਨਾਮ ਉਚਾਰੋ।"ਯਥਾ:-ਸੁਨਿ ਬੁੱਢੇ ਕੋ ਬੂਝਨ ਠਾਨਾ॥ਕੌਨ ਨਾਮ ਇਸ ਕਰਹਿ

ਬਖਾਨਾ?ਹੋਇ ਸਾਰਥ ਫ਼ਲਦਾਯਕ ਭਾਰੀ॥ਮੱਜਤ ਅਘ ਕੀ;ਮੈਲ ਉਤਾਰੀ॥ਬਾਬੇ ਜੀ ਨੇ ਹੱਥ ਜੋੜ ਕੇ,ਅਤੀ ਹੀ ਨਿਮ੍ਰਤਾ ਸਹਿਤ ਉੱਤ੍ਰ ਦਿਤਾ,

"ਆਪ ਜੀ ਸ੍ਰਬ ਘਟਾਂ ਦੇ ਮਾਲਕ,ਸਭ ਦੇ ਸੁਆਮੀ ਹੋਂ।ਆਪ ਜੀ ਹੀ ਆਪਣੇ ਮੁਖਾਰਬਿੰਦ ਤੋਂ ਸ਼ੁਭ ਸੱਚਾ ਨਾਮ ਬਖ਼ਸ਼ੋ ਜੀ।" ਸ੍ਰੀ ਗੁਰੂ ਜੀ ਨੇ ਕਿਹਾ,"ਗੁਰੂ ਗੁਰ ਸੱਚੇ ਸਤਿਗੁਰੂ ਵਾਹਿਗੁਰੂ ਗ੍ਰੰਥ ਸਾਹਿਬ ਜੀ ਸ੍ਰਬ ਸੁਖਾਂ ਦੇ ਦਾਤੇ ਇੱਥੇ ਰਚਣੇ ਹਨ। ਨਾਮ ਸੁ ਨਾਮੀ;ਭੇਦ ਨ ਕੋਈ॥ਬ੍ਰਹਮ ਜੀ ਦੇ ਨਾਮ ਅਤੇ ਨਾਮੀ ਬ੍ਰਹਮ 'ਚ ਕੋਈ ਭੀ ਭੇਦ ਨਹੀਂ ਹੈ।ਏਕ ਰੂਪ;ਜਾਨਤ ਸਭ ਲੋਈ॥ ਸਭ ਸੰਤ ਲੋਕ ਇੱਕੋ ਰੂਪ ਹੀ ਜਾਣਦੇ ਹਨ।ਧੰਨ ਵਾਹਿਗੁਰੂ ਗੁਰੂ ਰਾਮਦਾਸ ਸਾਹਿਬ ਜੀ ਨੇ ਇਸ ਪਰਮ ਪਵਿੱਤ੍ਰ ਨੱਗਰੀ 'ਚ ਰਾਮ ਨਾਮ ਜੀ ਜਪੇ ਜਪਾਏ ਹਨ,ਇਸ ਲਈ ਇਸ ਸਰ ਦਾ ਸ਼ੁਭ ਸੱਚਾ ਨਾਮ ਰਾਮਸਰ ਹੈ।"

ਗਉੜੀ ਮਹਲਾ ੫॥ ਨਿਤਪ੍ਰਤਿ ਨਾਵਣੁ; ਰਾਮਸਰਿ ਕੀਜੈ॥ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ(੫)ਪੰਜਵੇਂ (ਮਹਲਾ)ਸਰੂਪ ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਗਉੜੀ ਰਾਗਣੀ 'ਚ ਫ਼ੁਰਮਾਉਂਦੇ ਹਨ:-ਹੇ ਭਾਈ!ਰਾਮ ਸਰੂਪ ਧੰਨ ਸਤਿਗੁਰੂ ਚੌਥੇ ਪਾਤਿਸਾਹ ਜੀ ਦੇ ਪਰਮਪਵਿੱਤ੍ਰ ਸ੍ਰੋਵਰ ਸ੍ਰੀ ਰਾਮਸਰਿ ਸਾਹਿਬ ਜੀ 'ਚ ਨਿਤਪ੍ਰਤਿ(ਨਾਵਣੁ)ਇਸ਼ਨਾਨ ਕਰਿਆ (ਕੀਜੈ)ਕਰੋ। ਵਾ ਰਾਮ ਦਾ ਸਰਿ ਹੈ ਸਾਧਸੰਗਤ,ਇਸ 'ਚ ਪ੍ਰਮੇਸਰ ਦੇ ਨਾਮ ਦਾ ਸ੍ਰਵਣ ਮੰਨਣ ਨਿਧਿਆਸਣ ਕਰਨ ਰੂਪ ਇਸ਼ਨਾਨ ਨਿਤਾਪ੍ਰਤੀ ਕਰਨਾ ਕਰੋ। ਯਥਾ:- ਸੁਣਿਆ ਮੰਨਿਆ ਮਨਿ ਕੀਤਾ ਭਾਉ॥(੪)

ਝੋਲਿ ਮਹਾ ਰਸੁ;ਹਰਿ ਅੰਮ੍ਰਿਤੁ ਪੀਜੈ॥੧॥ਰਹਾਉ॥ਹੱਥਾਂ ਨਾਲ ਬੂਰ ਨੂੰ (ਝੋਲਿ)ਹਿਲਾ ਕੇ,ਸ੍ਰੋਵਰ ਦਾ ਜਲ ਜੋ ਮਹਾ ਰਸੁ ਹਰਿ ਜੀ ਦਾ ਅੰਮ੍ਰਿਤੁ ਹੈ, ਇਸ ਨੂੰ (ਪੀਜੈ) ਛਕਣਾ ਕਰੋ। ਵਾ ਸਾਧਸੰਗਤ ਰੂਪੀ ਸ੍ਰੋਵਰ 'ਚ, ਹਰਿ ਨਾਮ ਰੂਪੀ ਅੰਮ੍ਰਿਤ ਜਲ ਹੈ, ਜਿਸ 'ਚ ਪਦਾਰਥਾਂ ਰੂਪੀ ਬੂਰ ਹੈ। ਪਦਾਰਥਾਂ ਰੂਪੀ ਬੂਰ ਨੂੰ,ਵਿਚਾਰ ਰੂਪੀ ਹੱਥਾਂ ਨਾਲ (ਝੋਲਿ) ਪਾਸੇ ਕਰਕੇ,ਤਿਆਗ ਕੇ, ਮਹਾ ਰਸੁ ਹਰਿ ਜੀ ਦਾ ਅੰਮ੍ਰਿਤੁ ਬ੍ਰਹਮਾਨੰਦ ਰਸ(ਪੀਜੈ) ਪੀਣਾ ਕਰੋ। (ਰਹਾਉ) ਵਿਸ਼ਰਾਮ ਦੇ ਕੇ ਹਜ਼ੂਰ ਫ਼ੁਰਮਾਉਂਦੇ ਹਨ:-ਨਿਰਮਲ ਉਦਕੁ;ਗੋਵਿੰਦ ਕਾ ਨਾਮ॥੧:- ਇਸ ਸ੍ਰੋਵਰ 'ਚ(ਨਿਰਮਲ) ਉੱਜਲ (ਉਦਕੁ) ਜਲ ਹੈ,ਕਿਉਂਕਿ ਇੱਥੇ (ਗੋਵਿੰਦ) ਵਾਹਿਗੁਰੂ ਜੀ ਕਾ ਨਾਮ ਜਪਿਆ ਜਾਂਦਾ ਹੈ। ਜਲ ਭੀ ਨਾਮ ਦੀ ਪਵਿੱਤ੍ਰਤਾ ਨੂੰ ਗ੍ਰਹਿਣ ਹੋ ਚੁੱਕਾ ਹੈ। ਮਜਨੁ ਕਰਤ; ਪੂਰਨ ਸਭਿ ਕਾਮ॥੧॥੧.ਇਸ ਸ੍ਰੋਵਰ 'ਚ(ਮਜਨੁ) ਇਸ਼ਨਾਨ (ਕਰਤ) ਕਰਦਿਆਂ ਹੀ ਸਭਿ(ਕਾਮ) ਕੰਮ ਪੂਰਨ ਹੋ ਜਾਂਦੇ ਹਨ।

ਨਿਰਮਲ ਉਦਕੁ ਗੋਵਿੰਦ ਕਾ ਨਾਮ॥੨.ਸਾਧਸੰਗਤ ਰੂਪੀ ਸ੍ਰੋਵਰ 'ਚ(ਗੋਵਿੰਦ) ਵਾਹਿਗੁਰੂ ਜੀ ਕਾ ਨਾਮ ਹੀ (ਨਿਰਮਲ)ਉੱਜਲ (ਉਦਕੁ) ਜਲ ਹੈ,ਜੋ ਚੌਹਾਂ ਜੁੱਗਾਂ ਦੇ ਜੀਆਂ ਦੀ ਮੈਲ਼ ਲਾਹ ਕੇ,ਫੇਰ ਭੀ ਉੱਜਲ ਹੈ।ਯਥਾ:-ਸਚੁ.ਪੁਰਾਣਾ ਨਾ ਥੀਐ;ਨਾਮੁ ਨ ਮੈਲਾ ਹੋਇ॥)ਮਜਨੁ

ਕਰਤ;ਪੂਰਨ ਸਭਿ ਕਾਮ॥੧॥੨.ਸਾਧਸੰਗਤ ਰੂਪੀ ਸ੍ਰੋਵਰ 'ਚ ਸ੍ਰਵਣ ਮੰਨਣ ਨਿਧਿਆਸਣ ਕਰਨ ਰੂਪ(ਮਜਨੁ) ਇਸ਼ਨਾਨ(ਕਰਤ)ਕਰਦਿਆਂ ਹੀ ਸਭਿ(ਕਾਮ)ਕੰਮ(ਪੂਰਨ)ਪੂਰੇ ਹੋ ਜਾਂਦੇ ਹਨ।

ਸੰਤ ਸੰਗਿ;ਤਹ ਗੋਸਟਿ ਹੋਇ॥(ਤਹ)ਤਿੱਥੇ ਗੁਰੂ ਜੀ ਦੀ ਸਤਿਸੰਗਤ 'ਚ(ਸੰਤ) ਸ਼ਾਂਤ ਆਤਮਾ ਸੰਤਾਂ (ਸੰਗਿ)ਨਾਲ (ਗੋਸਟਿ)(ਗੋ+ਇਸਟ)(ਇਸਟ) ਪਿਆਰੀ (ਗੋ) ਬਾਣੀ ਦੀ ਹੇਤ ਚਰਚਾ(ਹੋਇ) ਹੁੰਦੀ ਹੈ।ਜਲ ਵਿਚਹੁ ਬਿੰਬੁ ਉਠਾਲਿਓ;ਜਲ ਮਾਹਿ ਸਮਾਈਆ॥ਅਨੁਸਾਰ ਜਿਵੇਂ ਪਾਣੀ 'ਚੋਂ ਲਹਿਰ ਉੱਠਦੀ ਹੈ, ਉਹ ਪਾਣੀ ਦਾ ਹੀ ਰੂਪ ਹੁੰਦੀ ਹੈ, ਇਸ ਤਰ੍ਹਾਂ ਆਪ ਜੀ ਨੇ ਆਪਣੇ ਸਰੂਪ 'ਚੋਂ, ਅਤਿਅੰਤ ਪਿਆਰੇ ਭਗਤਾਂ ਨੂੰ ਪ੍ਰਗਟ ਕਰਕੇ, ਉਨ੍ਹਾਂ ਨਾਲ ਪ੍ਰੇਮ ਸਤਿਕਾਰ ਰਸ ਭਰੀ ਹੇਤ ਚਰਚਾ ਕੀਤੀ।ਓਥੇ ਸਤਿਸੰਗਤ ਜੀ 'ਚ ਸੰਤਾਂ ਨਾਲ ਹੇਤ ਚਰਚਾ ਕਰਨੇ ਤੋਂ,ਕੋਟਿ ਜਨਮ ਕੇ; ਕਿਲਵਿਖ ਖੋਇ॥੨॥ (ਕੋਟਿ) ਕ੍ਰੋੜਾਂ (ਜਨਮ) ਜਨਮਾਂ ਕੇ (ਕਿਲਵਿਖ)(ਕਿਲ+ਵਿਖ) (ਕਿਲ)ਨਿਸਚੇ ਕਰਕੇ (ਵਿਖ) ਜ਼ਹਿਰ ਰੂਪ ਪਾਪ (ਖੋਇ) ਨਾਸ ਹੁੰਦੇ ਹਨ।

ਸਿਮਰਹਿ ਸਾਧ; ਕਰਹਿ ਆਨੰਦੁ॥ ਸਾਧਸੰਗਤ 'ਚ(ਸਾਧ) ਸ੍ਰੇਸ਼ਟ ਮਹਾਂਪੁਰਸ਼, ਵਾਹਿਗੁਰੂ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ (ਸਿਮਰਹਿ) ਯਾਦ ਕਰਕੇ ਆਨੰਦੁ ਪ੍ਰਾਪਤ (ਕਰਹਿ) ਕਰਦੇ ਹਨ।ਮਨਿ ਤਨਿ;ਰਵਿਆ ਪਰਮਾਨੰਦੁ॥੩॥ ਉਨ੍ਹਾਂ ਦਾ ਮਨਿ ਤਨਿ (ਪਰਮਾਨੰਦੁ) (ਪਰਮ) ਵੱਡੇ ਅਨੰਦੁ ਸਰੂਪ ਬ੍ਰਹਮ 'ਚ(ਰਵਿਆ) ਮਿਲਿਆ ਹੋਇਆ ਹੈ।

ਜਿਸਹਿ ਪਰਾਪਤਿ;ਹਰਿ ਚਰਣ ਨਿਧਾਨ॥(ਜਿਸਹਿ) ਜਿਸ ਗੁਰਮੁਖਿ ਨੂੰ(ਨਿਧਾਨ)ਖ਼ਜ਼ਾਨਾ ਰੂਪੀ ਹਰਿ ਜੀ ਦੇ ਚਰਣ ਪਰਾਪਤਿ ਹੋਏ ਹਨ।ਨਾਨਕ ਦਾਸ;ਤਿਸਹਿ ਕੁਰਬਾਨ॥੪॥੯੫॥(ਨਾਨਕ)ਵਾਹਿਗੁਰੂ ਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਦਾਸਨ ਦਾਸ(ਤਿਸਹਿ)ਤਿਸ ਗੁਰਮੁਖਿ ਤੋਂ(ਕੁਰਬਾਨ)ਬਲਿਹਾਰ ਜਾਂਦਾ ਹੈ।

ਇਸਨਾਨ ਸਮੈ ਨਰ ਜੋ ਪੜ੍ਹੇ;ਯਾਹਿ ਸਬਦ ਹਿਤ ਧਾਰ॥ ਇਸ਼ਨਾਨ ਕਰਨ ਸਮੇਂ ਜੋ ਗੁਰਮੁਖਿ ਪੁਰਸ਼,ਇਸ ਸਬਦ ਨੂੰ ਹਿਤ ਧਾਰ ਕੇ ਅਰਥ ਦਿਲ 'ਚ ਲਿਆ ਕੇ ਸ਼ੁੱਧ ਪੜ੍ਹੇਗਾ। ਰਾਮਸਰ ਕੇ ਇਸਨਾਨ ਕਾ ਫਲ ਹੋਵੈ ਦੁਖ ਟਾਰ॥ ਉਸ ਨੂੰ ਸ੍ਰੀ ਰਾਮਸਰ ਦੇ ਦਰਸ਼ਨ ਇਸ਼ਨਾਨ ਦਾ ਪੂਰਾ ਫਲ ਮਿਲੇਗਾ, ਦੁੱਖਾਂ ਨੂੰ (ਟਾਰ) ਟਾਲ ਲਵੇਗਾ।ਗੁਰਮੁਖਿ ਨਾਮੁ ਦਾਨੁ ਇਸਨਾਨੁ॥ਦੇ ਦਾਤੇ ਜੀ ਤੋਂ ਅੰਮ੍ਰਿਤ ਸਬਦ ਸੁਣ ਕੇ, ਨੂਰਾਨੀ ਚਿਹਰੇ ਨੂੰ ਤੱਕ ਕੇ, ਸਾਰੀ ਸੰਗਤ ਵਿਸਮਾਦ ਹੋ ਗਈ। ਸਭ ਨੇ ਹੱਥ ਜੋੜ ਸਿਰ ਝੁਕਾ ਕੇ, ਪੂਰਨ ਅਦਬ ਸਤਿਕਾਰ ਪ੍ਰੇਮ ਪਿਆਰ ਨਾਲ ਮੱਥਾ ਟੇਕਿਆ, ਵਿਸਮਾਦ ਹੋ ਗਏ, ਆਪ ਜੀ ਦਾ ਜੈ ਜੈਕਾਰ ਕੀਤਾ।ਯਥਾ:-ਜੈ ਜੈਕਾਰੁ;ਕਰੈ ਸਭੁ ਲੋਗੁ॥)ਜੈ ਜੈਕਾਰੁ ਕਰੈ ਸਭ ਉਸਤਤਿ;ਸੰਗਤਿ ਸਾਧ ਪਿਆਰੀ॥ਗੁਰਸਬਦ ਉਚਾਰਨ ਮਗਰੋਂ,ਸੂਰਜ ਛਿਪ ਗਿਆ।ਪ੍ਰੇਮੀਆਂ ਨੂੰ ਹੁਕਮ ਹੋਇਆ,"ਗੁਰੂ ਹਰਿਗੋਵਿੰਦ ਸਾਹਿਬ ਜੀ ਨਾਲ,ਸਤਿਗੁਰੂ ਰਾਮਦਾਸ ਸਾਹਿਬ ਜੀ ਦੀ ਨੱਗਰੀ ਨੂੰ ਜਾਵੋ,ਸਦਾ ਸੁਖੀ ਰਹੋ।" ਸਭ ਨੇ ਆਪ ਜੀ ਅੱਗੇ ਡੰਡਉਤ ਕੀਤੀ। ਗੁਰੂ ਜਸ ਕਰਦਿਆਂ, ਗੁਰੂ ਕੇ ਮਹਿਲਾਂ 'ਚ ਆਏ।ਵਾਹਿਗੁਰੂ ਛੇਵੇਂ ਪਾਤਿਸਾਹ ਜੀ ਅਤੇ ਮਾਤਾ

ਗੰਗਾ ਜੀ ਨੂੰ ਨਮਸਕਾਰ ਕਰਕੇ,ਅਸੀਸ ਲੈ ਕੇ,ਆਪੋ ਆਪਣੇ ਘਰਾਂ ਨੂੰ ਚਲੇ ਗਏ।ਆਪ ਜੀ ਪਾਸ ਬਾਬਾ ਜੀ,ਭਾਈ ਗੁਰਦਾਸ ਸਾਹਿਬ ਜੀ ਅਤੇ ਹੋਰ ਮੁਖੀ ਪ੍ਰੇਮੀ ਪਹਿਰੇਦਾਰ ਸਿੱਖ ਰਹੇ।ਆਪ ਜੀ ਨੇ ਇਕਾਂਤ ਹੋ ਕੇ,ਸ੍ਰੀ ਰਹਰਾਸਿ ਸਾਹਿਬ ਜੀ ਦਾ ਪਰਮਪਵਿੱਤ੍ਰ ਅੰਮ੍ਰਿਤ ਪਾਠ ਕਰਕੇ,ਕੁੱਝ ਸਮੇਂ ਲਈ ਸਿਮਰਨ ਕੀਤਾ।ਸਾਰੀ ਸਤਿਸੰਗਤ ਜੀ ਨੇ ਭੀ ਸ੍ਰੀ ਰਹਰਾਸਿ ਸਾਹਿਬ ਜੀ ਦਾ ਅੰਮ੍ਰਿਤ ਪਾਠ ਕੀਤਾ।ਇਤਨੇ ਨੂੰ ਲਾਂਗਰੀ ਸਿੱਖ ਭੋਜਨ ਤਿਆਰ ਕਰਕੇ,ਆਪ ਜੀ ਦੇ ਸਾਹਮਣੇ ਆ ਕੇ ਹੱਥ ਜੋੜ ਕੇ ਖੜ੍ਹ ਗਿਆ। ਜਦੋਂ ਪ੍ਰਭੂ ਜੀ ਨੇ ਨੇਤ੍ਰ ਖੋਲ੍ਹੇ,ਤਾਂ ਸਿਰ ਝੁਕਾ ਕੇ ਅਤੀ ਨਿਮ੍ਰਤਾ ਸਹਿਤ ਪ੍ਰੇਮ ਬੇਨਤੀ ਕੀਤੀ,"ਹੇ ਸਤਿਗੁਰੂ ਸਾਹਿਬ ਜੀਉ !ਭੋਜਨ ਤਿਆਰ ਹੈ।ਪ੍ਰੇਮੀਆਂ ਨੇ ਸਤਿਸੰਗਤ ਜੀ 'ਚ ਬੈਠ ਕੇ ਸਬਦ ਪੜ੍ਹ ਕੇ ਪ੍ਰਛਾਦਾ ਛਕਿਆ।ਵੱਡਭਾਗੇ ਪ੍ਰੇਮੀਆਂ ਨੂੰ ਐਸਾ ਸ਼ੁਭ ਸੁਭਾਗਾ ਸਮਾਂ ਪ੍ਰਾਪਤ ਹੋਇਆ, ਜੋ ਪਾਰਬ੍ਰਹਮ ਕਰਤਾਰ ਸ੍ਰੀ ਗੁਰੂ ਸਾਹਿਬ ਜੀ ਦੇ ਦਰਸ਼ਨ ਅਤੇ ਬ੍ਰਹਮਗਿਆਨੀਆਂ ਦੀ ਸਤਿਸੰਗਤ ਪੰਗਤ 'ਚ ਬੈਠ ਕੇ, ਗੁਰਬਾਣੀ ਸਬਦ ਪੜ੍ਹ ਕੇ ਲੰਗਰ ਛਕਿਆ। ਕਿਤਨਾ ਕੁ ਅਨੰਦ ਹੋਵੇਗਾ? ਜਿਵੇਂ ਕਿਹਾ ਹੈ, ਕਹਿਬੇ ਕਉ ਸੋਭਾ ਨਹੀ;ਦੇਖਾ ਹੀ ਪਰਵਾਨੁ॥

ਅਜਪਾ ਜਾਪ ਵਾਹਿਗੁਰੂ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੇ ਭਾਈ ਗੁਰਦਾਸ ਸਾਹਿਬ ਜੀ ਨੂੰ ਕਿਹਾ,"ਧੰਨ ਅਜਪਾ ਜਾਪ ਵਾਹਿਗੁਰੂ ਸਤਿਗੁਰ ਗੁਰੂ ਰਾਮਦਾਸ ਸਾਹਿਬ ਜੀ ਦੀ ਨੱਗਰੀ ਕਿਤਨੀ ਪਵਿੱਤ੍ਰ ਹੈ,ਜਿੱਥੇ ਵਾਹਿਗੁਰੂ ਚੌਂਹ ਪਾਤਿਸਾਹਾਂ ਜੀ ਨੇ ਸੱਚੇ ਚਰਨ-ਕਮਲ ਪਾਏ ਹਨ।ਇੱਥੇ ਖੰਡ ਬ੍ਰਹਮੰਡ ਤੋਂ ਬਲੀ,ਦਾਸਨ ਦਾਸ ਪਿਆਰੇ ਪੋਤ੍ਰੇ ਪਰਗਟ ਹੋਣਗੇ,ਜੋ ਧੁਰਾਂ ਦੀ ਵੈਰਾਗਮਈ ਬਾਣੀ ਰਚਣਗੇ,ਭਾਣਾ ਮੰਨਣਗੇ ਧੀਰਜ ਧਰਨਗੇ ਅਜਰ ਜਰਨਗੇ,ਜ਼ੁਲਮ ਦੇ ਨਾਸ ਲਈ,ਸੀਸ ਕੁਰਬਾਨ ਕਰਨਗੇ,ਇਸ ਪਰਮ ਪਵਿੱਤ੍ਰ ਅਸਥਾਨ ਦੀ ਮਹਿਮਾ ਭੀ ਵਧੇ ਫ਼ੁੱਲੇਗੀ।"ਯਥਾ:-ਕਹਤਿ ਗੁਰੂ,ਸੁਨ ਹੇ ਗੁਰਦਾਸ॥ਮਹਿਮਾ ਇਸ ਥਲ ਮਹਾਂ ਪ੍ਰਕਾਸ਼॥ ਰਚਨਾ ਅਨਿਕ ਭਾਂਤਿ ਕੀ ਹੋਵੈ॥ਪ੍ਰਗਟੈ ਗੁਰ ਪ੍ਰਤਾਪ ਜ਼ੁਲਮ ਖੋਵੈ॥"ਪ੍ਰਤਾਪਵਾਨ ਭਾਰੀ ਵਾਹਿਗੁਰੂ ਗੁਰੂ ਛੇਵੇਂ ਪਾਤਿਸਾਹ ਜੀ ਪ੍ਰਗਟ ਹੋ ਕੇ ਜ਼ੁਲਮ ਨੂੰ(ਖੋਵੈ)ਨਾਸ ਕਰਨਗੇ।" ਇਸ ਪ੍ਰਕਾਰ ਖ਼ਾਸ ਬਚਨ ਬਿਲਾਸ ਕਰਨ ਬਾਅਦ,ਕਲੰਕੰ ਬਿਨਾ;ਨੇਕਲੰਕੀ ਸਰੂਪੇ॥ਸ੍ਰੀ ਗੁਰੂ ਜੀ ਸੁੰਦਰ ਸੋਹਣੇ ਪਲੰਘੇ 'ਤੇ,ਚੰਦ੍ਰਮਾਂ ਦੀ ਚਾਨਣੀ ਵਰਗਾ ਉੱਜਲ ਚਾਦਰਾ ਉੱਪਰ ਲੈ ਕੇ ਬਿਰਾਜ ਗਏ।ਹਰਖ ਸੋਗ ਮਾਨ ਅਪਮਾਨ ਦੁੱਖ ਸੁਖ ਤੋਂ ਨਿਰਲੇਪ ਸ੍ਰੀ ਸਤਿਗੁਰੂ ਸਾਹਿਬ ਜੀ,ਸਵਾ ਪਹਿਰ ਦੇ ਤੜਕੇ ਉਮਾਹ ਨਾਲ ਉੱਠੇ।ਸੋਚ ਪਵਿੱਤ੍ਰਤਾ ਕਰਕੇ,ਪੰਜ ਇਸ਼ਨਾਨਾ ਕੀਤਾ।ਹੱਥ 'ਚ ਜਲ ਲੈ ਕੇ ਦਾਤਣ ਕਰਕੇ,ਪਰਮਪਵਿੱਤ੍ਰ ਇਸ਼ਨਾਨ ਕੀਤਾ,ਬਾਅਦ ਨਾਮ ਬਾਣੀ ਦੇ ਦਾਤੇ ਜੀ ਨੇ,ਅਜਪਾ ਜਾਪ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਧਿਆਨ 'ਚ ਬੈਠ ਕੇ ਸਿਮਰਨ ਕੀਤਾ।ਪਹੁ ਪਾਟਦੀ ਸਮੇਂ,ਭਾਈ ਸਾਹਿਬ ਜੀ,ਬਾਬੇ ਜੀ ਨੂੰ ਪਰਮ ਪਿਆਰ ਨਾਲ ਪਾਸ ਬੁਲਇਆ।ਸ੍ਰਬੱਤ ਦੇ ਭਲੇ ਦੇ ਇਹ ਬਚਨ ਫ਼ੁਰਮਾਏ:-ਹੋਨਿ ਇਕਾਕੀ;ਹਮ ਅਬ ਚਾਹਤਿ॥ਹਿਤ ਦਰਸ਼ਨ;ਸਭਿ ਸਿੱਖਯ ਉਮਾਹਤਿ॥"ਦਾਸਨ ਦਾਸ ਹੁਣ ਇਕਾਂਤ ਹੋਣਾ ਚਾਹੁੰਦਾ ਹੈ,ਪਰ ਸਾਰੇ ਪ੍ਰੇਮੀ ਦਾਸਨ ਦਾਸ ਦੇ ਦਰਸਨਾ ਦਾ ਭਾਰੀ ਉਤਸ਼ਾਹ ਕਰਦੇ ਹਨ।"ਯਾ ਤੇ;ਸਾਹਿਬ ਬੁੱਢਾ ਜਾਵਉ॥ਸਭਿ ਸੰਗਤਿ ਕੋ;ਤਹਾਂ

ਟਿਕਾਵਉ॥੪੧॥ਸ਼ੁਧਾ ਸ੍ਰੋਵਰ ਬਰ ਹਰਿਮੰਦਰਿ॥"ਵਾਹਿਗੁਰੂ ਗੁਰੂ ਰਾਮਦਾਸ ਸਾਹਿਬ ਜੀ ਦੇ (ਸ਼ੁਧਾ) ਅੰਮ੍ਰਿਤ ਸ੍ਰੋਵਰ 'ਚ ਜੋ (ਬਰ) ਸ੍ਰੇਸ਼ਟ ਹਰੀ ਰੂਪ ਸ੍ਰੀ ਹਰਿਮੰਦਰਿ ਸਾਹਿਬ ਜੀ ਹਨ।" ਪਠਹੁ ਸੁਨਹੁ ਸੁੰਦਰ ਤਿਸ ਅੰਦਰ॥ "ਅੰਮ੍ਰਿਤ ਗੁਰਬਾਣੀ ਨੂੰ ਤਿਸ ਸੁੰਦਰ ਮੰਦਰ ਅੰਦਰ ਪੜ੍ਹੋ ਸੁਣੋ।"ਹਮਰੇ ਦਰਸ਼ਨ ਸਮਸਰ ਜਾਨਹੁ॥ "ਹਰੀ ਰੂਪ ਸ੍ਰੀ ਹਰਿਮੰਦਰ ਸਾਹਿਬ ਜੀ ਨੂੰ (ਹਮਰੇ)ਦਾਸਨ ਦਾਸ ਦੇ ਦਰਸ਼ਨ ਦੇ(ਸਮਸਰ)ਬਰਾਬਰ ਜਾਨਣਾ ਕਰੋ।"ਨਹਿ ਸੰਸੈ ਇਸ ਮੈਂ ਕਿਛੁ ਠਾਨਹੁ॥੪੨॥ "ਇਸ 'ਚ(ਕਿਛੁ) ਥੋੜ੍ਹੇ ਮਾਤ੍ਰ ਭੀ ਸੰਸਾ ਨਾ ਕਰੋ।"ਆਪ ਰਹਹੁ ਤੁਮ;ਤਿਹ ਠਾਂ ਜਾਇ॥ਸਭਿ ਸੰਗਤਿ;ਰਾਖਹੁ ਅਟਕਾਇ॥ਮਨ ਬਾਂਛਤਿ;ਸਿੱਖਨਿ ਕੋ ਦੀਜੀਹ॥ਹਮਰੇ ਸਮਸਰ ਸਕਲ ਕਰੀਜੀਹ॥(ਗੁ:ਪ੍ਰ:ਸੂ:੨੦੯੨) "ਆਪ ਜੀ ਦਾਸਨ ਦਾਸ ਦਾ ਹੀ ਸਰੂਪ ਹੋਂ,ਦਾਸਨ ਦਾਸ.ਆਪ ਜੀ ਦੀ ਏਕਤਾ ਅਭੇਦਤਾ ਹੈ।ਇਸ ਲਈ ਸਤਿਸੰਗਤ ਜੀ ਨੂੰ ਉਪਦੇਸ਼ ਦੇਣਾ ਕਰੋ, ਕਾਮਨਾ ਦੀ ਪੂਰਤੀ ਕਰਕੇ ਤਾਰੋ। ਜੋ ਵਰ ਦੇਵੋਂਗੇ,ਸੋ ਪੂਰਾ ਹੋ ਜਾਵੇਗਾ। ਗੁਰੂ ਘਰ ਦੀ ਟਹਿਲ ਸੇਵਾ ਚਲਾਉ। ਸਾਰੀ ਸਤਿਸੰਗਤ ਜੀ ਨੂੰ ਧੀਰਜ ਦੇਵੋ ਜੀ।" ਇਹ ਫ਼ੁਰਮਾਨ ਸੁਣ ਕੇ ਬਾਬਾ ਜੀ ਨੇ ਗਲ਼ 'ਚ ਪੱਲਾ ਪਾ ਸਿਰ ਝੁਕਾ ਕੇ,ਘਣੀ ਨਿਮ੍ਰਤਾ ਸਹਿਤ ਗੁਰ ਪਾਰਬ੍ਰਹਮ ਸਰੂਪ ਜਾਣ ਕੇ ਨਮਸਕਾਰ ਕੀਤੀ।ਸਭ ਸਤਿਸੰਗਤ ਜੀ ਨੂੰ ਬੁਲਾ ਕੇ ਸ੍ਰੀ ਮੰਜੀ ਸਾਹਿਬ ਜੀ ਵਿਖੇ ਦੀਵਾਨ ਸਜਾਇਆ। ਬਾਬੇ ਜੀ ਨੇ ਕਥਾ ਕੀਤੀ।ਸਭ ਸੰਗਤ ਜੀ ਨੂੰ ਸਤਿਗੁਰੂ ਸਾਹਿਬ ਜੀ ਦਾ ਪਰਮਪਵਿੱਤ੍ਰ ਫ਼ੁਰਮਾਨ ਦੱਸਿਆ। ਸੁਣ ਕੇ ਸਤਿਸੰਗਤ ਜੀ ਨਿਹਾਲ ਹੋਏ।

੨੩.ਪ੍ਰਗਟੁ ਸਗਲ ਹਰਿ ਭਵਨ ਮਹਿ;ਜਨੁ ਨਾਨਕੁ ਗੁਰ ਪਾਰਬ੍ਰਹਮ॥ਸਰੂਪ ਸ੍ਰੀ ਗੁਰੂ ਜੀ ਨੇ,ਗੁਰਮੁਖਿ ਮਹਾਂਪੁਰਸ਼ ਭਾਈ ਗੁਰਦਾਸ ਸਾਹਿਬ ਜੀ ਤੋਂ,ਸ੍ਰੀ ਰਾਮਸਰ ਸਾਹਿਬ ਜੀ ਵਿਖੇ,ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰਮੁਖੀ ਅੱਖਰਾਂ 'ਚ ਲਿਖਾਉਣੇ ਅਰੰਭੇ:- ਸ੍ਰੀ ਗੁਰੂ ਜੀ ਦੇ ਪਾਸ ਗੁਰਮੁਖਿ ਮਹਾਂਪੁਰਸ਼ ਭਾਈ ਗੁਰਦਾਸ ਸਾਹਿਬ ਜੀ ਗੁਰਬਾਣੀ ਲਿਖਣ ਲਈ ਰਹੇ।ਹੋਰ ਪਹਿਰੇਦਾਰ ਪ੍ਰੇਮੀ ਸਿੱਖ ਪਹਿਰੇ 'ਤੇ ਸਾਵਧਾਨ ਹੋ ਕੇ ਖੜ੍ਹ ਗਏ।ਜੋ ਪ੍ਰੇਮੀ ਪ੍ਰੇਮ ਧਾਰ ਕੇ ਦਰਸਨਾ ਨੂੰ ਆਉਂਦੇ,ਸਿੱਖ ਉਨ੍ਹਾਂ ਨੂੰ ਵਰਜਦੇ ਕਹਿੰਦੇ,"ਸਤਿਗੁਰੂ ਸਾਹਿਬ ਜੀ ਦਾ ਹੁਕਮ ਹੈ,ਕਿਸੇ ਨੂੰ ਕੋਲ਼ ਨਹੀਂ ਆਉਣ ਦੇਣਾ।"ਗੁਰਦੇਵ ਮਾਤਾ ਗੁਰਦੇਵ ਪਿਤਾ;ਸਰੂਪ ਵਾਹਿਗੁਰੂ ਸਤਿਗੁਰੂ ਸਾਹਿਬ ਜੀ ਨੇ ਭਾਈ ਗੁਰਦਾਸ ਸਾਹਿਬ ਜੀ ਨੂੰ ਪਰਮ ਪਿਆਰ ਸਤਿਕਾਰ ਨਾਲ,ਹੁਕਮ ਕੀਤਾ,"ਹੇ ਮਾਮਾ ਸਾਹਿਬ ਜੀ!ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਮੁਖੀ ਅੱਖਰਾਂ 'ਚ ਲਿਖੋ,ਜੋ ਪੜ੍ਹਨ ਸੁਨਣ ਲਿਖਣ ਵੀਚਾਰਨ 'ਚ ਮਹਾਨ ਸੌਖੀ ਹੈ। ਜਿਵੇਂ ਥਿੰਧਿਆਈ ਸਾਰੇ ਜਲ ਉੱਪਰ ਛਾ ਜਾਂਦੀ ਹੈ, ਇਉਂ ਸਾਰੇ ਜੱਗ 'ਤੇ ਛਾ ਜਾਵੇਗੀ। ਜਿਹੜੇ ਪ੍ਰੇਮੀ ਲਿਖਣ ਦੇ ਸ਼ਰਧਾਵਾਨ ਹੋਣਗੇ, ਸੰਸਕ੍ਰਿਤ ਉਰਦੂ ਹਿੰਦੀ ਫ਼ਾਰਸੀ ਆਦਿ ਆਪੋ ਆਪਣੀਆਂ ਭਾਸ਼ਾਂ 'ਚ ਲਿਖ ਲਿਆ ਕਰਨਗੇ। ਗੁਰਬਾਣੀ ਦੇ ਚਾਹਵਾਨ ਥੋੜ੍ਹੀ ਤੋਂ ਥੋੜ੍ਹੀ ਮਤਿ ਵਾਲੇ ਗ੍ਰਿਸਤੀ ਬਿਰਕਤ ਵੈਰਾਗੀ, ਗੁਰਬਾਣੀ ਪੜ੍ਹਨ ਸੁਨਣ ਦਾ ਬੜਾ ਭਾਰੀ ਲਾਹਾ ਲੈ ਲਿਆ ਕਰਨਗੇ।" ਪ੍ਰਗਟਹਿ;ਗਾਡੀ ਰਾਹੁ ਬਿਸਾਲਾ॥ਚਲਹਿ ਜੁ;ਨਹਿ ਭੂਲਹਿ ਕਿਸ ਕਾਲਾ॥(ਬਿਸਾਲਾ)"ਵੱਡਾ ਭਾਰੀ ਗੁਰਮੁਖਿ ਗਾਡੀ

ਰਾਹੁ (ਪ੍ਰਗਟਹਿ) ਪ੍ਰਗਟ ਹੋਵੇਗਾ। (ਜੁ)ਜਿਹੜੇ ਗੁਰਮੁਖਿ ਇਸ ਗਾਡੀ ਰਾਹ 'ਤੇ (ਚਲਹਿ)ਚੱਲਣਗੇ, ਉਹ ਦੁੱਖ ਸੁਖ ਦੇ ਕਿਸੇ ਭੀ (ਕਾਲਾ) ਸਮੇਂ ਗਾਡੀ ਰਾਹ ਨੂੰ ਨਹੀਂ (ਭੂਲਹਿ) ਭੁੱਲਣਗੇ।

ਹੇ ਭਾਈ ਸਾਹਿਬ ਜੀ! ਪਰਮਪੂਜਨੀਕ ਵੱਡੇ ਚੌਹਾਂ ਸਤਿਗੁਰੂ ਸਾਹਿਬਾਨ ਜੀ ਦੀ ਪਰਮਪਵਿੱਤ੍ਰ ਪਰਮਪੂਜਨੀਕ ਅੰਮ੍ਰਿਤ ਗੁਰਬਾਣੀ 'ਚ,ਜੋ ਕੱਚੀ ਬਾਣੀ ਰਲ਼ਾਈ ਗਈ ਹੈ,ਉਸ ਨੂੰ ਕੱਢ ਦੇਵੋ।ਵਾਹਿਗੁਰੂ ਚੌਹਾਂ ਪਾਤਿਸਾਹੀਆਂ ਦੀ ਗੁਰਬਾਣੀ ਵੱਖ ੨ ਕਰਕੇ ਲਿਖ ਕੇ ਦਿਖਾਉ। ਜਿਹੜੀ ਕੱਚੀ ਬਾਣੀ ਕੱਢੋਂ,ਉਹ ਭੀ ਦਿਖਾ ਦੇਣੀ।"ਸੁਣ ਕੇ ਭਾਈ ਸਾਹਿਬ ਜੀ ਨੇ ਕਿਹਾ:-ਮੈਂ ਅਲਪੱਗਯ ਜੀਵ ਕਿਮ ਜਾਨੌਂ॥ ਦਾਸਨ ਦਾਸ (ਅਲਪੱਗਯ) ਛੋਟੀ ਗਿਆਤ ਵਾਲਾ ਜੀਵ ਕਿਵੇਂ ਜਾਣੇਗਾ!

ਗੁਰ ਕੀ ਗਿਰਾ ਅਗਮ ਗਤਿ ਮਾਨੌਂ॥੧੩॥ ਗੁਰੂ ਜੀ ਦੀ (ਗਿਰਾ)ਬਾਣੀ ਦੀ ਗਿਆਤ ਦੀ (ਗਤਿ) ਪ੍ਰਾਪਤੀ (ਅਗਮ) ਮਨ ਦੀ ਗੰਮਤਾ ਤੋਂ ਪਰੇ ਮੰਨਦਾ ਹਾਂ। ਸਤਿਗੁਰਾਂ ਜੀ ਦੀ ਅਗਮ ਅਗਾਧ ਮਹਿਮਾ ਨੂੰ ਬ੍ਰਹਮਾ ਸ਼ਿਵ ਜੀ ਇੰਦ੍ਰ ਜੀ ਆਦਿ ਭੀ ਨਹੀਂ ਜਾਣ ਸਕਦੇ।" ਯਥਾ:- ਗੁਰ ਕੀ ਭਗਤਿ;ਕਰਹਿ ਕਿਆ ਪ੍ਰਾਣੀ॥ਬ੍ਰਹਮੈ ਇੰਦ੍ਰ;ਮਹੇਸਿ ਨ ਜਾਣੀ॥"ਹੇ ਗ੍ਰੀਬ ਨਿਵਾਜ ਜੀਓ!ਜੇਕਰ ਆਪ ਜੀ ਮਹਾਨ ਕ੍ਰਿਪਾ ਕਰਕੇ,ਆਪ ਹੀ ਸਹਾਇਕ ਹੋ ਕੇ ਜਣਾਵੋਂ,ਤਾਂ ਹੀ ਗੁਰਬਾਣੀ ਜੀ ਪਛਾਣੇ ਜਾ ਸਕਦੇ ਹਨ।" ਇਤਨੇਂ ਬਚਨ ਕਹਿ ਕੇ,ਪਰਮਪਿਆਰ ਸਤਿਕਾਰ ਨਾਲ ਮੱਥਾ ਟੇਕਿਆ।ਸਤਿਗੁਰੂ ਜੀ ਨੇ ਪਰਮ ਪ੍ਰਸੰਨ ਹੋ ਕੇ ਸ਼ੁਭ ਵਰ ਬਖ਼ਸ਼ਿਆ,"ਜਿਵੇਂ ਬੱਚਾ ਘਰੋਂ ਬਾਹਰ ਹੋਵੇ,ਉਸ ਦੇ ਸਬੰਧੀ ਅੰਦਰ ਹੋਣ।ਜਦੋਂ ਉਹ ਬੋਲਦੇ ਹਨ,ਤਾਂ ਬੱਚਾ ਸੁਣ ਕੇ ਵੱਖ ੨ ਦੱਸ ਦਿੰਦਾ ਹੈ,ਕਿ ਹੁਣ ਮੇਰੀ ਮਾਂ,ਹੁਣ ਭੈਣ ਬੋਲਦੀ ਹੈ।ਆਪ ਜੀ ਨੂੰ ਇਸ ਤਰ੍ਹਾਂ ਸਮਝ ਆ ਜਾਵੇਗੀ।"(ਧੰਨ ਹਨ ਧੰਨ ਹਨ ਗੁਰੂ ਸਾਹਿਬ ਜੀ ਨੇ ਕੈਸਾ ਦ੍ਰਿਸ਼ਟਾਂਤ ਦੇ ਕੇ ਸਮਝਾਇਆ ਜੀ, ਨਮਸਕਾਰ।)ਵਰ ਸੁਣ ਕੇ ਭਾਈ ਸਾਹਿਬ ਜੀ ਨੇ ਭਾਰੀ ਪ੍ਰਸੰਨ ਹੋ ਕੇ,ਅਤਿਅੰਤ ਨਿਮ੍ਰਤਾ ਸਹਿਤ ਸਤਿਗੁਰੂ ਸਾਹਿਬ ਜੀ ਦੇ ਸੱਚੇ ਚਰਨ-ਕਮਲਾਂ 'ਤੇ ਮੱਥਾ ਰੱਖ ਦਿਤਾ।ਜਿਸ ਕਰਕੇ ਸਗਲ ਭਵਣ ਦੀ ਸੋਝੀ ਹੋ ਗਈ।ਯਥਾ:-ਮੰਨੈ ਸਗਲ ਭਵਣ ਕੀ ਸੁਧਿ॥ਵਾਹਿਗੁਰੂ ਸਤਿਗੁਰੂ ਸਾਹਿਬ ਜੀ ਦੇ ਪਰਮਪਵਿੱਤ੍ਰ ਸੱਚੇ ਚਰਨੀਂ ਲੱਗਣੇ ਕਰਕੇ,ਭਾਈ ਸਾਹਿਬ ਜੀ ਦੇ ਅੰਦਰ ਹੱਦ ਤੋਂ ਰਹਿਤ ਅਜਪਾ ਜਾਪ ਦੇ ਵਾਜੇ ਵੱਜਣ ਲੱਗ ਗਏ।ਬਿਨਵੰਤਿ ਨਾਨਕੁ.ਗੁਰ ਚਰਣ ਲਾਗੇ;ਵਾਜੇ ਅਨਹਦ ਤੂਰੇ॥)ਗੁਰਮੁਖਿ ਰੋਮਿ ਰੋਮਿ;ਹਰਿ ਧਿਆਵੈ॥)ਰੋਮ ਰੋਮ ਮਹਿ ਬਸਹਿ ਮੁਰਾਰਿ॥)ਤੋਹੀ ਮੋਹੀ ਮੋਹੀ ਤੋਹੀ;ਵਾਲੀ ਏਕਤਾ ਹੋ ਗਈ।ਜਾ ਕੈ ਮਸਤਕਿ ਭਾਗ; ਸਿ ਸੇਵਾ ਲਾਇਆ॥ਅਨੁਸਾਰ ਭਾਈ ਸਾਹਿਬ ਜੀ ਨੇ ਬੜੇ ਕੀਮਤੀ ਸੁੰਦਰ ਸੋਹਣੇ ਤੋਂ ਸੋਹਣੇ ਕਸ਼ਮੀਰੀ ਕਾਗਜ਼ ਨੂੰ ਚੰਗੀ ਤਰ੍ਹਾਂ ਕਤਰ ਕੇ ਪੱਤ੍ਰੇ ਸਵਾਰ ਲਏ। ਚਾਅ ਉਤਸ਼ਾਹ ਰੀਝ ਨਾਲ ਸੁੰਦਰ ਕਲਮਾਂ ਭੀ ਘੜ੍ਹ ਲਈਆਂ। ਕੀਮਤੀ ਸਿਆਹੀ 'ਚ ਪਾਣੀ ਪਾ ਕੇ ਸੰਪੂਰਨ ਤਿਆਰੀ ਕਰ ਲਈ।

ਗੁਰੂ ਸਾਹਿਬ ਜੀ ਨੇ, ਵਾਹਿਗੁਰੂ ਸਰੂਪ ਚੌਹਾਂ ਸਤਿਗੁਰਾਂ ਦਾ ਪਰਮਪਵਿੱਤ੍ਰ ਨਾਮ ਲੈ ਕੇ,ਆਪ ਅਰਦਾਸ ਕਰਕੇ ਮੱਥਾ ਟੇਕਿਆ।ਆਪ ਜੀ ਨੇ ਪੂਰਨ ਅਦਬ ਸਤਿਕਾਰ ਨਮਸਕਾਰ

ਸਹਿਤ ਸੀਸ ਝੁਕਾ ਕੇ,ਅੰਮ੍ਰਿਤ ਰੂਪ ਪੋਥੀ ਜੀ ਪ੍ਰਕਾਸ਼ ਕਰਕੇ,ਸ੍ਰੀ ਮੁਖਵਾਕ ਲੈ ਕੇ ਪ੍ਰਸ਼ਾਦਿ ਵਰਤਾਇਆ।ਪੰਜ ਵਾਰੀ ਮੂਲ ਮੰਤ੍ਰ ਪੜ੍ਹ ਕੇ,ਧੰਨ ਹਨ ਧੰਨ ਹਨ ਧੰਨ ਹਨ ਸਤਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਸਾਹਿਬ ਜੀ ਧੰਨ ਹਨ।ਪੰਜ ਵਾਰੀਂ ਜਪਿਆ।ਸੰਮਤ ੧੬੬੦ 'ਚ ਆਪ ਜੀ ਬੜੇ ਭਾਰੀ ਉਮਾਹ ਉਤਸ਼ਾਹ ਨਾਲ ਗੁਰਬਾਣੀ ਲਿਖਾਉਣ ਨੂੰ ਸਾਵਧਾਨ ਇਕਾਗ੍ਰ ਹੋ ਗਏ।ਅੱਗੋਂ ਭਾਈ ਸਾਹਿਬ ਜੀ ਨੇ ਭੀ ਧੰਨ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਪ੍ਰੇਮ ਨਾਲ ਜਪਦਿਆਂ ੨,ਕਲਮ ਚੁੱਕ ਲਈ।ਸਭ ਤੋਂ ਪਹਿਲਾਂ ਆਦਿ 'ਚ ਸ੍ਰੀ ਗੁਰੂ ਜੀ ਨੇ ਸ੍ਰੀ ਜਪੁ ਜੀ ਸਾਹਿਬ ਜੀ ਉਚਾਰੇ,ਜਿਨ੍ਹਾਂ ਦੀ ਭਾਰੀ ਮਹਿਮਾ ਕਵੀ ਸੰਤੋਖ ਸਿੰਘ ਜੀ ਇਉਂ ਕਹਿੰਦੇ ਹਨ:-ਕਹਿ ਲੱਗ ਕਹੋਂ;ਮਹਾਤਮ ਬਾਨੀ॥ਜੋ ਸਭਿ ਕੀ;ਸਿਰਮੌਰ ਬਖਾਨੀ॥ਅਪਰ ਨ ਉਤਮ;ਜਿਸ ਤੇ ਕੋਈ॥ਅਰੁ ਸੁਖੇਨ ਹੀ;ਪ੍ਰਾਪਤਿ ਹੋਈ॥੨੭॥(ਗੁ:ਪ੍ਰ:ਸੂ:੨੦੮੫)ਫੇਰ ਸ੍ਰੀ ਰਹਰਾਸਿ ਸਾਹਿਬ ਜੀ ਸ੍ਰੀ ਕੀਰਤਨ ਸੋਹਿਲੇ ਸਾਹਿਬ ਜੀ ਮਗਰੋਂ,ਜਦੋਂ ਕੁੱਝ ਕੁ ਸ੍ਰੀ ਰਾਗ 'ਚ ਗੁਰਬਾਣੀ ਜੀ ਲਿਖਵਏ,ਤਾਂ ਪੁੱਛਿਆ,"ਭਾਈ ਸਾਹਿਬ ਜੀ!ਹੁਣ ਸਮਝ ਆ ਰਹੀ ਹੈ ਕਿ ਨਹੀਂ?" ਦੋਵੇਂ ਹੱਥ ਜੋੜ ਕੇ ਘਣੀ ਨਿਮ੍ਰਤਾ ਸਹਿਤ ਸਿਰ ਝੁਕਾ ਕੇ ਕਿਹਾ,"ਆਪ ਜੀ ਦੀ ਕ੍ਰਿਪਾ ਦ੍ਰਿਸ਼ਟੀ ਕਰਕੇ,ਤਿੰਨਾਂ ਸਮਿਆਂ ਦੀ ਸਮਝ ਆ ਗਈ ਹੈ ਜੀ।"ਯਥਾ:-ਕ੍ਰਿਪਾ ਦ੍ਰਿਸ਼ਟਿ ਗੁਰ ਕੀ ਤਬਿ ਪਾਈ॥ ਤੀਨ ਕਾਲ ਗਯਾਤਾ ਹੁਇ ਆਈ॥੧੯॥"ਜਿਵੇਂ ਪਤੀਬ੍ਰਤਾ ਆਪਣੇ ਪਤੀ ਦੇ ਬੋਲ ਨੂੰ ਸਿਆਣ ਲੈਂਦੀ ਹੈ,ਤਿਵੇਂ ਆਪ ਜੀ ਦੀ ਕ੍ਰਿਪਾ ਕਰਕੇ, ਗੁਰਬਾਣੀ ਜੀ ਦੀ ਸਮਝ ਆ ਗਈ ਹੈ।" ਇਤ ਆਦਿਕ ਬਚਨ ਕਰਨ ਮਗਰੋਂ,ਸ੍ਰੀ ਸਤਿਗੁਰੂ ਪ੍ਰਮੇਸਰ ਜੀ ਇਕਾਂਤ ਹੋ ਗਏ,ਤਾਂ ਸਮੂੰਹ ਭਗਤ ਅਕਸ ਮਾਤ੍ਰ ਪ੍ਰਗਟ ਹੋਏ।

੨੪.ਭਗਤਾਂ ਮਹਾਂਪੁਰਸ਼ਾਂ ਦੇ ਪ੍ਰਗਟ ਹੋਣ ਬਾਰੇ,ਸ਼ੰਕੇ ਦੀ ਨਿਵਿਰਤੀ:-ਬਿਨੈ:-ਧੰਨ ਵਾਹਿਗੁਰੂ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਆਪਣੇ ਨਿਰਗੁਨ ਸਰੂਪ ਤੋਂ ਕੋਟਾਨ ਕੋਟਿ ਬ੍ਰਹਮੰਡ ਅਕਾਸ਼ ਪਤਾਲ, ਸੂਰਜ ਚੰਦ੍ਰਮੇ ਤਾਰੇ ਮੰਡਲ ਰਚੇ ਹਨ। ਆਪਣੇ ਪਿਆਰੇ ਭਗਤਾਂ ਨੂੰ ਆਪਣੇ ਸਰੂਪ 'ਚੋਂ ਪ੍ਰਗਟ ਕਰਕੇ,ਉਨ੍ਹਾਂ ਦੇ ਸਿਰ 'ਤੇ ਛਤ੍ਰ ਧਰਿਆ ਹੈ। ਉਨ੍ਹਾਂ ਨੂੰ ਸ੍ਰਬ ਸ਼੍ਰੋਮਣੀ ਬਣਾਇਆ ਹੈ। ਹਰ ਤਰ੍ਹਾਂ ਕਰਕੇ ਉਨ੍ਹਾਂ ਦੀ ਪ੍ਰਤਿਪਾਲਣਾ,ਰੱਖਿਆ ਕੀਤੀ ਹੈ।ਸਮੂੰਹ ਬ੍ਰਹਮੰਡਾਂ ਨੂੰ ਉਨ੍ਹਾਂ ਦੀ ਪੂਜਾ 'ਚ ਲਾਇਆ ਹੈ।ਭਗਤਾਂ ਨੂੰ ਪ੍ਰਗਟ ਕਰਨਾ ਜਾਂ ਭਗਤਾਂ ਨੇ ਆਪੇ ਆ ਕੇ,ਸਤਿਗੁਰੂ ਸਾਹਿਬ ਜੀ ਦਾ ਪੂਜਨ ਕਰਨਾ, ਇਹ ਕੁਦਰਤੀ ਬਾਤ ਹੈ। ਸਤਿਗੁਰੂ ਜੀ ਭਗਤਾਂ ਤੋਂ ਬਿਨਾ ਅਤੇ ਭਗਤ ਸਤਿਗੁਰੂ ਸਾਹਿਬ ਜੀ ਤੋਂ ਬਿਨਾ,ਜਿਉਂ ਨਹੀਂ ਸਕਦੇ। ਜੋਤਿ ਇੱਕੋ ਇੱਕ ਹੈ,ਪ੍ਰੇਮੀ ਭਗਤਾਂ ਪਰਥਾਇ ਗੁਰਬਾਣੀ ਜੀ ਉਚਾਰੇ ਹਨ।ਸੋ ਧੰਨ ਵਾਹਿਗੁਰੂ ਗੁਰੂ ਅਰਜਨ ਦੇਵ ਸਾਹਿਬ ਜੀ, ਕਰਨ ਕਰਾਵਨਹਾਰ;ਸੁਆਮੀ॥(ਸੁਆਮੀ)ਮਾਲਕ ਕੰਤ ਭਗਵੰਤ ਮਹੰਤ ਗੁਰੂ ਪ੍ਰਮੇਸਰਜੀ,ਆਪਣੇ ਨਿਰਗੁਨ ਸਰੂਪ ਦੁਆਰਾ,ਅਸੰਖ ਬ੍ਰਹਮੰਡਾਂ ਨੂੰ(ਕਰਨ)ਰਚਨ,ਆਪਣੀ ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤ ਕਲਾਵਾਨ ਅਖੰਡ ਜੋਤਿ ਨਾਲ,ਸਭ ਜੀਆਂ ਅਨੰਤ ਸੂਰਜਾਂ ਚੰਦ੍ਰਮਿਆਂ ਤਾਰੇ ਮੰਡਲਾਂ ਧਰਤੀਆਂ ਦੀ ਹਰਕਤ(ਕਰਾਵਨਹਾਰ)ਕਰਾਉਣ ਵਾਲੇ ਹਨ,ਭਾਵ ਹੁਣ

ਹਰਕਤ ਕਰਾ ਰਹੇ ਹਨ।ਜਿਵੇਂ ਬਿਜਲੀ ਨਾਲ ਤਸਵੀਰਾਂ ਨੱਚਦੀਆਂ ਹਨ,ਤਿਵੇਂ ਸ੍ਰਬ ਵਿਆਪੀ ਅਨਤਕਲਾਵਾਨ ਮਹਾਂ ਵਿਸਮਾਦ ਪੂਰਨ ਗੁਰੂ ਪ੍ਰਮੇਸਰਜੀ ਆਪਣੀ ਜੋਤਿ ਨਾਲ,
ਬ੍ਰੀਕ ਤੋਂ ਬ੍ਰੀਕ ਕ੍ਰਿਮਾਂ,ਸੂਰਜ ਚੰਦ ਧਰਤੀ ਵੱਡੇ ਤੋਂ ਵੱਡੇ ਅਕਾਰਾਂ ਨੂੰ ਹਰ ਸਮੇਂ ਨਚਾ ਰਹੇ ਹਨ।ਖੰਡ ਬ੍ਰਹਮੰਡ ਤ੍ਰੈ ਗੁਣ ਨਾਚੇ;ਜਿਨ ਲਾਗੀ ਹਰਿ ਲਿਵ ਤੁਮਾਰੀ॥ਜੀਅ ਜੰਤ ਸਭੇ ਹੀ ਨਾਚੇ;ਨਾਚਹਿ ਖਾਣੀ ਚਾਰੀ॥)ਹਮ ਚਾਕਰ.ਗੋਬਿੰਦ ਕੇ;ਠਾਕੁਰੁ ਮੇਰਾ ਭਾਰਾ॥ਕਰਨ ਕਰਾਵਨ.ਸਗਲ ਬਿਧਿ;ਸੋ ਸਤਿਗੁਰੂ ਹਮਾਰਾ॥ਹਰ ਵਕਤ ਕੋਟਾਨ ਕੋਟਿ ਵਿਸ਼ਨੂੰ ਬ੍ਰਹਮੇ ਸ਼ਿਵ ਆਦਿ ਅਤੇ ਬ੍ਰਹਮੰਡਾਂ ਨੂੰ ਆਪਣੇ ਨਿਰਗੁਨ ਸਰੂਪ ਦੁਆਰਾ ਰਚੇ ਅਤੇ ਲੈ ਕਰਦਿਆਂ ਨਿਲੇਪ ਭੀ ਹਨ।ਯਥਾ:-ਓਪਤਿ ਪਰਲਉ;ਖਿਨ ਮਹਿ ਕਰਤਾ॥ ਆਪਿ ਅਲੇਪਾ;ਨਿਰਗੁਨੁ ਰਹਤਾ॥)ਖਿਨ ਮਹਿ ਥਾਪਿ ਉਥਾਪਨਹਾਰੇ;ਕੁਦਰਤਿ.ਕੀਮ ਨ ਪਹੀ॥ ਕੋਟਿ ਬਿਸਨ;ਕੀਨੇ ਅਵਤਾਰ॥ਕੋਟਿ ਬ੍ਰਹਮੰਡ;ਜਾ ਕੇ ਧ੍ਰਮਸਾਲ॥ਕੋਟਿ ਮਹੇਸ;ਉਪਾਇ ਸਮਾਏ॥ ਕੋਟਿ ਬ੍ਰਹਮੇ; ਜਗੁ ਸਾਜਣ ਲਾਏ॥੧॥ ਐਸੋ ਧਣੀ;ਗੋਵਿੰਦੁ ਹਮਾਰਾ॥ ਬਰਨਿ ਨ ਸਾਕਉ;ਗੁਣ ਬਿਸਥਾਰਾ॥)ਐਸਾ ਦਾਤਾ;ਸਤਿਗੁਰੁ ਕਹੀਐ॥ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਸਾਹਿਬ ਜੀ ਨੇ ਭਗਤ ਸਾਹਿਬਾਨ ਜੀ ਨੂੰ ਪਾਸ ਬੁਲਾ ਲੈਣਾ ਮਾਮੂਲੀ ਜਿਹੀ ਗੱਲ ਹੈ। ਪਰਉਪਕਾਰੀ ਗੁਰੂ ਪ੍ਰਮੇਸਰ ਜੀ ਨੇ ਨਿਸਚੇ ਕਰਕੇ ਭਗਤ ਪ੍ਰਗਟ ਕੀਤੇ ਹਨ, ਤਾਂ ਹੀ ਐਡਾ ਵੱਡਾ ਪਰਉਪਕਾਰ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਰਚਨ ਦਾ ਕੀਤਾ ਹੈ। ਧੰਨ ਗੁਰੂ ਅਰਜਨ ਦੇਵ ਸਾਹਿਬ ਜੀ ! ਆਪ ਜੀ ਦੇ ਪਰਮਪੂਜਨੀਕ ਸੱਚੇ ਚਰਨ-ਕਮਲ ਚੱਟ ਕੇ ਅਨਿਕ ਬਾਰ ਨਮਸਕਾਰ ਕਰਦਾ ਹਾਂ ਜੀ। ਸ਼ੰਕਰ ਦਿਆਲ ਜੀ,ਸ੍ਰੀ ਜਪੁ ਜੀ ਸਾਹਿਬ ਜੀ ਦੇ ਟੀਕੇ 'ਚ ਲਿਖਦੇ ਹਨ ਕਿ ਸੱਚਖੰਡ 'ਚ ਗੁਰ ਜੋਤੀ,ਅਨੰਤ ਬ੍ਰਹਮੰਡ ਦੀ ਸਿੱਖਿਆ ਦਾਤਾ ਰੱਬੀ ਸ਼ਕਤੀ ਹੈ।ਇਸ ਦੀ ਤਾਬਿਆ ਸਾਰੇ ਭਗਤ ਤੇ ਇਲਹਾਮੀ ਸਿੱਖਿਆ ਦਾਤੇ ਅਵਤਾਰ ਤੇ ਨਬੀ ਆਦਿ ਆ ਕੇ ਕੰਮ ਕਰਦੇ ਰਹੇ ਹਨ। ਇਨ੍ਹਾਂ ਪਰ ਗੁਰੂ ਜੋਤੀ ਵੱਲੋਂ ਬਾਣੀ ਉੱਤਰਦੀ ਰਹੀ ਹੈ ਜੀ। ਜਿਤਨੇ ਐਸੇ ਮਹਾਂਪੁਰਖ ਹੋਏ, ਸਾਰਿਆਂ ਨੂੰ ਸ੍ਰੀਰ 'ਚ ਆ ਕੇ, ਸ੍ਰੀਰ ਵਾਲੇ ਗੁਰੂ ਜੀ ਦੀ ਲੋੜ ਪਈ। ਇਸ ਲਈ ਇਹ ਸਭ ਗੁਰੂ ਜੋਤੀ ਦੀਆਂ ਕਾਇਮ ਮੁਕਾਮ ਵਿਅਕਤੀਆਂ ਸਨ। ਅਖੀਰ ਕਲਜੁੱਗ 'ਚ ਉਹ ਗੁਰੂ ਜੋਤੀ ਆਪ ਪ੍ਰਗਟ ਹੋਈ ਤੇ ਗੁਰੂ ਨਾਨਕ ਕਹਾਈ। ਇਸ ਜੋਤੀ ਨੂੰ ਸ੍ਰੀਰ ਧਾਰ ਕੇ ਭੀ ਸ੍ਰੀਰ ਧਾਰੀ ਗੁਰੂ ਧਾਰਨ ਨਹੀਂ ਕਰਨਾ ਪਿਆ। ਗੁਰੂ ਜੀ ਨੇ ਆਪ ਫ਼ੁਰਮਾਇਆ ਹੈ:-ਅਪਰੰਪਰ ਪਾਰਬ੍ਰਹਮੁ ਪਰਮੇਸਰੁ; ਨਾਨਕ ਗੁਰ ਮਿਲਿਆ ਸੋਈ ਜੀਉ॥)ਬੀਜਉ ਸੂਝੈ ਕੋ ਨਹੀ; ਬਹੈ ਦੁਲੀਚਾ ਪਾਇ॥ਆਦਿ ਵਾਕਾਂ ਤੋਂ ਭਾਈ ਸ਼ੰਕਰ ਦਿਆਲ ਜੀ ਨੇ, ਗੁਰੂ ਨਾਨਕ ਦੇਵ ਸਾਹਿਬ ਜੀ ਦੀ ਇਹ ਮਹਾਨਤਾ ਸਿੱਧ ਕੀਤੀ ਹੈ। ਜੋ ਬਾਣੀ ਸਤਿਗੁਰੂ ਸਾਹਿਬ ਜੀ ਨੇ ਆਪ ਰਚੀ, ਉਹ ਗੁਰੂ ਜੋਤੀ ਦੀ ਰਚਨਾ ਹੈ, ਜੋ ਭਗਤ ਬਾਣੀ ਗੁਰੂ ਗ੍ਰੰਥ ਸਾਹਿਬ ਜੀ 'ਚ ਚੜ੍ਹੀ, ਉਹ ਉਸੇ ਗੁਰੂ ਜੋਤੀ ਜੀ ਦੇ ਅਰਸ਼ਾਂ ਤੋਂ ਭਗਤਾਂ ਜੀ ਨੂੰ ਬਖ਼ਸ਼ੇ ਗਿਆਨ ਤੋਂ ਬਣੀ ਬਾਣੀ ਹੈ। ਯਥਾ:- ਭਗਤਿ ਜਨਾ ਕੀ ਊਤਮ ਬਾਣੀ; ਜੁਗਿ ਜੁਗਿ ਰਹੀ ਸਮਾਈ॥ਪਰਮਪੂਜਨੀਕ ਸਮੂੰਹ ਭਗਤ ਜਨਾ ਦੇ ਪ੍ਰਗਟ ਹੋਣ ਤੋਂ,ਪਰਉਪਕਾਰੀ ਸਤਿਗੁਰੂ ਸਹਿਬ

ਜੀ,ਸਤਿਕਾਰ ਲਈ ਖੜ੍ਹੇ ਹੋ ਗਏ। ਧੰਨ ਸ੍ਰੀ ਸਤਿਗੁਰੂ ਸਾਹਿਬ ਜੀ ਦੀ ਨਿਮ੍ਰਤਾ ਅਤੇ ਦਿੱਬ ਦਰਸ਼ਨ ਦੇਖ ਕੇ, ਸਮੂੰਹ ਭਗਤ ਜੀ ਭਾਰੀ ਪ੍ਰਸੰਨ ਹੋਏ। ਆਪ ਜੀ ਭੀ ਭਾਰੀ ਪ੍ਰਸੰਨ ਹੋਏ, ਦੋਹਾਂ ਤਰਫਾਂ ਤੋਂ (ਵਿਗਾਸੁ) ਖਿੜਨ ਬਾਰੇ ਬਚਨ ਹਨ।ਯਥਾ:- ਨਾਨਕ ਭਗਤਾ; ਸਦਾ ਵਿਗਾਸੁ॥ ਸ੍ਰੀ ਸਤਿਗੁਰੂ ਸਾਹਿਬ ਜੀ ਪਿਆਰੇ ਭਗਤਾਂ ਨੂੰ ਦੇਖ ਕੇ ਖਿੜ ਰਹੇ ਸਨ। ਭਗਤਾਂ ਨੇ ਆਪ ਜੀ ਨੂੰ ਨਮਸਕਾਰ ਕੀਤੀ। ਅੱਗੋਂ ਆਪ ਜੀ ਨੇ ਅਤੀ ਹੀ ਨਿਮ੍ਰਤਾ ਨਾਲ ਨਮਸਕਾਰ ਕਰਕੇ ਸਭ ਨੂੰ ਜੀ ਆਇਆਂ ਕਹਿ ਕੇ ਬੜਾ ਭਾਰੀ ਆਦਰ ਸਤਿਕਾਰ ਕਰਕੇ ਸਭ ਦੇ ਮਨ ਖਿੱਚ ਲਏ। ਭਗਤ ਜੀਆਂ ਦੇ ਮਨ ਆਪ ਜੀ ਦੇ ਪਰਮਪਵਿੱਤ੍ਰ ਚਰਨ ਕਮਲਾਂ 'ਚ ਮੋਹਿਤ ਹੋ ਗਏ। ਯਥਾ:- ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ; ਅਨਦਿਨੋ ਮੋਹਿ ਆਹੀ ਪਿਆਸਾ॥

੨੫.ਆਪ ਜੀ ਦੇ ਪਰਮਪਵਿੱਤ੍ਰ ਪਰਮਪੂਜਨੀਕ ਚਰਨ ਕਮਲਾਂ 'ਤੇ ਮੋਹਿਤ ਹੋ ਕੇ, ਸਮੂੰਹ ਭਗਤਾਂ ਮਹਾਂਪੁਰਸ਼ਾਂ ਨੇ ਆਪ ਜੀ ਦੇ ਜਸ ਦਾ ਅਸ਼ਟਕ ਉਚਾਰਨ ਕੀਤਾ:- ਭੁਯੰਗ ਛੰਦ:- ਮਹਾਰਾਜ; ਰਾਜਾਨਿ ਰਾਜਾ ਬਿਰਾਜੋ॥ (ਭੁਯੰਗ) ਸੱਪ ਦੀ ਚਾਲ ਅਨੁਸਾਰ ਇਹ ਛੰਦ ਪੜ੍ਹਨਾ। "ਹੇ ਮਹਾਰਾਜ ਜੀ! ਆਪ ਜੀ (ਰਾਜਾਨਿ) ਰਾਜਿਆਂ ਦੇ ਰਾਜੇ ਹੋ ਕੇ ਬਿਰਾਜ ਰਹੇ ਹੋਂ।" ਯਥਾ:- ਤੁਮ ਹੋ ਸਭ ਰਾਜਨ ਕੇ ਰਾਜਾ॥ ਆਪੇ ਆਪੁ; ਗਰੀਬ ਨਿਵਾਜਾ॥(ਸ੍ਰੀ ਦਸਮ ੩੧੦) ਜਿਸੁ ਨਾਮੁ ਰਿਦੈ; ਸੋਈ ਵਡ ਰਾਜਾ॥

ਸਭੈ ਲੋਕ ਜਾਚੈ;ਸੁ ਦਾਤਾ ਸਮਾਜੋ॥"ਸਾਰੇ ਲੋਕ ਆਪ ਜੀ ਤੋਂ ਦਾਤਾਂ (ਜਾਚੈ) ਮੰਗਦੇ ਹਨ। ਆਪ ਜੀ (ਸਮਾਜੋ) ਸਾਰਿਆਂ ਨੂੰ ਸ੍ਰੇਸ਼ਟ ਦਾਤਾਂ ਦੇਣ ਵਾਲੇ ਦਾਤੇ ਹੋਂ ਜੀ।"ਕਲੀ ਕਾਲ ਮੈਂ ਨਾਮ ਕੋ ਦਾਨ ਦੈ ਹੋ॥ "(ਕਲੀ) ਕਲੱਜੁਗ ਦੇ ਘੋਰ ਭਿਆਨਕ (ਕਾਲ) ਸਮੇਂ (ਮੈਂ)'ਚ ਨਾਮ ਦਾ ਦਾਨ ਦਿੰਦੇ ਹੋਂ ਜੀ।"ਅਨੇਕਾਨਿ ਦਾਸਾਨਿ ਕੋ; ਤਾਰ ਲੈਹੋ॥੩੪॥ "ਅਨੇਕਾਂ ਦਾਸਾਂ ਨੂੰ ਖਿਨ 'ਚ ਤਾਰ (ਲੈਹੋ) ਲੈਂਦੇ ਹੋਂ।"ਮਹਾਂ ਸਿੰਧੁ ਬੰਨ੍ਹੀ ਦਝੈਂ ਮੂੜ੍ਹ ਮਾਨੀ॥ "ਸੰਸਾਰ (ਬੰਨ੍ਹੀ) ਅੱਗ ਦਾ ਵੱਡਾ (ਸਿੰਧੁ) ਸਮੁੰਦ੍ਰ ਹੈ। ਇਸ 'ਚ ਮੂਰਖ (ਮਾਨੀ) ਹੰਕਾਰੀ ਪੈ ਕੇ (ਦਝੈਂ) ਸੜਦੇ ਹਨ।"ਤੁਹੀ ਏਕ ਰਾਖਾ; ਕ੍ਰਿਪਾ ਜਾਂਹਿ ਠਾਨੀ॥ (ਜਾਂਹਿ) "ਜਿਸ 'ਤੇ ਕ੍ਰਿਪਾ (ਠਾਨੀ) ਕੀਤੀ ਹੈ, ਉਸ ਨੂੰ ਸੜਨ ਤੋਂ ਬਚਾਉਣ ਵਾਲੇ ਇੱਕੋ ਇੱਕ ਆਪ ਜੀ ਹੀ ਰਾਖੇ ਹੋਂ।"ਸੁਪੰਥੰ ਸੁਖੇਨੰ,ਦਿਖਾਵੋ ਸੰਦੋਹਾ॥(ਸੰਦੋਹਾ)"ਸਭ ਨੂੰ(ਸੁਖੇਨੰ)ਸੌਖਾ ਭਗਤੀ ਸਹਿਤ ਗਿਆਨ ਦਾ(ਸੁ+ਪੰਥੰ)(ਸੁ)ਸ੍ਰੇਸ਼ਟ(ਪੰਥੰ)ਰਸਤਾ ਦਿਖਾਉਂਦੇ ਹੋਂ ਜੀ।"ਬਿਕਾਰੰ ਬਿਦਾਰੋ ਜਪੇ ਨਾਸ਼ ਮੋਹਾ॥੩੫॥"ਜੋ ਪ੍ਰੇਮੀ ਆਪ ਜੀ ਦਾ ਜਾਪ ਕਰਦਾ ਹੈ,ਉਸ ਦੇ ਵਿਕਾਰਾਂ ਨੂੰ(ਬਿਦਾਰੋ)(ਬਿ) ਵਿਸ਼ੇਸ਼ ਕਰਕੇ (ਦਾਰੋ) ਦਲ੍ਹਦੇ ਹੋਂ ਅਤੇ ਮੋਹ ਨੂੰ ਨਾਸ਼ ਕਰਦੇ ਹੋਂ।"ਤੁਹੀ ਬ੍ਰਹਮ ਗਯਾਨੀ ਬ੍ਰਹਮੰ ਰੂਪ ਤੇਰੋ॥ "ਹੇ ਅਜਪਾ ਜਾਪ ਵਾਹਿਗੁਰੂ ਸਤਿਗੁਰੂ ਪੰਜਵੇਂ ਪਾਤਿਸਾਹ ਜੀ! ਆਪ ਜੀ ਬ੍ਰਹਮਗਿਆਨੀਆਂ ਨੂੰ ਪੈਦਾ ਕਰਨ ਵਾਲੇ ਹੋਂ,ਆਪ ਜੀ ਬ੍ਰਹਮ ਸਰੂਪ ਹੋਂ।"ਤੁਹੀ ਏਕ ਈਸੰ;ਸਭੈ ਲੋਕ ਚੇਰੋ॥ (ਤੁਹੀ) "ਆਪ ਜੀ (ਏਕ) ਇੱਕ ਅਦ੍ਵੈਤ ਰੂਪ ਬ੍ਰਹਮ ਦੇ ਅਵਤਾਰ (ਈਸੰ) ਪ੍ਰਮੇਸਰ ਰੂਪ ਹੋਂ।ਸਾਰੇ ਲੋਕ ਆਪ ਜੀ ਦੇ(ਚੇਰੋ)ਚੇਲੇ ਹਨ।"

ਤੁਹੀ ਜੀਵਕਾ ਦੇਂ; ਕਰੈਂ ਜੀਵ ਖਾਨਾ॥੩੬॥ "ਹੇ ਪੰਜਵੇਂ ਪਾਤਿਸਾਹ ਜੀ! ਆਪ ਜੀ ਹੀ ਜੀਵਾਂ ਨੂੰ (ਜੀਵਕਾ) ਰੋਜ਼ੀ ਦਿੰਦੇ ਹੋਂ, ਜਿਸ ਨੂੰ ਜੀਵ (ਖਾਨਾ) ਖਾਣਾ ਕਰਦੇ ਹਨ।"ਕਰੀ ਸੇਵ ਹੇਰੋਂ ਅਜਪਾ ਜਾਪ ਦਾਨੀ॥"ਪ੍ਰੇਮ ਨਾਲ ਕੀਤੀ ਸੇਵਾ ਨੂੰ ਜਦੋਂ(ਹੇਰੋਂ)ਦੇਖਦੇ ਹੋਂ,ਤਦੋਂ(ਕਰਾਮਾਤ)ਸ਼ਕਤੀ ਦਾ ਦਾਨ ਦੇਣ ਵਾਲੇ ਦਾਨੀ ਹੋਂ।"ਗੁਨੱਗਜੰ ਸਰੱਬਜੰ ਕ੍ਰਿਤੱਗਜੰ ਪ੍ਰਮਾਨੀ॥(ਸਰੱਬਜੰ)"ਸਾਰੇ(ਗੁਨੱਗਜੰ) (ਗੁਨ)ਗੁਣਾਂ ਦੇ (ਗਜੰ)ਗਿਆਤੇ ਭਾਵ ਸਾਰੇ ਗੁਣ ਆਪ ਜੀ 'ਚ ਹਨ।(ਕ੍ਰਿਤੱਗਜੰ)(ਕ੍ਰਿਤ) ਕੀਤੇ ਦੇ ਜਾਨਣ ਵਾਲੇ (ਗਜੰ) ਗਿਆਤੇ, (ਪ੍ਰਮਾਨੀ) (ਪ੍ਰ) ਵਿਸ਼ੇਸ਼ ਕਰਕੇ (ਮਾਨੀ) ਮੰਨੇ ਜਾਂਦੇ ਹੋਂ।"ਅਮਾਨੰ ਸਮਾਨੰ; ਸਮਾਨ ਬ੍ਰਿਤੀ ਹੈ॥(ਅ+ਮਾਨੰ) "ਮਾਣ ਤੋਂ (ਅ) ਰਹਿਤ ਭਾਵ ਨਿਰਾਦਰ ਅਤੇ (ਸ+ਮਾਨੰ) (ਸ) ਸਹਿਤ ਮਾਨ ਦੇ ਭਾਵ ਸਨਮਾਨ 'ਚ,ਆਪ ਜੀ ਦੀ ਸਮਾਨ ਬ੍ਰਿਤੀ ਹੈ।"ਉਦਾਰੰ ਅਪਾਰੰ ਨ ਕੈਸੇ ਮਿਤੀ ਹੈ॥੩੭॥(ਉਦਾਰੰ)"ਦਾਤੇ ਹੋਂ,(ਅਪਾਰੰ) ਪਾਰਾਵਾਰ ਤੋਂ ਰਹਿਤ ਹੋਂ,ਆਪ ਜੀ ਦੀ (ਮਿਤੀ) ਮਰਯਾਦਾ ਨਹੀਂ ਜਾਣੀ ਜਾਂਦੀ ਕਿ ਕੈਸੀ ਹੈ?"ਤੁਹੀ ਦੀਨ ਬੰਧੂ ਦਯਾਵਾਨ ਦਾਤਾ॥"ਤੁਸੀਂ ਹੀ(ਦੀਨ)ਗ੍ਰੀਬਾਂ ਦੇ(ਬੰਧੂ)ਸਬੰਧੀ ਹੋਂ ਅਤੇ ਦਇਆ ਕਰਨ ਵਾਲੇ,ਨਾਮ ਬਾਣੀ ਅਤੇ ਸਭ ਪਦਾਰਥਾਂ ਦੇ ਦਾਤੇ ਹੋਂ।"ਭਏ ਬੰਸ ਬੇਦੀਨਿ ਬੀਚੈ ਬਖਜਾਤਾ॥"ਬੇਦੀ ਬੰਸ 'ਚ ਅਜਪਾ ਜਾਪ ਵਾਹਿਗੁਰੂ ਗੁਰੂ ਨਾਨਕ ਦੇਵ ਸਾਹਿਬ ਜੀ ਸਰੂਪ ਹੋ ਕੇ (ਬਖਜਾਤਾ) ਪ੍ਰਗਟੇ ਹੋਂ।" ਯਥਾ:- ਦੋਹਰਾ॥ਤਿਨ ਬੇਦੀਯਨ ਕੇ ਕੁਲ ਬਿਖੇ;ਪ੍ਰਗਟੇ ਨਾਨਕ ਰਾਇ॥ ਸਭ ਸਿੱਖਨ ਕੋ ਸੁਖ ਦਏ;ਜੱਹ ਤੱਹ ਭਏ ਸਹਾਇ॥(ਸ੍ਰੀ ਦਸਮ ਪ੩)ਪੁਨੰ ਅੰਗਦੰ ਰੂਪ ਹੋਏ ਗੁਸਾਈ॥"ਹੇ (ਗੁਸਾਈ)(ਗੁ)ਪ੍ਰਿਥਵੀ ਦੇ ਸਾਈ ਜੀ!(ਪੁਨੰ)ਫੇਰ ਆਪ ਜੀ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਰੂਪ ਹੋਏ ਹੋਂ।"ਪਿਤਾ ਮੋਹਰੀ ਕੇ;ਤ੍ਰਿਤੀ ਦੇਹ ਗਾਈ॥੩੮॥ "ਅਖੰਡ ਚੇਤਨ ਅੰਮ੍ਰਿਤ ਭਿੰਨੀ(ਤ੍ਰਿਤੀ)ਤੀਜੀ ਦੇਹੀ,ਬਾਬੇ ਮੋਹਰੀ ਜੀ ਦੇ ਪਰਮ ਪੂਜਨੀਕ ਪਿਤਾ,ਸ੍ਰੀ ਸਤਿਗੁਰੂ ਅਮਰਦਾਸ ਸਾਹਿਬ ਜੀ ਦੀ(ਗਾਈ) ਕਹੀਦੀ ਹੈ।"ਗੁਰੂ ਰਾਮਦਾਸੰ ਪ੍ਰਕਾਸ਼ੇ ਬਹੋਰੀ॥"ਆਪ ਜੀ (ਬਹੋਰੀ) ਫੇਰ ਚੌਥੇ ਸਰੂਪ ਗੁਰੂ ਰਾਮਦਾਸ ਸਾਹਿਬ ਜੀ ਪ੍ਰਗਟ ਹੋਏ,ਜੱਗ 'ਤੇ ਅਜਪਾ ਜਾਪ ਵਾਹਿਗੁਰੂ ਨਾਮ ਜੀ ਦਾ(ਪ੍ਰਕਾਸ਼ੇ)ਪ੍ਰਕਾਸ਼ ਕੀਤਾ।"

ਭਏ ਪੰਚਮੇ ਆਪ ਰੂਪੰ ਬਹੋਰੀ॥ (ਬਹੋਰੀ) "ਫੇਰ ਆਪ ਜੀ ਪ੍ਰਤੱਖ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਰੂਪ (ਭਏ) ਹੋਏ ਹੋਂ ਜੀ।"ਸਦਾ ਸ਼ਾਂਤਿ ਚਿੱਤੰ ਛਿਮਾਵੰਤਿ ਧੀਰੰ॥"ਆਪ ਜੀ ਸਦਾ ਸ਼ਾਂਤ ਚਿੱਤ ਹੋਂ ਅਤੇ(ਛਿਮਾ)ਖਿਮਾ ਕਰਨ(ਵੰਤਿ)ਵਾਲੇ,ਵਿਕਾਰ 'ਚ(ਧੀਰੰ)ਧੀਰਜ ਧਾਰਨ ਵਾਲੇ ਹੋਂ।"ਰਸੰ ਏਕ ਬ੍ਰਿੱਤੀ ਅਬੈਰੰ ਅਭੀਰੰ॥੩੯॥ "ਆਪ ਜੀ ਦੀ ਬ੍ਰਿਤੀ ਮਾਨ ਅਪਮਾਨ,ਹਰਖ ਸੋਗ ਦੁਖ ਸੁੱਖ ਦੁਸ਼ਮਣ ਮਿੱਤ੍ਰ 'ਚ ਇੱਕ ਰਸ ਹੈ,(ਅਬੈਰੰ)ਨਿਰਵੈਰੁ(ਅਭੀਰੰ)ਨਿਰਭਉ ਸਰੂਪ ਹੋਂ ਜੀ।"

ਜਨੰ ਸੱਤਿਨਾਮੰ ਕ੍ਰਿਪਾ ਠਾਨਿ ਦੀਨੰ॥"ਆਪਣਿਆਂ(ਜਨੰ)ਭਗਤਾਂ 'ਤੇ ਮਹਾਨ ਕ੍ਰਿਪਾ(ਠਾਨਿ)ਕਰਕੇ,ਉਨ੍ਹਾਂ ਨੂੰ ਸਤਿਨਾਮੁ ਦਾ ਨਾਮ(ਦੀਨੰ)ਬਖ਼ਸ਼ਿਆ ਹੈ ਜੀ।"ਦੁਊ ਲੋਕ ਕੋ ਤ੍ਰਾਸ

ਕੀਨੰ ਸੁ ਹੀਨੰ॥"ਜਿਨ੍ਹਾਂ ਦਾਸਾਂ ਨੂੰ ਸਤਿਨਾਮੁ ਦਾ ਦਾਨ ਦਿਤਾ ਹੈ,ਉਨ੍ਹਾਂ ਨੂੰ ਦੋਹਾਂ ਲੋਕਾਂ ਦੇ(ਤ੍ਰਾਸ)ਡਰ ਤੋਂ(ਸੁ)ਭਲੀ ਪ੍ਰਕਾਰ(ਹੀਨੰ)ਰਹਿਤ(ਕੀਨੰ) ਕਰ ਦਿਤਾ ਹੈ।"

ਲਖੈਂ ਨਾਂਹਿ ਤੋ ਕੋ;ਭ੍ਰਮੰ ਧਾਰਿ ਮੂਢਾ॥(ਮੂਢਾ)"ਮੂਰਖ(ਤੋ)ਆਪ ਜੀ(ਕੋ)ਨੂੰ ਵਿਆਪਕ ਬ੍ਰਹਮ ਜੀ ਦੇ ਅਵਤਾਰ ਨਹੀਂ(ਲਖੈਂ)ਜਾਣਦਾ,ਇਸ ਲਈ ਭਰਮ ਨੂੰ ਧਾਰ ਰਿਹਾ ਹੈ।"ਮਹਾਂ ਸੂਖਮੰ ਰੂਪ;ਗੂਢਾਨ ਗੂਢਾ॥੪੦॥ "ਆਪ ਜੀ ਦਾ ਨਿਰਗੁਨ ਸਰੂਪ ਅਤੀ ਸੂਖਮ ਤੋਂ ਸੂਖਮ ਅਤੇ(ਗੂਢਾਨ)ਗੂੜ੍ਹਿਆਂ ਤੋਂ ਗੂੜ੍ਹਾ ਹੈ।"

ਸਦਾ ਜੈ ਸਦਾ ਜੈ ਸਦਾ ਜੈ ਅਨੰਦੋ॥ "ਹੇ ਅਨੰਦ ਸਰੂਪ ਪੰਜਵੇਂ ਪਾਤਿਸਾਹ ਜੀ, ਆਪ ਜੀ ਦੀ ਸਦਾ ੩ ਜੈ ੨ ਜੈਕਾਰ ਹੋਵੇ ਜੀ।"ਨਮਸਤੰ ਨਮਸਤੰ ਨਮਸਤੰ ਬਿਲੰਦੋ॥ "ਹੇ(ਬਿਲੰਦੋ)ਵੱਡੇ ਪਰਮਪੂਜਨੀਕ,ਆਪ ਜੀ ਨੂੰ ਅਸੀਂ ਮਨ ਕਰਕੇ (ਨਮਸਤੰ) ਨਮਸਕਾਰ ਕਰਦੇ ਹਾਂ, ਬਾਣੀ ਕਰਕੇ ਨਮਸਕਾਰ ਕਰਦੇ ਹਾਂ ਅਤੇ ਸ੍ਰੀਰ ਕਰਕੇ ਭੀ ਨਮਸਕਾਰ ਕਰਦੇ ਹਾਂ।"

ਸ਼ੁੱਧਾ ਬਾਕ ਬਕੱਤ੍ਰੰ ਸੁ ਚੰਦੈ ਮਨਿੰਦੋ॥ "ਜਿਵੇਂ ਸੋਹਣੇ ਚੰਦ੍ਰਮਾਂ 'ਚੋਂ ਸੋਹਣੀਆਂ ਕਿਰਨਾਂ ਨਿਕਲਦੀਆਂ ਹਨ,ਜਿਸ ਕਰਕੇ ਸੋਹਣੀ ਚਾਨਣੀ ਸਾਰੇ ਫ਼ੈਲ ਜਾਂਦੀ ਹੈ।ਇਸ ਤਰ੍ਹਾਂ ਆਪ ਜੀ ਦੇ(ਸੁ)ਸ੍ਰੇਸ਼ਟ ਚੰਦ(ਮਨਿੰਦੋ)ਜੈਸੇ ਸੋਹਣੇ(ਬਕੱਤ੍ਰੰ)ਮੁਖਾਰਬਿੰਦ ਤੋਂ(ਸ਼ੁੱਧਾ)ਅੰਮ੍ਰਿਤ ਸਰੂਪ ਵਾਕਾਂ ਦੀਆਂ ਕਿਰਨਾਂ ਨਿਕਲਦੀਆਂ ਹਨ,ਉਨ੍ਹਾਂ ਤੋਂ ਸੋਹਣੀ ਤੋਂ ਸੋਹਣੀ ਸੁੰਦਰ ਤੋਂ ਸੁੰਦਰ ਪ੍ਰੇਮਾ-ਭਗਤੀ ਰੂਪੀ ਚਾਨਣੀ ਫ਼ੈਲਦੀ ਹੈ।"*ਰਿਦੰ ਨਾਮ ਬਾਸੈ;ਬਰੰ ਦੈ ਗੁਬਿੰਦੋ॥੪੧॥ਸਮੂੰਹ ਭਗਤਾਂ ਨੇ ਇਹ ਵਰ ਮੰਗਿਆ,"ਹੇ ਵਾਹਿਗੁਰੂ ਜੀ!ਇਹ ਸ਼ੁਭ ਵਰ ਬਖ਼ਸ਼ੋ,ਜੋ ਸਾਡੇ ਹਿਰਦੇ 'ਚ ਨਾਮ ਵਸੇ।"

ਦੋਹਰਾ॥ਇਮ ਅਸ਼ਟਕ ਭਗਤਨਿ ਭਨਯੋ;ਪਢਹਿ ਜੁ ਨਿਤ ਕਰਿ ਪ੍ਰੇਮ॥ਸੁਤ ਬਿਤਾਦਿ ਮਨ ਬਾਂਛਤੇ;ਪਾਵਹਿ ਜਨ ਜੁਤਿ ਖੇਮ॥੪੨॥ਸੰਤਾਂ ਭਗਤਾਂ ਮਹਾਂਪੁਰਖਾਂ ਨੇ ਇਸ ਤਰ੍ਹਾਂ ਅਜਪਾ ਜਾਪ ਵਾਹਿਗੁਰੂ ਗੁਰੂ ਪੰਜਵੇਂ ਪਾਤਿਸਾਹ ਜੀ ਦੀ ਪਰਮਪਵਿੱਤ੍ਰ ਪਾਰਬ੍ਰਹਮ ਮਨਿ ਭਾਣੀ॥ਉਪਮਾ ਦਾ (ਅਸ਼ਟਕ) ਅੱਠਾਂ ਪਉੜੀਆਂ ਵਾਲਾ ਇੱਕ ਛੰਦ (ਭਨਯੋ) ਉਚਾਰਿਆ। ਜੋ ਪ੍ਰੇਮੀ ਜਨ ਪ੍ਰੇਮ ਕਰਕੇ ਨਿਤਾਪ੍ਰਤੀ ਪੜ੍ਹੇ ਜਾਂ ਸੁਣੇਗਾ,ਉਹ ਪੁੱਤ੍ਰ (ਬਿਤਾਦਿ) ਧਨ ਆਦਿ (ਖੇਮ) ਕਲਿਆਣ ਦੇ (ਜੁਤਿ) ਸਮੇਤ ਮਨ (ਬਾਂਛਤੇ) ਇੱਛਤ ਸਭ ਕੁੱਝ ਪਾ ਲਵੇਗਾ।ਪਾਰਬ੍ਰਹਮ ਗੁਰੂ ਜੀ, ਅਸਟਕ ਸੁਣ ਕੇ, ਸਤਿਕਾਰ ਪਿਆਰ 'ਚ ਉੱਠ ਕੇ ਖੜ੍ਹੇ ਹੋ ਗਏ। (ਮਧੁਰ) ਮਿੱਠੇ ਬਚਨਾਂ ਦੁਆਰਾ ਉਨ੍ਹਾਂ ਦਾ ਆਦਰ ਕਰਕੇ, ਪਰਮ ਪਿਆਰ ਨਾਲ ਆਪਣੇ (ਨਿਕਟ) ਪਾਸ ਅਨੰਦ ਨਾਲ ਬਿਠਾ ਲਏ।

ਕਿਸ ਪ੍ਰਕਾਰ ਤੁਮ ਕਰੁਨਾ ਕਰੀ॥ "ਤੁਸੀਂ ਕਿਸ ਤਰ੍ਹਾਂ ਇਹ (ਕਰੁਨਾ) ਕ੍ਰਿਪਾ ਕੀਤੀ ਹੈ?"

ਮਹਾਂ ਸੁਫਲ ਮਿਲਿਬੇ ਤੁਮ ਘਰੀ॥੪੪॥ "ਆਪ ਜੀ ਦੇ ਮਿਲਾਪ ਦੀ ਇਹ ਘੜੀ (ਮਹਾਂ) ਵੱਡੀ ਭਾਰੀ ਸਫਲੀ, ਅਮੋਲਕ ਮਹਾਂ ਵਿਸਮਾਦ ਸੁਖਦਾਇਕ ਹੈ।"

੨੬.ਸਤਿਗੁਰੂ ਸਾਹਿਬ ਜੀ ਨੇ ਆਏ ਭਗਤਾਂ ਮਹਾਂਪੁਰਖਾਂ ਜੀ ਦੇ ਪਰਮਪਵਿੱਤ੍ਰ ਨਾਮ ਅਤੀ ਹੀ ਸਤਿਕਾਰ ਪਿਆਰ ਨਾਲ ਲਏ:- ਬੇਣੀ, ਨਾਮੁ ਦੇਵ, ਰਵਿਦਾਸ॥ ਪੀਪਾ ਸਧਨਾ ਸੈਣ

ਪ੍ਰਕਾਸ॥੪੫॥ ਭੀਖਨ ਧੰਨਾ ਅਰੁ ਜੈਦੇਵ॥ ਬਿੱਪ੍ਰ ਤ੍ਰਿਲੋਚਨ ਸਚ ਸਮੇਵ॥ ਪਰਮਾਨੰਦ ਰਾਮਾਨੰਦ ਜਾਨੋ॥ ਭਗਤ ਕਬੀਰ, ਫਰੀਦ ਪ੍ਰਮਾਨੋ॥੪੬॥ ਸੂਰਦਾਸ, ਜੁਤ ਪੰਦ੍ਰਹਿ ਕਹੀਐ॥ ਚਾਰ ਅਪਰ ਇਨ ਨਾਮ ਸੁ ਲਹੀਐ॥ ਸੰਮਨ, ਮੂਸਨ, ਪਤੰਗ ਏਹੋ॥ ਚੌਥੇ ਦਾਸ ਜਮਾਲ ਲਖੈ ਹੌ॥੪੭॥ ਇਉਂ ਆਪਣੇ ਨਾਮ ਸੁਣ ਕੇ, ਸਮੂੰਹ ਭਗਤ ਜਨ ਲੂੰ ੨ ਕਰਕੇ ਸਿਮਰਨ'ਚ ਲੀਣ, ਸੱਚੇ ਪਾਤਿਸਾਹ ਜੀ ਦੇ ਵਿਸਮਾਦ ਦਰਸ਼ਨ ਕਰਕੇ, ਵਿਸਮਾਦ ਬਚਨ ਸੁਣ ਕੇ ਵਿਸਮਾਦ ਹੋ ਰਹੇ ਸਨ। ਸੱਚੇ ਪਾਤਿਸਾਹ ਜੀ ਨੇ ਪਰਮ ਪ੍ਰਸੰਨ ਹੋ ਕੇ, ਅਤੀ ਹੀ ਨਿਮ੍ਰਤਾ ਪ੍ਰੇਮ ਵਿਸਮਾਦ ਇਕਾਗ੍ਰਤਾ ਸਹਿਤ ਕਿਹਾ, "ਜਨੁ ਨਾਨਕੁ ਧੂੜਿ ਮੰਗੈ.ਤਿਸੁ ਗੁਰਸਿਖ ਕੀ;ਜੋ ਆਪਿ ਜਪੈ.ਅਵਰਹ ਨਾਮੁ ਜਪਾਵੈ॥ਅਨੁਸਾਰ ਆਪ ਨੇ ਬੇਅੰਤ ਜੀਆਂ ਨੂੰ ਨਾਮ ਜਪਾ ਕੇ ਉਧਾਰਿਆ ਹੈ। ਆਪ ਜੀ ਦੀ ਬਾਣੀ ਜੀਆਂ ਨੂੰ ਸਦਾ ਤਾਰਦੀ ਰਹੇਗੀ। ਯਥਾ:- ਭਗਤ ਜਨਾ ਕੀ ਊਤਮ ਬਾਣੀ; ਗਾਵਹਿ ਅਕਥ ਕਥਾ ਨਿਤ ਨਿਆਰੀ॥ਆਪ ਜੀ ਮਹਾਨ ਪਰਉਪਕਾਰੀ ਮਹਾਂਪੁਰਸ਼ ਹੋਂ ਜੀ, ਜੋ ਜੀਆਂ ਨੂੰ ਅਕਾਲ ਪੁਰਖੁ ਜੀ ਦੀ ਪ੍ਰੇਮਾ-ਭਗਤੀ 'ਚ ਲਾ ਕੇ,ਜੀਅ ਦਾਨ ਦਿੰਦੇ ਹੋਂ।ਯਥਾ:-ਜਨਮ ਮਰਣ ਦੁਹਹੂ.ਮਹਿ ਨਾਹੀ;ਜਨ ਪਰਉਪਕਾਰੀ ਆਏ॥ਜੀਅ ਦਾਨੁ ਦੇ.ਭਗਤੀ ਲਾਇਨਿ;ਹਰਿ ਸਿਉ.ਲੈਨਿ ਮਿਲਾਏ॥)ਸੰਤ ਭਗਤ ਪਰਵਾਣੁ ਜੋ ਪ੍ਰਭਿ ਭਾਇਆ॥)ਜਾਪ ਤਾਪ ਭਗਤਿ ਸਾ ਪੂਰੀ;ਜੋ ਪ੍ਰਭ ਕੈ ਮਨਿ ਭਾਈ॥ਆਪ ਜੀ ਸਮੂੰਹ ਭਗਤ ਜਨ ਵਾਹਿਗੁਰੂ ਜੀ ਨੂੰ ਭਾ ਗਏ ਹੋਂ।ਆਪ ਜੀ ਦੀ ਪ੍ਰੇਮਾ-ਭਗਤੀ ਕਲਜੁੱਗ 'ਚ ਸੰਪੂਰਨ ਹੋ ਗਈ ਹੈ।ਆਪ ਜੀ ਹੰਗਤਾ ਦੇ ਤਿਆਗੀ ਹੋਂ,ਜਿਸ ਕਰਕੇ ਦੇਵਤੇ ਭੀ ਆਪ ਜੀ ਦੀ ਬਾਣੀ ਨੂੰ ਗਾਉਂਦੇ ਹਨ,ਗਾਉਣਗੇ।ਯਥਾ:-ਸੁਰਿ ਨਰ.ਤਿਨ ਕੀ ਬਾਣੀ ਗਾਵਹਿ;ਕੋਇ ਨ ਮੇਟੈ ਭਾਈ॥੩॥ਭਗਤਿ ਬਾਣੀ,ਗੁਰਬਾਣੀ ਜੀ ਦੀ ਏਕਤਾ ਹੈ। ਦਾਸਨ ਦਾਸ ਭਗਤ ਬਾਣੀ ਪੜ੍ਹ ਸੁਣ ਕੇ,ਭਾਰੀ ਪ੍ਰਸੰਨ ਹੈ। ਸਮੂੰਹ ਭਗਤ ਜਨ ਆਪੋ ਆਪਣੀ ਪਰਮਪਵਿੱਤ੍ਰ ਅੰਮ੍ਰਿਤ ਗੁਰਬਾਣੀ ਸੁਣਾਉ।" ਸਾਰੇ ਭਗਤ ਸਾਹਿਬਾਨ ਜੀ ਨੇ ਆਪਣੀ ੨ ਬਾਣੀ ਸੁਣਾਈ,ਸਤਿਗੁਰੂ ਸਾਹਿਬ ਜੀ ਨੇ ਰੋਮ ੨ ਕਰਕੇ ਸੁਣੀ।ਸਮੂੰਹ ਭਗਤਾਂ ਤੋਂ ਭਗਤ ਬਾਣੀ ਸੁਣ ਕੇ,ਸਤਿਗੁਰੂ ਸੱਚੇ ਪਾਤਿਸਾਹ ਜੀ ਨੇ ਭਾਰੀ ਪ੍ਰਸੰਨ ਹੋ ਕੇ ਕਿਹਾ,"ਭਗਤ ਬਾਣੀ ਦੀ ਮਹਿਮਾ ਅਗਮ ਅਪਾਰ ਹੈ।ਇਹ ਅਗਮ ਅਪਾਰ ਬ੍ਰਹਮ ਨੂੰ ਭਾਉਂਦੀ ਹੈ,ਪੂਰਨ ਅਦਬ ਸਤਿਕਾਰ ਸਹਿਤ ਇਹ ਗੁਰੂ ਗ੍ਰੰਥ ਸਾਹਿਬ ਜੀ 'ਚ ਲਿਖੀ ਜਾਵੇਗੀ।"

ਮੂਰਤਿ ਪੰਚ ਪ੍ਰਮਾਣ ਪੁਰਖੁ;ਗੁਰੁ ਅਰਜੁਨੁ ਪਿਖਹੁ ਨਯਣ॥੧॥)ਕਲਜੁਗਿ ਜਹਾਜੁ ਅਰਜੁਨੁ ਗੁਰੂ;ਸਾਹਿਬ ਸਤਿਗੁਰੂ ਸ੍ਰੀ ਗੁਰੂ ਪੰਜਵੇਂ ਪਾਤਿਸਾਹ ਜੀ,ਸ੍ਰੀ ਰਾਮਸਰ ਸਾਹਿਬ ਜੀ ਵਿਖੇ ਬੈਠੇ,ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ,ਭਾਈ ਗੁਰਦਾਸ ਸਾਹਿਬ ਜੀ ਤੋਂ ਦੁਪਹਿਰ ਤੱਕ ਲਿਖਵਾਉਂਦੇ।ਮਗਰੋਂ ਸ੍ਰੀ ਹਰਿਮੰਦਰ ਸਾਹਿਬ ਜੀ ਆ ਕੇ ਡੰਡਉਤ ਕਰਕੇ ਸੀਸ ਝੁਕਾਉਂਦੇ।ਪਰਮਪਵਿੱਤ੍ਰ ਪ੍ਰਕਰਮਾਂ ਕਰਕੇ ਦੀਵਾਨ ਸਜਾ ਕੇ ਸਤਿਸੰਗਤ 'ਚ ਬੈਠਦੇ।ਜਿਵੇਂ ਸਮੂੰਹ ਦੇਵਤੇ ਇਕੱਤ੍ਰ ਹੋ ਕੇ,ਸ੍ਰੀ ਵਿਸ਼ਨੂੰ ਜੀ ਪਾਸ ਜਾਂਦੇ ਸਨ,ਇਉਂ ਪ੍ਰੇਮੀ ਆ ੨ ਕੇ ਆਪ ਜੀ ਦੇ ਪਰਮ ਪਾਕ ਸੱਚੇ ਚਰਨ-ਕਵਲਾਂ ਨਾਲ ਲੱਗਦੇ। ਮਨ ਬਾਂਛਤ ਕਾਮਨਾ ਪ੍ਰਾਪਤ ਕਰਕੇ,ਗਦ ੨ ਅਤੇ ਨਿਹਾਲ ਹੁੰਦੇ। ਗੁਰਬਾਣੀ ਦੇ ਗ੍ਰਾਹਕ ਸੰਤ ਭਗਤ ਜੋ ੨ ਭੀ ਪ੍ਰਸ਼ਨ ਕਰਦੇ,ਆਪ ਜੀ ਉੱਤ੍ਰ ਦੇ ਕੇ

ਸਭ ਨੂੰ ਸੰਤੁਸ਼ਟ ਕਰਦੇ।ਪ੍ਰੇਮੀਆਂ ਨੂੰ ਦਰਸਨਾ ਦਾ ਬੜਾ ਭਾਰੀ ਲਾਹਾ ਅਤੇ ਆਤਮ ਸੁਖ ਦੀ ਪ੍ਰਾਪਤੀ ਹੁੰਦੀ।

ਯਥਾ:-ਓਇ ਸੁਖ;ਕਾ ਸਿਉ ਬਰਨਿ ਸੁਨਾਵਤ॥ਆਪ ਜੀ ਸ੍ਰੀ ਹਰਿਮੰਦਰ ਸਾਹਿਬ ਜੀ 'ਚ ਸੁਭਾਇਮਾਨ ਹੋ ਕੇ,ਤਿੰਨ ਘੰਟੇ ਪਰਮਪਵਿੱਤ੍ਰ ਦਰਸ਼ਨ ਬਖ਼ਸ਼ਦੇ।ਯਥਾ:- ਬੈਠਹਿ ਜਬਹਿ ਸੰਗਤਾਂ ਬ੍ਰਿੰਦ ਦਰਸਹਿ ਸਤਿਗੁਰ ਚੰਦ ਮਨਿੰਦ॥੨॥ਉਪ੍ਰੰਤ ਆਪ ਜੀ ਸ੍ਰੀ ਰਾਮਸਰ ਸਾਹਿਬ ਜੀ ਵਿਖੇ ਵਾਪਿਸ ਆ ਜਾਂਦੇ। ਅਠੇ ਪਹਰ ਇਕਤੈ ਲਿਵੈ;ਮੰਨੇਨਿ ਹੁਕਮੁ ਅਪਾਰੁ॥)ਆਠ ਪਹਰ;ਪ੍ਰਭ ਬਸਹਿ ਹਜੂਰੇ॥ ਵਾਂਗ ਆਪ ਜੀ ਸ੍ਰੀ ਰਾਮਸਰ ਸਾਹਿਬ ਜੀ ਵਿਖੇ,ਸ੍ਰੀ ਤੰਬੂ ਸਾਹਿਬ ਜੀ 'ਚ ਇਕਾਂਤ ਹੀ ਰਹਿੰਦੇ।ਪ੍ਰੇਮਾ-ਭਗਤੀ ਵੈਰਾਗ ਬ੍ਰਹਮਗਿਆਨ ਸਤਿ ਸੰਤੋਖ ਨਿਮ੍ਰਤਾ ਸ਼ਹਿਨਸ਼ੀਲਤਾ ਗ੍ਰੀਬੀ ਆਦਿ ਬੇਅੰਤ ਗੁਣਾਂ ਵਾਲੇ ਗੁਰਬਾਣੀ ਜੀ ਉਚਾਰਦੇ।

ਸ੍ਰਬ ਵਿਆਪੀ ਜੀ ਦੇ ਅਵਤਾਰ ਜੀ ਨੇ ਮਹਾਨ ਕ੍ਰਿਪਾ ਕਰਕੇ,ਜਦੋਂ ਸ੍ਰੀ ਰਾਗ ਅੰਗ ੯੧ 'ਤੇ ਸ਼੍ਰੋਮਣੀ ਭਗਤ ਸ੍ਰੀ ਕਬੀਰ ਸਾਹਿਬ ਜੀ ਦੀ ਬਾਣੀ ਦੇ ਪਹਿਲੇ ਸਬਦ ਦੇ ਭੋਗ 'ਤੇ,ਭਗਤ ਜੀ ਦਾ ਨਾਮ ਲਿਖਾਇਆ,ਤਦੋਂ ਭਾਈ ਸਾਹਿਬ ਜੀ ਨੇ ਦਿਲ 'ਚ ਵਿਸਮਾਦ ਹੋ ਕੇ ਪੁੱਛਿਆ,"ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਪਰਮਪਵਿੱਤ੍ਰ ਨਾਮ ਲਿਖਵਾਉਂਦੇ ਰਹੇ ਹੋਂ ਜੀ,ਹੁਣ ਸ੍ਰੀ ਕਬੀਰ ਸਾਹਿਬ ਜੀ ਦਾ ਨਾਮ ਲਿਖਾਉਣ ਦਾ ਕੀ ਕਾਰਣ ਹੈ?" ਗੁਰੂ ਪ੍ਰਮੇਸਰ ਜੀ ਨੇ ਫ਼ੁਰਮਾਇਆ, "ਹੇ ਭਾਈ ਸਾਹਿਬ ਜੀ! ਆਪ ਜੀ ਇਹ ਕਾਰਣ ਜੇਕਰ ਪ੍ਰੱਤਖ ਦੇਖਣਾ ਚਾਹੁੰਦੇ ਹੋਂ,ਤਾਂ ਤੁਸੀਂ ਅੰਮ੍ਰਿਤ ਵੇਲੇ ਜਿਸ ਸਮੇਂ ਆਉਂਦੇ ਹੋਂ,ਉਸ ਤੋਂ ਦੋ ਘੜੀਆਂ ਪਹਿਲਾਂ ਆਉਣਾ।"ਸਤਿਗੁਰੂ ਸਾਹਿਬ ਜੀ ਦੇ ਤੰਬੂ ਤੋਂ ਕੁੱਝ ਵਿੱਥ 'ਤੇ,ਭਾਈ ਸਾਹਿਬ ਜੀ ਆਪਣੇ ਤੰਬੂ 'ਚ ਪ੍ਰੇਮੀਆਂ ਨੂੰ ਆਪਣੇ ਨਾਲ ਲਾ ਕੇ, ਲਗ ਮਾਤ੍ਰ ਦੀ ਸੋਧ ਕਰਦੇ।ਸ਼ੁੱਧਾਈ ਤੋਂ ਮਗਰੋਂ,ਸਤਿਗੁਰੂ ਸਾਹਿਬ ਜੀ ਨੂੰ ਦਿਖਾਉਂਦੇ।ਪ੍ਰਸੰਨਤਾ ਲੈ ਕੇ ਭਾਈ ਸਾਹਿਬ ਜੀ ਨੇ ਆਪਣੇ ਤੰਬੂ 'ਚ ਆ ਕੇ ਰਾਤ ਨੂੰ ਸ੍ਰੀ ਰਹਰਾਸਿ ਸਾਹਿਬ ਜੀ ਤੋਂ ਮਗਰੋਂ ਗੁਰੂ ੨ ਜਪਦਿਆਂ ਸੰਤੋਖ ਨਾਲ ਭੋਜਨ ਛਕਿਆ। ਸ੍ਰੀ ਕੀਰਤਨ ਸੋਹਿਲੇ ਸਾਹਿਬ ਜੀ ਦਾ ਅੰਮ੍ਰਿਤ ਪਾਠ ਕਰਕੇ,ਆਉ ਸਭਾਗੀ ਨੀਦੜੀਏ;ਮਤੁ ਸਹੁ ਦੇਖਾ ਸੋਇ॥ਅਨੁਸਾਰ ਬਿਰਾਜ ਗਏ।ਸ੍ਰੀ ਹਜ਼ੂਰ ਜੀ ਦੇ ਫ਼ੁਰਮਾਨ ਅਨੁਸਾਰ,ਅੰਮ੍ਰਿਤ ਵੇਲੇ ਸਵਾ ਪਹਿਰ ਦੇ ਤੜਕੇ,ਪ੍ਰੇਮੀ ਇਉਂ ਜਾਗੇ,ਜਿਵੇ ਜਿਨ੍ਹਾਂ 'ਤੇ ਕ੍ਰਿਪਾ ਹੋਵੇ,ਉਹ ਅਵਿੱਦਿਆ ਦੀ ਨੀਂਦ ਤਿਆਗ ਕੇ ਗਿਆਨ ਅਵਸਥਾ 'ਚ ਜਾਗਦੇ ਹਨ।ਅੰਮ੍ਰਿਤ ਵੇਲੇ ਦਾ ਅਕਹਿ ਟਿਕਾਅ ਸੀ।ਜਿਵੇਂ ਅਕਾਸ਼ 'ਚ ਤਾਰੇ ਸ਼ੋਭਨੀਕ ਹੋ ਰਹੇ ਸਨ,ਤਿਵੇਂ ਭਾਈ ਸਾਹਿਬ ਜੀ ਦੇ ਰਿਦੇ ਅਕਾਸ਼ 'ਚ ਤਾਰਿਆਂ ਵਾਂਗ ਸਬਦ ਪ੍ਰਕਾਸ਼ ਰਹੇ ਸਨ,ਸੁਰਤ 'ਚ ਗੁਰਬਾਣੀ ਦਿਸ ਰਹੀ ਸੀ,ਰਿਦਾ ਚਿੰਤਨ ਕਰ ਰਿਹਾ ਸੀ।ਗੁਰਮੁਖਿ ਰੋਮਿ ਰੋਮਿ;ਹਰਿ ਧਿਆਵੈ॥ਦੇ ਅਕਹਿ ਅਨੰਦ 'ਚ ਲੀਣ ਹੋ ਕੇ,ਸ੍ਰੀ ਗੁਰੂ ਪਾਤਿਸਾਹ ਜੀ ਨੂੰ ਰੋਮਿ ੨ ਕਰਕੇ ਨਮਸਕਾਰਾਂ ਹੀ ਨਮਸਕਾਰਾਂ ਕਰ ਰਹੇ ਸਨ।ਮੈਦਾਨ ਮਾਰ ਕੇ,ਪੰਜ ਇਸ਼ਨਾਨਾ ਕੀਤਾ।ਦਾਤਣ ਕਰਕੇ ਬਾਹਰ ਨਹਾ ਕੇ,ਸ੍ਰੀ ਰਾਮਸਰ ਸਾਹਿਬ ਜੀ ਵਿਖੇ ਇਸ਼ਨਾਨ ਕੀਤਾ।ਜਦੋਂ ਗੁਰੂ ਜੀ ਪਾਸ ਆਉਣ ਦਾ ਸਮਾਂ ਜਾਣਿਆਂ ਤਾਂ ਦੋ ਘੜੀਆਂ ਪਹਿਲਾਂ ਹੀ

ਪ੍ਰੇਮ ਭਾਵਨਾ  ਨਾਲ ਗੁਰੂ ੨ ਜਪਦਿਆਂ ਆਏ।ਉਸ ਸਮੇਂ ਸਮੂੰਹ ਭਗਤ ਮਹਾਂਪੁਰਸ਼ ਸ੍ਰੀ ਸਾਤਿਗੁਰੂ ਸਾਹਿਬ ਜੀ ਦੇ ਚੌਹੀਂ ਤਰਫੀਂ ਪਰਮ ਪਿਆਰ ਨਾਲ,ਗੁਰੂ ਪ੍ਰੇਮ 'ਚ ਰਸੇ ਹੋਏ ਵਾਰੋ ਵਾਰੀ ਚੌਰ ਕਰਦਿਆਂ ਵਾਹਿਗੁਰੂ ਜੀ ਦੀ ਪ੍ਰੇਮਾ-ਭਗਤੀ ਦੀ ਚਰਚਾ ਕਰ ਰਹੇ ਸਨ।ਭਾਈ ਸਾਹਿਬ ਜੀ ਅੰਦਰ ਜਾਣ ਵਾਲੇ ਦਰਵਾਜ਼ੇ ਦੇ ਬਾਹਰ ਹੀ ਖੜ੍ਹ ਗਏ,ਬਾਹਰ ਖੜ੍ਹਨ ਦਾ ਭਾਵ ਭਗਤ ਸੰਗਿ;ਪ੍ਰਭੁ ਗੋਸਟਿ ਕਰਤ॥ਅਨੁਸਾਰ ਸਤਿਗੁਰੂ ਜੀ ਆਪਣੇ ਪਿਆਰਿਆਂ ਨਾਲ ਪਰਮਪਵਿੱਤ੍ਰ ਅਮੋਲਕ ਬਚਨ ਕਰ ਰਹੇ ਹਨ,ਜਾਣ ਤੋਂ ਫ਼ਰਕ ਪਵੇਗਾ।ਇਸ ਪਿਆਰ ਸਤਿਕਾਰ 'ਚ ਬੱਝੇ ਬਾਹਰ ਹੀ ਖੜ੍ਹੇ ਰਹੇ।ਭਗਤਾਂ ਮਹਾਂਪੁਰਖਾਂ ਨੇ ਉੱਠ ਕੇ ਸ੍ਰੀ ਸਤਿਗੁਰੂ ਸਾਹਿਬ ਜੀ ਦੀਆਂ ਪ੍ਰਕਰਮਾਂ ਕੀਤੀਆਂ।ਡੰਡਉਤ ਕਰਕੇ ਜਦੋਂ ਬਾਹਰ ਆਏ,ਤਾਂ ਭਾਈ ਸਾਹਿਬ ਜੀ ਨੂੰ ਭਗਤਾਂ ਦੇ ਦਿੱਬ ਦਰਸ਼ਨ ਹੋਏ। ਧਾ ਕੇ ਸਭ ਦੇ ਚਰਨ-ਕਵਲਾਂ 'ਤੇ ਪੂਰਨ ਪ੍ਰੇਮ ਸਹਿਤ ਮੱਥਾ ਟੇਕਿਆ,ਦੋਵੇਂ ਹੱਥ ਜੋੜ ਕੇ ਪ੍ਰੇਮ ਨਿਮ੍ਰਤਾ ਸਹਿਤ ਨਮਸਕਾਰ ਕੀਤੀ।ਅੱਗੋਂ ਸਭ ਭਗਤਾਂ ਨੇ ਇਨ੍ਹਾਂ ਨੂੰ ਪੂਰਨ ਪ੍ਰੇਮ ਸਹਿਤ ਨਮਸਕਾਰ ਕੀਤੀ,ਭਾਵ ਦੋਹਾਂ ਤਰਫ਼ਾਂ ਤੋਂ ਨਮਸਕਾਰ ਹੋਈ।ਮਗਰੋਂ ਭਗਤ ਸੁੱਖ ਅਨੰਦ ਪੁੱਛ ਦੱਸ ਕੇ ਅਨੰਦ ੩ ਨਿਹਾਲ ੩ ਹੋ ਗਏ।ਸਮੂੰਹ ਪਿਆਰੇ ਭਗਤ ਜਨ,ਗੁਰੂ ੨ ਜਪਦਿਆਂ,ਆਪਣੇ ਸੱਚੇ ਸੂਖ ਮਹਲ ਊਚ ਦੁਆਰੇ 'ਚ ਚਲੇ ਗਏ।ਯਥਾ:-ਸੂਖ ਮਹਲ;ਜਾ ਕੇ ਊਚ ਦੁਆਰੇ॥ਤਾ ਮਹਿ ਵਾਸਹਿ;ਭਗਤ ਪਿਆਰੇ॥ਮਗਰੋਂ ਭਾਈ ਜੀ ਪ੍ਰੇਮ ਧਾਰ ਕੇ ਛੇਤੀ ਸਤਿਗੁਰੂ ਸਾਹਿਬ ਜੀ ਦੇ ਪਾਸ ਗਏ।ਪ੍ਰੇਮ ਸਹਿਤ ਡੰਡਉਤ ਬੰਦਨਾ ਕੀਤੀ।ਵੱਡੀ ਤੋਂ ਵੱਡੀ ਮਹਿਮਾ ਜਾਣ ਕੇ,ਵਿਸਮਾਦ ਹੋ ਗਏ ਅਤੇ ਖੜ੍ਹੇ ਹੋ ਕੇ ਸ੍ਰੀ ਗੁਰੂ ਸਾਹਿਬ ਜੀ ਦਾ ਸ੍ਰੇਸ਼ਟ ਜਸ ਉਚਾਰਿਆ:- ਨਿਰੰਕਾਰ ਕੇ ਤੁਮ ਆਕਾਰਾ॥ਆਪ ਜੀ (ਨਿਰੰਕਾਰ) ਮਾਇਕੀ ਅਕਾਰਾਂ ਤੋਂ ਰਹਿਤ ਜੋ ਨਿਰੰਕਾਰ ਜੀ ਹਨ, ਉਸ ਦੇ (ਆਕਾਰਾ) ਸਰੂਪ ਹੋਂ।ਅਬਿ ਕਲਿਜੁਗ ਕੋ ਕਾਲ ਨਿਹਾਰਾ॥ ਗੁਰੂ ਰੂਪ ਆਪਨਿ ਕੋ ਧਾਰਾ॥ ਕਲਿਯੁੱਗ ਦੇ ਘੋਰ ਭਿਆਨਕ ਸਮੇਂ ਨੂੰ ਦੇਖ ਕੇ, ਆਪ ਜੀ ਨੇ ਹੁਣ ਗੁਰੂ ਰੂਪ ਧਾਰਿਆ ਹੈ।

ਹਮ ਨਰ ਮੰਦ ਮਤੀ; ਨਹਿ ਜਾਨੈਂ॥ਤੁਮਰੀ ਮਹਿਮਾ ;ਮਹਿਦ ਮਹਾਨੈ॥ਆਪ ਜੀ ਦੀ ਮਹਿਮਾ(ਮਹਿਦ)ਵੱਡੀ ਤੋਂ ਵੱਡੀ ਹੈ, ਅਸੀਂ ਮੰਦੀ ਮਤਿ ਵਾਲੇ ਇਸ ਨੂੰ ਨਹੀਂ ਜਾਣਦੇ।ਨਿਰਗੁਨ ਬ੍ਰਹਮਜੀ ਆਪਣੇ'ਚੋਂ ਪ੍ਰਗਟ ਕੀਤੇ,ਅਸੰਖ ਬ੍ਰਹਮੰਡਾਂ ਸਮੇਤ,ਹੁਣ ਜਪ ਰਹੇ ਹਨ,ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਮਹਾਰਾਜਜੀ ਧੰਨ ਹਨ।ਅਬਿਨਾਸੀ;ਨਾਹੀ ਕਿਛੁ ਖੰਡ॥)ਮਰੈ ਨ ਬਿਨਸੈ;ਆਵੈ ਨ ਜਾਇ॥ਨਾਨਕ;ਸਦ ਹੀ ਰਹਿਆ ਸਮਾਇ॥)ਅਬਿਨਾਸੀ ਸੁਖ;ਆਪਨ ਆਸਨ॥ਅਨੁਸਾਰ,ਪਰਮ ਪੂਜਨੀਕ ਧੰਨ ਅਜਪਾ ਜਾਪ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਮਹਾਰਾਜਜੀ ਧੰਨ ਹਨ।ਹੁਣ ਅਸੰਖ ਚੰਦ ਚੜ੍ਹੇ ਹੋਏ ਹਨ,ਨਿਰਗੁਨ ਬ੍ਰਹਮਜੀ ਆਪਣੇ 'ਚੋਂ  ਪ੍ਰਗਟ ਕੀਤੇ,ਅਸੰਖ ਚੰਦ੍ਰਮਿਆਂ ਸਮੇਤ ਹੁਣ ਜਪ ਰਹੇ ਹਨ,ਪਰਮਪੂਜਨੀਕ ਧੰਨ ਅਜਪਾ ਜਾਪ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਮਹਾਰਾਜ ਸੱਚੇ ਪਾਤਿਸ਼ਾਹਜੀ ਧੰਨ ਹਨ।ਨਿਰਗੁਨ ਬ੍ਰਹਮਜੀ ਆਪਣੇ 'ਚੋਂ ਪ੍ਰਗਟ ਕੀਤੇ

ਅਸੰਖ ਪਤਾਲ਼ਾਂ ਸਮੇਤ,ਹੁਣ ਜਪ ਰਹੇ ਹਨ,ਪਰਮਪੂਜਨੀਕ ਧੰਨ ਅਜਪਾ ਜਾਪ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਮਹਾਰਾਜ ਸੱਚੇ ਪਾਤਿਸ਼ਾਹਜੀ ਧੰਨ ਹਨ।ਅਜਪਾ ਜਾਪ ਨਿਰਗੁਨ ਬ੍ਰਹਮਜੀ ਆਪਣੇ 'ਚੋਂ ਪ੍ਰਗਟ ਕੀਤੇ ਅਸੰਖ ਸਮੁੰਦ੍ਰਾਂ ਸਮੇਤ,ਆਪਣੇ ਹੀ ਅਵਤਾਰ ਜੀ ਨੂੰ,

ਆਪਸ ਕਉ;ਆਪਹਿ ਆਦੇਸੁ॥ਅਨੁਸਾਰ ਹੁਣ ਜਪ ਰਹੇ ਹਨ,ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਮਹਾਰਾਜ ਸੱਚੇ ਪਾਤਿਸ਼ਾਹਜੀ ਧੰਨ ਹਨ।ਨਿਰਗੁਨ ਬ੍ਰਹਮਜੀ,ਆਪਣੇ'ਚੋਂ ਪ੍ਰਗਟ ਕੀਤੀਆਂ ਅਨੰਤ ਖਾਣੀਆਂ ਬਾਣੀਆਂ ਅਸੰਖ ਧਰਤੀਆਂ ਦੇ ਕਿਣਕੇ ੨ ਸਮੇਤ,ਹੁਣ ਜਪ ਰਹੇ ਹਨ,ਪਰਮਪੂਜਨੀਕ ਧੰਨ ਅਜਪਾ ਜਾਪ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਮਹਾਰਾਜ ਸੱਚੇ ਪਾਤਿਸ਼ਾਹਜੀ ਧੰਨ ਹਨ।ਅਸੰਖ ਹਵਾਵਾਂ ਹੁਣ ਜਪ ਰਹੀਆਂ ਹਨ,ਪਰਮਪੂਜਨੀਕ ਧੰਨ ਅਜਪਾ ਜਾਪ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਮਹਾਰਾਜ ਸੱਚੇ ਪਾਤਿਸ਼ਾਹਜੀ ਧੰਨ ਹਨ।ਅਜਪਾ ਜਾਪ ਵਾਹਿਗੁਰੂ ਨਿਰਗੁਨ ਬ੍ਰਹਮਜੀ ਆਪਣੇ ਰਚੇ ਅਸੰਖ ਜੀਆਂ ਜੰਤਾਂ ਸਮੇਤ,ਹੁਣ ਜਪ ਰਹੇ ਹਨ,ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਮਹਾਰਾਜ ਸੱਚੇ ਪਾਤਿਸ਼ਾਹਜੀ ਧੰਨ ਹਨ।ਅਜਪਾ ਜਾਪ ਨਿਰਗੁਨ ਬ੍ਰਹਮਜੀ ਨੇ ਆਪਣੇ 'ਚੋਂ ਅਸੰਖ ਵੈਰਾਗੀ ਤਿਆਗੀ ਗੁਰਮੁਖਿ ਮਹਾਂਪੁਰਸ਼ ਪ੍ਰਗਟ ਕੀਤੇ ਹਨ,ਜਿਨ੍ਹਾਂ ਦੀ ਹੁਣ ਗੁਰੂਜੀ ਦੇ ਚਰਨ-ਕਮਲਾਂ ਨਾਲ ਲਿਵ ਲੱਗੀ ਹੈ,ਇਨ੍ਹਾਂ ਸਮੇਤ,ਨਿਰਗੁਨ ਬ੍ਰਹਮਜੀ ਹੁਣ ਜਪ ਰਹੇ ਹਨ।ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਮਹਾਰਾਜ ਸੱਚੇ ਪਾਤਿਸਾਹਜੀ ਧੰਨ ਹਨ।ਅਜਪਾ ਜਾਪ ਨਿਰਗੁਨ ਬ੍ਰਹਮਜੀ,ਆਪਣੇ'ਚੋਂ ਪ੍ਰਗਟ ਕੀਤੇ,ਅਸੰਖ ਗੁਰਦੁਆਰਿਆਂ ਗੁਰੂ ਸ੍ਰੋਵਰਾਂ,ਸ੍ਰੀ ਨਿਸ਼ਾਨ ਸਾਹਿਬਾਂ ਸਮੇਤ,ਹੁਣ ਜਪ ਰਹੇ ਹਨ,ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਮਹਾਰਾਜ ਸੱਚੇ ਪਾਤਿਸ਼ਾਹਜੀ ਧੰਨ ਹਨ।ਪਰਮਪੂਜਨੀਕ ਅਜਪਾ ਜਾਪ ਨਿਰਗੁਨ ਬ੍ਰਹਮਜੀ,ਆਪਣੇ ਸਰਗੁਨ ਅਵਤਾਰ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬਾਨਜੀ,ਗੁਰਬਾਣੀ ਸ੍ਰੀ ਗੁਟਕੇ ਪੋਥੀਆਂ ਸਾਹਿਬਜੀ ਸਮੇਤ,ਸਦਾ ਲਈ ਜਪ ਰਹੇ ਹਨ।ਧਰਨਿ ਗਗਨ ਨਵ ਖੰਡ ਮਹਿ;ਜੋਤਿ ਸ੍ਵਰੂਪੀ ਰਹਿਓ ਭਰਿ॥ਭਨਿ ਮਥੁਰਾ.ਕਛੁ ਭੇਦੁ ਨਹੀ;ਗੁਰੁ ਅਰਜੁਨੁ ਪਰਤਖ੍ਹ ਹਰਿ॥ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਸੱਚੇ ਪਾਤਿਸ਼ਾਹਜੀ ਧੰਨ ਹਨ।ਨਿਰਗੁਨ ਬ੍ਰਹਮਜੀ,ਆਪਣੇ'ਚੋਂ ਪ੍ਰਗਟ ਕੀਤੀਆਂ ਅਸੰਖ ਬਿਜਲੀਆਂ ਦੇ ਤੇਜ਼ ਪ੍ਰਕਾਸ਼ ਸਹਿਤ,ਸਦਾ ਲਈ ਜਪ ਰਹੇ ਹਨ,ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਮਹਾਰਾਜ ਸਾਹਿਬ ਸੱਚੇ ਪਾਤਿਸ਼ਾਹਜੀ ਧੰਨ ਹਨ।ਵਿਸਮਾਦ ਨਿਰਗੁਨ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਜਬ ਆਪਨ ਆਪ;ਆਪਿ ਪਾਰਬ੍ਰਹਮ॥ਨਿਰਗੁਨ ਬ੍ਰਹਮਜੀ,ਆਪਣੇ 'ਚੋਂ ਪ੍ਰਗਟ ਕੀਤੇ ਅਨੰਤ ਬ੍ਰਹਮੰਡਾਂ ਵਣਾਂ ਤ੍ਰਿਣਾਂ ਰੱਖਾਂ ਫ਼ਲਾਂ ਫ਼ੁੱਲਾਂ ਸਮੇਤ,ਆਪਣੇ ਅਵਤਾਰ ਸਤਿਗੁਰਾਂ ਨੂੰ ਸਦਾ ਲਈ ਜਪ ਰਹੇ

ਹਨ,ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਮਹਾਰਾਜ ਸੱਚੇ ਪਾਤਿਸ਼ਾਹਜੀ ਧੰਨ ਹਨ।

ਬਖਸ਼ਹੁ ਭੂਲ; ਦਯਾ ਸਿੰਧੁ ਮੇਰੀ॥ ਹੇ ਦਇਆ ਦੇ ਸਮੁੰਦ੍ਰ ਜੀ! ਦਾਸਨਦਾਸ ਗ੍ਰੀਬ ਦੀ ਭੁੱਲ ਬਖ਼ਸ਼ ਲਵੋ ਜੀ।

ਦਾਸ ਜਾਨਿ ਰਾਖਿ ਲਾਜ ਬਡੇਰੀ॥ ਦਾਸਨ ਦਾਸ ਜਾਣ ਕੇ,ਵੱਡੀ ਕ੍ਰਿਪਾ ਕਰਕੇ ਲੱਜਿਆ ਰੱਖ ਲਵੋ ਜੀ।

ਭਾਈ ਸਾਹਿਬ ਜੀ ਦੀ ਸ਼ਰਧਾ ਨਿਮ੍ਰਤਾ ਪ੍ਰੇਮ ਦੇਖ ਕੇ,ਆਪ ਜੀ ਭਾਰੀ ਪ੍ਰਸੰਨ ਹੋ ਕੇ ਬੋਲੇ। ਯਥਾ:- ਸ਼੍ਰੀ ਅਰਜਨ;ਸੁਨਿ ਕੈ ਤਿਸ ਕਾਲਾ॥ਬੋਲੇ;ਹੋਇ ਪ੍ਰਸੰਨ ਬਿਸਾਲਾ॥੨੧॥ਤੁੱਝ ਪਰ ਖੁਸ਼ੀ,ਸੁਨਹੁ ਬੱਡਭਾਗੇ॥ਮਨ ਬਾਂਛਤਿ;ਲੀਜੀਹ ਅਬ ਮਾਂਗੇ॥ਤੁੱਝ ਤੇ ਨਹੀਂ ਅਦੇਯ ਹਮਾਰੇ॥ਸੇਵਕ ਪ੍ਰੇਮੀ;ਹਮਹੁੰ ਕੋ ਪਿਆਰੇ॥੨੨॥(ਗੁ:ਪ੍ਰ:ਸੂ:੨੦੯੦)"ਹੇ ਵੱਡਭਾਗੇ ਜੀ,ਸੁਣੋ!ਦਾਸਨਦਾਸ ਦੀ ਆਪ ਜੀ 'ਤੇ ਬੜੀ ਭਾਰੀ ਖ਼ੁਸ਼ੀ ਹੈ।ਹੁਣ ਮਨ ਇੱਛਤ ਵਰ ਮੰਗੋ,ਕੋਈ ਭੀ ਐਸੀ ਚੀਜ਼ ਨਹੀਂ ਜੋ ਦਾਸਨ ਦਾਸ ਆਪ ਜੀ ਨੂੰ(ਅਦੇਯ ਨਾ ਦੇਵੇ।ਆਪ ਜੀ ਦਾਸਨਦਾਸ ਦੇ ਅਤੀ ਦਿਲੀ ਪਿਆਰੇ ਪ੍ਰੇਮੀ ਸੇਵਕ ਹੋਂ।" ਅੱਗੋਂ ਸੇਵਾ ਦੇ ਸੂਰਜ ਭਾਈ ਗੁਰਦਾਸ ਸਾਹਿਬ ਜੀ ਨੇ ਹੱਥ ਜੋੜ ਕੇ ਅਤਿਅੰਤ ਨਿਮ੍ਰਤਾ ਸਹਿਤ ਪ੍ਰੇਮ ਬੇਨੰਤੀ ਕੀਤੀ,"ਹੇ ਗ੍ਰੀਬ ਨਿਵਾਜ ਜੀਓ!" ਭਗਤ ਸੰਗਿ;ਪ੍ਰਭੁ ਗੋਸਟਿ ਕਰਤ॥ਅਨੁਸਾਰ "ਜਿਵੇਂ ਆਪਣੇ ਪ੍ਰੇਮੀ ਭਗਤਾਂ ਨਾਲ ਪਿਆਰੀ ਚਰਚਾ ਕਰਦੇ ਹੋਂ,ਤਿਵੇਂ ਦਾਸਨ ਦਾਸ ਨਾਲ ਭੀ ਭਗਤਾਂ ਮਹਾਂਪੁਰਸ਼ਾਂ ਦੀ ਹੇਤ ਚਰਚਾ ਕਰਵਾ ਦੇਵੋ ਜੀ।"{ਦੇਖੋ ਜੀ!ਭਾਈ ਸਾਹਿਬ ਜੀ ਦਾ ਰਿਦਾ ਕੈਸਾ ਉੱਜਲ ਨਿਸ਼ਕਾਮ ਹੈ।ਕੋਈ ਭੀ ਦੁਨਿਆਵੀ ਮੰਗ ਨਹੀਂ ਮੰਗੀ,ਕੇਵਲ ਭਗਤਾਂ ਦੇ ਦਰਸ਼ਨ ਹੀ ਮੰਗੇ ਹਨ।}ਸੁਨਤਿ ਤਥਾਸਤੁ ਸ਼੍ਰੀ ਗੁਰ ਕਹਯੋ॥ ਸੁਣ ਕੇ ਸ੍ਰੀ ਗੁਰੂ ਜੀ ਨੇ ਕਿਹਾ, (ਤਥਾਸਤੁ) "ਇਸੇ ਤਰ੍ਹਾਂ ਹੀ ਹੋਵੇਗਾ।"ਸੁਨਿ ਗੁਰ ਵਾਕ ਅਨੰਦ ਉਰ ਲਹਯੋ॥੨੪॥ ਸ੍ਰੀ ਸਤਿਗੁਰੂ ਸਾਹਿਬ ਜੀ ਦੇ ਸ਼ੁਭ ਅੰਮ੍ਰਿਤ ਬਚਨ ਸੁਣ ਕੇ,ਭਾਈ ਸਾਹਿਬ ਜੀ ਨੇ ਰਿਦੇ ਅੰਦਰ ਭਾਰੀ ਅਨੰਦ(ਲਹਯੋ)ਪ੍ਰਾਪਤ ਕੀਤਾ।

ਬਹੁਰ ਲਿਖਾਵਨਿ ਲੱਗੇ ਮੁਕੰਦ॥ ਫੇਰ ਮੁਕਤੀ ਦੇ ਦਾਤੇ ਸ੍ਰੀ ਗੁਰੂ ਜੀ ਅੰਮ੍ਰਿਤ ਸਬਦ ਲਿਖਾਉਣ ਲੱਗੇ।ਭਰੇ ਪ੍ਰੇਮ ਸੋਂ ਸ਼ਬਦ ਸੁ ਬ੍ਰਿੰਦ॥ ਪ੍ਰੇਮ ਦੇ ਭਰੇ ਹੋਏ ਬਹੁਤ ਹੀ ਸ੍ਰੇਸ਼ਟ ਸਬਦ ਲਿਖਾਏ।ਜਬਹਿ ਰਾਗ ਕੋ ਭੋਗ ਸੁ ਆਵੈ॥ ਜਦੋਂ (ਸੁ) ਸ੍ਰੇਸ਼ਟ ਰਾਗ ਦਾ ਭੋਗ ਆਉਂਦਾ,ਤਬਹਿ ਭਗਤ ਨਿਜ ਸ਼ਬਦ ਲਿਖਾਵੈਂ॥੨੫॥ ਤਦੋਂ ਪਰਮਪੂਜਨੀਕ ਭਗਤ ਆਪੋ ਆਪਣੇ ਸਬਦ ਲਿਖਾਉਂਦੇ।ਦਾਸ ਸਿੱਖ ਕੋ ਅਪਰ ਨ ਜਾਇ॥ ਮਹਾਰਾਜ ਦੇ ਦਾਸ ਸਿੱਖ ਹੋਰ ਕੋਈ ਭੀ ਸਤਿਗੁਰਾਂ ਦੇ ਪਾਸ ਨਹੀਂ ਜਾਂਦਾ ਸੀ।ਗੁਰ ਗੁਰਦਾਸ,ਭਗਤ ਸਮੁਦਾਇ॥ ਕੇਵਲ ਸ੍ਰੀ ਗੁਰੂ ਸਾਹਿਬ ਜੀ ਅਤੇ ਭਾਈ ਗੁਰਦਾਸ ਸਾਹਿਬ ਅਤੇ ਸਮੂੰਹ ਭਗਤ ਹੀ ਸਨ।ਸ਼੍ਰੀ ਮੁਖ ਤੇ; ਜਿਮ ਉਚਰ ਸੁਨਾਵਹਿ॥ ਭਾਈ ਲਿਖਤਿ;ਬਾਯੁ ਸਮ ਜਾਵਹਿ॥ਜਿਵੇਂ ਸ੍ਰੀ ਸਤਿਗੁਰੂ ਸਾਹਿਬ ਜੀ ਸ੍ਰੀ ਮੁਖ ਤੋਂ ਉਚਾਰ ਕੇ

ਸੁਣਾਉਂਦੇ ਸਨ,ਭਾਈ ਸਾਹਿਬ ਜੀ ਤਿਵੇਂ ਹੀ ਚਾਅ ਉਤਸ਼ਾਹ ਨਾਲ(ਬਾਯੁ)ਹਵਾ ਵਾਂਗ ਲਿਖੀ ਜਾਂਦੇ ਸਨ।ਤੂਰਨ ਲਿਖਹਿ;ਅਟਕ ਨਹਿ ਪਰੈ॥(ਤੂਰਨ) ਛੇਤੀ ੨ ਲਿਖਦੇ ਸਨ,ਅਟਕ ਨਹੀਂ ਸੀ ਪੈਂਦੀ।ਥੋਰੇ ਕਾਲ ਕਾਜ ਬਹੁ ਕਰੈ॥੨੭॥ ਥੋੜ੍ਹੇ ਤੋਂ ਥੋੜ੍ਹੇ ਸਮੇਂ 'ਚ ਬਹੁਤੇ ਤੋਂ ਬਹੁਤਾ ਕੰਮ ਕਰਦੇ ਸਨ। ਜਿੱਥੇ ਭਾਈ ਸਾਹਿਬ ਜੀ ਨੂੰ ਸ਼ਬਦ ਦੇ ਆਸ਼ੇ ਦੀ ਜਾਂ ਲਗ ਮਾਤ੍ਰ ਦੀ ਸਮਝ ਨਹੀਂ ਪੈਂਦੀ ਸੀ, ਉੱਥੇ ਸ੍ਰੀ ਸਤਿਗੁਰੂ ਸਾਹਿਬ ਜੀ ਤੋਂ ਪੁੱਛ ਲੈਂਦੇ ਸਨ। ਆਪ ਜੀ ਐਸੇ ਸ਼ੁੱਧ ਢੰਗ ਨਾਲ ਅੰਮ੍ਰਿਤ ਗੁਰਬਾਣੀ ਉਚਾਰਦੇ ਸਨ,ਜਿਸ ਨੂੰ ਸੁਣ ਕੇ ਭਾਈ ਸਾਹਿਬ ਜੀ ਨੂੰ ਅੱਖਰ ਸੁਰਤ ਅੰਦਰ ਦਿਸ ਪੈਂਦੇ ਸਨ।ਭਾਈ ਸਾਹਿਬ ਜੀ ਸੁਣ ੨ ਕੇ ਸੁਰਤ ਅੰਦਰ ਨਿਰਨਾ ਨਿਸ਼ਚਾ ਕਰਕੇ ਝੱਟ ਪੱਟ ਲਿਖੀ ਜਾਂਦੇ ਸਨ। ਜੇ ਆਪਾਂ ਵੀਚਾਰਦੇ ਹਾਂ,ਕਿ ਗੁਰਬਾਣੀ ਤਾਂ ਲਿਖੀ ਹੋਈ ਦੇਖ ਕੇ ਭੀ ਲਿਖਣੀ ਔਖੀ ਹੈ,ਪਰ ਇਹ ਸਭ ਆਪ ਸ੍ਰੀ ਸਤਿਗੁਰੂ ਸਾਹਿਬ ਜੀ ਦੀ ਅਪਾਰ ਕ੍ਰਿਪਾ ਹੈ,ਜੋ ਭਾਈ ਸਾਹਿਬ ਜੀ ਦੇ ਨੇਤ੍ਰਾਂ ਕੰਨਾਂ ਜ਼ਬਾਨ ਦਿਲ ਦਿਮਾਗ਼ ਸੁਰਤ ਰੋਮ ੨ 'ਚ ਵਸ ਕੇ ਲਿਖਵਾ ਰਹੇ ਹਨ।

੨੭.ਚੌਹਾਂ ਲਹੌਰੀਏ ਭਗਤਾਂ ਨੇ ਆਉਣਾ ਇਨ੍ਹਾਂ ਦੀ ਕਵਿਤਾ ਪਰਵਾਣ ਨਹੀਂ ਹੋਈ:- ਪੂਰਨ ਬ੍ਰਹਮਗਿਆਨੀ ਪੂਰਨ ਪਰਉਪਕਾਰੀ ਮਹਾਂਪੁਰਸ਼ ਬਾਬਾ ਲੱਧਾ ਜੀ ਸੱਤੇ ਬਲਵੰਡ ਜੀ ਨੂੰ ਬਖ਼ਸ਼ਾ ਕੇ,ਜਦੋਂ ਲਹੌਰ ਗਏ,ਤਾਂ ਸਤਿਸੰਗਤ ਜੀ ਨੇ ਆ ਕੇ ਹੱਥ ਜੋੜ ਕੇ ਪੂਰਨ ਅਦਬ ਸਤਿਕਾਰ ਸਹਿਤ ਨਮਸਕਾਰ ਕੀਤੀ, "ਆਪ ਜੀ ਨੇ ਬੜਾ ਭਾਰੀ ਪਰਉਪਕਾਰ ਕੀਤਾ ਹੈ,ਜੋ ਕੋੜ੍ਹੀਆਂ ਨੂੰ ਭੀ ਬਖ਼ਸ਼ਾ ਲਿਆ ਹੈ।ਆਪ ਜੀ ਤੋਂ ਬਿਨਾ ਇਨ੍ਹਾਂ ਨੂੰ ਹੋਰ ਕਿਸੇ ਨੇ ਭੀ ਬਖ਼ਸ਼ਾਉਣਾ ਨਹੀਂ ਸੀ।ਇਹ ਆਪ ਜੀ ਦਾ ਪਰਉਪਕਾਰ ਦੁਨੀਆਂ 'ਤੇ ਸਦਾ ਪ੍ਰਸਿੱਧ ਰਹੇਗਾ,ਗੁਰਸਿੱਖ ਆਪ ਜੀ ਨੂੰ ਚੇਤੇ ਕਰਿਆ ਕਰਨਗੇ।"ਬੜੇ ਹੀ ਪਿਆਰ ਉਤਸ਼ਾਹ ਨਾਲ ਸਤਿਗੁਰਾਂ ਦੀ ਸੁਖ ਸ਼ਾਂਦ ਬਾਰੇ ਪੁੱਛਿਆ,ਤਾਂ ਬਾਬੇ ਜੀ ਕਿਹਾ,"ਹੇ ਗੁਰੂ ਪਿਆਰਿਓ!ਦਾਸਨ ਦਾਸ ਗੁਰੂ ਸਾਹਿਬ ਜੀ ਦੇ ਉੱਤਮ ਗੁਣਾਂ ਦਾ ਬਿਸਥਾਰ ਕਿੱਥੋਂ ਤੱਕ ਕਰੇ?

ਏਕ ਜੀਹ ਕਯਾ ਬਪੁਰੀ ਸਮਰੱਥ;ਉਚਰੇ ਜਾਇ ਨ ਧਰੌਂ ਹਜ਼ਾਰ।ਵਿਚਾਰੀ ਇੱਕ ਜ਼ਬਾਨ ਦੀ ਕੀ(ਸਮਰੱਥ)ਸ਼ਕਤੀ ਹੈ?ਜੋ ਗੁਣਾਂ ਦਾ ਕਥਨ ਕਰੇ।ਜੇਕਰ ਹਜ਼ਾਰਾਂ ਧਰੀਏ,ਤਾਂ ਭੀ ਗੁਣ ਨਹੀਂ(ਉਚਰੇ)ਕਹੇ ਜਾ ਸਕਦੇ।ਨੀਰਧ ਸੇ ਗੰਭੀਰ ਧੀਰ ਧਰਿ;ਸਦਾ ਸੁਸ਼ੀਲ ਛਬੀਲੇ ਚਾਰੁ।(ਨੀਰਧ) ਸਮੁੰਦ੍ਰ (ਸੇ) ਵਾਂਗ ਗੰਭੀਰ ਹਨ,ਧਰਤੀ ਵਾਂਗ ਧੀਰਜਧਾਰੀ (ਸ਼ੁਸ਼ੀਲ)(ਸੁ+ਸ਼ੀਲ) (ਸੁ) ਸ੍ਰੇਸ਼ਟ (ਸ਼ੀਲ) ਸਾਊ,ਨਿਸ਼ਕਪਟ ਸੁਭਾਅ ਵਾਲੇ(ਚਾਰੁ) ਸੁੰਦਰ(ਛਬੀਲੇ)(ਛਬ+ਈਲੇ)(ਛਬ)ਸੋਭਾ ਦੇ(ਈਲੇ)ਘਰ ਹਨ।ਕਰਤਿ ਉਧਾਰਨਿ ਨਰਨਿ ਹਜ਼ਾਰਨਿ; ਇਹ ਤੋ ਸਦਾ ਬਰਤ ਬਿਵਹਾਰ॥੩॥ਹਜ਼ਾਰਾਂ ਜੀਆਂ ਦੇ ਉਧਾਰਨ ਦਾ ਜੋ ਬਿਵਹਾਰ ਕਰਦੇ ਹਨ,ਇਹ ਤਾਂ ਸਦਾ ਵਰਤ ਹੀ ਲੱਗਿਆ ਹੋਇਆ ਹੈ।ਗੁਨ ਅਨਗਿਨ ਕਯਾ ਗਿਨਤੀ ਭਨਿਹੌਂ;ਇਕ ਗੁਨ ਪਿਖਿ ਮੈਂ ਹੁਇ ਬਲਿਹਾਰ।ਸ੍ਰੀ ਗੁਰੂ ਸਾਹਿਬ ਜੀ ਦੇ ਗੁਣ ਅਣਗਿਣਤ ਹੀ ਹਨ,ਦਾਸਨ ਦਾਸ ਗਿਣਤੀ(ਕਯਾ)ਕਿਵੇਂ(ਭਨਿਹੌਂ)ਕਹੇ?ਦਾਸ ਤਾਂ ਇੱਕ ਗੁਣ ਨੂੰ ਦੇਖ ਕੇ ਹੀ

(ਬਲਿਹਾਰ) ਕੁਰਬਾਨ ਹੋ ਜਾਂਦਾ ਹੈ। ਜਦੋਂ ਦਾਸ ਬਖ਼ਸ਼ਾਉਣ ਲਈ ਮੂੰਹ ਕਾਲ਼ਾ ਕਰਕੇ ਖੋਤੇ 'ਤੇ ਅਸਵਾਰ ਹੋ ਕੇ ਸਾਹਮਣੇ ਪੇਸ਼ ਹੋਇਆ, ਤਾਂ ਦੇਖ ਕੇ ਰੋ ਪਏ, ਸਹਾਰ ਨਾ ਸਕੇ। ਕਹਿੰਦੇ," "ਹੇ ਭਾਈ ਲੱਧਾ ਪਰਉਪਕਾਰੀ ਜੀ! ਤੁਸੀਂ ਇਉਂ ਨਹੀਂ ਸੀ ਕਰਨਾ। ਦਾਸਨਦਾਸ ਨੂੰ ਓਥੇ ਬੈਠਿਆਂ ਹੀ ਹੁਕਮ ਕਰ ਦਿੰਦੇ, ਦਾਸਨਦਾਸ ਨੇ ਹੁਕਮ ਸਿਰ ਮੱਥੇ 'ਤੇ ਮੰਨ ਕੇ ਆਪਣਾ ਬਚਨ ਵਾਪਿਸ ਲੈ ਲੈਣਾ ਸੀ। ਆਪ ਜੀ ਦੀ ਇਹ ਅਵਸਥਾ ਦੇਖ ਕੇ ਦਾਸ ਨਹੀਂ ਜਰ ਸਕਦਾ।" ਬਾਬੇ ਲੱਧੇ ਜੀ ਨੇ ਲਹੌਰ ਦੀ ਸਤਸੰਗਤ

ਪਾਸ ਹੋਰ ਮਹਿਮਾ ਕਹੀ:- ਧਨ ਤੇ ਤਨ ਤੇ ਮਨ ਤੇ ਦਿਨਪ੍ਰਤਿ; ਕਰੁਨਾ ਕਲਿਤ ਕਰਤਿ ਉਪਕਾਰ। ਹੇ ਭਾਈ! ਸ੍ਰੀ ਗੁਰੂ ਜੀ ਤਨ (ਤੇ) ਨਾਲ, ਧਨ ਨਾਲ, ਮਨ ਨਾਲ ਨਿਤਾਪ੍ਰਤ (ਕਲਿਤ) ਸੁੰਦਰ (ਕਰੁਨਾ) ਕ੍ਰਿਪਾ ਕਰਕੇ ਉਪਕਾਰ ਕਰਦੇ ਹਨ।

ਪ੍ਰਥਮ ਸ਼ੁੱਧਾਸਰ ਸਿਰਜਯੋ ਸੁੰਦਰ; ਸ਼ੋਭਤਿ ਚਹੁੰ ਦਿਸ਼ਿ ਤੇ ਇਕਸਾਰ। ਪਹਿਲਾਂ ਸੁੰਦਰ ਸ੍ਰੀ (ਸ਼ੁੱਧਾ+ਸਰ) (ਸ਼ੁੱਧਾ) ਅੰਮ੍ਰਿਤ ਦਾ (ਸਰ) ਸ੍ਰੋਵਰ ਪਰਮਮਨੋਹਰ ਸ੍ਰੀ ਹਰਿਮੰਦਰ ਸਾਹਿਬ ਜੀ ਰਚੇ ਹਨ, ਜਿਨ੍ਹਾਂ ਦੀ ਮਹਿਮਾ ਅਪਾਰ ਹੈ।

ਕਲਮਲ ਟਾਰਹਿਂ ਮੱਜਨ ਧਾਰਹਿਂ; ਨਾਮ ਉਚਾਰਹਿਂ ਸੰਝ ਸਕਾਰ। ਜੋ ੨ ਪ੍ਰੇਮੀ ਗੁਰਸਬਦ ਉਚਾਰਦਿਆਂ ਸੁਬਹ ਸ਼ਾਮ ਸ੍ਰੋਵਰ 'ਚ ਇਸ਼ਨਾਨ ਕਰਦੇ ਹਨ, ਉਹ ਆਪਣੇ ਪਾਪਾਂ ਨੂੰ ਟਾਲਦੇ ਹਨ।

ਅਬਿ ਸ਼੍ਰੀ ਨਾਨਕ ਆਦਿ ਜਿ ਬਾਨੀ; ਅਨਿਕ ਜਤਨ ਤੇ ਕਰਿ ਇਕ ਥਾਇਂ। ਹੇ ਪ੍ਰੇਮੀਓਂ! ਹੁਣ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸਤਿਗੁਰੂ ਰਾਮਦਾਸ ਸਾਹਿਬ ਜੀ ਆਦਿਕ ਚੌਹਾਂ ਸਤਿਗੁਰੂ ਸਾਹਿਬਾਨ ਜੀ ਦੀ ਬਾਣੀ ਅਨੇਕਾਂ ਜਤਨਾਂ ਨਾਲ ਚੁਣ ੨ ਕੇ, ਸੋਧ ੨ ਕੇ ਇੱਕ ਥਾਂ ਕਰ ਰਹੇ ਹਨ।

ਤਿਸਹਿ ਮਿਲਾਇ ਸ਼ਬਦ ਸਮੁਦਾਇ; ਜਿ ਰਚਤਿ ਰੁਚਿਰ ਨਿਤ ਪ੍ਰਤਿ ਸੁਖਦਾਇ। (ਸੁਖਦਾਇ) ਸੁਖਦਾਤੇ ਜੀ! ਆਪ ਭੀ ਨਿਤਾਪ੍ਰਤੀ (ਰੁਚਿਰ) ਸੁੰਦਰ ਸੋਹਣੇ (ਸਮੁਦਾਇ) ਬਹੁਤ ਸਾਰੇ (ਜਿ) ਜਿਹੜੇ ਸਬਦ ਰਚਦੇ ਹਨ, ਉਹ ਸਤਿਗੁਰੂ ਸਾਹਿਬਾਨ ਜੀ ਦੀ ਬਾਣੀ ਨਾਲ ਮਿਲਵੇਂ ਹਨ।

ਠਟਯੋ ਚਹਤਿ ਹੈਂ ਬੀੜ ਬਡੇਰੀ; ਬਨਹਿ ਗੁਰੂ ਗ੍ਰਿੰਥ ਸਾਹਿਬ ਛਬਿ ਪਾਇ। ਗੁਰੂ ਗੁਰ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਇੱਕ ਵੱਡੀ ਜ਼ਿਲਦ 'ਚ(ਠਟਯੋ) ਬੰਨ੍ਹਣਾ ਚਾਹੁੰਦੇ ਹਨ, ਜੋ ਗੁਰੂ ਗ੍ਰੰਥ ਸਾਹਿਬ ਜੀ ਰੂਪ (ਬਨਹਿ) ਬਣ ਕੇ (ਛਬਿ) ਸੋਭਾ ਪਾਉਣਗੇ।

ਆਪ ਅਛਤ ਅਰੁ ਪਾਛੇ ਕਲਿ ਮਹਿ; ਜਿਸ ਕੋ ਪਠਿ ਸੁਨਿ ਮੋਹ ਨਸਾਇ॥੫॥ ਸ੍ਰੀ ਸਤਿਗੁਰੂ ਸਾਹਿਬ ਜੀ ਦੇ ਆਪ (ਅਛਤ) ਹੁੰਦਿਆਂ ਅਤੇ ਪਿੱਛੋਂ ਭਾਵ ਸੱਚਖੰਡ ਨੂੰ ਜਾਣ ਤੋਂ ਕਲਜੁੱਗ 'ਚ ਜਿਸ ਬਾਣੀ ਨੂੰ ਪੜ੍ਹ ਸੁਣ ਕੇ ਪ੍ਰੇਮੀ ਜਨ ਮੋਹ ਨਸਾਇਆ ਕਰਨਗੇ।

ਗਾਡੀ ਮਗ ਸਿੱਖੀ ਬਿਸਤਾਰੀ; ਮਨੋ ਨਿਸ਼ਾਨ ਤੁੰਗ ਛਬਿ ਧਾਰ।) ;ਗੁਰਮੁਖਿ ਗਾਡੀ ਰਾਹੁ ਚਲਾਇਆ।(ਵਾਰ ੫) ਅਨੁਸਾਰ ਆਪ ਜੀ ਨੇ ਗੁਰਮੁਖਿ (ਗਾਡੀ) ਰਾਹ 'ਤੇ ਚੱਲਣ ਵਾਲੀ ਸਿੱਖੀ (ਬਿਸਤਾਰੀ) ਫੈਲਾਈ ਹੈ, ਮਾਨੋ (ਤੁੰਗ) ਉੱਚਾ ਨਿਸ਼ਾਨ ਸਾਹਿਬ (ਛਬਿ) ਸੁੰਦਰ ਸੋਭਾ ਧਾਰ ਰਿਹਾ ਹੈ।

ਪਠਤਿ ਸੁਨਤਿ ਮਨ ਦ੍ਰਵਤਿ ਸੁਚਿਤ ਹੁਇ; ਸ਼ੁਭ ਕੱਲਯਾਨ ਬਤਾਇ ਸੁਖਾਰਿ। ਜਿਸ ਨੂੰ ਪੜ੍ਹ ਸੁਣ ਕੇ ਮਨ (ਦ੍ਰਵਤਿ) ਢਲ਼ ਕੇ (ਸੁਚਿਤ) ਸਾਵਧਾਨ ਹੋ ਜਾਵੇ। ਇਹ ਸ਼ੁਭ ਕਲਿਆਣ ਦੀ ਸੌਖੀ ਹੀ ਪ੍ਰਾਪਤੀ (ਬਤਾਇ) ਦੱਸੀ ਹੈ।

ਸਿੱਖ ਸਿਮਰਿ ਸਤਿਨਾਮੁ ਸੁਖਾਰੇ ਸਕਲ ਸੁਖਨਿ ਲਹਿ ਸ਼੍ਰੇਯ ਉਦਾਰ। ਜਿਸ ਬਾਣੀ ਦੁਆਰਾ ਸਿੱਖ ਸਤਿਨਾਮੁ ਦਾ ਸਿਮਰਨ ਕਰਕੇ, ਸੌਖੇ ਹੀ ਸਾਰਿਆਂ (ਸੁਖਨਿ) ਸੁੱਖਾਂ ਨੂੰ ਅਤੇ (ਉਦਾਰ) ਸ੍ਰੇਸ਼ਟ (ਸ਼੍ਰੇਯ) ਕਲਿਆਣ ਨੂੰ ਪ੍ਰਾਪਤ ਕਰ ਲਿਆ ਕਰਨਗੇ।

ਕਰਾਮਾਤ ਜ਼ਾਹਰ ਜਿਸ ਮਹਿਂ ਨਿਤ; ਕਰਤਿ ਗੁਰੂ ਅਬਿ ਇਹ ਉਪਕਾਰ।੬। ਜਿਸ ਗੁਰਬਾਣੀ 'ਚ ਨਿੱਤ ਜ਼ਾਹਰ ਹੀ (ਕਰਾਮਾਤ) ਸ਼ਕਤੀ ਹੈ। ਗੁਰਬਾਣੀ ਰਚਣ ਅਤੇ ਇਕੱਤ੍ਰ ਕਰਨ ਦਾ ਸ੍ਰੀ ਸਤਿਗੁਰੂ ਸਾਹਿਬ ਜੀ ਹੁਣ ਇਹ ਬੜਾ ਭਾਰੀ ਉਪਕਾਰ ਕਰ ਰਹੇ ਹਨ।

ਭਗਤ ਬ੍ਰਿੰਦ ਆਵਤਿ ਨਿਤਪ੍ਰਤਿ ਢਿਗ; ਸੋ ਬਾਨੀ ਨਿਜ ਨਈ ਬਨਾਇਂ। ਵਾਹੁ ਵਾਹੁ ਸੱਚੇ ਪਾਤਿਸਾਹ ਜੀ ਦੇ ਚਰਨ ਕਮਲਾਂ (ਢਿਗ) ਪਾਸ (ਬ੍ਰਿੰਦ) ਸਾਰੇ ਭਗਤ ਸ਼ਰਧਾ ਪ੍ਰੇਮ ਸਹਿਤ ਨਿਤਾਪ੍ਰਤੀ ਆਉਂਦੇ ਹਨ, ਸਤਿਗੁਰੂ ਸਾਹਿਬ ਜੀ ਦੀ ਆਗਿਆ ਅਨੁਸਾਰ ਨਿੱਤ ਨਵੀਂ ਬਾਣੀ ਬਣਾਉਂਦੇ ਹਨ। ਜਿਸ ਦਾ ਸਿਧਾਂਤ ਗੁਰਬਾਣੀ ਨਾਲ ਸੰਪੂਰਨ ਮਿਲਦਾ ਹੈ।

ਪ੍ਰਥਮ ਸ਼ਬਦ ਬਿਚ ਰਾਗ ਗੁਰਨਿ ਕੇ; ਪੀਛੇ ਭਗਤ ਅਪਨਿ ਲਿਖਵਾਇਂ। ਰਾਗਾਂ ਦੇ (ਪ੍ਰਥਮ) ਪਹਿਲਾਂ ਸਤਿਗੁਰੂ ਸਾਹਿਬ ਜੀ ਦੇ ਸਬਦ ਅਤੇ ਮਗਰੋਂ ਭਗਤ ਆਪਣੀ ੨ ਬਾਣੀ ਲਿਖਵਾਉਂਦੇ ਹਨ।

ਲਿਖਯੋ ਗਯੋ ਬਹੁ, ਤਨਕ ਰਹਯੋ ਅਬਿ; ਇਸੀ ਖਯਾਲ ਮਹਿਂ ਗੁਰ ਬਿਰਮਾਇ।(ਗੁ: ਪ੍ਰ: ਸੂ: ੨੧੧੦) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਹੁਤੇ ਲਿਖੇ ਗਏ ਹਨ, ਹੁਣ (ਤਨਕ) ਥੋੜ੍ਹੇ ਹੀ ਬਾਕੀ ਰਹਿੰਦੇ ਹਨ। ਇਸ ਪਰਉਪਕਾਰ ਦੇ ਸ਼ੁਭ ਖਿਆਲ 'ਚ, ਸ੍ਰੀ ਸਤਿਗੁਰੂ ਸਾਹਿਬ ਜੀ (ਬਿਰਮਾਇ) ਪਰਚੇ ਹੋਏ ਹਨ।

ਸੋ ਸ੍ਰੀ ਸਤਿਗੁਰੂ ਸੱਚੇ ਪਾਤਿਸਾਹ ਜੀ ਦੇ ਮਹਾਨ ਪਰਉਪਕਾਰੀ ਕੌਤਕਾਂ ਦੀ ਸਾਰੀ ਖਬਰ ਲਹੌਰ 'ਚ ਸਤਸੰਗਤ ਜੀ ਨੂੰ ਸੁਣਾਈ, ਸੁਣ ਕੇ ਸਭ ਨਿਹਾਲ ਹੋ ਗਏ। ਸਭ ਨੇ ਜੈ ਜੈਕਾਰ ਕੀਤਾ। ਲਹੌਰੀਏ ਭਗਤਾਂ ਨੇ ਖਬਰ ਸੁਣ ਕੇ ਪਰਉਪਕਾਰੀ ਬਾਬੇ ਲੱਧੇ ਜੀ ਨੂੰ ਆਪਣੇ ਪਾਸ ਬੁਲਾਇਆ। ਬਾਬੇ ਜੀ ਨੇ ਆਉਂਦਿਆਂ ਹੀ ਚੌਹਾਂ ਦੇ ਚਰਨਾਂ 'ਤੇ ਨਮਸਕਾਰ ਕੀਤੀ। ਧੰਨ ਬਾਬਾ ਜੀ ਭਾਵੇਂ ਕਰਨੀ 'ਚ ਬੁਲੰਦ ਬ੍ਰਹਮਗਿਆਨੀ ਉਪਕਾਰੀ ਮਹਾਂਪੁਰਸ਼ ਹਨ, ਇਨ੍ਹਾਂ ਪਾਸ ਆਪ ਹੀ ਚੱਲ ਕੇ ਆਏ। ਆਪ ਜੀ ਨੂੰ ਗੁਰੂ ਜਸ ਸੁਨਾਉਣ ਦਾ ਚਾਅ ਸੀ, ਆਪਣੇ ਆਪ ਨੂੰ ਮੱਥਾ

ਟਿਕਾਉਣ ’ਚ ਨਿਸ਼ਚਾ ਨਹੀਂ ਰੱਖਦੇ ਸਨ। ਪੁੱਛਣ ਤੋਂ ਮਹਾਨ ਪਰਉਪਕਾਰੀ ਬਾਬੇ ਜੀ ਨੇ ਹੱਥ ਜੋੜ ਕੇ ਸਾਰੀ ਵਾਰਤਾ ਸੁਣਈ। ਕਾਨ੍ਹੇ ਨੇ ਪੁੱਛਿਆ, "ਭਗਤ ਸਤਿਗੁਰੂ ਜੀ ਨੇ ਬੁਲਾਏ ਹਨ ਕਿ ਆਪੇ ਹੀ ਆਏ ਹਨ?" ਬਾਬੇ ਜੀ ਨੇ ਕਿਹਾ, ਕੁਦਰਤਿ ਕਵਣ ਕਹਾ ਵੀਚਾਰੁ॥(੩) "ਦਾਸ ਤੁੱਛ ਜੀਵ, ਸਤਿਗੁਰੂ ਜੀ ਦੀ (ਕੁਦਰਤਿ) ਸ਼ਕਤੀ ਦਾ ਵੀਚਾਰੁ (ਕਵਣ)ਕਿਹੜਾ(ਕਹਾ)ਕਹੇ? ਪ੍ਰੇਮ ਦੀ ਅਕਥ ਕਥਾ ਨਿੱਤ ਨਿਆਰੀ ਹੈ। ਸ੍ਰੀ ਗੁਰੂ ਜੀ ਭਗਤਾਂ ਦੇ ਪ੍ਰੇਮ ਦੇ ਵਸੀਕਾਰ ਹਨ ਅਤੇ ਭਗਤ ਸਾਹਿਬਾਨ ਜੀ ਸ੍ਰੀ ਸਤਿਗੁਰੂ ਸਾਹਿਬ ਜੀ ਦੇ ਪ੍ਰੇਮ ’ਚ ਲੀਣ ਹਨ। ਚਾਹੇ ਬੁਲਾ ਲਏ ਚਾਹੇ ਆਪੇ ਹੀ ਆ ਗਏ, ਪ੍ਰੇਮ ’ਚ ਕੋਈ ਭੀ ਫਰਕ ਨਹੀਂ ਹੈ। ਜੇ ਪ੍ਰੇਮ ਦੀ ਘਾਟ ਹੋਵੇ, ਤਾਂ ਜੀਵ ਬਿਨਾ ਬੁਲਾਏ ਦੇ ਜਾਣ ’ਚਆਪਣੀ ਹੱਤਕ ਮੰਨਦਾ ਹੈ, ਪਰ ਅਸਲ ’ਚ ਸ੍ਰੀ ਗੁਰੂ ਜੀ ਸਮਰੱਥ ਹਨ। ਆਪਣੇ ਸਰੂਪ ਤੋਂ ਪਾਣੀ ਦੀ ਲਹਿਰ ਵਾਂਗ ਭਗਤਾਂ ਨੂੰ ਪ੍ਰਗਟ ਕਰਕੇ ਗੁਰਬਾਣੀ ਲਿਖਵਾਈ ਹੈ। ਸਤਿਗੁਰੂ ਸਾਹਿਬ ਜੀ ਨੂੰ ਭਗਤ ਜਨ ਜੁੱਗੋ ਜੁੱਗ ਪਿਆਰੇ ਹਨ। ਆਪ ਹੀ ਉਨ੍ਹਾਂ ਨੂੰ ਆਪਣੀ ਪਿਆਰੀ ਪ੍ਰੇਮਾ-ਭਗਤੀ ’ਚ ਲਾ ਕੇ ਸਵਾਰਦੇ ਹਨ।" ਯਥਾ:- ਆਪੇ ਸਤਿਗੁਰੁ ਆਪਿ ਸਬਦੁ ਜੀਉ; ਜੁਗੁ ਜੁਗੁ ਭਗਤ ਪਿਆਰੇ॥ ਜੁਗੁ ਜੁਗੁ ਭਗਤ ਪਿਆਰੇ ਹਰਿ ਆਪਿ ਸਵਾਰੇ; ਆਪੇ ਭਗਤੀ ਲਾਏ॥(੨੪੬) ਇਤਨੇ ਪਿਆਰ ਸਤਿਕਾਰ ਭਰੇ ਬਚਨ ਕਹਿ ਕੇ ਚੌਹਾਂ ਭਗਤਾਂ ਨੂੰ ਹੱਥ ਜੋੜ ਕੇ ਪ੍ਰੇਮ ਸਹਿਤ ਨਮਸਕਾਰ ਕਰਕੇ ਬਾਬਾ ਜੀ ਆਪਣੇ ਘਰ ਵਾਪਿਸ ਆ ਗਏ।

ਚੌਹਾਂ ਨੇ ਵੀਚਾਰਿਆ ਭਾਵੇਂ ਆਪੇ ਸਤਿਗੁਰੂ ਸਾਹਿਬ ਜੀ ਪਾਸ ਜਾਣ ’ਚਆਪਣਾ ਪੂਰਾ ਆਦਰ ਭੀ ਨਹੀਂ, ਪਰ ਫੇਰ ਭੀ ਆਪਾਂ ਆਪੇ ਹੀ ਸੱਚੇ ਪਾਤਿਸਾਹ ਜੀ ਪਾਸ ਚੱਲੀਏ, ਕਿਉਂਕਿ ਬਾਣੀ ਲਿਖਾਉਣੇ ਕਰਕੇ ਆਪਣਾ ਨਾਮ ਪ੍ਰਸਿੱਧ ਹੋ ਜਾਵੇਗਾ। ਰਾਤ ਬਿਤੀਤ ਕਰਕੇ ਅੰਮ੍ਰਿਤ ਵੇਲੇ ਚੌਹਾਂ ਨੇ ਗੁਰੂ ਰਾਮਦਾਸ ਸਾਹਿਬ ਜੀ ਦੀ ਨੱਗਰੀ ਨੂੰ ਆਪੋ ਆਪਣੀਆਂ ਅਸਵਾਰੀਆਂ ’ਤੇ ਚਾਲੇ ਪਾ ਦਿਤੇ। ਇੱਕ ਰਾਤ ਰਾਹ ’ਚ ਕੱਟ ਕੇ, ਅਗਲੇ ਦਿਨ ਗੁਰਪੁਰੀ ’ਚ ਆਇ ਪਹੁੰਚੇ। ਸ੍ਰੀ ਗੁਰੂ ਸਾਹਿਬ ਜੀ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਸਜੇ ਦੀਵਾਨ ’ਚ ਸਤਿਸੰਗਤ ਜੀ ਨੂੰ ਸ਼ੁਭ ਦਰਸ਼ਨ ਬਖ਼ਸ਼ ਰਹੇ ਸਨ। ਜਦੋਂ ਇਨ੍ਹਾਂ ਦਾ ਆਗਮ ਸੁਣਿਆਂ, ਬਈ ਇਨ੍ਹਾਂ ਦੇ ਦਿਲ ’ਚ ਮਾਣ ਹੈ, ਇਨ੍ਹਾਂ ਦਾ ਭੀ ਸਤਿਕਾਰ ਕਰੀਏ, ਕਿਉਂਕਿ ਇਹ ਮੇਰੇ ਕੋਲ਼ ਆਪ ਚੱਲ ਕੇ ਆਏ ਹਨ। ਇਉਂ ਨਿਮ੍ਰਤਾ ਸਹਿਤ ਵੀਚਾਰਦਿਆਂ ਹੋਇਆਂ ਆਪ ਜੀ ਉੱਠ ਕੇ ਖੜ੍ਹੇ ਹੋ ਗਏ। ਦੋਹਾਂ ਤਰਫਾਂ ਤੋਂ ਨਮਸਕਾਰ ਹੋਈ। ਸ੍ਰੀ ਸਤਿਗੁਰੂ ਸਾਹਿਬ ਜੀ ਨੇ ਦਿਲੋਂ ਆਦਰ ਸਹਿਤ ਹਿਤ ਨਾਲ ਆਪਣੇ ਪਾਸ ਬਿਠਾ ਲਏ। ਆਪ ਜੀ ਨੇ ਸਹਿਤ ਆਦਰ ਦੇ ਮਿੱਠੇ ਬਚਨਾਂ ਨਾਲ ਸਨਮਾਨਦਿਆਂ ਹੋਇਆਂ ਕਿਹਾ, "ਤੁਸੀਂ ਸਾਰਿਆਂ ਨੇ ਬੜੀ ਭਾਰੀ ਕ੍ਰਿਪਾ ਕੀਤੀ ਹੈ, ਜੋ ਆਪ ਚੱਲ ਕੇ ਆਏ ਹੋਂ ਅਤੇ ਸ਼ੁਭ ਦਰਸ਼ਨ ਬਖ਼ਸ਼ੇ ਹਨ। ਜਿਤਨੇਂ ਕਦਮ ਰੱਖ ਕੇ ਆਏ ਹੋਂ, ਉਹ ਸਭ ਦਾਸ ਦੇ ਸਿਰ ਮੱਥੇ ’ਤੇ ਰੱਖੇ ਹਨ। ਜੀ ਆਇਆਂ ਨੂੰ, ਸੇਵਾ ਬਖ਼ਸ਼ੋ। ਹੰਕਾਰੀ ਕਾਨ੍ਹਾ ਆਪਣਾ ਜਸ ਕੰਨੀਂ ਸੁਣ ਕੇ ਮਾਣ ਨਾਲ ਫ਼ੁੱਲ ਗਿਆ, ਬਈ ਮੇਰਾ ਪ੍ਰਭਾਵ ਮੰਨ ਕੇ ਉੱਠ ਕੇ ਖੜ੍ਹੇ ਹੋਏ ਹਨ ਅਤੇ ਮੇਰੀ ਮਹਿਮਾ ਭੀ ਕੀਤੀ ਹੈ। ਉੱਤ੍ਰ ਦਿਤਾ, "ਸਾਡੇ ਆਉਣ ਦਾ ਕਾਰਨ ਇਹ ਹੈ, ਜਿਨ੍ਹਾਂ ਭਗਤਾਂ ਦੇ ਜੱਗ ’ਤੇ ਨਾਮ

ਨਿਸ਼ਾਨ ਨਹੀਂ ਹਨ, ਜਿਨ੍ਹਾਂ ਨੂੰ ਕੋਈ ਭੀ ਨਹੀਂ ਜਾਣਦਾ ਅਤੇ ਜਿਹੜੇ ਜੱਗ ਤੋਂ ਮਰ ਚੁੱਕੇ ਹਨ, ਤੁਸੀਂ ਉਨ੍ਹਾਂ ਦੀ ਬਾਣੀ ਕਿਉਂ ਲਿਖੀ ਹੈ? ਯਥਾ:- ਬਾਨੀ ਲਿਖੀ ਮ੍ਰਿਤਕ ਜੇ ਹੁਇਗੇ; ਹਮ ਜੀਵਤਿ ਕੀ ਸੁਧਿ ਨਹਿਂ ਲੀਨਿ। ਜੇ ਹਮਰੇ ਤੁਮ ਸ਼ਬਦ ਲਿਖਹੁ ਨਹਿਂ; ਕਿਮ ਪ੍ਰਮਾਨ ਹੁਇ ਗੁਰੂ ਗ੍ਰੰਥ ਨਵੀਨ। ਜੇਕਰ ਤੁਸੀਂ ਸਾਡੇ ਸਬਦ ਨਹੀਂ ਲਿਖੋਂਗੇ, ਤਾਂ (ਨਵੀਨ) ਨਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਿਵੇਂ ਪਰਵਾਣ ਹੋਣਗੇ? ਜਿਹੜੇ ਬੰਦੇ ਸਿਆਣੇ ਹਨ, ਉਹ ਸਾਡੀ ਬਾਣੀ ਤੋਂ ਬਿਨਾ ਪੜ੍ਹਨ ਸੁਨਣ ਅਤੇ ਲਿਖਣਗੇ ਨਹੀਂ।" ਇਹ ਜੋ ਭਗਤਾਂ ਦੀ ਨਿੰਦਾ ਕੀਤੀ, ਬਹੁਤ ਹੀ ਬੁਰੀ ਬਾਤ ਸੀ। ਜੋ ਸਤਿਗੁਰੂ ਸਾਹਿਬ ਜੀ ਨੂੰ ਸਹਾਰਨੀ ਬੜੀ ਹੀ ਔਖੀ ਸੀ, ਕਿਉਂਕਿ ਭਗਤ ਆਪ ਜੀ ਦੇ ਸਰੂਪ 'ਚ ਤਾਣੇ ਪੇਟੇ ਵਾਂਗ ਲੀਨ ਹਨ। ਭਗਤਾਂ ਮਹਾਂਪੁਰਸ਼ਾਂ ਦੀ ਨਿੰਦਾ ਕਰਕੇ ਸ੍ਰੀਰ ਨਾਸ ਹੁੰਦਾ ਹੈ।

ਯਥਾ:- ਭਗਤ ਕੀ ਨਿੰਦਾ; ਕੰਧੁ ਛੇਦਾਵੈ॥(੧੧੪੫) ਆਪਣੇ ਘਰ 'ਚ ਚੱਲ ਕੇ, ਆਏ ਜਾਣ ਕੇ ਆਪ ਗੁਰੂ ਜੀ ਨੇ ਨਾ ਸਹਾਰੇ ਜਾਣ ਵਾਲੇ ਬਚਨ ਭੀ ਸਹਾਰ ਲਏ, ਪਰ ਇਸ 'ਤੇ ਆਪ ਜੀ ਦੀ ਆਤਮਾ ਬਹੁਤ ਹੀ ਦੁਖੀ ਹੋਈ। ਸ਼ਹਿਨਸ਼ੀਲਤਾ ਦੇ ਅਵਤਾਰ, ਪ੍ਰੀਤਮ; ਪ੍ਰੇਮ ਭਗਤਿ ਕੇ ਦਾਤੇ॥ ਗੁਰੂ ਗੁਰ ਸਤਿਗੁਰੂ ਸਾਹਿਬ ਜੀ ਨੇ ਕਿਹਾ, "ਭਗਤ ਭਾਵਨੀ ਧਾਰ ਕੇ ਆਪੇ ਹੀ ਆਏ, ਉਨ੍ਹਾਂ ਦੀ ਆਤਮਾ ਦਾਸਨਦਾਸ ਦੇ ਸਰੂਪ 'ਚ ਲੀਣ ਹੈ, ਦਾਸ ਦੇ ਆਗਿਆਕਾਰੀ ਅਨੁਸਾਰੀ ਹਨ। ਦਾਸ ਨੇ ਉਨ੍ਹਾਂ ਨੂੰ ਕਿਹਾ, ਹੇ ਪਿਆਰਿਓ! ਹੁਣ ਤੁਸੀਂ ਬਾਣੀ ਉਚਾਰੋ, ਜੋ ਧੁਰਾਂ ਦੀ ਗੁਰਬਾਣੀ ਅਨੁਸਾਰ ਹੋਵੇ।" ਇਹ ਸੁਣ ਕੇ ਉਨ੍ਹਾਂ ਨੇ ਸਿਰ ਝੁਕਾ ਦਿਤੇ। ਹੰਗਤਾ ਰਹਿਤ ਬਾਣੀ ਉਚਾਰ ਕੇ ਕਮਾਲ ਕਰ ਦਿਤੀ। ਉਨ੍ਹਾਂ ਪਿਆਰਿਆਂ ਦੀ ਮੈਥੋਂ ਸਿਫਤ ਨਹੀਂ ਹੋ ਸਕਦੀ, ਜਿਨ੍ਹਾਂ ਦੀ ਪਰਮ ਪਵਿੱਤ੍ਰ ਬਾਣੀ ਤਿੰਨਾਂ ਸਮਿਆਂ ਦੇ ਅੰਦਰ ਜੀਆਂ ਦੀ ਕਲਿਆਣ ਕਰਦੀ ਰਹੇਗੀ। ਸੋ ਹੁਣ ਤੁਸੀਂ ਆਏ ਹੋਂ, ਪ੍ਰਮੇਸਰ ਦੇ ਪਿਆਰੇ ਭਗਤਾਂ ਨੂੰ ਬੁਰਾ ਅੱਖਰ ਨਹੀਂ ਕਹਿਣਾ ਚਾਹੀਦਾ, ਇਹ ਗੁਰੂ ਆਸ਼ੇ ਦੇ ਬਿਲਕੁਲ ਹੀ ਉਲਟ ਹੈ। ਤੁਸੀਂ ਆਪਣੀ ਬਾਣੀ, ਗੁਰਬਾਣੀ ਅਨੁਸਾਰ ਉਚਾਰੋ। ਜੇ ਹੰਗਤਾ ਰਹਿਤ ਬਚਨ ਹੋਏ, ਤਾਂ ਗੁਰਬਾਣੀ 'ਚ ਚੜ੍ਹਾਂਵਾਂਗਾ।" ਸੁਣ ਕੇ ਹੰਕਾਰੀ ਕਾਨ੍ਹਾ ਬੋਲਿਆ, "ਤੁਸੀਂ ਭਗਤਾਂ ਦੀ ਸਿਫਤ ਕਰਦੇ ਹੋਂ, ਕੀ ਮੈਂ ਉਨ੍ਹਾਂ ਨਾਲੋਂ ਘੱਟ ਹਾਂ? ਮੈਂ ਬ੍ਰਹਮਗਿਆਨ ਦੇ ਬਚਨ ਉਚਾਰਦਾ ਹਾਂ। ਕਾਨ੍ਹਉ ਵਾਚ॥ ਓਹੀ ਰੇ; ਮੈਂ ਓਹੀ ਰੇ॥ (ਰੇ) ਹੇ ਭਾਈ! ਮੈਂ ਓਹੀ ਬ੍ਰਹਮ ਹਾਂ, ਹੇ ਭਾਈ! ਮੈਂ ਓਹੀ ਬ੍ਰਹਮ ਹਾਂ। ਜਾ ਕਉ ਬੇਦ ਪੁਰਾਨ ਸਭਿ ਗਾਵੈਂ; ਖੋਜਤ ਖੋਜ ਨ ਕੋਈ ਰੇ॥ ਜਿਸ ਨੂੰ ਸਭ ਵੇਦ ਪੁਰਾਣ ਗਾਉਂਦੇ ਅਤੇ ਖੋਜਦੇ ਹਨ, ਪਰ ਕੋਈ ਭੀ ਉਸ ਦੀ ਖੋਜ ਨੂੰ ਪ੍ਰਾਪਤ ਨਹੀਂ ਕਰ ਸਕਦਾ। ਜਾ ਕੋ ਨਾਰਦ ਸਾਰਦ ਸੇਵੈਂ; ਸੇਵੈਂ ਦੇਵੀ ਦੇਵਾ ਰੇ॥ (ਰੇ) ਹੇ ਭਾਈ! ਜਿਸ (ਕੋ) ਨੂੰ ਨਾਰਦ (ਸਾਰਦ) ਸੁਰਸਤੀ (ਸੇਵੈਂ) ਸੇਵਦੇ ਭਾਵ ਯਾਦ ਕਰਦੇ ਹਨ, ਵਾ ਸੇਵਾ ਕਰਦੇ ਹਨ। ਦੇਵੀ (ਦੇਵਾ) ਦੇਵਤੇ ਭੀ (ਸੇਵੈਂ) ਯਾਦ ਕਰਦੇ ਹਨ, ਵਾ ਸੇਵਾ ਕਰਦੇ ਹਨ। ਬ੍ਰਹਮਾ ਬਿਸਨੁ ਮਹੇਸ ਅਰਾਧਹਿ;ਸਭਿ ਕਰਦੇ ਜਾ ਕੀ ਸੇਵਾ ਰੇ॥ ਰੇ ਭਾਈ! ਬ੍ਰਹਮਾ ਜੀ ਵਿਸ਼ਨੂੰ ਜੀ ਸ਼ਿਵ ਜੀ (ਅਰਾਧਹਿ) ਭਾਵਨਾ ਨਾਲ ਜਪਦੇ ਹਨ, (ਸਭਿ) ਸਾਰੇ ਹੀ ਜਿਨ੍ਹਾਂ ਦੀ ਸੇਵਾ ਕਰਦੇ

ਹਨ। ਕਹਿ ਕਾਨਾ ਅਸ ਮਮ ਸਰੂਪ ਹੈ; ਅਪਰੰਪਰ ਅਲਖ ਅਭੇਵਾ ਰੇ॥ ਰੇ ਭਾਈ! (ਮਮ) ਮੇਰਾ ਸਰੂਪ (ਅਸ) ਐਸੇ(ਅਲਖ)(ਅ+ਲਖ)(ਅ)ਵਿਸ਼ੇਸ਼ ਕਰਕੇ ਸਭ ਦੇ ਅੰਦਰ ਬਾਹਰ ਦੀ(ਲਖ)ਜਾਣ ਰਹੇ (ਅਪਰੰਪਰ) ਵਾਹਿਗੁਰੂ ਜੀ ਹਨ।

ਨਾਨਕ ਨਿਰਭਉ ਨਿਰੰਕਾਰੁ; ਦੇ ਪੰਜਵੇਂ ਅਵਤਾਰ ਸ਼ਹੀਦਾਂ ਦੇ ਸਿਰਤਾਜ ਜੀ ਨੇ ਕਿਹਾ, "ਅਤਿ ਅਹੰਕਾਰ ਵਾਲੇ ਬਚਨ ਗੁਰਬਾਣੀ 'ਚ ਪ੍ਰਵਾਣ ਨਹੀਂ ਹਨ। ਜੈਦੇਵ ਤਿਆਗਿਓ ਅਹੰਮੇਵ॥(੧੧੯੨) ਅਨੁਸਾਰ ਹੰਗਤਾ ਦੇ ਤਿਆਗੀ ਭਗਤਾਂ ਦੇ ਬਚਨ ਹੀ ਗੁਰਬਾਣੀ ਜੀ 'ਚ ਚਾੜ੍ਹੇ ਹਨ।" ਸਚੁ ਕਹੈ ਤਾ ਛੋਹੋ ਆਵੈ; ਅੰਤਰਿ ਬਹੁਤਾ ਰੋਹਾ॥(੯੬੦) ਅਨੁਸਾਰ ਸੜ ਬਲ ਕੇ ਕਿਹਾ, "ਤੁਸੀਂ ਮੇਰੇ ਬਚਨ ਹਟਾ ਕੇ ਮੇਰੀ ਨਿਰਾਦਰੀ ਕੀਤੀ ਹੈ, ਤੁਸੀਂ ਤੁਰਕ ਤੋਂ ਭਾਰੀ ਸਜ਼ਾ ਲੈ ਕੇ ਸ੍ਰੀਰ ਤਿਆਗੋਂਗੇ।" ਖਿਮਾਨਿਧਾਨ ਗੁਰੂ ਭਗਵਾਨ ਜੀ, ਕ੍ਰੋਧ ਦੇ ਬਚਨ ਸੁਣ ਕੇ ਭੀ ਸ਼ਾਂਤ ਰਸ 'ਚ ਹੀ ਰਹੇ। ਆਪ ਜੀ ਜਾਣਦੇ ਸਨ ਕਿ ਸਾਡੀ ਸ਼ਹੀਦੀ ਤੁਰਕਾਂ ਦੇ ਘਰ ਹੋਣੀ ਹੈ। ਸਿੱਖ ਉਦਾਸ ਹੋ ਗਏ ਕਿ ਹੰਕਾਰੀ ਨੂੰ ਡੰਨ ਦੇਣਾ ਚਾਹੀਦਾ ਹੈ। ਅੰਤਰਜਾਮੀ; ਪੁਰਖੁ ਪ੍ਰਧਾਨੁ॥ ਰੂਪ ਸ੍ਰੀ ਗੁਰੂ ਜੀ ਨੇ ਸਿੱਖਾਂ ਦਾ ਫੁਰਨਾ ਜਾਣਿਆਂ ਕਿ ਇਨ੍ਹਾਂ ਦੀ ਆਤਮਾ ਦੁਖੀ ਹੈ। ਆਪ ਜੀ ਨੇ ਸਿੱਖਾਂ ਦੀ ਉਦਾਸੀ ਨੂੰ ਦੂਰ ਕਰਨ ਲਈ, ਬੀਰ ਰਸ ਨਾਲ ਉੱਤ੍ਰ ਦਿਤਾ, "ਤੂੰ ਲਹੌਰ ਨਹੀਂ ਪਹੁੰਚ ਸਕੇਂਗਾ।" "ਮੈਂ ਆਪਣੇ ਪ੍ਰਾਣ ਦਸਮੇਂ ਦੁਆਰ ਚੜ੍ਹਾ ਲਵਾਂਗਾ।" "ਤੇਰਾ ਦਸਵਾਂ ਦੁਆਰ ਹੀ ਫੁੱਟੇਗਾ।" ਲਹੌਰ ਨੂੰ ਜਾਂਦਿਆਂ ਤੇਜ਼ ਹਨੇਰੀ ਆਉਣ ਤੋਂ ਬੈਲ ਤ੍ਰਬਕ ਗਏ। ਦਸਵੇਂ ਦੁਆਰ ਸੁਆਸ ਚੜ੍ਹਾ ਕੇ ਬੈਠਾ ਹੀ ਡਿੱਗ ਪਿਆ। ਰਥ ਦੇ ਪਹੀਏ ਨਾਲ ਦਸਵਾਂ ਦੁਆਰ ਹੀ ਫੁੱਟ ਗਿਆ। ਇਧਰ ਲਾਂਗਰੀ ਸਿੱਖ ਨੇ ਦੇਗੇ 'ਚ ਕੜਛਾ ਫੇਰ ਕੇ ਕਿਨਾਰੇ 'ਤੇ ਮਾਰਿਆ, ਤਾਂ ਸ੍ਰੀ ਗੁਰੂ ਜੀ ਨੇ ਕਿਹਾ, "ਕਾਨੇ ਦਾ ਸਿਰ ਫੁੱਟ ਗਿਆ ਹੈ।" ਯਥਾ:- ਵੈਰੁ ਕਰੇ ਨਿਰਵੈਰ ਨਾਲਿ; ਝੂਠੇ ਲਾਲਚਾ॥ ਮਾਰਿਆ ਸਚੈ ਪਾਤਿਸਾਹਿ; ਵੇਖਿ ਧੁਰਿ ਕਰਿ ਮਚਾ॥(੧੦੯੯)

ਕੌਨ ਅਰੈ ਸਤਿਗੁਰ ਕੇ ਆਗੈ; ਅਮਰ ਮਰੈ, ਅਚੱਲ ਸੁ ਚੱਲ ਜਾਇ॥ ਸ੍ਰੀ ਗੁਰੂ ਜੀ ਪਾਰਬ੍ਰਹਮ ਦੇ ਗੁਰ ਅਵਤਾਰ ਹਨ, ਜੋ ਚਾਹੁਣ ਉਹ ਕਰ ਸਕਦੇ ਹਨ। ਕਿਹੜਾ ਹੈ? ਜੋ ਸਤਿਗੁਰੂ ਜੀ ਦੇ ਅੱਗੇ ਅੜ ਸਕੇ। ਅਮਰ ਨੂੰ ਮਾਰ ਸਕਦੇ ਹਨ, ਮਰੇ ਨੂੰ ਜ਼ਿੰਦਾ ਕਰ ਸਕਦੇ ਹਨ। ਯਥਾ:- ਸਤਿਗੁਰੁ ਮੇਰਾ; ਸਰਬ ਪ੍ਰਤਿਪਾਲੈ॥ ਸਤਿਗੁਰੁ ਮੇਰਾ ਮਾਰਿ ਜੀਵਾਲੈ॥(੧੧੪੨) ਜਿਹੜੇ ਅਚੱਲ ਹਨ, ਉਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਚਲਾ ਸਕਦੇ ਹਨ। ਜਿਹੜੇ ਚਲਾਇਮਾਨ ਹਨ, ਉਨ੍ਹਾਂ ਨੂੰ ਅਚੱਲ ਕਰ ਸਕਦੇ ਹਨ।

ਪਾਰਬ੍ਰਹਮ ਕੇ ਗੁਰ ਅਵਤਾਰ ਸ੍ਰੀ ਗੁਰੂ ਜੀ ਨੇ ਭਗਤ ਪੀਲੋ ਨੂੰ ਕਿਹਾ, "ਭਾਈ! ਤੂੰ ਭੀ ਸੁਣਾ।" "ਪੀਲੋ ਵਾਚੁ॥ ਪੀਲੋ ਅਸਾਂ ਨਾਲੌਂ ਸੇ ਭਲੇ; ਜੰਮਦਿਆਂ ਜੁ ਮੁਏ॥" ਭਗਤ ਪੀਲੋ ਜੀ ਨੇ ਕਿਹਾ, "ਸਾਡੇ ਨਾਲੋਂ ਉਹੋ ਹੀ ਚੰਗੇ ਹਨ, ਜਿਹੜੇ ਜੰਮਦੇ ਹੀ ਮਰ ਗਏ। ਓਨ੍ਹਾਂ ਚਿੱਕੜ ਪਾਵ ਨ ਬੋੜਿਆ; ਨਾ ਆਲੂਦ ਭਏ॥ ਉਨ੍ਹਾਂ ਨੇ ਵਿਸ਼ਿਆਂ ਰੂਪੀ ਚਿੱਕੜ 'ਚ ਪੈਰ ਨਹੀਂ (ਬੋੜਿਆ) ਡੋਬਿਆ ਅਤੇ ਨਾ ਹੀ ਪਾਪਾਂ ਦੀ ਮੈਲ਼ ਕਰਕੇ (ਆਲੂਦ) ਮੈਲ਼ੇ ਹੋਏ।"

ਸ੍ਵੈਯਾ ਛੰਦ॥ ਇਹ ਭੀ ਨਹਿਂ ਪ੍ਰਮਾਨ ਹਮ ਕਰਿ ਹੈਂ, ਇਸ ਮਹਿਂ ਨਹੀਂ ਭਗਤਿ ਉਪਦੇਸ਼॥ ਆਪ ਜੀ ਨੇ ਕਿਹਾ, "ਦਾਸ ਇਸ ਨੂੰ ਭੀ ਪਰਵਾਣ ਨਹੀਂ ਕਰਾਂਗਾ,ਕਿਉਂਕਿ ਇਸ 'ਚ ਪ੍ਰੇਮਾ-ਭਗਤੀ ਦਾ ਉਪਦੇਸ਼ ਨਹੀਂ ਹੈ।"

ਸ੍ਰੀ ਕਰਤਾਰ ਕੇਰ ਇਹ ਭਾਣਾ; ਜੰਮਣ ਮਰਣਾ ਸੀਸ ਅਸੇਸ॥ "ਸ੍ਰੀ ਕਰਤਾਰ ਜੀ (ਕੇਰ) ਦਾ ਇਹ ਭਾਣਾ ਹੈ, ਜੰਮਣਾ ਮਰਣਾ (ਅਸੇਸ) ਸਾਰਿਆਂ ਜੀਆਂ ਦੇ ਸਿਰ 'ਤੇ ਹੈ। ਯਥਾ:- ਹੁਕਮੇ ਜੰਮਣੁ;ਹੁਕਮੇ ਮਰਣਾ॥ ਗੁਰਮੁਖਾਂ ਨੇ ਭਾਣਾ ਮੰਨਣਾ ਹੈ। ਯਥਾ:-ਗੁਰਮੁਖਿ ਤੇਰਾ ਭਾਣਾ ਭਾਵੈ॥ਮਨੁੱਖਾ ਜਨਮ ਅਮੋਲਕ ਹੀਰਾ ਹੈ। ਯਥਾ:- ਲਖ ਚਉਰਾਸੀਹ ਜੋਨਿ ਸਬਾਈ॥ ਮਾਣਸ ਕਉ; ਪ੍ਰਭਿ ਦੀਈ ਵਡਿਆਈ॥)ਅਵਰ ਜੋਨਿ;ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ; ਤੇਰੀ ਸਿਕਦਾਰੀ॥(੩੭੪) ਇਸ ਧਰਤੀ (ਮਹਿ) ਵਿੱਚ ਭਾਵ ਉੱਪਰ ਤੇਰੀ (ਸਿਕਦਾਰੀ) ਸਰਦਾਰੀ ਹੈ, ਹੋਰ ਸਾਰੀ ਜੂਨ ਤੇਰੀ ਪਨਿਹਾਰੀ ਹੈ। ਯਥਾ:- ਸਗਲ ਜੋਨਿ ਮਹਿ; ਤੂ ਸਿਰਿ ਧਰਿਆ॥ਸਾਰੀਆਂ ਜੂਨਾਂ 'ਚ ਤੈਨੂੰ (ਸਿਰਿ) ਸ਼੍ਰੋਮਣੀ ਬਣਾ ਧਰਿਆ ਹੈ। ਸੋ ਇਹ ਮਨੁੱਖਾ ਜਨਮ ਗੋਬਿੰਦ ਜੀ ਦੇ ਮਿਲਣ ਦੀ ਵਾਰੀ ਹੈ। ਯਥਾ:- ਭਈ ਪਰਾਪਤਿ; ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ; ਇਹ ਤੇਰੀ ਬਰੀਆ॥"

ਫੇਰ ਛੱਜੂ ਨੂੰ ਕਿਹਾ, "ਤੁਸੀਂ ਭੀ ਆਪਣੀ ਬਾਣੀ ਸੁਣਾਓ।" "ਛੱਜੂ ਵਾਚ॥ ਕਾਗਜ ਸੰਦੀ ਪੂਤਲੀ; ਤਊ ਨ ਤ੍ਰਿਯਾ ਨਿਹਾਰ॥ ਜੇਕਰ ਕਾਗਜ਼ ਨਾਲ ਇਸਤ੍ਰੀ ਦੀ ਪੂਤਲੀ ਵਾ ਕਾਗਜ਼ 'ਤੇ ਫੋਟੋ ਬਣਾਈ ਹੋਵੇ, ਤਾਂ ਭੀ ਇਸ ਨੂੰ ਨਾ (ਨਿਹਾਰ) ਦੇਖੋਂ। ਯੌਂ ਹੀ ਮਾਰ ਲਿਜਾਵਹੀ; ਜਥਾ ਬਲੋਚਨਿ ਧਾਰ॥੧॥(ਗੁ: ਪ੍ਰ: ਸੂ: ੨੧੧੬) ਜਿਵੇਂ ਬਿਲੋਚਾਂ ਦੀ ਧਾੜ ਲੁੱਟ ਮਾਰ ਕਰਕੇ, ਸਭ ਕੁੱਝ ਲੁੱਟ ਖੋਹ ਕੇ ਲੈ ਜਾਂਦੀ ਹੈ, (ਯੌਂ) ਇਸ ਤਰ੍ਹਾਂ ਹੀ ਮਾਰ ਕੇ ਜਾਵੇਗੀ।"

ਗੁ: ਬਿ: ਪਾ: ੬ 'ਚ ਇਹ ਬਚਨ ਹਨ:- ਚੌਪਈ॥ ਕਾਗਦ ਕੀ ਜੇ ਹੋਵੈ ਨਾਰੀ॥ ਵਿਸ ਗੰਦਲ ਕੀ ਜਾਨ ਕਟਾਰੀ॥ ਜੇਕਰ ਕਾਗਜ਼ ਦੀ ਇਸਤ੍ਰੀ ਹੋਵੇ, ਤਾਂ ਉਸ ਨੂੰ ਜ਼ਹਿਰ ਦੀ ਭਰੀ ਗੰਦਲ ਅਤੇ ਕਟਾਰੀ ਜਾਣ ਲਵੋ।

ਸ੍ਰੀ ਗੁਰ ਕਹਾ; ਬੈਨ ਭਲ ਨਾਹੀਂ॥ ਗ੍ਰਿਸਤੀ ਪੰਥ ਰਚਯੋ ਜਗ ਮਾਹੀਂ॥ ਸ੍ਰੀ ਗੁਰੂ ਜੀ ਨੇ ਕਿਹਾ, "ਇਸ ਤਰ੍ਹਾਂ ਇਸਤ੍ਰੀ ਜਾਤੀ ਨੂੰ ਬੁਰਾ ਨਹੀਂ ਕਹਿਣਾ, ਬੁਰੀ ਨਿਗ੍ਹਾ ਨਾਲ ਨਹੀਂ ਤੱਕਣਾ, ਪਰ ਤ੍ਰਿਅ ਰੂਪੁ; ਨ ਪੇਖੈ ਨੇਤ੍ਰ॥ ਪਰਾਈ ਇਸਤ੍ਰੀ ਦੇ ਰੂਪ ਨੂੰ ਵਿਕਾਰ ਦ੍ਰਿਸ਼ਟੀ ਨਾਲ ਨਹੀਂ ਦੇਖਣਾ। ਯਥਾ:- ਦੇਖਿ ਪਰਾਈਆ ਚੰਗੀਆਂ; ਮਾਵਾਂ ਭੈਣਾ ਧੀਆਂ ਜਾਣੈ।(ਵਾਰ ੨੯) ਹੇ ਛੱਜੂ ਜੀ! ਧਿਆਨ ਨਾਲ ਸੁਣ, ਸਭ ਤੋਂ ਵੱਡੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਕਲਜੁੱਗ ਅੰਦਰ ਜੀਆਂ ਨੂੰ ਤਾਰਨ ਲਈ ਸਤਿਸੰਗਤ ਪੰਥ ਰਚਿਆ ਹੈ, ਇਸ 'ਚ ਇਸਤ੍ਰੀ ਪੁਰਖ ਸਭ ਨੇ ਮਿਲ ਕੇ ਸੇਵਾ ਸਿਮਰਨ ਦਾਨ ਗੁਰੂ ਭਗਤੀ ਕਰਨੀ ਹੈ। ਇਸਤ੍ਰੀ ਜਾਂ ਮਨੁੱਖ ਜਾਤੀ 'ਚੋਂ ਜਿਹੜਾ ਭੀ ਗੁਰੂ ਨਾਨਕ ਸਾਹਿਬ ਜੀ ਦੀ ਪ੍ਰੇਮਾ-ਭਗਤੀ ਕਰੇਗਾ, ਓਹੋ ਹੀ, ਇਹ ਲੋਕ ਸੁਖੀਏ; ਪਰਲੋਕ ਸੁਹੇਲੇ॥ ਨਾਨਕ ਹਰਿ ਪ੍ਰਭਿ; ਆਪਹਿ ਮੇਲੇ॥੪॥ ਹੋਵੇਗਾ। ਸੋ ਕਿਉ ਮੰਦਾ ਆਖੀਐ;ਜਿਤੁ

ਜੰਮਹਿ ਰਾਜਾਨ॥(ਜਿਤੁ)ਜਿਨ੍ਹਾਂ ਇਸਤ੍ਰੀਆਂ ਤੋਂ (ਰਾਜਾਨ) ਮਹਾਰਾਜੇ ਭਗਤ ਕਬੀਰ ਸਾਹਿਬ ਜੀ,ਭਗਤ ਜੈਦੇਵ ਸਾਹਿਬ ਜੀ ਆਦਿ ਸ਼ਹੀਦ ਬ੍ਰਹਮਗਿਆਨੀ(ਜੰਮਹਿ) ਪ੍ਰਗਟ ਹੁੰਦੇ ਹਨ,(ਸੋ) ਉਨ੍ਹਾਂ ਨੂੰ ਮੰਦਾ ਕਿਉ(ਆਖੀਐ)ਆਖਿਆ ਜਾਂਦਾ ਹੈ?ਤੇਰਾ ਜਨਮ ਭੀ ਇਸਤ੍ਰੀ ਤੋਂ ਹੀ ਹੋਇਆ ਹੈ। ਇਸ ਲਈ ਛੱਜੂ ਜੀ! ਤੇਰੇ ਬਚਨ ਭੀ ਗੁਰਮੁਤਿ ਅਨੁਸਾਰ ਨਹੀਂ ਹਨ।"

"ਸ਼ਾਹ ਹੁਸੈਨੋ ਬਾਚ॥ ਚੁੱਪ ਵੇ ਅੜਿਆ ਚੁੱਪ ਵੇ ਅੜਿਆ॥ ਹੇ (ਅੜਿਆ) ਪਿਆਰਿਆ! ਚੁੱਪ ਰਹੋ, ਹੇ ਪਿਆਰਿਆ! ਚੁੱਪ ਹੀ ਰਹੁ। ਬੋਲਣ ਦੀ ਨਹੀਂ ਜਾਇ ਵੇ ਅੜਿਆ॥ ਸਤਿਗੁਰੂ ਜੀ ਸਦਾ ੨ ਦਾਤਾਰ ਹਨ, ਇਸ ਲਈ ਹੇ ਭਾਈ! ਇਨ੍ਹਾਂ ਦੇ ਸਾਹਮਣੇ ਬੋਲਣ ਦੀ (ਜਾਇ) ਜਗ੍ਹਾ ਨਹੀਂ ਹੈ। ਸੱਜਣਾ ਬੋਲਣ ਦੀ ਜਾਇ ਨਾਹੀਂ॥ ਹੇ ਮਿੱਤ੍ਰ! ਬੋਲਣ ਦੀ ਜਗ੍ਹਾ ਨਹੀਂ ਹੈ। ਅੰਦਰ ਬਾਹਰ ਹਿੱਕਾ ਸਾਈਂ॥ ਅੰਦਰ ਬਾਹਰ ਇੱਕੋ ਹੀ (ਸਾਈਂ) ਮਾਲਕ ਜੀ ਹਨ। ਕਿਸ ਨੂੰ ਆਖ ਸੁਣਾਈ॥ ਜਦੋਂ ਅੰਦਰ ਬਾਹਰ ਇੱਕੋ ਹੀ ਸਾਈਂ ਜੀ ਹਨ, ਤਾਂ ਮੈਂ ਕਿਸ ਨੂੰ ਆਖ ਕੇ ਸੁਣਾਵਾਂ? ਇਕੋ ਦਿਲਬਰ ਸਭਿ ਘਟ ਰਵਿਆ; ਦੂਜੀ ਨਹੀਂ ਕਦਾਈਂ॥ ਇੱਕ ਅਦ੍ਵੈਤ ਰੂਪ, (ਦਿਲਬਰ) ਦਿਲ ਨੂੰ ਹੌਂਸਲਾ ਅਫ਼ਜ਼ਾਈ ਧੀਰਜ ਦੇਣ ਵਾਲੇ (ਦਿਲਬਰ) ਪਿਆਰੇ, ਸਾਰੀਆਂ ਘਟਾਂ 'ਚ(ਰਵਿਆ) ਮਿਲੇ ਹੋਏ ਹਨ। ਉਨ੍ਹਾਂ ਤੋਂ ਬਿਨਾ ਦੂਜੀ ਜਗ੍ਹਾ (ਕਦਾਈਂ) ਕਦੇ ਭੀ ਨਹੀਂ ਹੈ। ਕਹੇ ਹੁਸੈਨ ਫਕੀਰ ਨਿਮਾਣਾ; ਸਤਿਗੁਰ ਥੋਂ ਬਲਿ ਬਲਿ ਜਾਂਹੀ॥੧॥ ਨਿਮਾਣਾ ਸ਼ਾਹ ਹੁਸੈਨ ਫਕੀਰ ਕਹਿੰਦਾ ਹੈ ਕਿ ਮੈਂ ਸ੍ਰੀ ਸਤਿਗੁਰੂ ਸਾਹਿਬ ਜੀ ਤੋਂ (ਬਲਿ) ਬਲਿਹਾਰ ਕੁਰਬਾਨ ਜਾਂਦਾ ਹਾਂ ਜੀ।"

ਸ੍ਵੈਯਾ ਛੰਦ॥ ਸ੍ਰੀ ਅਰਜਨ ਮੁਸਕਾਵਤ ਬੋਲੇ; ਕਰੁਨਾ ਭਰੇ ਰਸੀਲੇ ਨੈਨ॥ (ਰਸ+ਈਲੇ) ਰਸ ਦਾ (ਈਲੇ) ਘਰ, ਕ੍ਰਿਪਾ ਭਰੇ ਨੇਤ੍ਰਾਂ ਨਾਲ ਤੱਕ ਕੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਬੋਲੇ:-

ਭਲਾ ਕਹਯੋ ਚੁਪ ਕਰਹੁ ਰਿਦੈ ਰਖਿ; ਰਹਹੁ ਅਬੋਲੇ ਸ਼ਾਹ ਹੁਸ਼ੈਨ॥ ਹੇ ਸ਼ਾਹ ਹੁਸੈਨ ਜੀ! ਚੰਗੇ ਬਚਨ ਕਹੇ ਹਨ ਚੁੱਪ ਕਰਨਾ ਕਰੋ, ਆਪਣੇ ਹਿਰਦੇ ਅੰਦਰ ਹੀ ਰੱਖੋ। (ਅਬੋਲੇ) ਬੋਲਣ ਤੋਂ ਰਹਿਤ ਹੀ ਰਹੋ। ਧੰਨ ੨ ਸ੍ਰੀ ਗੁਰੂ ਜੀ ਨੇ ਬੜੀ ਭਾਰੀ ਘਾਲਣਾ ਘਾਲ ਕੇ ਗੁਰਬਾਣੀ ਨੂੰ ਨਿਰੋਲ ਰੱਖਿਆ, ਚੌਹਾਂ ਭਗਤਾਂ ਦੀ ਬਾਣੀ ਨਹੀਂ ਚਾੜ੍ਹੀ। ਗੁਰਬਾਣੀ ਨਿਰੋਲ ਸ਼ੁੱਧ ਹੋਣ ਦੇ ਕਾਰਨ ਹੀ ਪੜ੍ਹਨ ਸੁਨਣ ਲਿਖਣ ਵੀਚਾਰਨ ਕੀਰਤਨ ਦਾ ਅਨੰਦ ਆਉਂਦਾ ਹੈ।

੨੮.ਖ਼ਾਸ ਪ੍ਰੇਮੀ ਭਾਈ ਸਾਧੂ ਜੀ ਨੇ ਸਤਿਗੁਰੂ ਸਾਹਿਬ ਜੀ ਦੀ ਪਰਮਪਵਿੱਤ੍ਰ ਉੱਜਲ ਮਹਿਮਾ ਕਵਿਤਾ ਉਚਾਰੀ:-{ਮਹਿਮਾ ਪ੍ਰਕਾਸ਼} ਉਸੇ ਦਿਨ ਲਹੌਰੀ ਸੰਗਤ ਆਈ, ਜਿਸ 'ਚ ਖਾਸ ਪ੍ਰੇਮੀ ਭਾਈ ਸਾਧੂ ਜੀ ਹਜ਼ੂਰ ਦੇ ਪਰਮਪਵਿੱਤ੍ਰ ਨੂਰੀ ਸੱਚੇ ਦਰਸ਼ਨ ਦੇਖ ਕੇ, ਸੱਚੇ ਚਰਨ ਕਮਲਾਂ 'ਤੇ ਮੋਹਿਤ ਹੋ ਗਏ। ਉਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਦੀ ਪਰਮਪਵਿੱਤ੍ਰ ਉੱਜਲ ਮਹਿਮਾ ਦੇ ਇਹ ਸ਼ੁਭ ਬਚਨ ਕਹੇ:- ਮੈਂ ਵਾਰਿਆ ਗੁਰੂ ਤੋਂ ਵਾਰਿਆ॥ ਮੈਂ ਵਾਰਿਆ ਗੁਰ ਕੀ ਪੱਗੜੀ ਤੋਂ॥ ਪੱਗੜੀ ਸਾਚੇ ਲੱਗੜੀ ਤੋਂ॥ ਮੈਂ ਵਾਰਿਆ ਗੁਰ ਕੇ ਮੱਥੇ ਤੋਂ॥ ਮੱਥੇ ਨੂਰ ਝਮੱਕੇ ਤੋਂ॥ ਮੈਂ

ਵਾਰਿਆ ਗੁਰ ਕੇ ਨੈਨਾਂ ਤੋਂ॥ ਨੈਨਾਂ ਸਾਚੀ ਸੈਨਾ ਤੋਂ॥ ਮੈਂ ਵਾਰਿਆ ਗੁਰ ਕੇ ਅਧਰਾਂ ਤੋਂ॥ ਅੰਮ੍ਰਿਤ ਬਾਣੀ ਮਧਰਾਂ ਤੋਂ॥ ਮੈਂ ਵਾਰਿਆ ਗੁਰ ਕੇ ਬਚਨਾ ਤੋਂ॥ ਬਚਨਾ ਸਾਚੇ ਸੱਜਨਾ ਤੋਂ॥ ਮੈਂ ਪੜ੍ਹਦਾ ਸਾਂ ਪਾਪਾਂ ਦੀ ਪੱਟੀ॥ ਬਹਿੰਦਾ ਕੂੜ ਕਪਟ ਦੀ ਹੱਟੀ॥ ਗੁਰ ਪੂਰੇ ਮੇਰੀ ਦੁਰਮਤਿ ਕੱਟੀ॥ ਕਢਿ ਨਰਕੋਂ ਸੁਰਗ ਬਹਾਲਿਆ॥ ਕਾਮੀ ਕ੍ਰੋਧੀ ਮਤਿ ਕਾ ਹੀਨਾ॥ ਕਰਿ ਕਿਰਪਾ ਸਾਧੂ ਜਨ ਕੀਨਾ॥ ਨਖ ਸਿਖ ਲੌ ਅੰਮ੍ਰਿਤ ਰਸ ਭੀਨਾ॥ ਗੁਰ ਭਉਜਲ ਪਾਰਿ ਉਤਾਰਿਆ॥੧॥ ਇਹ ਸੁਣ ਕੇ ਸ੍ਰੀ ਗੁਰੂ ਸਾਹਿਬ ਜੀ ਭਾਰੀ ਪ੍ਰਸੰਨ ਹੋਏ, ਅੰਦਰ ਬਾਹਰ ਵਿਆਪਕ ਰਾਮ ਦਾ ਪ੍ਰਕਾਸ਼ ਬਖ਼ਸ਼ ਕੇ ਨਿਹਾਲ ੩ ਕਰ ਦਿਤੇ।

੨੯.ਸਹਸਕ੍ਰਿਤੀ ਦੇ ੬੭ ਸਲੋਕ,ਗਾਥਾ ਗੁਰਬਾਣੀ ਜੀ ਦੀ ਉਥਾਨਕਾ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ:- ਪੰਡਿਤ ਹਰੀ ਲਾਲ ਅਤੇ ਕ੍ਰਿਸ਼ਨ ਲਾਲ ਜੀ ਵਿਦਵਾਨ, ਭਾਵਨਾ ਧਾਰ ਕੇ, ਸਲੋਕ ਸਹਸਕ੍ਰਿਤੀ ਮਹਲਾ ੧॥(੧੩੫੩) ਅੰਗ 'ਤੇ ਪਹਿਲੇ ਚਾਰ ਸਲੋਕ ਲੈ ਕੇ ਕਾਂਸੀ ਤੋਂ ਆਏ। ਆਪ ਜੀ ਨੇ ਬਾਣੀ ਜੀ ਆਪਣੇ ਸੀਸ 'ਤੇ ਸਜਾਏ। ਇਨ੍ਹਾਂ ਨੇ ਮਿਸਟ ਬਚਨਾਂ ਦੁਆਰਾ ਪ੍ਰੇਮ ਬੇਨਤੀ ਕੀਤੀ, "ਹੇ ਗ੍ਰੀਬ ਨਿਵਾਜ ਜੀ! ਐਸਾ ਉਪਦੇਸ਼ ਬਖ਼ਸ਼ੋ, ਜਿਸ ਕਰਕੇ ਮੋਹ ਮਿਟ ਜਾਵੇ।" ਤਾਂ ਆਪ ਜੀ ਨੇ ਸਹਸਕ੍ਰਿਤੀ ਦੇ ੬੭ ਸਲੋਕ ਅਤੇ ਗਾਥਾ ਬਾਣੀ ਇਨ੍ਹਾਂ ਦੇ ਪਰਥਾਇ ਉਚਾਰੀ। ਜਿਸ ਨੂੰ ਰਾਗਾਂ ਦੇ ਅੰਤ 'ਚ ਲਿਖਿਆ। ਸੁਣ ਕੇ ਅਤੀ ਹੀ ਪ੍ਰਸੰਨ ਹੋਏ। ਸ੍ਰੀ ਗੁਰੂ ਜੀ ਦੀ ਭਾਰੀ ਮਹਿਮਾ ਕੀਤੀ। ਪ੍ਰਸੰਨਤਾ ਲੈ ਕੇ ਵਾਪਸ ਕਾਂਸੀ ਨੂੰ ਚਲੇ ਗਏ। ਉਸ ਤੋਂ ਮਗਰੋਂ ਫੁਨਹੇ, ਚਉਬੋਲੇ ਸ੍ਰੀ ਕਬੀਰ ਅਤੇ ਫਰੀਦ ਸਾਹਿਬ ਜੀ ਦੇ ਸਲੋਕ, ਉਪ੍ਰੰਤ ਪੰਜਵੇਂ ਪਾਤਿਸਾਹ ਜੀ ਦੇ ਆਪਣੇ ਰਚੇ ਸਵਯੇ, ਉਪ੍ਰੰਤ ਭੱਟਾਂ ਦੇ ਸਵਯੇ, ਜਿਨ੍ਹਾਂ 'ਚਪਹਿਲੇ ਦੂਜੇ ਤੀਜੇ ਚੌਥੇ ਅਤੇ ਪੰਜਵੇਂ ਪਾਤਿਸਾਹ ਜੀ ਦੀ ਬੜੀ ਭਾਰੀ ਸਨਿਗਧ ਮਹਿਮਾ ਸ਼ਰਧਾ ਭਗਤੀ ਕਹੀ ਹੈ। ਉਸ ਤੋਂ ਮਗਰੋਂ ਵਾਰਾਂ ਤੇ ਵਧੀਕ, ਉਪ੍ਰੰਤ ਤੇਰਾ ਕੀਤਾ ਜਾਤੋ ਨਾਹੀ;(੧੪੨੯) ਥਾਲ ਵਿਚਿ ਤਿੰਨਿ ਵਸਤੂ ਪਈਓ;(੧੪੨੯) ਸਬਦਾਂ ਤੋਂ ਮਗਰੋਂ ਰਾਗ ਮਾਲਾ 'ਤੇ ਭੋਗ ਪਾਇਆ। ਸਮੂੰਹ ਸੰਤ ਭਗਤ ਪ੍ਰਵਾਣੀਕ ਮਹਾਂਪੁਰਸ਼ ਆਏ, ਦੋਹਾਂ ਤਰਫਾਂ ਤੋਂ ਪਰਸਪਰ ਬੰਦਨਾ ਹੋਈ। ਆਪ ਜੀ ਨੇ ਸਭ ਦਾ ਭਾਰੀ ਆਦਰ ਸਤਿਕਾਰ ਕੀਤਾ। ਸਤਿਗੁਰੂ ਸਾਹਿਬ ਜੀ ਦੀ ਆਗਿਆ ਪਾ ਕੇ, ਸਨਮਾਨ ਸਹਿਤ ਬੈਠ ਗਏ। ਤਦੋਂ ਭਾਈ ਗੁਰਦਾਸ ਸਾਹਿਬ ਜੀ ਗਏ। ਭਗਤਾਂ ਮਹਾਂਪੁਰਸ਼ਾਂ ਦੇ ਦਰਸ਼ਨ ਕਰਕੇ ਗਦ ੨ ਹੋ ਗਏ। ਸ੍ਰੀ ਗੁਰੂ ਸਾਹਿਬ ਜੀ ਅਤੇ ਸਮੂੰਹ ਪਿਆਰਿਆਂ ਭਗਤਾਂ ਨੂੰ ਅਤੀ ਹੀ ਅਧੀਨ ਹੋ ਕੇ ਨਮਸਕਾਰ ਕੀਤੀ। ਯਥਾ:- ਭਾਈ ਜੀ ਅਤਿ ਹੋਇ ਅਧੀਨੀ॥ ਭਗਤਨਿ ਕੋ ਤਬ ਬੰਦਨ ਕੀਨੀ॥

੩੦.ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਾਰੀ,ਬ੍ਰਹਮਗਿਆਨੀ ਸਗਲ ਕੀ ਰੀਨਾ॥ਭਾਈ ਸਾਹਿਬ ਜੀ ਦੀ ਗ੍ਰੀਬੀ ਸੱਚੀ ਸੇਵਾ ਗੁਰੂ ਪ੍ਰੇਮਾ-ਭਗਤੀ ਨੂੰ ਖੰਡ ਬ੍ਰਹਮੰਡ ਜੀਅ ਜੰਤ ਵਾਹਿਗੁਰੂ ਜੀ ਹਰ ਸਮੇਂ ਨਮਸਕਾਰ ਕਰ ਰਹੇ ਹਨ:-ਸ੍ਰੀ ਗੁਰੂ ਜੀ ਨੇ ਸਨਿਗਧ ਪ੍ਰੇਮ 'ਚ ਢਲ ਕੇ ਭਾਈ ਗੁਰਦਾਸ ਸਾਹਿਬ ਜੀ ਨੂੰ ਕਿਹਾ, "ਆਪਣੀ ਬਾਣੀ ਲਿਆਵੋ।" ਭਾਈ ਜੀ ਲਿਆਏ। ਦੋਹਰਾ॥

ਦਿਖ ਪ੍ਰਸੰਨ ਸਤਿਗੁਰ ਭਏ, ਭਗਤ ਸਭੈ ਹਰਖਾਏ॥ ਸ੍ਰੀ ਮੁਖ ਤਬ ਸ੍ਰੀ ਗੁਰ ਕਹਾ; ਭਾਈ ਕੋ ਸੁਖ ਪਾਇ॥ ਭਾਈ ਸਾਹਿਬ ਜੀ ਦੀ ਪਰਮਮਨੋਹਰ ਪਰਮਪਵਿੱਤ੍ਰ ਬਾਣੀ ਜੀ, ਸਤਿਗੁਰੂ ਸਾਹਿਬ ਜੀ ਨੇ ਆਪ ਪੜ੍ਹੇ ਅਤੇ ਭਗਤ ਜੀਆਂ ਨੇ ਪਰਮ ਪਿਆਰ ਸਤਿਕਾਰ ਨਾਲ ਸੁਣੇ। ਗੁਰੂ ਜੀ ਸਮੇਤ ਸਮੂੰਹ ਭਗਤ ਬਹੁਤ ਭਾਰੀ ਪ੍ਰਸੰਨ ਹੋਏ, ਤਦੋਂ ਸੱਚੇ ਪਾਤਿਸਾਹ ਜੀ ਨੇ ਕਿਹਾ:- ਨਿਜ ਬਾਣੀ ਚਾੜ੍ਹੋ ਤੁਮੈਂ; ਗੁਰੂ ਗ੍ਰੰਥ ਜੀ ਮਾਹਿੰ॥ ਨਰ ਨਾਰੀ ਜੋਊ ਪੜ੍ਹੈ; ਮੁਕਤਿ ਭੁਗਤਿ ਫਲ਼ ਪਾਹਿੰ॥ (ਤੁਮੈਂ) ਤੁਸੀਂ ਭੀ (ਨਿਜ) ਆਪਣੀ ਬਾਣੀ ਹਰੀ ਰੂਪ ਗੁਰੂ ਗ੍ਰੰਥ ਸਾਹਿਬ ਜੀ (ਮਾਹਿੰ) ਵਿੱਚ ਚਾੜ੍ਹੋ। ਨਾਰੀ (ਨਰ) ਪੁਰਸ਼ (ਜੋਊ) ਜੋ ੨ ਭੀ ਪ੍ਰੇਮ ਭਾਵਨਾ  ਨਾਲ (ਪੜ੍ਹੈ) ਪੜ੍ਹਨਗੇ, ਸਰੇ ਹੀ ਜੀਵਨ (ਮੁਕਤਿ) ਮੁਕਤੀ(ਭੁਗਤਿ)ਚਾਰ ਪਦਾਰਥ ਅਤੇ ਅਮਰ ਫਲ਼(ਪਾਹਿੰ)ਪਾਉਣਗੇ।

ਚੌਪਈ॥ਹਾਥ ਜੋਰ ਭਾਈ;ਹੁਇ ਦੀਨ॥ਭਾਖੇ ਬਚਨ; ਨਿੰਮਰ ਅਧੀਨ॥ ਭਾਈ ਸਾਹਿਬ ਨੇ (ਹਾਥ) ਹੱਥ ਜੋਰ ਕੇ, (ਦੀਨ) ਗ੍ਰੀਬ (ਹੁਇ) ਬਣ ਕੇ, ਅਤਿਅੰਤ (ਨਿੰਮਰ) ਨਿਮ੍ਰਤਾ ਸਹਿਤ ਅਧੀਨ ਹੋ ਕੇ, ਮਿਸਟ ਬਚਨ ਬੇਨਤੀ ਕਰਉ; ਦੀਨ ਕੀ ਨਿਆਈ॥ ਤਜਿ ਅਭਿਮਾਨੁ ਸਰਣੀ ਪਰਉ; ਹਰਿ ਗੁਣ ਨਿਧਿ ਪਾਈ॥੨॥ ਅਨੁਸਾਰ ਪ੍ਰੇਮ ਬੇਨਤੀ ਅਤਿਅੰਤ ਗ੍ਰੀਬੀ ਹੀ ਗ੍ਰੀਬੀ ਸਹਿਤ ਖ਼ੂਬ ਮਿੱਠੇ ਬਚਨ (ਭਾਖੇ) ਕਹੇ,

ਸਾਹਿਬ ਤਖਤ ਸੇਵਕ ਤੁਮ ਲਾਇਕ॥ ਦਾਸਨਦਾਸ ਦਾਸ ਹਮ ਪਾਇਕ॥ ਆਪ ਜੀ ਦਾਸਨਦਾਸ ਦੇ (ਸਾਹਿਬ) ਮਾਲਕ ਹੋਂ, ਦਾਸ ਸੇਵਕ ਹੈ। ਇਸ ਲਈ (ਤੁਮ) ਆਪ ਜੀ ਤਖਤ ’ਤੇ ਬਿਰਾਜਮਾਨ ਹੋਣ ਦੇ ਲਾਇਕ ਹੋਂ, (ਹਮ) ਤਮਾਮ ਜੀਵ ਚਰਨਾਂ ਦੇ (ਪਾਇਕ) ਸੇਵਕ ਹਨ। ਦਾਸਨਦਾਸ ਆਪ ਜੀ ਦੇ ਸੇਵਕਾਂ ਦਾ ਦਾਸ ਹੈ।

ਕਹ ਪਟਬੀਜਨ ਕਹ ਰਵਿ ਜੋਤ॥ (ਕਹ) ਕਿੱਥੇ (ਪਟਬੀਜਨ) ਟਿਟਿਆਣਾ ਅਤੇ (ਕਹ) ਕਿੱਥੇ (ਰਵਿ) ਸੂਰਜ ਦੀ ਜੋਤ।  ਸਾਹਿਬ ਸਮਸਰ ਦਾਸ ਨ ਹੋਤ॥ ਦਾਸ, (ਸਾਹਿਬ) ਮਾਲਕ ਦੇ (ਸਮਸਰ) ਬਰਾਬਰ (ਨ) ਨਹੀਂ (ਹੋਤ) ਹੋ ਸਕਦਾ।  ਗੁਰਬਾਣੀ ਸਮਸਰ ਕਿਮ ਪਾਵੈ॥ ਦਾਸਨ ਦਾਸ ਗੁਰੂ ਰੂਪ ਗੁਰਬਾਣੀ ਜੀ ਦੀ (ਸਮਸਰ) ਬਰਾਬਰੀ (ਕਿਮ) ਕਿਵੇਂ (ਪਾਵੈ) ਪਾ ਸਕਦਾ ਹੈ? {ਭਾਈ ਸਾਹਿਬ ਜੀ ਦੀ ਬਾਣੀ ’ਚ ਗੁਰੂ ਮਹਿਮਾ  ਹੈ, ਉਸ ਨੂੰ ਅਲਪ ਨਹੀਂ ਕਹਿਣਾ ਜੀ} ਸ੍ਰੀ ਗੁਰੂ ਜੀ ਨੇ ਤਿੰਨ ਵਾਰੀ ਕਿਹਾ, ਪਰ ਭਾਈ ਸਾਹਿਬ ਜੀ ਨੇ ਆਪਣੇ ਆਪ ਨੂੰ ਛੋਟਾ ਚਰਨ ਸੇਵਕ ਹੀ ਕਿਹਾ। ਯਥਾ:- ਛਛਾ; ਛੋਹਰੇ ਦਾਸ ਤੁਮਾਰੇ॥ ਦਾਸ ਦਾਸਨ ਕੇ; ਪਾਨੀਹਾਰੇ॥(੨੫੪)

ਅਤਿ ਪ੍ਰਸੰਨ; ਸ੍ਰੀ ਗੁਰ ਹੋਏ॥ ਸ੍ਰੀ ਗੁਰ ਜੀ (ਅਤਿ) ਅਤਿਅੰਤ ਹੀ ਪ੍ਰਸੰਨ (ਹੋਏ) ਹੋ ਗਏ।

ਦੀਨੋ ਵਰ ਭਾਈ ਰੁਚ ਜੋਏ॥ ਭਾਈ ਸਾਹਿਬ ਜੀ ਦੀ (ਜੋਏ) ਜੋ (ਰੁਚ) ਰੁਚੀ ਸੀ, ਓਹੋ ਹੀ ਵਰ (ਦੀਨੋ) ਬਖ਼ਸ਼ੇ। ਭਾਈ ਸੁਨੀਏ ਨਿਰਧਾਰ॥ ਹੇ ਭਾਈ ਗੁਰਦਾਸ ਸਾਹਿਬ ਜੀ! (ਨਿਰਧਾਰ) ਨਿਸ਼ਚਾ ਕਰਕੇ (ਸੁਨੀਏ) ਸੁਣ ਲਵੋ। ਤੁਮਰੀ ਬਾਣੀ ਅਪਰ ਅਪਾਰ॥ (ਤੁਮਰੀ) ਆਪ ਜੀ ਦੇ ਬਾਣੀ ਜੀ ਅਪਰ ਅਪਾਰ ਹਨ।

ਮਨਹੁ ਗੁਰੂ ਗ੍ਰੰਥ ਕੋ ਟੀਕਾ ਭਯੋ॥ ਯਾਹਿ ਪੜ੍ਹੇ ਦੁਖ ਸਗਲਾ ਗਯੋ॥ (ਮਨਹੁ) ਮਾਨੋ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਕੋ) ਦੇ (ਟੀਕਾ) ਸ੍ਰੀ ਸਟੀਕ ਸਾਹਿਬ ਜੀ ਹੀ (ਭਯੋ) ਹਨ। (ਯਾਹਿ) ਇਨ੍ਹਾਂ ਦੇ (ਪੜ੍ਹੇ) ਪੜ੍ਹਨ ਨਾਲ (ਸਗਲਾ) ਸਾਰਾ ਹੀ ਦੁਖ ਮਿਟ (ਗਯੋ) ਜਾਇਆ ਕਰੇਗਾ।

ਦੋਹਰਾ॥ ਜੀਵ ਟੁਟੇ ਕੋ ਮੇਲ ਹੈ; ਤੁਮ ਬਾਨੀ ਨਿਰਧਾਰ॥ (ਤੁਮ) ਆਪ ਜੀ ਦੇ ਬਾਨੀ ਜੀ (ਨਿਰਧਾਰ) ਨਿਸ਼ਚੇ ਕਰਕੇ ਟੁਟੇ ਜੀਵ (ਕੋ) ਨੂੰ ਬ੍ਰਹਮ ਜੀ ਨਾਲ (ਮੇਲ) ਮੇਲਣ ਵਾਲੇ (ਹੈ) ਹਨ।

ਸਿੱਖੀ ਪ੍ਰਾਪਤ ਹੋਇ ਤਿਹਿ; ਜੋਊ ਪੜ੍ਹੇ ਹਿਤ ਧਾਰ॥ (ਜੋਊ) ਜੋ ਹਿਤ ਧਾਰ ਕੇ (ਪੜ੍ਹੇ) ਪੜ੍ਹਨਗੇ, (ਤਿਹਿ) ਤਿਨ੍ਹਾਂ ਨੂੰ ਅਤੀ ਹੀ ਪਿਆਰੀ ਸਿੱਖੀ ਪ੍ਰਾਪਤ (ਹੋਇ) ਹੋਵੇਗੀ।

ਜਨਮ ਮਰਨ ਸੰਸਾ ਮਿਟੈ; ਤੁਮ ਬਾਣੀ ਪਰਤਾਪ॥ (ਤੁਮ) ਆਪ ਜੀ ਦੇ ਬਾਣੀ ਦੇ ਭਾਰੇ ਪਰਤਾਪ ਕਰਕੇ ਜਨਮ ਮਰਨ ਦਾ ਸੰਸਾ (ਮਿਟੈ) ਮਿਟ ਜਾਵੇਗਾ।

ਐਸੇ ਕਹ ਦਸਖਤ ਕਰੇ, ਤਿਸੀ ਆਦਿ ਗੁਰੁ ਆਪ॥ (ਐਸੇ) ਇਸ ਤਰ੍ਹਾਂ (ਕਹ) ਕਹਿ ਕੇ, (ਤਿਸੀ) ਤਿਸ ਅੰਮ੍ਰਿਤ ਰੂਪ ਪੋਥੀ ਦੇ ਆਦਿ 'ਚ ਸ੍ਰੀ ਗੁਰੁ ਸਾਹਿਬ ਜੀ ਨੇ ਆਪ ਆਪਣੇ ਪਰਮਪਵਿੱਤ੍ਰ ਸੋਹਣੇ ਦਸਖਤ (ਕਰੇ) ਕਰ ਦਿਤੇ। ਆਪ ਜੀ ਨੇ ਕਿਹਾ ਕਿ ਇਹ ੪੦ ਵਾਰਾਂ ਅਤੇ ੬੭੫ ਕਬਿੱਤ ਸੰਪੂਰਨ ਕਰੋ, ਜਿਨ੍ਹਾਂ ਦੇ ਪੜ੍ਹਨ ਸੁਨਣ ਨਾਲ ਗੁਰੂ ਭਗਤੀ ਅਤੇ ਪਿਆਰੀ ਸਿੱਖੀ ਦੀ ਪ੍ਰਾਪਤੀ ਹੋਵੇਗੀ।

ਦੋਹਰਾ॥ ਹਾਥ ਜੋਰਿ ਚਰਣੀ ਪਰਯੋ; ਤਬ ਭਾਈ ਗੁਰਦਾਸ॥ ਵਰ ਬਾਨੀ ਕੋ ਗੁਰ ਦਯੋ; ਅਨੰਦ ਬਿਲੰਦ ਪ੍ਰਕਾਸ਼॥(ਗੁ: ਪ੍ਰ: ਸੂ: ੨੧੨੧) ਜਦੋਂ ਸ੍ਰੀ ਗੁਰ ਜੀ ਨੇ ਭਾਈ ਸਾਹਿਬ ਜੀ ਦੇ ਪਰਮਪਵਿੱਤ੍ਰ ਬਾਨੀ ਜੀ (ਕੋ) ਨੂੰ ਵਰ (ਦਯੋ) ਬਖ਼ਸ਼ੇ, (ਤਬ) ਤਦੋਂ ਭਾਈ ਗੁਰਦਾਸ ਸਾਹਿਬ ਜੀ ਦੇ ਹਿਰਦੇ 'ਚ ਬੜਾ ਭਾਰੀ ਅਨੰਦ (ਪ੍ਰਕਾਸ਼) ਪ੍ਰਕਾਸ਼ਿਆ। ਪ੍ਰੇਮ ਭਾਵਨਾ ਸਹਿਤ (ਹਾਥ) ਹੱਥ ਜੋਰਿ ਕੇ, ਅਨੰਦ ਸਹਿਤ ਅਨੰਦੀ ਸਾਹਿਬ ਜੀ ਦੇ (ਚਰਣੀ) ਚਰਨਾਂ 'ਤੇ (ਪਰਯੋ) ਪੈ ਗਏ। ਯਥਾ:- ਮੇਲਿ ਲੈਹੁ ਦਇਆਲ; ਢਹਿ ਪਏ ਦੁਆਰਿਆ॥ {ਇਸ ਲਈ ਭਾਈ ਗੁਰਦਾਸ ਸਾਹਿਬ ਜੀ ਦੀ ਬਾਣੀ ਹਰ ਇੱਕ ਮਾਈ ਭਾਈ ਨੂੰ ਪਰਮ ਪਿਆਰ ਅਦਬ ਸਤਿਕਾਰ ਨਾਲ ਪੜ੍ਹਨੀ ਚਾਹੀਦੀ ਹੈ ਜੀ।}

੩੧.ਪਰਮਪੂਜਨੀਕ,ਰਾਜਨ ਕੇ ਰਾਜਾ.ਮਹਾਰਾਜਨ ਕੇ ਮਹਾਰਾਜਾ;ਸਦਾ ੨ ਮਿਹਰਵਾਨ,ਅਨੰਤ ਕਲਾਵਾਨ,ਸਾਹਿਬੁ ਮੇਰਾ ਨੀਤ ਨਵਾ;ਸਦਾ ਸਦਾ ਦਾਤਾਰੁ॥੧॥ਹਮ ਚਾਕਰ ਗੋਬਿੰਦ ਕੇ;ਠਾਕੁਰੁ ਮੇਰਾ ਭਾਰਾ॥ਕਰਨ ਕਰਾਵਨ ਸਗਲ ਬਿਧਿ;ਸੋ ਸਤਿਗੁਰੂ ਹਮਾਰਾ॥ਸੱਚੇ ਵਾਹਿਗੁਰੂ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ 'ਤੇ,ਮਹਾਂ ੩ ਵਿਸਮਾਦ ਰੰਗਾਂ ੩ ਦੀਆਂ ਖ਼ੁਸ਼ੀਆਂ ਚਾਅ ਉਤਸ਼ਾਹ:-

ਦੋਹਰਾ॥ ਭਯੋ ਗੁਰੂ ਗ੍ਰਿੰਥ ਸਾਹਿਬ ਰੁਚਿਰ; ਭੋਗ ਪਾਇਬੇ ਹੇਤ॥ (ਰੁਚਿਰ) ਸੁੰਦਰ ਭਾਵ ਸਤ ਚੇਤਨ ਅਨੰਦ ਬ੍ਰਹਮ ਦੇ ਅਵਤਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਰਮਪਵਿੱਤ੍ਰ ਵੈਰਾਗਮਈ ਭੋਗ ਨੇੜੇ (ਭਯੋ) ਹੋਏ ਭਾਵ ਸੰਪੂਰਨਤਾ ਦੇ ਨੇੜੇ ਆਏ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰ (ਹੇਤ) ਲਈ,

ਅਨਿਕ ਭਾਂਤਿ ਉਤਸਾਹ ਕੀ ਤਯਾਰੀ ਕਰੀ ਸੁਚੇਤ॥ (ਸੁਚੇਤ) ਸਾਵਧਾਨ ਹੋ ਕੇ, ਉਤਸ਼ਾਹ ਕਰਕੇ, ਅਨੇਕ (ਭਾਂਤਿ) ਪ੍ਰਕਾਰ ਦੀ ਤਿਆਰੀ ਕੀਤੀ।

ਤੋਟਕ ਛੰਦ॥ ਬਹੁ ਕੀਨਿ ਤਿਹਾਵਲ; ਮੇਲਿ ਭਯੋ॥ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਪਰਮਪਵਿੱਤ੍ਰ ਹੁਕਮ ਨੂੰ ਪਾ ਕੇ ਪ੍ਰੇਮੀਆਂ ਨੇ ਬਹੁਤ ਖੁਲ੍ਹਾ ਡੁੱਲ੍ਹਾ ਤ੍ਰਿੰਨ ਮੇਲ ਦਾ ਪ੍ਰਸ਼ਾਦਿ ਕੀਤਾ।

ਸਭਿ ਸੰਗਤਿ ਸ਼੍ਰੋਨ ਸੁਨਾਇ ਦਯੋ॥ ਗੁਰੂ ਪਿਆਰੀ ਸਵਾਰੀ ਸਤਿਕਾਰੀ ਸਾਰੀ ਸਤਿਸੰਗਤ ਜੀ ਦੇ (ਸ਼੍ਰੋਨ) ਕੰਨਾਂ 'ਚ ਸੁਣਾ ਦਿਤਾ।

ਅਬਿ ਗੁਰੂ ਗ੍ਰੰਥ ਸੰਪੂਰਨ ਹੋਇ ਗਯੋ॥ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲਿਖਾਈ ਸੰਪੂਰਨ ਹੋ ਗਈ ਹੈ।

ਦਰਸੈਂ ਸਭਿ ਆਨਿ, ਉਛਾਹ ਕਯੋ॥ ਸਾਰੇ ਪ੍ਰੇਮੀ ਉਤਸ਼ਾਹ ਕਰਕੇ ਆ ਕੇ ਦਰਸ਼ਨ ਕਰੋ।

ਨਰ ਨਾਰਿ; ਅਨੰਦ ਬਿਲੰਦ ਕਰੇ॥ ਸਮੂੰਹ ਸਿੱਖ ਸਿੱਖਣੀਆਂ ਨੇ (ਬਿਲੰਦ) ਬੜਾ ਭਾਰੀ ਅਨੰਦ ਕੀਤਾ।

ਸਰ ਰਾਮ ਜਹਾਂ ਤਹਿਂ ਆਨ ਥਿਰੇ॥ ਜਿੱਥੇ ਪਰਮਪਵਿੱਤ੍ਰ ਪਰਮਪੂਜਨੀਕ ਸ੍ਰੀ ਰਾਮਸਰ ਸਾਹਿਬ ਜੀ ਅਸਥਾਨ ਹੈ, ਉੱਥੇ ਆ ਕੇ ਸਾਰੇ ਅਨੰਦ ਸਹਿਤ (ਥਿਰੇ) ਟਿਕ ਗਏ।

ਲਘੁ ਦੁੰਦਭਿ ਬਾਜਿ ਨਫੀਰਨ ਸੋਂ॥ ਖੁਸ਼ੀਆਂ ਮਨਾਉਂਦਿਆਂ ਹੋਇਆਂ ਨਫੀਰੀਆਂ (ਸੋਂ) ਸਮੇਤ (ਲਘੁ) ਛੋਟੇ (ਦੁੰਦਭਿ) ਧੌਂਸੇ ਵਜਾਏ ਗਏ।

ਬਡ ਹੋਤਿ ਕੁਲਾਹਲ ਭੀਰਨ ਸੋਂ॥੩॥ ਸਤਿਸੰਗਤ ਜੀ ਦੀ ਬਹੁਤ ਭਾਰੀ (ਭੀਰਨ) ਇੱਕਤ੍ਰਤਾ (ਸੋਂ) ਨਾਲ, ਚਾਅ ਉਤਸ਼ਾਹ ਖ਼ੁਸ਼ੀ ਦਾ ਬਹੁਤ ਭਾਰੀ (ਕੁਲਾਹਲ) ਰੌਲ਼ਾ ਪਿਆ।

ਉਤਸਾਹਿਤ ਸੰਗਤਿ ਆਵਤਿ ਹੈ॥ ਸਤਿਸੰਗਤ ਜੀ ਬੜੇ ਭਾਰੀ ਚਾਅ ਉਤਸ਼ਾਹ ਨਾਲ ਸ੍ਰੀ ਰਾਮਸਰ ਸਾਹਿਬ ਜੀ ਵਿਖੇ ਆਉਂਦੀ ਹੈ।

ਬਹੁ ਭਾਂਤਿ; ਪ੍ਰਸਾਦਨਿ ਲਯਾਵਤਿ ਹੈ॥ ਬਹੁਤ ਤਰ੍ਹਾਂ ੨ ਦੇ ਪ੍ਰਸ਼ਾਦਿ ਲਿਆਉਂਦੇ ਹਨ।

ਫਲ਼ ਫੂਲਨਿ ਕੋ ਨਿਜ ਹਾਥ ਧਰੇ॥ ਫਲਾਂ ਅਤੇ ਫ਼ੁੱਲਾਂ ਨੂੰ ਆਪਣੇ ਹੱਥਾਂ 'ਚ ਧਰ ਕੇ, ਭਾਵ ਲੈ ਕੇ।

ਸ਼ੁਭਿ ਚੀਰ ਸਰੀਰ ਸਭੇ ਪਹਿਰੇ॥੪॥ ਸਭ ਨੇ ਚਾਅ ਨਾਲ ਆਪਣੇ ਸ੍ਰੀਰ 'ਤੇ ਸ਼ੁਭ ਸੋਹਣੇ ੨ (ਚੀਰ) ਬੱਸਤ੍ਰ ਪਹਿਰੇ ਹੋਏ ਸਨ।

ਪੁਨ ਸ਼੍ਰੀ ਗੁਰ ਬੈਠਿ ਦਿਵਾਨ ਲਗਯੋ॥ ਫੇਰ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਬੈਠ ਕੇ ਸੁੰਦਰ ਦੀਵਾਨ ਲਗਾਇਆ।

ਗਨ ਸਿੱਖਯ ਪਿਖੈਂ ਮਨ ਪ੍ਰੇਮ ਪਗਯੋ॥ (ਗਨ) ਸਮੂੰਹ ਪ੍ਰੇਮੀ ਸਿੱਖਾਂ ਦੇ ਮਨ ਪ੍ਰੇਮ 'ਚ(ਪਗਯੋ) ਰੰਗੇ ਹੋਏ ਸ੍ਰੀ ਗੁਰੂ ਸਾਹਿਬ ਜੀ ਦੇ ਮਨੋਹਰ ਦਰਸ਼ਨ (ਪਿਖੈਂ) ਦੇਖ ਕੇ ਮੋਹਤ ਹੋ ਗਏ।

ਸਭਿ ਬੀਚ ਸੁਹਾਵਤਿ ਗੁਰੂ ਗ੍ਰਿੰਥ ਧਰਯੋ॥ ਸਮੂੰਹ ਸਿੱਖ ਸੰਗਤਾਂ 'ਚ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਧਰਯੋ) ਧਰੇ ਹੋਏ ਭਾਵ ਸਜਾਏ ਹੋਏ ਸ਼ੋਭਨੀਕ ਹੋ ਰਹੇ ਸਨ।

ਕਰਿ ਸੇਵਕ ਸੁੰਦਰ ਚੌਰ ਫਿਰਯੋ॥੧੫॥ ਪ੍ਰੇਮੀ ਸੇਵਕ ਸੁੰਦਰ ਚੌਰ ਨੂੰ ਪ੍ਰੇਮ ਨਾਲ ਫੇਰ ਰਿਹਾ ਭਾਵ ਕਰ ਰਿਹਾ ਸੀ।

ਲਗਿ ਢੇਰ ਪ੍ਰਸ਼ਾਦਿ ਗਯੋ ਸੁ ਤਹਾਂ॥ (ਤਹਾਂ) ਤਿੱਥੇ ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਕਮਲਾਂ 'ਚ(ਸੁ) ਸ੍ਰੇਸ਼ਟ ਪ੍ਰਸ਼ਾਦਿ ਅਤੇ ਭੇਟਾਵਾਂ ਦਾ ਢੇਰ ਲੱਗ ਗਿਆ। ਸ੍ਰੀ ਗੁਰੂ ਪੰਜਵੇਂ ਪਾਤਿਸਾਹ ਜੀ ਨੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਸ ਬੈਠ ਕੇ, ਆਪਣੇ ਆਪ ਨੂੰ ਮੱਥਾ ਨਹੀਂ ਟਿਕਾਇਆ ਅਤੇ ਨਾ ਹੀ ਗੁਰਤਾ ਗੱਦੀ ਲਾ ਕੇ ਬੈਠੇ। ਭਾਵੇਂ ਆਪ ਗੁਰਤਾ ਦੇ ਮਾਲਕ ਗੁਰਬਾਣੀ ਗੁਰੂ ਜੀ ਦੇ ਰਚਣਹਾਰ ਹਨ, ਪਰ ਫੇਰ ਭੀ ਧੰਨ ਨਿਮ੍ਰਤਾ, ਧੰਨ ਪ੍ਰੇਮ, ਧੰਨ ਸਤਿਕਾਰ ਹੈ। ਗੁਰ ਪੂਰੇ ਕੀ; ਬਾਣੀ॥ ਪਾਰਬ੍ਰਹਮ ਮਨਿ ਭਾਣੀ॥(੬੨੯) ਜਾਣ ਕੇ, ਆਪ ਮੰਨਤਾ ਪੂਜਾ ਕਰਕੇ ਪ੍ਰੇਮੀਆਂ ਨੂੰ ਅਦਬ ਸਤਿਕਾਰ ਦੀ ਮਹਾਨ ਸਿੱਖਿਆ ਦਿਤੀ। ਭਾਉ ਭਗਤੀ ਦੇ ਅਵਤਾਰ ਪਾਰਬ੍ਰਹਮ ਗੁਰ ਕਰਤਾਰ, ਧੰਨ ਨਿਰੰਕਾਰ ਸਾਚੇ ਸਿਰਜਨਹਾਰ ਮੁਰਾਰਿ ਹੁੰਦਿਆਂ, ਕੈਸੀ ਕਮਾਲ ਕਰਨੀ ਕਰਕੇ ਦਿਖਾ ਰਹੇ ਹਨ, ਜੋ ਹੋਰ ਇਤਿਹਾਸ ਅੰਦਰ ਮਿਸਾਲ ਨਹੀਂ ਮਿਲਦੀ ਜੀ। ਐਸੇ ਸਤਿਗੁਰਾਂ ਨੂੰ ਅਨਿਕ ਬਾਰ ਨਮੋ ਨਮਹਿ ਹੈ ਜੀ। ਸਭ ਨੇ ਆਪੋ ਆਪਣੀ ਪੂਜਾ ਕਰਵਾਈ ਹੈ। ਪਰ ਸ੍ਰੀ ਗੁਰੂ ਜੀ ਨੇ ਹਰੀ ਰੂਪ ਸ੍ਰੀ ਹਰਿਮੰਦਰ ਸਾਹਿਬ ਜੀ 'ਚ ਗੁਰੂ ਗੁਰ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਪੂਜਾ ਕੀਤੀ ਅਤੇ ਕਰਵਾਈ ਹੈ। ਆਪ ਜੀ ਦੇ ਬਰਾਬਰ ਦਾ ਹੋਰ ਕੋਈ ਨਹੀਂ ਹੈ। ਯਥਾ:- ਤੇਰਾ ਸਰੀਕੁ ਕੋ ਨਾਹੀ; ਜਿਸ ਨੋ ਲਵੈ ਲਾਇ ਸੁਣਾਇਆ॥(੩੦੧)

ਬਹੁ ਲਯਾਵਤਿ ਸਿੱਖ ਅਨੰਦ ਮਹਾਂ। ਸਿੱਖ ਵੱਡੇ ਭਾਰੀ ਅਨੰਦ ਸਹਿਤ ਮਹਾਨ ਸੁੰਦਰ ਸੋਹਣੀਆਂ (ਬਹੁ) ਬਹੁਤ ਕੀਮਤੀ ਤੋਂ ਕੀਮਤੀ ਪ੍ਰੇਮ ਭੇਟਾਵਾਂ ਲੈ ਕੇ ਆਏ, ਕਿਉਂਕਿ ਸਭ ਦੇ ਦਿਲਾਂ 'ਚ ਇਤਨੀ ਭਾਰੀ ਖ਼ੁਸ਼ੀ ਸੀ, ਜੋ ਹਿਰਦੇ 'ਚ ਨਹੀਂ ਸਮਾਉਂਦੀ ਸੀ।

ਸ੍ਰੀ ਗੁਰੂ ਜੀ ਨੂੰ ਗੁਰਬਾਣੀ ਦਾ ਅਦਬ ਸਤਿਕਾਰ ਨਮਸਕਾਰ ਜੁਹਾਰ ਕਰਦਿਆਂ ਦੇਖ ਕੇ ਪ੍ਰੇਮੀ ਵਿਸਮਾਦ ਹੋ ਜਾਂਦੇ। ਸਭ ਦੇ ਰੋਮ ੨ 'ਚੋਂ ਧੰਨ ਗੁਰੂ ਅਰਜਨ, ਧੰਨ ਗੁਰੂ ਅਰਜਨ ਦੇਵ ਸਾਹਿਬ ਜੀ ਦਾ ਜਾਪ ਹੋਣ ਲੱਗ ਜਾਂਦਾ। ਵਾਹੁ ਵਾਹੁ ਸੱਚੇ ਪਾਤਿਸਾਹ ਜੀ! ਆਪ ਜੀ ਦੇ ਸਮਾਨ ਕੌਤਕ ਭੀ ਜੱਗ ਨੂੰ ਸਦਾ ਤਾਰਨਹਾਰੇ ਹਨ ਜੀ।

ਸ਼ੁਭ ਫੂਲਨਿ ਮਾਲ ਬਿਸਾਲ ਕਰੇ॥ ਬਹੁ ਰੰਗਨਿ ਕੇ ਬਿਚ ਗੁੰਫ ਧਰੇ॥੧੬॥ ਬਹੁਤ ਰੰਗਾਂ ੨ ਦੇ (ਸ਼ੁਭ) ਸ੍ਰੇਸ਼ਟ ਫ਼ੁੱਲ, ਵੱਡੀਆਂ ੨ ਮਾਲ਼ਾਂ ਦੇ ਵਿੱਚ (ਗੁੰਫ) ਗੁੰਦ ਕਰਕੇ ਗੁਰੂ ਗ੍ਰੰਥ ਸਾਹਿਬ ਜੀ 'ਤੇ ਲਿਆ ਕੇ ਧਰਦੇ ਭਾਵ ਦੜ੍ਹਾਉਂਦੇ ਸਨ।

ਗਰ ਸ਼੍ਰੀ ਗੁਰ ਕੇ ਸਿਖ ਪਾਵਤਿ ਹੈਂ॥ ਸ੍ਰੀ ਗੁਰੂ ਪੰਜਵੇਂ ਪਾਤਿਸਾਹ ਜੀ ਦੇ ਪਰਮਪਵਿੱਤ੍ਰ ਗਲ਼ੇ 'ਚ ਜਦੋਂ ਪਾਉਣ ਲਗਦੇ, ਤਦੋਂ ਸ੍ਰੀ ਗੁਰੂ ਜੀ ਫੜ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਤੇ ਚੜ੍ਹਾਉਂਦੇ ਸਨ।

ਬਹੁ ਭਾਂਤਨਿ ਫੂਲ ਚਢਾਵਤਿ ਹੈਂ॥ ਬਹੁਤ ਤਰ੍ਹਾਂ ੨ ਦੇ ਰੰਗਾਂ ਦੇ ਫ਼ੁਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਤੇ ਚੜ੍ਹਾਉਂਦੇ ਸਨ।

ਸ਼ੁਭ ਮਾਲ ਸੁ ਫੂਲ ਬਿਸਾਲ ਲਏ॥ (ਸ਼ੁਭ) ਸ੍ਰੇਸ਼ਟ ਫ਼ੁੱਲਾਂ ਦੀਆਂ ਵੱਡੀਆਂ ੨ (ਸੁ) ਸ੍ਰੇਸ਼ਟ ਮਾਲ਼ਾਂ ਲੈ ਕੇ,

ਗੁਰੂ ਗ੍ਰਿੰਥ ਸਮੀਪ ਚਢਾਇ ਦਏ॥੧੭॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਤੇ ਬੇਅੰਤ ਹੀ (ਸਮੀਪ) ਨੇੜੇ ਭਾਵ ਉੱਪਰ ਚੜ੍ਹਾ ਦਿਤੀਆਂ।

ਬਹੁ ਧੂਪ ਸੁ ਆਗਿ ਧੁਖਾਵਤਿ ਹੈਂ॥ ਅੱਗ ਦੇ ਉੱਪਰ ਬਹੁਤੀ (ਸੁ) ਸ੍ਰੇਸ਼ਟ ਧੂਫ ਧੁਖਾ ਰਹੇ ਸਨ, ਜਿਸ ਨੂੰ ਬੁਝਣ ਨਹੀਂ ਸੀ ਦਿੰਦੇ। ਪ੍ਰੇਮੀ ਜਨ ਅਤੀ ਹੀ ਪ੍ਰੀਤ ਨਾਲ ਚੰਦਨ ਕੇਸਰ ਆਦਿ ਸੁਗੰਧੀਆਂ ਘਸਾ ਕੇ, ਬੜੇ ਭਾਰੀ ਪ੍ਰੇਮ ਚਾਅ ਉਤਸ਼ਾਹ ਨਾਲ ਸੱਚੇ ਪੂਰਨ ਗੁਰੂ, ਸਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉੱਪਰ ਛਿੜਕਦੇ ਅਤੇ ਫ਼ੁੱਲਾਂ ਦੀ ਵਰਖਾ ਕਰਦੇ ਸਨ। ਅਨੇਕ ਪ੍ਰਕਾਰ ਦੀਆਂ ਭੇਟਾਵਾਂ ਚਰਨਾਂ 'ਚ ਭੇਟਾ ਕਰਕੇ ਪ੍ਰਸੰਨ ਹੁੰਦੇ ਸਨ। ਚਰਨ ਕਮਲਾਂ 'ਚਪ੍ਰਸ਼ਾਦਿ ਸਜਾ ਕੇ ਅਰਦਾਸਾਂ ਕਰਦੇ ਸਨ। ਸਤਿਗੁਰਾਂ ਦੇ ਚਰਨ ਕਮਲਾਂ 'ਚ ਰਬਾਬ ਸਤਾਰ ਵਾਜੇ ਵਜਾ ਕੇ, ਗੱਜ ਕੇ ਇਕੱਠੇ ਬੋਲ ਕੇ ਕੀਰਤਨ ਕਰਦੇ ਸਨ। ਸਾਰੇ ਇੱਕੋ ਵਾਰੀ, ਸਤਿਗੁਰੂ ਸਾਹਿਬ ਜੀ ਦਾ ਜੈ ਜੈਕਾਰ ਅਲਾਂਦੇ ਸਨ, ਖੁਲ੍ਹੇ ਗੱਫੇ ਲਾਂਦੇ ਸਨ। ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ ਦੀ ਕੋਟਾਨ ਕੋਟਿ ਖੰਡਾਂ ਬ੍ਰਹਮੰਡਾਂ ਨੂੰ ਭਾਰੀ ਖ਼ੁਸ਼ੀ ਹੋ ਰਹੀ ਸੀ। ਤਮਾਮ ਪ੍ਰੇਮੀਆਂ ਦੇ ਲੂੰ ੨ ਪ੍ਰਸੰਨ ਹੋ ਰਹੇ ਸਨ।ਕਰਨ ਕਰਾਵਨ ਸਗਲ ਬਿਧਿ;ਸੋ ਸਤਿਗੁਰੂ ਹਮਾਰਾ॥ਜੀ ਦੇ ਇਹ ਸਭ ਅਸਚਰਜ ਵਿਸਮਾਦ ਕੌਤਕ ਹਨ, ਪ੍ਰੇਮੀਆਂ ਦੇ ਮਨ ਨੂੰ ਇਕਾਗ੍ਰ ਕਰਨ ਦੇ। ਇੱਕ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ, ਦੂਜਾ ਆਪ ਜੀ ਅਤੇ ਛੇਵੇਂ ਪਾਤਿਸਾਹ ਜੀ ਦੇ ਅਦਭੁਤ ਦਰਸ਼ਨ ਅਤੇ ਤੀਜੇ ਬਾਬਾ ਬੁੱਢਾ ਸਾਹਿਬ ਜੀ, ਭਾਈ ਗੁਰਦਾਸ ਸਾਹਿਬ ਜੀ, ਭਾਈ ਬਿਧੀਚੰਦ ਜੀ, ਭਾਈ ਜੇਠਾ ਜੀ, ਭਾਈ ਪਿਰਾਣਾ ਜੀ, ਭਾਈ ਭਗਤੂ ਜੀ, ਭਾਈ ਲੰਙਾਹਾ ਜੀ, ਭਾਈ ਮੰਝ ਜੀ, ਭਾਈ ਭਗਤੂ ਜੀ, ਭਾਈ ਬਹੋੜਾ ਜੀ, ਬੀਬੀ ਰਾਜ ਕੌਰ ਜੀ, ਮਾਈ ਸੇਵਾਂ ਜੀ ਆਦਿ ਦੁਨੀਆਂ ਭਰ ਦੇ ਮਹਾਨ ਸਾਧੂ ਸੰਤ ਅਤੇ ਭਗਤ ਗੁਣੀ ਗਿਆਨੀ ਮਹਾਂਪੁਰਸ਼ ਇਸ ਸਮਾਗਮ 'ਚ ਇਕੱਤ੍ਰ ਸਨ। ਸ੍ਰੀ ਰਾਮਸਰ ਸਾਹਿਬ ਜੀ ਦਾ ਵਾਤਾਵਰਣ ਐਸਾ ਸ਼ਾਂਤ ਸੀ, ਜਿੱਥੇ ਸ੍ਰੀ ਗੁਰੂ ਸਾਹਿਬ ਜੀ ਨੇ ਸਮੱਗ੍ਰ ਬਾਣੀ ਆਪ ਉਚਾਰ ਕੇ ਭਾਈ ਸਾਹਿਬ ਜੀ ਨੂੰ ਲਿਖਾਈ ਅਤੇ ਪਰਮਪਵਿੱਤ੍ਰ ਪਰਮਪੂਜਨੀਕ ਸ਼ੁਭ ਸ੍ਰੀ ਸੁਖਮਨੀ ਸਾਹਿਬ ਜੀ ਉਚਾਰੇ ਸਨ, ਜਿੱਥੇ ਸ੍ਰੀ ਕਬੀਰ ਸਾਹਿਬ ਜੀ ਆਦਿਕ ਭਗਤਾਂ ਨੇ ਸ੍ਰੀ ਗੁਰੂ ਸਾਹਿਬ ਜੀ ਦੇ ਪਰਮਮਨੋਹਰ ਸੱਚੇ ਦਰਸ਼ਨ ਕਰਕੇ, ਬੜੇ ਭਾਰੀ ਹੇਤ ਸਹਿਤ ਬ੍ਰਹਮ ਚਰਚਾ ਕਰਕੇ ਆਪਣੀ ਬਾਣੀ ਉਚਾਰੀ ਸੀ। ਸ੍ਰੀ ਰਾਮਸਰ ਸਾਹਿਬ ਜੀ ਦੇ ਚਾਰ ਚੁਫੇਰੇ ਸੰਘਣਾਂ ਜੰਗਲ਼ ਸੀ। ਕੇਵਲ ਪਗਡੰਡੀ ਹੀ ਸ੍ਰੀ ਦਰਬਾਰ ਸਾਹਿਬ ਜੀ ਤੋਂ ਜਾਂਦੀ ਸੀ। ਐਸੇ ਭਜਨ ਸਿਮਰਨ 'ਚ ਰੰਗੇ ਵਾਤਾਵਰਣ ਦੇ ਅੰਦਰ ਮਨ ਕਿਉਂ ਨਾ ਇਕਾਗ੍ਰ ਹੋਵੇ? ਇਸ ਲਈ ਹੀ ਗੁਰਸਿੱਖਾਂ ਦੀ ਚਰਨ ਧੂੜਿ ਮੰਗ ਰਹੇ ਹਨ:-ਗੁਰਸਿਖਾਂ ਕੀ ਹਰਿ ਧੂੜਿ ਦੇਹਿ;ਹਮ ਪਾਪੀ ਭੀ ਗਤਿ ਪਾਂਹਿ॥)ਦੁਖੀਆ ਦਰਦਵੰਦੁ ਦਰਿ

ਆਇਆ॥ਬਹੁਤੁ ਪਿਆਸ ਜਬਾਬੁ ਨ ਪਾਇਆ॥ਉਹ ਭਾਗਾਂ ਭਰਿਆ ਚਾਅ ਉਤਸ਼ਾਹ,ਗੁਰਦੇਵ ਮਾਤਾ ਗੁਰਦੇਵ ਪਿਤਾ;ਗੁਰਦੇਵ ਸੁਆਮੀ ਪਰਮੇਸੁਰਾ॥ਜੀ ਦੇ ਦਰਸਨਾ ਦਾ ਸਮਾਂ ਗੁਰੂ ਨਾਨਕ ਸਾਹਿਬ ਜੀ ਦੀ ਅਪਾਰ ਕ੍ਰਿਪਾ ਦਾ ਸਦਕਾ ਹੀ ਪ੍ਰਾਪਤ ਹੋਇਆ ਹੋਵੇਗਾ।ਜਿਸ ਨੂੰ ਫ਼ੁਰਮਾਇਆ ਹੈ,ਵਡਭਾਗੀ ਸਾਧ ਸੰਗੁ ਪਰਾਪਤਿ;ਤਿਨ ਭੇਟਤ ਦੁਰਮਤਿ ਖੋਈ॥ ਤਿਨ ਕੀ ਧੂਰਿ ਨਾਨਕੁ ਦਾਸੁ ਬਾਛੈ;ਜਿਨ ਹਰਿ ਨਾਮੁ ਰਿਦੈ ਪਰੋਈ॥ਧੰਨ ਹਨ ਧੰਨ ਹਨ ਵਾਹਿਗੁਰੂ ਗੁਰੂ ਅਰਜਨ ਦੇਵ ਸਾਹਿਬ ਜੀਓ !ਧੰਨ ਹਨ,ਪ੍ਰਭੂ ਸਾਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਚੇ।

ਸਭ ਸੰਗਤਿ ਨੇ ਦਰਸ਼ਨਿ ਕਰਯੋ॥ਗੁਰੂ ਪਿਆਰੀ ਦੁਲਾਰੀ ਸਵਾਰੀ ਸਤਿਕਾਰੀ ਆਗਿਆਕਾਰੀ ਅਨੁਸਾਰੀ ਗੁਰੂ ਸੰਗਤ ਜੀ ਨੇ ਅਤਿਅੰਤ ਪ੍ਰੇਮ ਭਾਵਨਾ ਸਹਿਤ ਸ੍ਰੀ ਗੁਰੂ ਸਾਹਿਬ ਜੀ ਦੇ ਪਰਮਪਵਿੱਤ੍ਰ ਪਰਮ ਮਨੋਹਰ ਦਰਸ਼ਨ ਕੀਤੇ।

ਪਗ ਪੰਕਜ ਪੈ ਨਿਜ ਸੀਸ ਧਰਯੋ॥ਸ੍ਰੀ ਸਤਿਗੁਰੂ ਸਾਹਿਬ ਜੀ ਦੇ(ਪਗ)ਚਰਨ(ਪੰਕਜ)ਕਮਲਾਂ(ਪੈ) ਉੱਪਰ (ਨਿਜ) ਆਪਣੇ ਸੀਸ ਰੱਖ ਦਿਤੇ। ਤੂ ਸਦਾ ਸਲਾਮਤਿ
ਨਿਰੰਕਾਰ॥ਵਾਹਿਗੁਰੂ ਜੀ ਦੇ ਅਵਤਾਰ ਸ੍ਰੀ ਗੁਰੂ ਜੀ, ਹੁਕਮੀ ਹੁਕਮੁ ਚਲਾਏ ਰਾਹੁ॥ ਨਾਨਕ ਵਿਗਸੈ ਵੇਪਰਵਾਹੁ॥ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ 'ਤੇ ਬੜੇ ਭਾਰੀ ਪ੍ਰਸੰਨ ਹੋਏ। ਜਿਨ੍ਹਾਂ ਪ੍ਰੇਮੀਆਂ ਨੇ ਆਪ ਜੀ ਨੂੰ ਆਪਣੇ ਸਿਰ ਅਰਪ ਕੇ, ਮਨ ਨੀਵੇਂ ਕਰਕੇ ਸ਼ੁਭ ਸੱਚੀ ਸੇਵਾ ਕੀਤੀ ਸੀ, ਤਿਨ੍ਹਾਂ 'ਤੇ ਪਰਮ ਪ੍ਰਸੰਨ ਹੋ ਕੇ, ਸਭ ਨੂੰ ਅਜਪਾ ਜਾਪ ਪੂਰਨ ਬ੍ਰਹਮਗਿਆਨ ਬਖ਼ਸ਼ਿਆ। ਜਿਹੜੇ ਸ਼ਕਾਮੀ ਸਨ, ਉਨ੍ਹਾਂ ਨੂੰ ਮਨ ਬਾਂਛਤ ਫ਼ਲ ਬਖ਼ਸ਼ੇ। ਮੰਗਤੇ ਜਨਾ ਨੂੰ ਦਾਨ ਮਾਨ ਸਨਮਾਨ ਬਖ਼ਸ਼ਿਆ। ਯਥਾ:- ਗਨ ਮੰਗਤ ਕੋ ਗੁਰ ਦੇਖਿ ਤਬੈ॥ ਤਦੋਂ ਸ੍ਰੀ ਗੁਰੂ ਸਾਹਿਬ ਜੀ ਨੇ (ਗਨ) ਬਹੁਤ ਸਾਰੇ ਮੰਗਤਿਆਂ ਨੂੰ ਕ੍ਰਿਪਾ ਦ੍ਰਿਸ਼ਟੀ ਨਾਲ ਦੇਖਿਆ।

ਧਨ ਦੇਤਿ ਭਏ ਕਰ ਲੀਨਿ ਸਭੈ॥ ਨਾਮ ਬਾਣੀ ਦੇ ਦਾਤੇ ਸਤਿਗੁਰੂ ਸਾਹਿਬ ਜੀ ਨੇ ਮੰਗਤੇ ਜਨਾ ਨੂੰ ਧਨ ਬਖ਼ਸ਼ਿਆ, ਸਭ ਨੇ ਹੱਥਾਂ 'ਚ ਲੈਣਾ ਕੀਤਾ। ਨਹਿਂ ਛੂਛ ਗਯੋ, ਗੁਰ ਕੇ ਦਰ ਤੇ॥ ਸ੍ਰੀ ਗੁਰੂ ਸਾਹਿਬ ਜੀ ਦੇ ਦਰ ਤੋਂ ਕੋਈ ਭੀ (ਛੂਛ) ਖਾਲੀ ਨਹੀਂ ਗਿਆ।ਪਟ ਦੀਨਿ ਕਿਸੂ ਇੱਛ ਜੋ ਧਰਤੇ॥੨੩॥ ਜੋ ੨ ਇੱਛਾ ਧਾਰਦੇ ਸਨ, ਉਸ ਦੇ ਅਨੁਸਾਰ ਕਿਸੇ ਨੂੰ ਕੁੱਝ, ਕਿਸੇ ਨੂੰ ਕੁੱਝ ਅਤੇ ਕਿਸੇ ਨੂੰ (ਪਟ) ਬਸਤ੍ਰ ਦਿਤੇ।

ਨਰ ਬ੍ਰਿੰਦ ਜੁ ਬਾਦਿ ਬਜਾਵਤਿ ਹੈਂ॥ (ਬ੍ਰਿੰਦ) ਬਹੁਤ ਸਾਰੇ ਪ੍ਰੇਮੀ ਜਨ ਐਸੇ ਸਨ ਜੋ (ਬਾਦਿ) ਵਾਜੇ ਵਜਾਉਂਦੇ ਸਨ। ਗਨ ਗਗਨਿ ਕੋ; ਮੁਖ ਗਾਵਤਿ ਹੈਂ॥ (ਗਨ) ਬਹੁਤ ਸਾਰੇ ਰਾਗਾਂ ਨੂੰ ਮੁੱਖੋਂ ਗਾਉਂਦੇ ਸਨ।

ਸਭਿ ਕੌ ਧਨ ਦੀਨਿ; ਪ੍ਰਸੰਨ ਕਰੇ॥ ਸਭ ਨੂੰ ਧਨ ਦੇ ਕੇ ਪ੍ਰਸੰਨ ਕੀਤਾ।

ਸੁਤ ਜੀਵਹੁ; ਆਸ਼ਿਖਤਾ ਉਚਰੇ॥੨੪॥ ਰਾਗੀਆਂ, ਮੰਗਤੇ ਜਨਾ ਨੇ ਦਾਨ ਪ੍ਰਾਪਤ ਕਰਕੇ ਪ੍ਰਸੰਨ ਹੋ ਕੇ ਅਸੀਸ ਦਿਤੀ ਕਿ ਆਪ ਜੀ ਦਾ (ਸੁਤ) ਸਾਹਿਬਜ਼ਾਦਾ ਜੁੱਗੋ ਜੁੱਗ ਜਿਉਂਦਾ ਰਹੇ।

ਇਮ ਗੁਰੂ ਗ੍ਰਿੰਥ ਸਮਾਪਤਿ; ਆਪ ਕਰਯੋ॥ ਇਉਂ ਆਪ ਜੀ ਨੇ ਸ਼ੁਭ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪੂਰਨ ਕੀਤੇ। ਬਹੁ ਭਾਂਤਿ ਮਹਾਤਮ ਕੋ ਉਚਰਯੋ॥ ਆਪ ਜੀ ਨੇ ਪ੍ਰਸੰਨ ਹੋ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰ ਪੂਜਨ ਗੁਰਬਾਣੀ ਪੜ੍ਹਨ ਸੁਣਨ ਮੰਨਣ ਦਾ ਬਹੁਤ ੨ ਮਹਾਤਮ ਉਚਾਰਿਆ ਅਤੇ ਸ੍ਰੀ ਰਾਮਸਰ ਸਾਹਿਬ ਜੀ ਦੇ ਦਰਸ਼ਨ ਇਸ਼ਨਾਨ ਦੀ ਮਹਾਨ ਮਹਾਨਤਾ ਕਹੀ।

ਸਰ ਰਾਮ ਸ਼ਨਾਨਹਿ ਆਨਿ ਨਰੰ॥ ਜਿਹੜੇ (ਨਰੰ) ਪ੍ਰੇਮੀ ਪਹਿਲਾਂ ਬਾਹਰ ਨਾਹ ਕੇ ਫੇਰ (ਆਨਿ) ਆ ਕੇ ਸ੍ਰੀ ਰਾਮਸਰ ਸਾਹਿਬ ਜੀ ’ਚ ਇਸ਼ਨਾਨ ਕਰਨਗੇ।

ਦਰਸੈਂ ਇਸ ਥਾਨ ਜੁ ਭਾਉ ਧਰੰ॥੨੫॥ (ਜੁ) ਜਿਹੜੇ ਪ੍ਰੇਮੀ, ਪ੍ਰੇਮ ਧਾਰ ਕੇ ਪਰਮਪਵਿੱਤ੍ਰ ਸ੍ਰੀ ਰਾਮਸਰ ਸਾਹਿਬ ਜੀ ਦੇ ਦਰਸ਼ਨ ਕਰਨਗੇ, ਇੱਥੋਂ ਦਾ ਇਤਿਹਾਸ ਸੁਨਣ ਸੁਨਾਉਣਗੇ, ਇੱਥੇ ਬੈਠ ਕੇ ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ਕਥਾ ਕੀਰਤਨ ਨਿੱਤਨੇਮ ਭਜਨ ਸਿਮਰਨ ਦਾਨ ਕਰਨਗੇ ਅਤੇ ਜੋਤਿ ਸਰੂਪ ਦਾ ਧਿਆਨ ਧਾਰਨਗੇ, ਉਹ,

ਗਨ ਪਾਪਨਿ ਖਾਪਤਿ ਸੋ ਛਿਨ ਮੈ॥ ਛਿਨ ’ਚ ਹੀ (ਗਨ) ਸਮੂੰਹ ਪਾਪਾਂ ਨੂੰ ਨਾਸ ਕਰ ਲੈਣਗੇ।

ਗੁਰ ਕੀ ਸ਼ਰਧਾ ਬਰਧੈ ਮਨ ਮੈ॥ ਮਨ ’ਚ ਸ੍ਰੀ ਸਤਿਗੁਰੂ ਸਾਹਿਬ ਜੀ (ਕੀ) ਦੀ ਅਥਾਹ ਸ਼ਰਧਾ (ਬਰਧੈ) ਵਧੇਗੀ।

ਉਠਿ ਸ਼੍ਰੀ ਗੁਰ ਆਵਤਿ ਭੇ ਪੁਰਿ ਕੋ॥ ਗੁਰਦਾਸ ਸਮੇਤ ਸ਼ੁੱਧੀ ਉਰਿ ਕੋ॥੨੬॥ ਨਾਮ ਬਾਣੀ ਵਰਾਂ ਦੇ ਦਾਤੇ, ਬੜੇ ਭਾਰੀ ਵਰ ਦੇ ਬਚਨ ਕਰਕੇ, ਸ਼ੁੱਧ ਹਿਰਦੇ ਵਾਲੇ ਭਾਈ ਗੁਰਦਾਸ ਸਾਹਿਬ ਜੀ ਸਮੇਤ ਗੁਰੂ ਰਾਮਦਾਸ ਸਾਹਿਬ ਜੀ ਦੀ ਪਰਮਪਵਿੱਤ੍ਰ ਪੁਰੀ ਨੂੰ ਵਾਪਿਸ ਆਏ।

ਇਸ ਭਾਂਤਿ ਕਰਯੋ;ਘਰ ਫੇਰ ਗਏ॥ਪਦ ਬੰਦਤਿ ਗੰਗ ਅਨੰਦੁ ਕਿਏ॥ਇਸ ਤਰ੍ਹਾਂ ਕੌਤਕ ਕਰਕੇ, ਫੇਰ ਸ੍ਰੀ ਗੁਰੂ ਸਾਹਿਬ ਜੀ ਆਪਣੇ ਘਰੇ ਭਾਵ ਗੁਰੂ ਕੇ ਮਹਿਲੀਂ ਚਲੇ ਗਏ, ਜਿੱਥੇ ਸ੍ਰੀ ਸਤਿਗੁਰੂ ਰਾਮਦਾਸ ਸਾਹਿਬ ਜੀ ਰਹੇ ਅਤੇ ਛੇਵੇਂ ਪਾਤਿਸਾਹ ਜੀ ਭੀ ਰਹੇ। ਇੱਥੇ ਹੀ ਸਤਿਗੁਰੂ ਨੌਵੇਂ ਪਾਤਿਸਾਹ ਜੀ ਦਾ ਪਰਮਪਵਿੱਤ੍ਰ ਅਵਤਾਰ ਹੋਇਆ ਸੀ। ਮਾਤਾ ਗੰਗਾ ਜੀ ਨੇ ਅਨੰਦ(ਕਿਏ)ਸਹਿਤ(ਪਦ)ਚਰਨ ਕਮਲਾਂ ’ਤੇ(ਬੰਦਤਿ)ਮੱਥਾ ਟੇਕਿਆ।

ਜਿਹੜੇ ੨ ਪ੍ਰੇਮੀ ਅੰਮ੍ਰਿਤਸਰ ਸਾਹਿਬ ਜੀ ਦੇ ਦਰਸ਼ਨ ਕਰਕੇ ਆਪੋ ਆਪਣੇ ਦੇਸ਼ਾਂ ਨੂੰ ਵਾਪਿਸ ਜਾਂਦੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਚਨ ਬਾਰੇ ਰਾਹਾਂ ਅਤੇ ਘਰਾਂ ੨ ’ਚ ਗਲਾਂ ਕਰਦੇ, ਸੁਨਣ ਵਾਲਿਆਂ ਦਾ ਦਿਲ ਭੀ ਚਾਅ ਨਾਲ ਉੱਛਲਦਾ, ਬਈ ਅਸੀਂ ਭੀ ਜਾ ਕੇ ਦਰਸ਼ਨ ਕਰੀਏ। ਬੜੀ ਭਾਰੀ ਉਪਮਾ ਮਹਿਮਾ ਸੁਣ ਕੇ, ਮਾਂਗਟ ਨਿਵਾਸੀ ਭਾਈ ਬੰਨੋ ਜੀ ਸੱਚੀ ਸਤਿਸੰਗਤ ਜੀ ਸਮੇਤ ਆਏ। ਸ੍ਰੀ ਗੁਰੂ ਸਾਹਿਬ ਜੀ ਦੇ ਸੱਚੇ ਚਰਨ ਕਮਲਾਂ ’ਤੇ ਪੈ ਗਏ।ਯਥਾ:-ਪ੍ਰਭ ਕੈ ਦਰਿ ਪਏ ਮੇਰੇ ਮਨਾ॥ਇਉਂ ਬੇਨਤੀ ਕੀਤੀ।ਨਾਮ ਗਰੀਬ ਨਿਵਾਜ ਤੁਮਾਰਾ॥ ਨਿਸ ਬਾਸੁਰ ਠਾਨਤਿ ਉਪਕਾਰਾ॥ “ਹੇ ਮਹਾਰਾਜ ਜੀ! ਤੁਮ ਹੋ ਸਭ ਰਾਜਨ ਕੇ ਰਾਜਾ॥ ਆਪੇ ਆਪੁ; ਗਰੀਬ ਨਿਵਾਜਾ॥(ਸ੍ਰੀ ਦਸਮ ੩੧੦) ਅਨੁਸਾਰ ਆਪ ਜੀ ਦਾ

ਪਰਮਪਵਿੱਤ੍ਰ ਸੱਚਾ ਨਾਮ ਗ੍ਰੀਬ ਨਿਵਾਜ ਹੈ। ਆਪ ਜੀ ਰਾਤ ਦਿਨੇ ਬੜਾ ਭਾਰੀ ਉਪਕਾਰ ਕਰ ਰਹੇ ਹੋਂ,

ਕਲਿ ਕੇ ਨਰਨਿ; ਉਧਾਰਨਿ ਕਾਰਨ॥ ਕਲਜੁੱਗ ਦੇ ਜੀਆਂ ਦੇ ਉਧਾਰਨ ਲਈ।

ਸਮ ਜਹਾਜ ਕਿਯ ਗੁਰੂ ਗ੍ਰਿੰਥ ਸ਼ੁੱਧਾਰਨਿ॥ ਜਹਾਜ਼ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੋਧ (ਸ਼ੁੱਧਾਰਨਿ) ਸੁੱਧਾਰ ਕੇ ਰਚਣਾ ਕੀਤੇ ਹਨ। ਆਪ ਜੀ ਦੇ ਪਰਮਪੂਜਨੀਕ ਨਾਨੇ ਸਤਿਗੁਰੂ ਸਾਹਿਬ ਜੀ ਦਾ ਜੋ ਵਰ ਸੀ, ਦੋਹਿਤਾ ਬਾਣੀ ਕਾ ਬੋਹਿਥਾ॥ ਉਹ ਪੂਰਾ ਕਰ ਦਿਤਾ ਹੈ।" ਯਥਾ:- ਕਲਜੁਗਿ ਜਹਾਜੁ ਅਰਜੁਨੁ ਗੁਰੂ; ਸਗਲ ਸ੍ਰਿਸ੍ਟਿ ਲਗਿ. ਬਿਤਰਹੁ॥(੧੪੦੮)

ਮਨ ਬਾਂਛਤਿ ਦਿਹੁ ਕ੍ਰਿਪਾ ਨਿਧਾਨੂ॥੧੩॥ "ਹੇ ਕ੍ਰਿਪਾ ਦੇ (ਨਿਧਾਨੂ) ਖ਼ਜ਼ਾਨੇ ਸ੍ਰੀ ਸਤਿਗੁਰੂ ਸਾਹਿਬ ਜੀ! ਆਪ ਜੀ ਮਨ ਇੱਛਤ ਫਲ ਬਖ਼ਸ਼ਦੇ ਹੋਂ ਜੀ।" ਮਾਂਗਟ ਨਿਵਾਸੀ ਖਾਸ ਪ੍ਰੇਮੀ ਭਾਈ ਬੰਨੋ ਜੀ ਨੇ ਸਤਿਸੰਗਤ ਸਮੇਤ ਸ੍ਰੀ ਗੁਰੂ ਸਾਹਿਬ ਜੀ ਦੇ ਪਰਮਪੂਜਨੀਕ ਪਰਉਪਕਾਰੀ ਸੱਚੇ ਮਿੱਠੇ ਸੋਹਣੇ ਚਰਨ ਕਮਲਾਂ ਦਾ ਪੂਜਨ ਕੀਤਾ। ਸ੍ਰੀ ਗੁਰੂ ਸਾਹਿਬ ਜੀ ਨੇ ਸਭ ਸੰਗਤ ਜੀ ਦਾ ਭਾਰੀ ਆਦਰ ਕੀਤਾ।

ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਅਸਵਾਰਾ ਆਉਣ ਤੋਂ, ਬ੍ਰਹਮ ਸਰੂਪ ਸਤਿਗੁਰੂ ਸ੍ਰੀ

ਗੁਰੂ ਅਰਜਨ ਦੇਵ ਸਾਹਿਬ ਜੀ ਆਪ ਉੱਠ ਕੇ ਖੜ੍ਹੇ ਹੋ ਜਾਂਦੇ ਅਤੇ ਮੱਥਾ ਟੇਕਦੇ, ਡੰਡਉਤ ਬੰਦਨਾ ਕਰਦੇ, ਫੇਰ ਚਰਨ ਕਮਲਾਂ 'ਚ ਬੈਠ ਜਾਂਦੇ। ਯਥਾ:- ਦੋਹਰਾ॥ ਆਵਤਿ ਦੇਖਿ ਗੁਰੂ ਗ੍ਰਿੰਥ ਕੋ; ਉੱਠੇ ਪ੍ਰਭੂ ਹਰਖਾਇ॥ ਕਰ ਬੰਦਨ ਸ਼੍ਰੀ ਗੁਰੂ ਗ੍ਰੰਥ ਕੋ; ਬੈਠੇ ਢਿਗ ਪ੍ਰਭ ਆਇ॥ ਵਾਹਿਗੁਰੂ ਪੰਜਵੇਂ ਪਾਤਿਸਾਹ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰੇਮ ਸਤਿਕਾਰ 'ਚ ਰੋਮ ੨ ਕਰਕੇ ਰਚ ਕੇ ਫ਼ੁਰਮਾ ਰਹੇ ਹਨ:- ਦੋਹਰਾ॥ ਮਮ ਆਗਿਆ ਸਭਿ ਹੀ ਸੁਨੋ; ਸਤਿ ਬਾਤ ਨਿਰਧਾਰ॥ ਗ੍ਰੰਥ ਗੁਰੂ, ਗੁਰੂ ਸਮ ਮਾਨੀਓਂ ਭੇਦ ਨ ਕੋਊ ਬਿਚਾਰ॥ (ਸਤਿ) ਸੱਚੀ ਗੱਲ (ਨਿਰਧਾਰ) ਨਿਸਚੇ ਕਰੋ। ਦੋਹਰਾ:- ਗੁਰੂ ਗ੍ਰੰਥ ਕਲਜੁੱਗ ਭਯੋ, ਸ੍ਰੀ ਗੁਰੂ ਰੂਪ ਮਹਾਨ॥ ਦਸ ਪਾਤਿਸ਼ਾਹੀਆਂ ਰੂਪ ਇਹ; ਗੁਰੂ ਗ੍ਰੰਥ ਜੀ ਜਾਨ॥੪੧੨॥ ਹੇ ਪਿਆਰਿਓ! ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਲਜੁੱਗ 'ਚ ਦਸਾਂ ਪਾਤਿਸ਼ਾਹੀਆਂ ਜੀ ਦਾ ਸਰੂਪ ਮਹਾਨ ਪੂਜਨੀਕ ਗੁਰੂਆਂ ਦੇ ਗੁਰੂ, ਪੀਰਾਂ ਦੇ ਪੀਰ, ਜਗਤ ਗੁਰੂ ਜੀ ਹਨ। ਗੁਰੂ ਦਰਸ ਜਿਹ ਦੇਖਨਾ; ਗੁਰੂ ਗ੍ਰਿੰਥ ਦਰਸਾਇ॥ ਜਿਸ ਪ੍ਰੇਮੀ ਨੇ ਸੱਚੇ ਸਤਿਗੁਰੂ ਸਾਹਿਬ ਜੀ ਦੇ ਸੱਚੇ ਦਰਸ਼ਨ ਦੇਖਣੇ ਹੋਣ, ਉਹ ਸੱਚੇ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮ ਮਨੋਹਰ (ਦਰਸਾਇ) ਦਰਸ਼ਨ ਕਰੇ ਭਾਵ ਅੰਮ੍ਰਿਤ ਪਾਠ ਕਰੇ ਸੁਣੇ ਲਿਖੇ ਵੀਚਾਰੇ।

ਬਾਤ ਕਰਨਿ ਗੁਰ ਸੋਂ ਚਹੈ, ਪੜ੍ਹੇ ਗੁਰੂ ਗ੍ਰੰਥ ਮਨ ਲਾਇ॥ ਜਿਹੜਾ ਪ੍ਰੇਮੀ ਸਤਿਗੁਰੂ ਸਾਹਿਬਾਨ ਜੀ ਨਾਲ ਗੱਲ ਬਾਤ ਕਰਨੀ ਚਾਹੇ, ਉਹ ਸ਼ਰਧਾ ਭਾਵਨਾ ਪ੍ਰੇਮ ਨਾਲ ਮਨ ਲਾ ਕੇ, ਸ੍ਰੀ ਗੁਰੂ ਸਾਹਿਬ ਜੀ ਨੂੰ ਪੜ੍ਹੇ ਸੁਣੇ ਲਿਖੇ ਵੀਚਾਰੇ ਕੀਰਤਨ ਕਰੇ।

ਦੋਹਰਾ॥ ਧਾਰ ਪ੍ਰੇਮ ਗੁਰੂ ਗ੍ਰੰਥ ਕਾ; ਪਾਠ ਕਰੈ ਮਨ ਲਾਇ॥ ਪ੍ਰੇਮ ਧਾਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪੂਰਨ ਪਾਠ ਮਨ ਲਾ ਕੇ ਕਰੇ, ਪਾਠ ਕਰਨ ਸਮੇਂ ਚੌਰ ਭੀ ਕਰਦਾ ਰਹੇ।

ਰਾਗ ਮਾਲਾ ਪੜ੍ਹ ਪ੍ਰੇਮ ਸੋਂ; ਭੋਗ ਜਪੁ ਜੀ ਤੇ ਪਾਇ॥ ਅੱਖਰ ੨ 'ਤੇ ਗੁਰੂ ਭਾਵਨਾ ਧਾਰ ਕੇ, ਪਰਮ ਪ੍ਰੇਮ ਸਹਿਤ ਰਾਗ ਮਾਲਾ ਪੜ੍ਹੇ, ਉਸ ਤੋਂ ਉਪ੍ਰੰਤ ਸ੍ਰੀ ਜਪੁ ਜੀ ਸਾਹਿਬ ਜੀ 'ਤੇ ਭੋਗ ਪਾਉਣਾ ਕਰੇ ਜੀ।

ਕੜਾਹ ਕਰਾਵੇ ਹਰਖ ਸੋਂ; ਕੋਟਿ ਜੱਗ ਫਲ ਚੀਨ॥ ਸਭ ਸੰਗਤ ਸੁਨ ਬੈਨ ਗੁਰ; ਧਾਰ ਚਿੱਤ ਮਹਿ ਲੀਨ॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭੋਗ 'ਤੇ ਲੋਹੇ ਦੇ ਬਾਟਿਆਂ 'ਚ ਦੇਸੀ ਘੀ ਦਾ ਤਿੰਨ ਮੇਲ ਦਾ ਕੜਾਹ ਪ੍ਰਸ਼ਾਦਿ (ਹਰਖ) ਖ਼ੁਸ਼ੀ ੨ (ਸੋਂ) ਨਾਲ ਕਰੇ ਕਰਾਵੇ। ਜਿਸ ਕਰਕੇ ਕ੍ਰੋੜਾਂ ਜੱਗਾਂ ਦਾ ਫ਼ਲ (ਚੀਨ) ਜਾਣ ਲਵੇ ਭਾਵ ਪਾਵੇ। ਸਾਰੀ ਸੰਗਤ ਨੇ ਬਚਨ ਸੁਣ ਕੇ ਚਿੱਤ 'ਚ ਧਾਰ ਲਏ।

ਚੌਪਈ॥ ਸ੍ਰੀ ਮੁਖ, ਬਹੁਰ ਕਰੇ ਅਸ ਬੈਨਾ॥ ਰਾਮਸਰ ਤਟ; ਉਤਰ ਸੁਖ ਦੈਨਾ॥) ਸਰਬ ਸੁਖਾ ਕਾ ਦਾਤਾ ਸਤਿਗੁਰੁ; ਜੀ ਸ੍ਰੀ ਰਾਮਸਰ ਸ੍ਰੋਵਰ ਦੇ (ਤਟ) ਕਿਨਾਰੇ, ਉੱਤ੍ਰ ਦੀ ਤਰਫ ਭਾਰੀ ਪ੍ਰਸੰਨ ਹੋਏ ਬੈਠੇ ਸਨ। ਸ੍ਰੀ ਮੁਖੋਂ (ਬਹੁਰ) ਫੇਰ ਐਸੇ ਬਚਨ ਫ਼ੁਰਮਾਏ:-ਰਚੇ ਗੁਰੂ ਗ੍ਰਿੰਥ ਇਹ ਠਾਂ ਮਨ ਲਾਈ॥ ਉਪਮਾ ਠਾਵ ਕੀ; ਕਹੀ ਨਾ ਜਾਈ॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਸ ਥਾਂ ਮਨ ਲਾ ਕੇ ਰਚੇ ਹਨ, ਇਸ ਲਈ ਇਸ ਅਸਥਾਨ ਦੀ ਮਹਿਮਾ , ਪਵਿੱਤ੍ਰਤਾ ਕਹੀ ਨਹੀਂ ਜਾਂਦੀ। ਜਿੱਥੇ ਸਮੂੰਹ ਭਗਤਾਂ ਅਤੇ ਗੁਰਸਿੱਖਾਂ ਗੁਰਮੁਖਾਂ ਨੇ ਚਰਨ ਪਾਏ ਅਤੇ ਦਰਸ਼ਨ ਬਖ਼ਸ਼ੇ ਹਨ। ਬਹੁ ਦੁਖ ਤਪਤ ਇਹਾਂ ਜੋ ਆਵੈ॥ ਦੇਖਤ ਦਰਸ ਸ਼ਾਂਤਿ ਹੋਇ ਜਾਵੈ॥ ਬਹੁਤੇ ਦੁੱਖਾਂ ਕਰਕੇ ਤਪਦਾ ਹੋਇਆ ਜੋ ਇੱਥੇ ਆਵੇਗਾ, ਉਹ ਇਸ ਅਸਥਾਨ ਦੇ ਮਹਾਨ ਪਵਿੱਤ੍ਰ ਸੱਚੇ ਦਰਸ਼ਨ ਕਰਕੇ ਸ਼ਾਂਤ ਹੋ ਜਾਇਆ ਕਰੇਗਾ।ਭਾਦ੍ਰੋਂ ਸ਼ੁਦਿ ਏਕਮ; ਜੋ ਹੋਈ॥ ਕਰੈ ਦਰਸ; ਜੋ ਮਨ ਚਿੱਤ ਕੋਈ॥ ਭਾਦ੍ਰਵ ਸ਼ੁਦੀ ਜੋ ਏਕਮ ਹੋਇਆ ਕਰੇਗੀ, ਇਸ ਪਹਿਲੇ ਪ੍ਰਕਾਸ਼ ਮਹਾਨ ਪਵਿੱਤ੍ਰ ਗੁਰਪੁਰਬ ਦੇ ਦਿਨ ਜਿਹੜਾ ਕੋਈ ਪ੍ਰੇਮੀ ਮਨ ਚਿੱਤ ਕਰਕੇ ਸ਼ਰਧਾ ਪ੍ਰੇਮ ਸਹਿਤ ਇਸ ਅਸਥਾਨ ਦੇ ਦਰਸ਼ਨ ਕਰਿਆ ਕਰੇਗਾ।

ਗੁਰੂ ਗ੍ਰੰਥ ਸਾਹਿਬ ਭੋਗ ਫ਼ਲ; ਤਿਹ ਹੋਵੈ॥ ਜਨਮ ਮਰਨ ਅਘ ਸੰਕਟਿ ਖੋਵੈ॥ ਉਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪੂਰਨ ਪਾਠ ਕੀਤੇ ਦਾ ਫ਼ਲ ਪ੍ਰਾਪਤ ਹੋਵੇਗਾ ਅਤੇ ਉਹ ਆਪਣੇ ਜੰਮਣ ਮਰਨ ਦੇ (ਸੰਕਟਿ) ਦੁੱਖ ਅਤੇ (ਅਘ) ਪਾਪਾਂ ਨੂੰ ਨਾਸ ਕਰ ਲਵੇਗਾ।ਇਸ ਅਸਥਾਨ ਕੀ ਉਪਮਾ ਮਹਾਨਾ॥ ਸ੍ਰੀ ਗੁਰੂ ਗ੍ਰਿੰਥ ਸਰੂਪ ਜਿਹ ਠਾਨਾ॥ ਹੇ ਪ੍ਰੇਮੀਓ!(ਜਿਹ)ਜਿੱਥੇ ਪਰਮਪੂਜਨੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਠਾਨਾ) ਰਚੇ ਗਏ ਹਨ, ਇਸ ਅਸਥਾਨ ਦੀ ਮਹਾਨ ੨ ਮਹਿਮਾ ਹੈ, ਜੋ ਦਾਸਨ ਦਾਸ ਤੋਂ ਕਹੀ ਨਹੀਂ ਜਾ ਸਕਦੀ।

੩੨.ਸਾਹਿਬੁ ਮੇਰਾ ਨੀਤ ਨਵਾ;ਅਨੁਸਾਰ ਨਿੱਤ ਹੀ ਵੀਚਾਰੋ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਗੁਰਤਾ ਗੱਦੀ ਬਿਰਾਜਮਾਨ ਗੁਰਪੁਰਬ 'ਤੇ, ਹੇਠਲੇ ਅਧਿਆਇ ਦੀ ਕਥਾ ਕਰਨੀ ਸੁਨਣੀ ਬਹੁਤ ਹੀ ਜ਼ਰੂਰੀ ਹੈ ਜੀ। ਕਲਜੁਗਿ ਜਹਾਜੁ ਅਰਜੁਨੁ ਗੁਰੂ; ਗ੍ਰੀਬ ਨਿਵਾਜ ਸ਼ਹੀਦਾਂ ਦੇ ਸਿਰਤਾਜ, ਰਾਜਾਨ ਰਾਜ॥ ਭਾਨਾਨ ਭਾਨ॥ ਦੇਵਾਨ ਦੇਵ॥ ਉਪਮਾ ਮਹਾਨ॥੯੯॥

ਜੀ ਦੇ ਚਰਨ ਕਮਲਾਂ ਦੇ ਪਿਆਰਿਓ! ਇੱਕ ਪ੍ਰੇਮੀ ਨੂੰ ਕਵਿਤਾ ਦਾ ਪਾਠ ਕਰਨ ਲਾਵੋ, ਆਪ ਜੀ ਇਸ ਤੋਂ ਅਰਥ ਪੜ੍ ਕੇ ਸਤਿਸੰਗਤ ਜੀ ਨੂੰ ਸੁਣਾ ਕੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀਆਂ ਸੱਚੀਆਂ ਖ਼ੁਸ਼ੀਆਂ ਪ੍ਰਾਪਤ ਕਰੋ ਜੀ। ਇਸ ਨੂੰ ਸੁਨਾਉਣ ਨਾਲ ਇਕਾਗ੍ਰਤਾ ਸ਼ਰਧਾ ਪ੍ਰੇਮ ਖ਼ੁਸ਼ੀ ਸ਼ਾਂਤੀ ਦੀ ਪ੍ਰਾਪਤੀ ਅਤੇ ਦੂੱਧ ਪੂਤ ਸ਼ੁਭ ਕਾਮਨਾ ਦੀ ਪੂਰਤੀ ਅਤੇ ਰੋਗ ਸੋਗ ਦੀ ਨਿਵਿਰਤੀ ਹੋਵੇਗੀ ਜੀ।

ਸ੍ਵੈਯਾ॥ ਸੰਮਤ ਸੋਲਹਿ ਸੈ ਇਕਸਾਠਹਿ; ਭਾਦਵ ਕੀ ਸ਼ੁਦਿ ਏਕਮ ਜਾਨੋ॥ ਗੁਰੂ ਗ੍ਰੰਥ ਸੰਪੂਰਨ ਸ਼੍ਰੀ ਗੁਰੂ ਕੀਨਿ; ਮਹਾਂ ਉਤਸਾਹ ਗੁਰੂ ਘਰ ਠਾਨੋ॥ ਸੰਮਤ ੧੬੬੧ ਬਿਕ੍ਰਮੀ ਨੂੰ(ਭਾਦਵ)ਭਾਦੋਂ (ਸ਼ੁਦਿ) ਚਾਨਣ ਪੱਖ ਕੀ ਏਕਮ (ਜਾਨੋ) ਜਾਨਣਾ ਕਰੋ। ਇਸ ਦਿਨ ਸ੍ਰੀ ਗੁਰੂ ਸਾਹਿਬ ਜੀ ਨੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ, ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਪਹਿਲਾ ਪ੍ਰਕਾਸ਼ ਕੀਤਾ। ਇਸ ਤੋਂ ਪਹਿਲਾਂ ਸੰਪੂਰਨਤਾ,ਦੀ ਖ਼ੁਸ਼ੀ 'ਚ ਗੁਰੂ ਘਰ 'ਚ ਬੜਾ ਭਾਰੀ ਉਤਸ਼ਾਹ ਕੀਤਾ ਗਿਆ। ਯਥਾ:- ਮਨਿ ਚਾਉ ਭਇਆ; ਪ੍ਰਭ ਆਗਮੁ ਸੁਣਿਆ॥

ਸੰਗਤਿ ਦੇਸ਼ ਬਿਦੇਸਨਿ ਕੀ ਸੁਨਿ ਕੈ; ਮਨ ਆਨੰਦ ਦੀਰਘ ਮਾਨੋ॥ ਦੇਸ਼ਾਂ (ਬਿਦੇਸਨਿ) ਪ੍ਰਦੇਸ਼ਾਂ ਦੀ ਗੁਰੂ ਪਿਆਰੀ ਦੁਲਾਰੀ ਸਤਿਸੰਗਤਿ ਜੀ ਨੇ ਸੁਨਿ ਕੈ,ਮਨ 'ਚ(ਦੀਰਘ) ਵੱਡਾ ਭਾਰੀ ਆਨੰਦ(ਮਾਨੋ)ਮੰਨਿਆਂ, ਕਿ ਅਨੰਦੀ ਸਾਹਿਬ ਸ੍ਰੀ ਗੁਰੂ ਜੀ ਨੇ ਅਨੰਦ ਸਰੂਪ ਪਾਰਬ੍ਰਹਮ ਗੁਰ ਕਰਤਾਰ ਸੱਚੇ ਸਿਰਜਨਹਾਰ ਮੁਰਾਰ, ਆਦਿ ਅੰਤਿ;ਏਕੈ ਅਵਤਾਰਾ॥ ਜੁੱਗੋ ਜੁੱਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੱਚੇ ਗੁਰੂ ਰਚ ਲਏ ਹਨ।

ਦੇਖਨਿ ਆਵਤਿ ਭਾਉ ਬਧਾਵਤਿ;ਕੋ ਲਿਖਵਾਵਨਿ ਕੋ ਹਿਤਵਾਨੋ॥੩॥ ਪ੍ਰੇਮੀ ਇੱਕ ਦੂਜੇ ਨੂੰ ਦੇਖ ਕੇ ਜਾਂ ਪੂਰਨ ਗੁਰੂ ਜੀ ਨੂੰ ਦੇਖ ਕੇ (ਭਾਉ) ਪ੍ਰੇਮ (ਬਧਾਵਤਿ) ਵਧਾ ਰਹੇ ਹਨ। ਇਸ ਲਈ ਉਮਾਹ ਨਾਲ ਦਰਸ਼ਨ ਦੇਖਨਿ(ਆਵਤਿ)ਆ ਰਹੇ ਹਨ। (ਕੋ )ਕੋਈ ਪ੍ਰੇਮੀ ਗੁਰਸਬਦ ਲਿਖਾਉਣ ਨੂੰ (ਹਿਤਵਾਨੋ) ਹਿਤ ਵਾਲੇ ਹੋ ਰਹੇ ਹਨ।

ਬੰਨੋ ਆਦਿਕ ਹੈਂ ਸਿੱਖ ਸੰਗਤਿ; ਸ਼੍ਰੀ ਗੁਰ ਬੈਠਿ ਦਿਵਾਨ ਲਗਾਯੋ॥ ਭਾਈ ਬੰਨੋ ਜੀ, ਬਾਬਾ ਬੁੱਢਾ ਸਾਹਿਬ ਜੀ, ਭਾਈ ਗੁਰਦਾਸ ਸਾਹਿਬ ਜੀ, ਮੰਝ ਪਿਆਰਾ ਗੁਰੂ ਨੂੰ; ਗੁਰ ਮੰਝ ਪਿਆਰਾ॥ ਮੰਝ ਗੁਰੂ ਕਾ ਬੋਹਿਥਾ; ਜੱਗ ਲੰਘਣਹਾਰਾ॥ ਆਦਿ ਹੋਰ ਬੇਅੰਤ ਪ੍ਰੇਮੀ ਸਿੱਖ ਸੰਗਤਾਂ ਸਨ। ਸ੍ਰੀ ਗੁਰੂ ਜੀ ਨੇ ਬੈਠ ਕੇ ਅਤੀ ਹੀ ਸੁੰਦਰ ਦੀਵਾਨ ਲਗਾਇਆ, ਜੋ ਗੁਰੂ ਜੀ ਦੇ ਭਗਤਾਂ ਨੂੰ ਭਾਉਂਦਾ ਸੀ।

ਸਤਿਗੁਰ ਸੋ ਕਿਛ ਕਰੇ ਜਿ ਆਪਣਿਆਂ ਭਗਤਾਂ ਭਾਵੈ॥ ਬੈਠ ਸਤਿਗੁਰੂ ਨਾਨਕ ਤਖਤ ਤੇ; ਗੁਰੂ ਅਰਜਨ ਹਰਿ ਹਰਿ ਧਿਆਵੈ॥) ਸ੍ਰੀ ਹਰਿਗੋਬਿੰਦ ਪਾਸ ਬਿਰਾਜਤਿ; ਚੰਦ ਮਨੋ ਪਰਵਾਰਿ ਸੁਹਾਯੋ॥ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਭੀ ਪਾਸ(ਬਿਰਾਜਤਿ)ਸਜ ਫਬ ਰਹੇ ਸਨ। ਜਿਵੇਂ ਸੋਹਣਾ ਚੰਦ੍ਰਮਾਂ ਗੋਲ਼ ਪ੍ਰਕਾਸ਼ ਰੂਪੀ ਪ੍ਰਵਾਰ ਸਹਿਤ ਸੋਹਣਾ ਸ਼ੋਭਨੀਕ ਹੁੰਦਾ ਹੈ, ਤਿਵੇਂ ਅਕਲੰਕ

ਚੰਦ੍ਰਮਾਂ ਰੂਪ, ਸ੍ਰੀ ਗੁਰੂ ਜੀ, ਬ੍ਰਹਮਗਿਆਨੀ ਸਿੱਖ ਸਿੱਖਣੀਆਂ ਰੂਪੀ ਸੁੰਦਰ ਪਰਵਾਰ ਸਹਿਤ ਸ਼ੋਭਨੀਕ ਹੋ ਰਹੇ ਸਨ।

ਸੀਖ ਲੱਗੇ ਸਭਿ ਕੋ ਤਬਿ ਦੇਵਨਿ; ਸ੍ਰੇਯ ਭਰਯੋ ਬਚ ਯੌਂ ਫੁਰਮਾਯੋ॥ ਤਦੋਂ ਸ੍ਰੀ ਗੁਰੂ ਜੀ, ਸਾਰਿਆਂ ਨੂੰ ਗੁਰਬਾਣੀ ਗੁਰੂ ਜੀ ਦੇ ਅਦਬ ਸਤਿਕਾਰ ਦੀ ਸ਼ੁਭ (ਸੀਖ) ਸਿੱਖਿਆ, ਰਸਿਕ ੨ ਕੇ ਦੇਣ ਲੱਗੇ। (ਸ੍ਰੇਯ) ਕਲਿਆਣ ਭਰੇ ਬਚਨ (ਯੌਂ) ਇਸ ਤਰ੍ਹਾਂ ਫ਼ੁਰਮਾਏ:- ਗੁਰੂ ਗ੍ਰਿੰਥ ਜਹਾਜ, ਸੁ ਭੌਜਲ ਕੋ ਤਰ ਜਾਤਿ ਸੁਖੇਨ; ਜਿਨੀ ਚਿਤ ਲਾਯੋ॥੪॥ ਸੰਸਾਰ ਰੂਪੀ ਸਮੁੰਦ੍ਰ ਹੈ, ਜਿਸ 'ਚ ਭੈ ਰੂਪੀ ਜਲ ਹੈ, ਕਾਮ ਕ੍ਰੋਧ ਰੂਪੀ ਮਗਰਮੱਛ ਹਨ, ਰਾਗ ਦ੍ਵੈਖ ਦੀਆਂ ਚਟਾਨਾਂ ਹਨ। ਜਿਵੇਂ ਸਮੁੰਦ੍ਰ ਦੀਆਂ ਲਹਿਰਾਂ ਉੱਡਦੇ ਪੰਛੀਆਂ ਨੂੰ ਆਪਣੇ 'ਚ ਡੁਬੋ ਲੈਂਦੀਆਂ ਹਨ। ਇਸ ਤਰ੍ਹਾਂ ਸੰਸਾਰ ਸਮੁੰਦ੍ਰ ਦੀਆਂ ਆਸਾਂ ਤ੍ਰਿਸਨਾ ਰੂਪੀ ਲਹਿਰਾਂ ਰਿੱਧੀਆਂ ਸਿੱਧੀਆਂ ਦੀਆਂ ਉਡਾਰੀਆਂ ਵਾਲੇ ਜੀਵ ਰੂਪੀ ਪੰਛੀਆਂ ਨੂੰ ਪਦਾਰਥ ਰੂਪੀ ਜਲ਼ 'ਚ ਡੁਬੋ ਲੈਂਦੀਆਂ ਹਨ। ਇਸ ਤੋਂ ਤਰਨ ਲਈ ਜਿਹੜੇ ਪ੍ਰੇਮੀ ਜਹਾਜ਼ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਚਿਤ ਲਾਉਣਗੇ, ਉਹ ਸੌਖੇ ਹੀ ਨਿਸਚੇ ਕਰਕੇ ਸੰਸਾਰ ਸਮੁੰਦ੍ਰ ਤਰ ਕੇ ਮੁਕਤੀ ਰੂਪੀ ਕਿਨਾਰੇ 'ਤੇ ਪਹੁੰਚ ਜਾਣਗੇ।

ਸ੍ਰੀ ਗੁਰ ਕੇਰ ਸਰੀਰ ਜੁਊ ਸਭਿ ਥਾਨ; ਸਮੈ ਸਭਿ ਨਾ ਦਰਸੈਂ ਹੈਂ॥ ਆਪ ਜੀ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਪਾਰਬ੍ਰਹਮ ਦੇ ਅਵਤਾਰ ਹਨ, ਪਰ ਨਿਮ੍ਰਤਾ ਨਾਲ ਕਹਿ ਰਹੇ ਹਨ:- ਹੇ ਪਿਆਰਿਓ! ਸ੍ਰੀ ਗੁਰੂ ਜੀ ਦਾ (ਜੁਊ) ਜੋ ਸਰਗੁਨ (ਸਰੀਰ) ਸਰੂਪ ਹੈ, ਉਸ ਦਾ ਸਭ ਥਾਵਾਂ, ਸਭ ਸਮਿਆਂ 'ਚ ਸਿੱਖ ਇੱਕੋ ਵਾਰੀਂ ਦਰਸ਼ਨ ਨਹੀਂ ਕਰ ਸਕਣਗੇ।

ਗੁਰੂ ਗ੍ਰਿੰਥ ਰਿਦਾ ਗੁਰ ਕੋ ਇਹ ਜਾਨਹੁ; ਉੱਤਮ ਹੈ ਸਭਿ ਕਾਲ ਰਹੈਂ ਹੈਂ॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਕੋ) ਨੂੰ ਗੁਰੂ ਜੀ ਦਾ ਪਰਮਪਵਿੱਤ੍ਰ ਸ਼ੁੱਧ ਸੱਚਾ ਹਿਰਦਾ ਜਾਣ ਲਵੋ। ਇਹ ਉੱਤਮ ਹਨ, ਸਭ ਸਮਿਆਂ 'ਚ ਦਰਸ਼ਨ ਬਖ਼ਸ਼ਦੇ ਰਹਿਣਗੇ।

ਮੇਰੇ ਸਰੂਪ ਤੇ ਯਾਂ ਤੇ ਹੈਂ ਦੀਰਘ, ਸਾਹਿਬ ਜਾਨਿ ਅਦਾਇਬ ਕੈ ਹੈ॥ (ਯਾਂ ਤੇ) ਇਸ ਲਈ ਮੇਰੇ ਸਰੂਪ ਤੋਂ (ਦੀਰਘ) ਵੱਡੇ ਹਨ। ਇਨ੍ਹਾਂ ਨੂੰ ਆਪਣੇ (ਸਾਹਿਬ) ਮਾਲਕ ਜਾਣ ਕੇ, ਪੂਰਨ (ਅਦਾਇਬ) ਅਦਬ ਸਤਿਕਾਰ ਨਾਲ ਪੂਜਨ ਕਰਿਆ ਕਰੋ।

ਪੂਜਹੁ ਚੰਦਨ ਕੇਸਰ ਕੋ ਘਸਿ; ਧੂਪ ਧੁਖਾਇ ਕੈ ਫੂਲ ਚਢੈ ਹੈ॥੫॥ ਇਨ੍ਹਾਂ ਨੂੰ ਕੋਟਿ ਬ੍ਰਹਮੰਡਾਂ ਦੇ ਮਾਲਕ ਜਾਣ ਕੇ, ਚੰਦਨ ਅਤੇ ਕੇਸਰ ਘਸਾ ਕੇ, ਮਿਲਾ ਕੇ, ਇਨ੍ਹਾਂ 'ਤੇ ਸੁਗੰਧੀ ਛਿੜਕ ਕੇ, ਧੂਫ ਧੁਖਾ ਕੇ, ਫ਼ੁੱਲ ਚੜ੍ਹਾ ਕੇ, ਅਤਿਅੰਤ ਪ੍ਰੇਮ ਨਿਮ੍ਰਤਾ ਪ੍ਰੀਤੀ ਸਹਿਤ ਪੂਜਨ ਕਰਿਆ ਕਰੋ।

ਜੋ ਲਿਖਿ ਲੇਹਿ ਭਲੇ ਤਬਿ ਸੋਧਹਿ; ਅੱਖਰ ਸੋਂ ਲਗ ਕੀ ਚੁਕਸਾਈ॥ (ਜੋ) ਜਿਹੜਾ ਕੋਈ ਪ੍ਰੇਮੀ ਇਸ 'ਚੋਂ ਗੁਰਬਾਣੀ ਲਿਖੇ, ਤਦੋਂ (ਭਲੇ) ਚੰਗੀ ਤਰ੍ਹਾਂ ਪੂਰੇ ਧਿਆਨ (ਚੁਕਸਾਈ) ਸਾਵਧਾਨਤਾ ਸਹਿਤ, ਅੱਖਰ ਲਗ ਮਾਤ੍ਰ ਦੀ ਸੋਧ ਕਰੇ।

ਪਾਠ ਸਮਸਤ ਕਰੈ ਬੁਧਿ ਸੋਂ;ਪਿਖਿ ਪੂਰਬ ਕੇ ਸਮ ਲੇਹਿ ਬਨਾਈ॥ ਸ੍ਰੀ ਗੁਰੂ ਸਾਹਿਬ ਜੀ ਦੇ ਸਰੂਪ ਤੋਂ, ਜੋ ਅੰਮ੍ਰਿਤ ਬਾਣੀ ਲਿਖੀ ਜਾਵੇ, ਉਸ ਦਾ (ਸਮਸਤ) ਸਾਰਾ ਪਾਠ ਬੁੱਧੀ ਨਾਲ ਬਾਰ ੨

ਪੜ੍ਹ ੨ ਕੇ ਸੋਧਿਆ ਜਾਵੇ। ਸ਼ੁੱਧਾਈ ਲਈ ਘੱਟੋ ਘੱਟ ਪੰਜ ਪ੍ਰੇਮੀ ਹੋਣ। ਦਰਸ਼ਨ ਕਰਕੇ ਪਹਿਲਾਂ ਵਾਂਗ ਬਣਾ ਲੈਣ। ਇੱਕ ਉਤਾਰੇ ਤੋਂ ਬਾਅਦ ਦੂਜਾ ਉਤਾਰਾ, ਉਸ ਤੋਂ ਅੱਗੇ ਹੋਰ ਉਤਾਰੇ ਕਰਦਿਆਂ ੨, ਗਲਤੀਆਂ ਨਹੀਂ ਹੋਣ ਦੇਣੀਆਂ, ਇਸ ਲਈ ਡਰ ਪੂਰਨ ਅਦਬ ਸਤਿਕਾਰ ਨਮਸਕਾਰ ਨਾਲ ਸਾਵਧਾਨ ਹੋ ਕੇ ਸ਼ੁੱਧਾਈ ਕਰਨੀ ਚਾਹੀਦੀ ਹੈ ਜੀ। ਆਪ ਤੇ; ਘਾਟ ਨ ਵਾਧ ਕਰੈ; ਜਿ ਕਰੈ, ਹੁਇ ਮੂਰਖ ਸੋ ਪਛੁਤਾਈ॥ ਆਪਣੇ ਆਪ 'ਤੇ ਭਾਵ ਆਪਣੀ ਮਤਿ ਅਨੁਸਾਰ ਗੁਰਬਾਣੀ ਨੂੰ ਘੱਟ ਵੱਧ ਨਾ ਕਰੇ। ਜਿਹੜਾ ਕਰੇਗਾ, ਉਹ ਮੂਰਖ ਹੋਵੇਗਾ ਅਤੇ ਪਛੁਤਾਵੇਗਾ। ਔਰ ਬਨਾਇ ਨਵੋਂ ਨ ਲਿਖੈ ਬਿਚ;ਕਾਬਯ ਰਚੈ, ਸੁ ਰਚੌ ਪ੍ਰਿਥਕਾਈ॥੬॥ਆਪਣੀ ਹੋਰ ਨਵੀਂ (ਕਾਬਯ) ਕਵਿਤਾ ਬਣਾ ਕੇ ਵਿੱਚ ਨਾ ਲਿਖੇ। ਜੇਕਰ ਕੋਈ ਕਵਿਤਾ ਰਚੇ ਤਾਂ (ਸੁ) ਉਹ (ਪ੍ਰਿਥਕਾਈ) ਵੱਖਰੀ ਹੀ ਰਚੇ। ਆਪ ਜੀ ਅੰਤਰਜਾਮੀ ਹਨ, ਬਈ ਹੰਕਾਰੀ ਆਪਣੀ ਕਵਿਤਾ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ 'ਚ ਲਿਖਣ ਦੇ ਇੱਛਕ ਹੋਣਗੇ। ਇਸ ਲਈ ਸਖ਼ਤ ਮਨ੍ਹਾਂ ਕੀਤਾ। ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ! ਧੰਨ ਹਨ,ਉੱਬਲਦੀ ਦੇਗ ਅੰਦਰ ਚੌਂਕੜਾ ਲਾਇਆ। ਸ੍ਰੀ ਗੁਰੂ ਛੇਵੇਂ ਪਾਤਿਸਾਹ ਜੀ ਨੇ ਪੁੱਛਿਆ,"ਬਾਣੀ ਰਚਨ ਬਾਰੇ ਦਾਸਨ ਦਾਸ ਨੂੰ ਕੀ ਆਗਿਆ ਹੈ?"ਤਾਂ ਕਿਹਾ,"ਤੁਸੀਂ ਕੇਵਲ ਨੌਂ ਧੁਨਾਂ ਹੀ ਲਿਖਣੀਆਂ,ਹੋਰ ਬਾਣੀ ਨਹੀਂ ਲਿਖਣੀ।"

ਅਨੰਤ ਬ੍ਰਹਮੰਡਨ ਤੇ ਹੋਇ ਬਲੀ;ਬਲ ਕੋ ਜਰ ਜਾਇਂ ਰਿਦੇ ਮਹਿਂ ਜੋਈ॥ਮੇਰੇ ਅਤੀ ਪਿਆਰੇ ਪੋਤ੍ਰੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਖੰਡ ਬ੍ਰਹਮੰਡ ਤੋਂ ਬਲੀ ਹੋਣਗੇ,ਉਹ ਐਡੇ ਵੱਡੇ ਬਲ ਨੂੰ ਆਪਣੇ ਰਿਦੇ ਅੰਦਰ ਹੀ ਜਰ ਜਾਣਗੇ। ਸੋ ਉਪਕਾਰ ਕੇ ਕਾਰਨ ਕੋ;ਸਿਰ ਦੇ ਹੁਇ ਸੰਮੁਖ ਧੀਰ ਧਰੋਈ॥(ਸੋ) ਉਹ ਬੇਅੰਤ ਬ੍ਰਹਮੰਡਾਂ ਤੋਂ ਬਲੀ ਹੁੰਦਿਆਂ ਹੋਇਆਂ,ਵਾਹਿਗੁਰੂ ਜੀ ਦੇ ਸਨਮੁਖ ਰਹਿ ਕੇ,ਭਾਣਾ ਮੰਨਦਿਆਂ,ਸਬਰ ਸ਼ੁਕਰ ਸਹਿਤ ਸਭ ਜੀਆਂ 'ਤੇ ਭਾਰੀ ਉਪਕਾਰ ਕਰਨ ਦੇ ਕਾਰਨ ਨੂੰ ਮੁਖ ਰੱਖ ਕੇ, ਧੀਰਜ ਧਾਰ ਕੇ ਸੀਸ ਦੇਣਗੇ। ਯਥਾ:-ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ਕੀਨੋ ਬਡੋ ਕਲੂ ਮਹਿ ਸਾਕਾ॥

ਅਪਨੀ ਬਾਣੀ ਚਢਾਵਹਿ ਸੋ ਇਕ; ਹੋਇ ਇਸੋ ਨਹਿ ਦੂਸਰ ਕੋਈ॥ (ਸੋ) ਉਹ (ਇਕ) ਅਦ੍ਵੈਤ ਰੂਪ ਬ੍ਰਹਮ ਦੇ ਅਵਤਾਰ ਮਹਾਂਪੁਰਖ ਆਪਣੀ ਅੰਮ੍ਰਿਤ ਗੁਰਬਾਣੀ ਇਨ੍ਹਾਂ 'ਚ ਚੜ੍ਹਾਉਣਗੇ, (ਇਸੋ) ਐਸਾ ਹੋਰ ਕੋਈ ਭੀ ਦੂਜਾ ਨਹੀਂ ਹੋਵੇਗਾ। ਪੂਜਹਿ ਜੋ ਇਛ ਧਾਰਿ ਸੁ ਪੂਜਹਿ; ਸ਼੍ਰੇਯ ਲਹੈ ਜਮ ਪੀਰ ਨ ਹੋਈ॥੭॥ (ਜੋ) ਜਿਹੜਾ ਪ੍ਰੇਮੀ ਜੋ ੨ ਭੀ ਸ਼ੁਭ ਇੱਛਾ ਧਾਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸਾਹ ਜੀ ਦੀ (ਸੁ) ਸ੍ਰੇਸ਼ਟ ਭਾਵਨਾ ਧਾਰ ਕੇ ਪੂਜਾ ਕਰੇਗਾ, (ਸੁ) ਉਹ (ਪੂਜਹਿ) ਪੂਰੀ ਹੋਵੇਗੀ ਅਤੇ ਉਹ (ਸ਼੍ਰੇਯ) ਕਲਿਆਣ ਲਵੇਗਾ। ਉਸ ਨੂੰ ਜਮ ਦੀ ਪੀੜਾ ਨਹੀਂ ਹੋਵੇਗੀ। ਇਸ ਤੋਂ ਅੱਗੇ ਅਕਾਲ ਪੁਰਖ ਜੀ ਦੀ ਮਹਿਮਾ ਕਹਿ ਰਹੇ ਹਨ:-ਬੇਦ ਪੁਰਾਨ ਮਹਾਨ ਮਹਾਤਮ;ਜਾਂਹਿ ਬਖਾਨ ਕਰੈਂ ਸਮੁਦਾਏ। (ਸਮੁਦਾਏ) ਸਾਰੇ ਬੇਦ ਪੁਰਾਨ (ਜਾਂਹਿ) ਜਿਨ੍ਹਾਂ ਦੇ ਮਹਾਨ ਮਹਾਤਮ ਦਾ (ਬਖਾਨ) ਕਥਨ ਕਰਦੇ ਹਨ। ਯਥਾ:-ਸਿਮ੍ਰਿਤਿ ਬੇਦ ਪੁਰਾਣ;ਪੁਕਾਰਨਿ ਪੋਥੀਆ॥ਨਾਮ ਬਿਨਾ ਸਭਿ ਕੂੜੁ;ਗਾਲ੍ਹੀ ਹੋਛੀਆ॥)ਨੇਤ ਨੇਤ ਕਥੰਤਿ ਬੇਦਾ॥ਊਚ ਮੂਚ ਅਪਾਰ ਗੋਬਿੰਦਹ॥)

ਅੰਤ ਨਾ ਪਾਵਤਿ ਸ਼ੇਸ਼ ਨ ਸ਼ਾਰਦ;ਨੇਤਿ ਹੀ ਨੇਤਿ ਅਸ਼ੇਸ਼ ਬਤਾਏ॥ ਸ਼ੇਸ਼ ਨਾਗ ਨ ਹੀ (ਸ਼ਾਰਦ) ਸੁਰੱਸਤੀ ਵਾਹਿਗੁਰੂ ਜੀ ਦੇ ਅੰਤ ਨੂੰ ਨਹੀਂ ਪਾ ਸਕਦੇ।(ਅਸ਼ੇਸ਼)ਸਾਰੇ(ਨੇਤਿ ਨੇਤਿ)ਬੇਅੰਤ ੨ ਹੀ ਕਹਿੰਦੇ ਹਨ।ਜੋ ਸਰਬੋਤਮ ਜੋ ਸਰਬਾਸ੍ਰਯ;ਤਾਂਹੀ ਕੇ ਨਾਮ ਇਸੀ ਮਹਿ ਗਾਏ॥ਜਿਹੜੇ ਵਾਹਿਗੁਰੂ ਜੀ (ਸਰਬ+ਉਤਮ) ਸਾਰਿਆਂ ਤੋਂ ਉੱਤਮ ਹਨ ਅਤੇ ਜੋ (ਸਰਬਾਸ੍ਰਯ) ਸਾਰਿਆਂ ਦਾ ਆਸਰਾ ਹਨ, ਤਿਨ੍ਹਾਂ ਵਾਹਿਗੁਰੂ ਜੀ ਦੇ ਨਾਮ ਇਨ੍ਹਾਂ 'ਚ ਗਾਏ ਹਨ।ਨਾਮ ਸੁ ਨਾਮੀ ਕੋ ਭੇਦ ਨਹੀ;ਇਹ ਮੂਰਤਿ ਸ਼੍ਰੀ ਕਰਤਾਰ ਸੁਹਾਏ॥੮॥(ਸੁ) ਸ੍ਰੇਸ਼ਟ (ਨਾਮੀ) ਵਾਹਿਗੁਰੂ ਅਤੇ ਉਸ ਦੇ ਸ੍ਰੇਸ਼ਟ ਨਾਮ 'ਚ ਕੋਈ ਭੀ (ਭੇਦ) ਫ਼ਰਕ ਨਹੀਂ ਹੈ, ਇਸ ਲਈ (ਇਹ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਸ਼੍ਰੀ) ਸ੍ਰੋਮਣੀ ਕਰਤਾਰ ਦਾ (ਮੂਰਤਿ) ਸਰੂਪ ਸ਼ੋਭਨੀਕ ਹੋ ਰਹੇ ਹਨ।ਜੇਤਿਕ ਗੁਰੂ ਗ੍ਰਿੰਥ ਅਦਾਇਬ ਰਾਖਹਿ; ਤੇਤਿਕ ਹੀ ਫਲ਼ ਪਾਵਹਿਗੋ॥ (ਜੇਤਿਕ) ਜਿਤਨਾ ਕੋਈ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸਾਹ ਜੀ ਦਾ ਅਦਬ ਸਤਿਕਾਰ ਰੱਖੇਗਾ, (ਤੇਤਿਕ) ਤਿਤਨਾ ਹੀ ਅੰਮ੍ਰਿਤ ਅਮਰ ਫਲ਼ ਪਾਵੇਗਾ।ਧੂਪ ਧੁਖਾਇ ਘਸਾਇ ਕੈ ਚੰਦਨ; ਕੇਸਰ ਕੋ ਅਰਚਾਵਹਿਗੋ॥ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਪਰਮ ਪ੍ਰਸੰਨਤਾ ਲੈਣ ਲਈ ਧੂਫ ਧੁਖਾਵੇ,ਚੰਦਨ ਅਤੇ ਕੇਸਰ ਨੂੰ ਰਗੜ ਕੇ ਉੱਪਰ (ਅਰਚਾਵਹਿਗੋ) ਛਿੜਕਣਾ ਕਰੇ।ਭਾਵਨੀ ਧਾਰਿ ਕੈ ਚਾਹਿ ਉਮਾਹਤਿ;ਦਜੋਸ ਪ੍ਰਤੀ ਦਰਸਾਵਹਿਗੋ॥

ਪਰਮ ਪ੍ਰੇਮ ਸ਼ੁੱਧ (ਭਾਵਨੀ) ਸ਼ਰਧਾ ਧਾਰ ਕੇ (ਉਮਾਹਤਿ) ਉਤਸ਼ਾਹ ਨਾਲ (ਦਜੋਸ) ਨਿਤਾ ਪ੍ਰਤੀ, ਵਾਹੁ ਵਾਹੁ ਸਚੇ ਪਾਤਿਸਾਹ;ਤੂ ਸਚੀ ਨਾਈ॥੧॥ਰਹਾਉ॥ਸਾਹਿਬੁ ਮੇਰਾ ਨੀਤ ਨਵਾ;ਸਦਾ ਸਦਾ ਦਾਤਾਰੁ॥ਸਮਝ ਕੇ ਦਰਸ਼ਨ ਕਰੇ।ਪਾਠ ਕਰੈ ਕਿ ਸੁਨੈ ਮਨ ਏਕ ਹ੍ਵੈ; ਹੀਅ ਉਪਦੇਸ਼ ਬਸਾਵਹਿਗੋ॥੯॥ ਸ੍ਰੀ ਗੁਰੂ ਜੀ ਅਤਿਅੰਤ ਪ੍ਰੇਮ ਨਾਲ ਕਹਿ ਰਹੇ ਹਨ ਕਿ (ਮਨ ਏਕ) ਇਕਾਗ੍ਰ ਮਨ ਹੋ ਕੇ ਪ੍ਰੇਮ ਸ਼ਰਧਾ ਸਹਿਤ ਪਾਠ ਕਰੇ, (ਕਿ) ਅਥਵਾ ਸੁਣੇ, ਆਪਣੇ (ਹੀ) ਹਿਰਦੇ 'ਚ ਉਪਦੇਸ਼ ਵਸਾਉਣਾ ਕਰੇ।

ਦੇਖਤਿ ਹੀ ਕਰ ਜੋਰਿ ਕਰ ਦੁਊ; ਮਨ ਨੰਮ੍ਰਿ ਹ੍ਵੈ ਸੀਸ ਨਿਵਾਵਹਿਗੋ॥ ਸ੍ਰੀ ਗੁਰੂ ਸਾਹਿਬ ਜੀ ਦੇ ਪਰਮਪਵਿੱਤ੍ਰ ਦਰਸ਼ਨ ਦੇਖਦਿਆਂ ਹੀ, ਦੋਵੇਂ ਹੱਥ ਜੋੜ ਕੇ, ਮਨੋ ਅਤਿਅੰਤ ਨਿਮ੍ਰਤਾ ਸਹਿਤ ਹੋ ਕੇ ਸੀਸ ਝੁਕਾਉਣਾ ਕਰੇ। ਯਥਾ:-ਸੀਸ ਨਿਵਾਇ ਢਹਿ ਪਵੈ;ਸਭ ਪਾਪਨ ਕੀ ਪੋਟ॥ਤਾਂ ਤੇ ਸੀਸ ਨਿਵਾਈਐ; ਲਗੈ ਨ ਜਮ ਕੀ ਚੋਟ॥)ਉਠੁ ਫਰੀਦਾ ਉਜੂ ਸਾਜਿ; ਸੁਬਹ ਨਿਵਾਜ ਗੁਜਾਰਿ॥ ਜੋ ਸਿਰੁ ਸਾਂਈ ਨਾ ਨਿਵੈ; ਸੋ ਸਿਰੁ ਕਪਿ ਉਤਾਰਿ॥੭੧॥ ਜੋ ਸਿਰੁ ਸਾਈ ਨਾ ਨਿਵੈ; ਸੋ ਸਿਰੁ ਕੀਜੈ ਕਾਂਇ॥ ਕੁੰਨੇ ਹੇਠਿ ਜਲਾਈਐ; ਬਾਲਣ ਸੰਦੈ ਥਾਇ॥੭੨॥)ਸਲੋਕ ਮਃ ੨॥ ਜੋ ਸਿਰੁ ਸਾਂਈ ਨਾ ਨਿਵੈ; ਸੋ ਸਿਰੁ ਦੀਜੈ ਡਾਰਿ॥ ਨਾਨਕ. ਜਿਸੁ ਪਿੰਜਰ ਮਹਿ ਬਿਰਹਾ ਨਹੀ;ਸੋ ਪਿੰਜਰੁ ਲੈ ਜਾਰਿ॥੧॥)ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ॥ਇਸ ਲਈ ਜਿੱਥੋਂ ਦਰਸ਼ਨ ਹੋਣ, ਅੱਖਰ ੨ 'ਤੇ ਗੁਰੂ ਭਾਵਨਾ ਧਾਰ ਕੇ,ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਤਿਅੰਤ ਸ਼ਰਧਾ ਪ੍ਰੇਮ ਸਹਿਤ ਮੱਥਾ ਟੇਕਣਾ ਚਾਹੀਦਾ ਹੈ।ਸ੍ਰੀ ਗੁਰੂ ਜੀ ਦੇ ਪਰਮਪਵਿੱਤ੍ਰ ਉਪ੍ਰੋਕਤ ਹੁਕਮ ਅਨੁਸਾਰ, ਗੁਰੂ ਸੰਗਤਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਤੀ ਹੀ ਭਾਵਨਾ ਸਹਿਤ ਡੰਡਉਤ ਕਰਕੇ ਮੱਥਾ ਟੇਕਦੇ

ਹਨ, ਪਰ ਕਈ ਕਹਿੰਦੇ ਹਨ ਕਿ ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥੧॥ਉਹ ਆਪ ਅਪਰਾਧੀ ਹਨ।ਸਤਿਗੁਰੂ ਦੂਜੇ ਪਾਤਿਸਾਹ ਜੀ,ਸਤਿਗੁਰੂ ਪਹਿਲੇ ਪਾਤਿਸਾਹ ਜੀ ਨੂੰ ਡੰਡਉਤ ਕਰਦੇ ੨ ਪਰਮਪੂਜਨੀਕ ਸੱਚੇ ਚਰਨ-ਕਮਲਾਂ 'ਚ ਲੀਣ ਹੋ ਗਏ।ਗੁਰਤਾਗੱਦੀ ਦੇਣ ਸਮੇਂ ਪਹਿਲੇ ਪਾਤਿਸਾਹ ਜੀ ਨੇ ਪੰਜ ਪੈਸੇ ਨਾਰੀਆਲ ਸਾਹਮਣੇ ਰੱਖ ਕੇ ਮੱਥਾ ਟੇਕਿਆ ਅਤੇ ਸਾਰੀ ਸਤਿਸੰਗਤ ਜੀ ਨੂੰ ਹੁਕਮ ਕੀਤਾ, "ਹੇ ਪਿਆਰਿਓ! ਇਨ੍ਹਾਂ ਨੂੰ ਮੱਥਾ ਟੇਕੋ, ਬਚਨ ਮੰਨੋ, ਇਹ ਦਾਸ ਦਾ ਹੀ ਸਰੂਪ ਹਨ।" ਹਜ਼ੂਰ ਦਾ ਹੁਕਮ ਮੰਨ ਕੇ, ਸਭ ਨੇ ਡੰਡਉਤਿ ਕਰਨੀ ਹੈ। ਇਨ੍ਹਾਂ ਤੁਕਾਂ ਨੂੰ ਆਪਣੇ ਮਨ 'ਤੇ ਘਟਾ ਕੇ, ਆਪ ਅਪਰਾਧ ਤਿਆਗਣਾ ਹੈ। ਦਿਲ ਨੂੰ ਕੁਸ਼ੁੱਧੇ ਪਾਸਿਓਂ ਰੋਕਣਾ ਹੈ। ਆਪਣੇ ਆਪ ਨੂੰ ਚੰਗਾ ਮੰਨ ਕੇ, ਗੁਰਮੁਖਾਂ 'ਤੇ ਤਰਕ ਕਰਨ ਵਾਲਾ ਅਪਰਾਧੀ ਹੈ। ਆਪ ਡੰਡਉਤ ਕਰਕੇ ਹੋਰਨਾਂ ਨੂੰ ਡੰਡਉਤ ਕਰਨ ਦਾ ਉਪਦੇਸ਼ ਦੇਣਾ ਵੱਡਾ ਪੁੰਨ ਹੈ ਜੀ।ਔਰਨਿ ਕੋ ਉਪਦੇਸ਼ ਕਰੈ;ਲਿਖਿ ਆਪ ਇਸੇ ਕੋ ਲਿਖਾਵਹਿਗੋ॥ਗੁਰੂ ਜੀ ਦੇ ਬਖ਼ਸ਼ੇ ਪ੍ਰੇਮੀ ਹੋਰਨਾਂ ਨੂੰ ਅੰਮ੍ਰਿਤ ਰੂਪ ਗੁਰੂ ਜੀ ਦਾ ਪਰਮਪਵਿੱਤ੍ਰ ਉਪਦੇਸ਼ ਕਰਨ ਅਤੇ ਆਪ ਗੁਰਬਾਣੀ ਲਿਖਣ ਅਤੇ ਹੋਰਨਾਂ ਨੂੰ ਲਿਖਾਉਣ, ਇਹ ਬਹੁਤ ਵੱਡਾ ਭਾਰੀ ਉਪਕਾਰ ਹੈ।

ਪ੍ਰੇਮ ਕਰੈ ਘਰ ਮੈਂ ਅਸਥਾਪਹਿ;ਪਾਠ ਸੁਨੇ ਹਰਖਾਵਹਿਗੋ॥ਪ੍ਰੇਮ ਕਰਕੇ ਆਪਣੇ ਘਰ 'ਚ ਸ੍ਰੀ ਗੁਰੂ ਜੀ ਦਾ ਸਰੂਪ (ਅਸਥਾਪਹਿ)ਅਸਥਾਪਨ ਕਰੇ,ਭਾਵ ਸਦਾ ਲਈ ਪ੍ਰਕਾਸ਼ ਕਰਦਾ ਰਹੇ,ਨਿਤਾ ਪ੍ਰਤੀ ਪ੍ਰੇਮ ਸਹਿਤ ਸ਼ੁਭ ਸੇਵਾ ਸਤਿਕਾਰ ਕਰੇ,ਘਰੇ ਪਾਠ ਕਰਾ ਕੇ ਭਾਵਨੀ ਧਾਰ ਕੇ ਗੁਰਬਾਣੀ ਸੁਣ ਕੇ(ਹਰਖਾਵਹਿਗੋ)ਪ੍ਰਸੰਨ ਹੋਵੇ।ਸੋ ਜਗ ਬੰਦਨ ਛੇਦਨ ਕੈ ਨਰ;ਅੰਤ ਗਤੀ ਸ਼ੁਭ ਪਾਵਹਿਗੋ॥ ਉਹ (ਨਰ) ਮਹਾਂਪੁਰਸ਼ ਪਾਪਾਂ ਔਗੁਣਾਂ ਦੇ ਬੰਧਨ ਕੱਟ ਕੇ ਅੰਤ ਸ਼ੁਭ ਕਲਿਆਣ ਪਾ ਲਵੇਗਾ।ਕਾਰਜ ਹੋਇ ਸੰਪੂਰਨ ਬਾਂਛਤਿ;ਪਾਠ ਕਰੈ ਕਿ ਕਰਾਵਹਿਗੋ॥ਜਿਹੜੇ ਪ੍ਰੇਮੀ, ਪ੍ਰੇਮ ਸਹਿਤ ਪਾਠ ਕਰਨਗੇ,(ਕਿ)ਅਥਵਾ ਕਰਾਉਣਗੇ, ਉਨ੍ਹਾਂ ਦੀ ਸ਼ੁਭ(ਬਾਂਛਤਿ) ਇੱਛਾ ਅਨੁਸਾਰ ਸਾਰੇ ਕਾਰਜ ਸੰਪੂਰਨ ਹੋਣਗੇ।ਭੋਗ ਪਰੇ ਕਰਿਵਾਇ ਤਿਹਾਵਲ;ਆਪ ਖਰੋ ਹੁਇ ਜਾਵਹਿਗੋ॥ਹਾਥ ਕੋ ਜੋਰਿ ਕਰੈ ਅਰਦਾਸ;ਮਨੋਰਥ ਕੋ ਮਹ ਲਯਾਵਹਿਗੋ॥ਸ੍ਰੀ ਪਾਠ ਸਾਹਿਬ ਜੀ ਦੇ ਭੋਗ 'ਤੇ,ਦੇਸੀ ਘੀ ਦਾ ਪ੍ਰਸ਼ਾਦਿ ਕਰਨਾ ਕਰੇ। ਅਰਦਾਸ ਕਰਨ ਲਈ ਗਲ਼ 'ਚ ਪੱਲਾ ਪਾ ਹੱਥ ਜੋੜ ਕੇ,ਦੋਹਾਂ ਪੈਰਾਂ 'ਤੇ ਇੱਕੋ ਜਿਹਾ ਭਾਰ ਦੇ ਕੇ,ਸਿਰ ਝੁਕਾਅ ਕੇ(ਖਰੋ)ਖੜ੍ਹਾ ਹੋ ਜਾਵੇ। ਮਨ ਅੰਦਰ ਸ਼ੁਭ ਮਨੋਰਥ ਲਿਆਵੇ।ਕਯੋਂ ਨ ਕਹੋ ਤਿਹ ਪੂਰਨ ਹ੍ਵੈ;ਚਿਤ ਚਾਹਤਿ ਸੋ ਨਰ ਪਾਵਹਿਗੋ॥੧੧॥ ਹੇ ਭਾਈ! ਕਹੋ ਤਾਂ ਤਿਸ ਪ੍ਰੇਮੀ ਮਹਾਂਪੁਰਸ਼ ਦਾ ਸੰਕਲਪ ਕਿਵੇਂ ਪੂਰਾ ਨਹੀਂ ਹੋਵੇਗਾ? ਜੋ ਚਿੱਤ ਅੰਦਰ ਚਾਹੇਗਾ ਉਹ ਹੀ ਪ੍ਰਾਪਤ ਕਰ ਲਵੇਗਾ।

ਸਿੱਖ ਸਰੀਰ ਤਜੈ ਤਿਸ ਪੀਛਹਿ;ਗੁਰੂ ਗ੍ਰਿੰਥ ਕੋ ਪਾਠ ਕਰਾਵਹਿਗੋ॥ ਸ੍ਰੀ ਗੁਰੂ ਸਾਹਿਬ ਜੀ ਦਾ ਸਿੱਖ ਸ੍ਰੀਰ ਛੱਡ ਦੇਵੇ, ਤਾਂ ਤਿਸ ਪਿੱਛੋਂ, ਗੁਰੂ ਗੁਰ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਅੰਮ੍ਰਿਤ ਪਾਠ (ਕੋ) ਨੂੰ ਸ਼ਰਧਾ ਸਹਿਤ ਕਰਾਉਣਾ ਕਰੇ।

ਪੋਸ਼ਸ਼ ਕੋ ਅਰਪੈ ਤਬਿ ਪਾਠਕ;ਭੋਜਨ ਚਾਰੁ ਖੁਲਾਵਹਿਗੋ॥ ਤਦੋਂ ਸ੍ਰੀ ਗੁਰੂ ਸਾਹਿਬ ਜੀ ਦੇ ਪਰਮਪਵਿੱਤ੍ਰ ਅੰਮ੍ਰਿਤ ਪਾਠ ਕਰਨ ਵਾਲੇ ਪ੍ਰੇਮੀ ਪਾਠੀ ਨੂੰ(ਚਾਰੁ)ਸੁੰਦਰ(ਪੋਸ਼ਸ਼)ਪੁਸ਼ਾਕਾ ਭੇਟਾ ਕਰੇ,ਸੁੰਦਰ ਭੋਜਨ ਛਕਾਉਣਾ ਕਰੇ। ਔਰ ਜਥਾ ਸ਼ਕਤੀ ਤਿਹ ਸੇਵਹਿ; ਲਜਾਇ ਕਰਾਹੁ ਬ੍ਰਤਾਵੈਗੋ॥ਆਪਣੀ ਸ਼ਕਤੀ ਅਨੁਸਾਰ ਭਾਵਨਾ ਧਾਰ ਕੇ ਉਸ ਦੀ (ਔਰ) ਹੋਰ ਸੇਵਾ ਕਰੇ,ਪ੍ਰਸ਼ਾਦਿ ਲਿਆ ਕੇ, ਸਤਿਸੰਗਤ 'ਚ ਵਰਤਾਉਣਾ ਕਰੇ। ਸੋ ਸਿਖ ਹੋਇ ਸੁਖੇਨ ਮਹਾਂ;ਪਰਲੋਕ ਬਿਖੈ ਹਰਖਾਵਹਿਗੋ॥੧੨॥ ਉਹ ਸਿੱਖ ਆਤਮਅਨੰਦ ਨੂੰ ਪ੍ਰਾਪਤ ਹੋ ਕੇ,ਬੜਾ ਭਾਰੀ ਸੌਖਾ ਹੋਵੇਗਾ। ਪ੍ਰਲੋਕ (ਬਿਖੈ)'ਚ ਉੱਜਲਾ ਮੁਖ ਹੋਣੇ ਕਰਕੇ (ਹਰਖਾਵਹਿਗੋ) ਪ੍ਰਸੰਨ ਹੋਵੇਗਾ।

ਔਰ ਕਹਾਂ ਲਗਿ ਜੇ ਜਗ ਕਾਰਜ;ਪਾਠ ਕਰੇ ਸਿੱਧ ਹੋਵਹਿਗੇ॥ਸ਼੍ਰੀ ਗੁਰੂ ਪੰਜਵੇਂ ਪਾਤਿਸਾਹ ਜੀ ਪਰਮ ਪ੍ਰਸੰਨ ਹੋ ਕੇ ਫ਼ੁਰਮਾਉਂਦੇ ਹਨ:- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਰਮਪਵਿੱਤ੍ਰ ਮਹਿਮਾ ਦਾਸਨ ਦਾਸ (ਔਰ) ਹੋਰ (ਕਹਾਂ) ਕਿੱਥੋਂ (ਲਗਿ) ਤੱਕ ਕਹੇ? ਜਿਤਨੇ ਭੀ ਜਗਤ ਦੇ ਸ਼ੁਭ ਕਾਰਜ ਹਨ, ਪਰਮਪਵਿੱਤ੍ਰ ਅੰਮ੍ਰਿਤ ਪਾਠ ਕਰਨ ਦੇ ਨਾਲ ਸਾਰੇ ਹੀ (ਸਿੱਧ) ਸੰਪੂਰਨ ਹੋਣਗੇ।

ਸੰਤ ਮਹੰਤ ਚਹੈਂ ਨਹਿੰ ਯੌਂ;ਪਠਿ ਪ੍ਰੇਮ ਕਰੇ ਪ੍ਰਭ ਜੋਵਹਿੰਗੇ॥ ਨਿਸ਼ਕਾਮ ਦਿਲ ਵਾਲੇ (ਮਹੰਤ) ਵੱਡੇ ਪੂਜਨੀਕ (ਸੰਤ) ਸ਼ਾਂਤ ਆਤਮਾ (ਯੌਂ) ਇਸ ਤਰ੍ਹਾਂ ਕਾਮਨਾ ਦੀ ਪੂਰਤੀ ਨਹੀਂ ਚਾਹੁੰਣਗੇ,ਉਹ ਪ੍ਰੇਮ ਨਾਲ(ਪਠਿ)ਪੜ੍ਹ ਕੇ ਗੁਰਬਾਣੀ(ਪ੍ਰਭ)ਸਮਰੱਥ ਬ੍ਰਹਮ ਦੇ ਦਰਸ਼ਨ(ਜੋਵਹਿੰਗੇ)ਦੇਖਣਗੇ। ਦਯੋਸ ਨਿਸਾ ਸਿਮਰੈਂ ਸਤਿਨਾਮੁ ਕਿ ਗੁਰੂ ਗ੍ਰਿੰਥ ਪਠੈਂ ਅਘ ਖੋਵਹਿੰਗੇ॥ ਜਿਹੜੇ ਗੁਰੂ ਪ੍ਰੇਮੀ, ਸਤਿਨਾਮੁ ਪ੍ਰਭ ਕਾ; ਸੁਖਦਾਈ॥ ਸਤਿਨਾਮੁ ਜੀ ਦਾ ਰਾਤ ਦਿਨੇ ਸਿਮਰਨ ਕਰਨਗੇ, (ਕਿ) ਅਥਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪਰਮ ਪਿਆਰ ਸਤਿਕਾਰ ਨਾਲ ਰਾਤ ਦਿਨੇ ਇੱਕ ਰਸ ਪੜ੍ਹਨਗੇ, ਉਹ ਸਾਰੇ (ਅਘ) ਪਾਪਾਂ ਨੂੰ ਨਾਸ ਕਰ ਲੈਣਗੇ।

ਅੰਤ ਸਮੈਂ ਜਮ ਕੋ ਨ ਪਿਖੈਂ; ਮਿਲਿ ਆਇ ਹਮੈ ਸੁ ਅਲੋਵਹਿੰਗੇ॥੧੩॥ ਅੰਤਮ ਸਮੇਂ ਜਮ ਨੂੰ ਨਹੀਂ ਦੇਖਣਗੇ, ਆ ਕੇ ਦਾਸਨ ਦਾਸ ਦੇ (ਸੁ) ਭਲੀ ਪ੍ਰਕਾਰ ਦਰਸ਼ਨ (ਅਲੋਵਹਿੰਗੇ) ਦੇਖਣਗੇ ਦਾਸ ਨੂੰ ਮਿਲਣਗੇ। ਸ੍ਰੀ ਗੁਰੂ ਸਾਹਿਬ ਜੀ ਨੇ ਸ੍ਰੀ ਰਾਮਸਰ ਸਾਹਿਬ ਜੀ ਵਿਖੇ, ਅਤੀ ਸੁੰਦਰ ਦੀਵਾਨ ਸਜਾ ਕੇ, ਆਪਣੀ ਅਤੀ ਪਿਆਰੀ ਸਤਿਸੰਗਤ ਜੀ ਨੂੰ ਉਪਦੇਸ਼ ਬਖ਼ਸ਼ਿਆ, ਭਾਈ ਬੰਨੋ ਜੀ ਦੁਆਰਾ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਸੁੰਦਰ ਜਿਲਦ ਬੰਨ੍ਹਾਈ ਗਈ। ਤਦੋਂ ਆਪ ਜੀ ਨੇ ਬਾਬੇ ਜੀ ਨੂੰ ਪੁੱਛਿਆ,

ਕਹੋ ਗੁਰੂ ਗ੍ਰਿੰਥ ਸਾਹਿਬ; ਕਿਸ ਥਾਨਾ॥ ਨਿਤ ਸੋਭਹਿ; ਜਹਿ ਮਹਿਦ ਮਹਾਨਾ॥੧੫॥ "ਹੇ ਬਾਬਾ ਜੀ! ਕਹੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਿਸ ਜਗ੍ਹਾ ਪ੍ਰਕਾਸ਼ ਕੀਤੇ ਜਾਣ? ਜਿੱਥੇ (ਮਹਿਦ) ਵੱਡੀ ਤੋਂ (ਮਹਾਨਾ) ਵੱਡੀ ਸੋਭਾ ਸਹਿਤ ਨਿਤ (ਸੋਭਹਿ) ਸ਼ੋਭਨੀਕ ਹੋਣ?"ਹਾਥ ਜੋਰਿ ਤਿਨ ਤਬਹਿ ਬਖਾਨੋ॥ ਸ੍ਰੀ ਗੁਰੂ ਸਾਹਿਬ ਜੀ ਦੇ ਪੁੱਛਣ ਤੋਂ ਤਦੋਂ (ਤਿਨ) ਬਾਬੇ ਜੀ ਨੇ ਹੱਥ ਜੋੜ ਕੇ ਅਤਿਅੰਤ ਨਿਮ੍ਰਤਾ ਸਹਿਤ ਉੱਤ੍ਰ ਦਿਤਾ,ਸ਼੍ਰੀ ਗੁਰ ਤੁਮ ਤੇ ਕੌਨ ਸਿਆਨੋ॥ "ਹੇ ਸ੍ਰੀ ਗੁਰੂ ਸਾਹਿਬ ਜੀ! ਆਪ ਜੀ ਨਾਲੋਂ ਕੌਣ ਸਿਆਣਾ ਹੈ?"

ਤਉਊ ਸੁਨਹੁ ਸਰ ਸ਼ੁਧਾ ਮਝਾਰਾ॥ "ਤਾਂ ਭੀ ਗ੍ਰੀਬ ਦਾਸ ਦੀ ਪ੍ਰੇਮ ਬੇਨਤੀ ਸੁਣੋ, (ਸ਼ੁਧਾ) ਅੰਮ੍ਰਿਤ ਦੇ ਸ੍ਰੋਵਰ ਗੁਰੂ ਰਾਮਦਾਸ ਸਰ ਜੀ (ਮਝਾਰਾ) ਵਿੱਚ,"ਹਰਿਮੰਦਰ ਸੁੰਦਰ ਦਰਬਾਰਾ॥੧੬॥"ਸੁੰਦਰ ਦਰਬਾਰ ਹਰੀ ਰੂਪ ਸ੍ਰੀ ਹਰਿਮੰਦਰ ਸਾਹਿਬ ਜੀ ਹਨ। ਯਥਾ:-ਹਰਿ ਜਪੇ.ਹਰਿ ਮੰਦਰੁ ਸਾਜਿਆ; ਸੰਤ ਭਗਤ. ਗੁਣ ਗਾਵਹਿ ਰਾਮ॥)ਡਿਠੇ ਸਭੇ ਥਾਵ;ਨਹੀ ਤੁਧੁ ਜੇਹਿਆ॥ ਬ੍ਰਹਮ ਲੋਕ, ਸ਼ਿਵ ਲੋਕ, ਸੁਮੇਰ ਪਰਬਤ ਆਦਿ ਸਭ ਥਾਂ ਦੇਖੇ ਹਨ,ਪਰ ਸ੍ਰੀ ਹਰਿਮੰਦਰ ਸਾਹਿਬ ਜੀ ਜੈਸਾ ਹੋਰ ਕੋਈ ਅਸਥਾਨ ਨਹੀਂ ਦੇਖਿਆ।" ਸਦਾ ਸਥਾਪਨਿ ਗੁਰੂ ਗ੍ਰਿੰਥ ਸੁ ਲਾਇਕ॥ "ਐਸੇ ਹਰੀ ਰੂਪ ਸ੍ਰੀ ਹਰਿਮੰਦਰ ਸਾਹਿਬ 'ਚ(ਸੁ) ਸ੍ਰੇਸ਼ਟ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਦਾ ਲਈ ਅਸਥਾਪਨ ਦੇ ਲਾਇਕ ਹਨ।"ਸ਼ੋਭਹਿਗੋ ਇਮ ਤਹਾਂ ਸੁਭਾਇਕ॥ "ਇਸ ਤਰ੍ਹਾਂ ਤਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੁਭਾਵਕ ਹੀ ਸ਼ੋਭਨੀਕ ਹੋਣਗੇ।"ਮਨਹੁ ਬੀਚ ਬੈਕੁੰਠ ਸੁ ਮੰਦਿਰ॥ ਬਿਸ਼ਨੁ ਬਿਰਾਜਹਿ ਛਬਿ ਸੋਂ ਅੰਦਰ॥ "ਮਾਨੋਂ ਸ੍ਰੇਸ਼ਟ ਮੰਦਰ ਬੈਕੁੰਠ ਧਾਮ 'ਚ ਅਤਿਅੰਤ ਸੋਭਾ ਸਹਿਤ ਵਿਸ਼ਨੂੰ ਜੀ ਆਪਣੇ ਭਗਤਾਂ ਸਹਿਤ ਬਿਰਾਜਦੇ ਹਨ।"ਸੁਨਤਿ ਪ੍ਰਸੰਨ;ਗੁਰੂ ਬਹੁ ਭਏ॥ਸ੍ਰੀ ਗੁਰੂ ਸਾਹਿਬ ਜੀ ਸੁਣ ਕੇ ਬਹੁਤ ਭਾਰੀ ਪ੍ਰਸੰਨ ਹੋਏ।ਯਥਾ ਜੋਗ ਇਨ ਬਰਨਨ ਕਏ॥੧੮॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਿਸ ਉੱਜਲ ਮਹਿਮਾ ਦੇ (ਜੋਗ) ਲਾਇਕ ਹਨ, ਓਹੋ ਹੀ ਸ਼ੁਭ ਬਚਨ ਬਾਬਾ ਜੀ ਨੇ ਕਹੇ ਹਨ।

ਬਨਯੋ ਸ਼ੁੱਧਾਸਰ;ਬਿਚ ਹਰਿ ਮੰਦਿਰ॥ਇਹ ਸਮ ਨਹੀਂ ਬ੍ਰਹਮੰਡਾਂ ਅੰਦਰਿ॥ਸੁੰਦਰ ਸ੍ਰੀ (ਸ਼ੁੱਧਾਸਰ) (ਸ਼ੁੱਧਾ+ਸਰ)(ਸ਼ੁੱਧਾ)ਅੰਮ੍ਰਿਤ ਦੇ (ਸਰ)ਸ੍ਰੋਵਰ 'ਚ,ਸ੍ਰੀ ਹਰਿਮੰਦਰ ਸਾਹਿਬ ਜੀ ਬਣੇ ਹਨ,ਇਨ੍ਹਾਂ ਜੈਸਾ ਅਨੰਤ ਬ੍ਰਹਮੰਡਾਂ 'ਚ ਸੁੰਦਰ ਮੰਦਰ ਨਹੀਂ ਹੈ।ਤਥਾ ਗੁਰੂ ਗ੍ਰਿੰਥ ਸਾਹਿਬ ਸੁਭ ਰਚਯੋ॥ਸਰਬੋਤਮ ਹਰਿ ਨਾਮਨਿ ਖਚਯੋ॥੧੯॥(ਤਥਾ) ਤਿਥੇ ਸ੍ਰੀ ਹਰਿਮੰਦਰ ਸਾਹਿਬ ਜੀ ਵਾਂਗ, (ਸੁਭ) ਸ੍ਰੇਸ਼ਟ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਚੇ ਗਏ ਹਨ, ਜੋ (ਸਰਬੋਤਮ) ਸਭ ਤੋਂ ਉੱਤਮ ਹਨ ਅਤੇ ਹਰਿ ਨਾਮ ਰੂਪੀ ਰਤਨਾਂ ਨਾਲ (ਖਚਯੋ) ਜੜੇ ਹੋਏ ਹਨ।

ਉਚਿਤ ਮੇਲ;ਦੋਨਹੁ ਕੋ ਬਨੈ॥ਨਿਸ ਬਾਸੁਰ ਹਰਿ ਕੀਰਤਨ ਭਨੈਂ॥ ਦੋਹਾਂ ਦਾ ਇੱਕੋ ਜਿਹਾ (ਉਚਿਤ) ਯੋਗ ਮੇਲ ਬਣਦਾ ਹੈ। ਜਿੱਥੇ ਰਾਤ ਦਿਨੇ ਹਰੀ ਦਾ ਕੀਰਤਨ (ਭਨੈਂ) ਹੁੰਦਾ ਹੈ ਅਤੇ ਹੋਇਆ ਕਰੇਗਾ।ਸੁਨਿ ਗੁਰਦਾਸ! ਸੁ ਵਾਕ ਹਮਾਰੇ॥ ਸ੍ਰੀ ਗੁਰ ਰਾਮਦਾਸ ਦਰਬਾਰੇ॥੨੦॥ ਹੇ ਭਾਈ ਗੁਰਦਾਸ ਸਾਹਿਬ ਜੀ,(ਸੁ) ਭਲੀ ਪ੍ਰਕਾਰ ਦਾਸਨਦਾਸ ਦੇ ਬਚਨ ਸੁਣੋ! ਪਰਮਪੂਜਨੀਕ ਪਿਤਾ ਸ਼੍ਰੋਮਣੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਸੁੰਦਰ ਸ੍ਰੀ ਦਰਬਾਰ ਸਾਹਿਬ ਜੀ 'ਚ,ਦਿਨ ਪ੍ਰਤਿ ਬਧਹਿ ਸਮਾਜ ਬਡੇਰੇ॥ ਨਿਤਾ ਪ੍ਰਤੀ ਬਹੁਤ ਭਾਰੀ ਸਮਾਜ ਵਧੇਗਾ।ਦੁਖ ਦਾਰਿਦ; ਕੋ ਆਇ ਨ ਨੇਰੇ॥ ਕੋਈ ਭੀ ਦੁੱਖ ਦਲਿੱਦ੍ਰ ਨੇੜੇ ਨਹੀਂ ਆਵੇਗਾ।ਹਰਿਮੰਦਿਰ ਹਰਿ ਰੂਪ ਬਿਲੰਦਾ॥ (ਬਿਲੰਦਾ) ਵੱਡੇ ਸੁੰਦਰ ਸ੍ਰੀ ਹਰਿਮੰਦਰ ਸਾਹਿਬ ਜੀ ਹਰੀ ਦਾ ਰੂਪ ਹੀ ਹਨ ਜੀ।ਸੇਵਹਿ ਸੇਵਕ ਬ੍ਰਿੰਦ ਮੁਕੰਦਾ॥੨੧॥(ਮੁਕੰਦਾ) ਮੁਕਤੀ ਦੇ ਦਾਤੇ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਸ਼ੁਭ ਸੇਵਾ ਕਰਕੇ (ਬ੍ਰਿੰਦ) ਬਹੁਤ ਸਾਰੇ ਸੇਵਕ ਮੁਕਤੀ ਨੂੰ ਪ੍ਰਾਪਤ ਹੋਣਗੇ।

ਲੱਛਮੀ ਨਿਸ ਬਾਸੁਰ ਇਸ ਸੇਵਹਿ॥ ਸਰਧਾ ਧਰਹਿ ਦਾਸ ਫਲ ਲੇਵਹਿ॥ ਲੱਛਮੀ ਰਾਤ ਦਿਨੇ ਇਨ੍ਹਾਂ ਦੀ ਸ਼ੁਭ ਸੇਵਾ ਕਰੇਗੀ, ਜਿਹੜੇ ਪ੍ਰੇਮੀ ਦਾਸ ਸ਼ਰਧਾ ਧਾਰਨਗੇ, ਉਹ ਆਤਮਨੰਦ ਫਲ ਲੈਣਗੇ।ਆਜ ਬਾਸ;ਇਸ ਥਲ ਹੀ ਕੀਜੀਹ॥ ਅੱਜ ਇਸ (ਥਲ) ਅਸਥਾਨ ਭਾਵ ਸ੍ਰੀ ਰਾਮਸਰ ਸਾਹਿਬ ਜੀ ਵਿਖੇ ਹੀ ਵਾਸਾ ਕਰੋ।ਹੋਤ ਪ੍ਰਾਤ ਕੋ;ਤਹਿ ਗਮਨੀਜਹਿ॥੨੨॥(ਪ੍ਰਾਤ)ਕੱਲ੍ਹ ਨੂੰ ਅੰਮ੍ਰਿਤ ਵੇਲਾ ਹੋਣ ਤੋਂ(ਤਹਿ)ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ (ਗਮਨੀਜਹਿ)ਚੱਲਣਾ ਕਰਿਓ।ਸਭਿਨਿ ਅਹਾਰ ਕਰਜੋ ਸ਼ੁਭ ਖਾਨਾ॥ਸੰਗਤ ਪੰਗਤ 'ਚ ਬੈਠ ਕੇ,ਸਭ ਨੇ ਸਬਦ ਪੜ੍ਹ ਕੇ ਅੰਮ੍ਰਿਤ(ਅਹਾਰ)ਭੋਜਨ ਛਕਣਾ ਕੀਤਾ।ਯਥਾ:-ਅੰਮ੍ਰਿਤ ਭੋਜਨੁ ਕਰੇ ਆਹਾਰੀ॥)

ਭੂਮ ਸੈਨ ਕੀਨਸਿ ਤਿਸ ਥਾਨਾ॥ਤਿਸ ਅਸਥਾਨ 'ਤੇ ਸਭ ਨੇ ਰਾਤ ਨੂੰ ਧਰਤੀ 'ਤੇ ਹੀ(ਸੈਨ)ਬਿਰਾਜਣਾ ਕੀਤਾ।ਗੁਰੂ ਗ੍ਰਿੰਥ ਸਾਹਿਬ;ਆਦਰ ਕੇ ਹੇਤੁ॥ਭੂ ਤਲ ਸੈਨੇ ਗੁਰੂ ਸਮੇਤ॥੨੩॥ਗੁਰਤਾਗੱਦੀ ਬਿਰਾਜਮਾਨ, ਮਿਹਰਵਾਨੁ.ਸਾਹਿਬੁ ਮਿਹਰਵਾਨੁ॥ਸਾਹਿਬੁ ਮੇਰਾ.ਮਿਹਰਵਾਨੁ॥ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸ਼ੁਭ ਅਦਬ ਸਤਿਕਾਰ ਲਈ,ਸ੍ਰੀ ਗੁਰੂ ਸਾਹਿਬ ਜੀ ਸਮੇਤ ਸਾਰੇ ਹੀ(ਤਲ)ਥੱਲੇ ਧਰਤੀ 'ਤੇ ਬਿਰਾਜੇ।ਧੰਨ ਹਨ ਧੰਨ ਹਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ, ਉੱਬਲਦੀ ਦੇਗ ਅੰਦਰ ਚੌਂਕੜਾ ਲਾਇਆ।ਵਾਹੁ ਵਾਹੁ ਸਚੇ ਪਾਤਿਸਾਹ;ਤੂ ਸਚੀ ਨਾਈ॥ਧੰਨ ਸਤਿਕਾਰ ਧੰਨ ਗ੍ਰੀਬੀ।

ਰਿਦੈ ਬਿਚਾਰਨਿ;ਸ੍ਰੀ ਗੁਰ ਕਰੈਂ॥ਟਹਿਲ ਗੁਰੂ ਗ੍ਰਿੰਥ ਜੀ ਕੌਨ ਸੁ ਧਰੈ॥ਗੁਰੂ ਪ੍ਰਮੇਸਰ

ਪੰਜਵੇਂ ਪਾਤਿਸਾਹ ਜੀ ਸ੍ਰੀ ਰਾਮਸਰ ਜੀ ਵਿਖੇ,ਰਾਤ ਨੂੰ ਧਰਤੀ 'ਤੇ ਬਿਰਾਜੇ ਹੋਏ ਆਪਣੇ ਪਰਉਪਕਾਰੀ ਦਿਲ 'ਚ ਇਹ ਸ਼ੁਭ ਵੀਚਾਰ ਕਰ ਰਹੇ ਸਨ,-ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ੁਭ ਸੱਚੀ ਸੇਵਾ ਕਿਹੜਾ ਪ੍ਰੇਮੀ (ਸੁ) ਸ੍ਰੇਸ਼ਟ ਜਾਣ ਕੇ ਹਿਰਦੇ ਅੰਦਰ ਭਾਵਨਾ ਧਾਰ ਕੇ ਕਰੇਗਾ?

ਬੇਦੀ ਤੇਹਣ ਭੱਲੇ ਬੰਸ॥ ਸੋਢੀ ਜੇ ਕੁਲ ਕੇ ਅਵਤੰਸ਼॥੨੪॥ ਪਹਿਲੇ ਪਾਤਿਸਾਹ ਜੀ ਵੇਦੀ ਵੰਸ ਅਤੇ ਦੂਜੇ ਪਾਤਿਸਾਹ ਜੀ ਤੇਹਣ ਵੰਸ, ਤੀਜੇ ਪਾਤਿਸਾਹ ਜੀ ਭੱਲੇ ਵੰਸ, ਪਰਮਪੂਜਨੀਕ ਪਿਤਾ ਜੀ ਚੌਥੇ ਪਾਤਿਸਾਹ ਜੀ ਸੋਢ ਵੰਸ 'ਚ ਪ੍ਰਗਟ ਹੋਏ ਹਨ। ਇਨ੍ਹਾਂ ਚੌਂਹਾਂ ਕੁਲਾਂ ਦੇ ਜੋ (ਅਵਤੰਸ਼) ਸ਼੍ਰੋਮਣੀ ਹਨ।ਨਿਜ ਕੁਲ ਕੋ ਇਨ ਕੋ ਹੰਕਾਰਾ॥ ਇਨ੍ਹਾਂ ਨੂੰ ਆਪੋ ਆਪਣੀ ਕੁਲ ਦਾ ਹੰਕਾਰ ਹੈ ਕਿ ਸਾਡੀਆਂ ਕੁਲਾਂ 'ਚ ਗੁਰੂ ਸਾਹਿਬਾਨ ਜੀ ਪ੍ਰਗਟ ਹੋਏ ਹਨ।ਕਰਿ ਨ ਸਕਹਿੰਗੇ ਸੇਵ ਉਦਾਰਾ॥(ਉਦਾਰਾ) ਦਾਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ੁਭ ਸੱਚੀ ਸੇਵਾ ਸ਼ਰਧਾ ਪ੍ਰੇਮ ਸਹਿਤ ਨਹੀਂ ਕਰ ਸਕਣਗੇ।ਇਹ ਸੇਵਕ ਕੀ ਵਸਤੁ ਸਦੀਵਾ॥ ਇਹ ਆਤਮਨੰਦ ਵਸਤੂ (ਸਦੀਵਾ) ਸਦਾ ਸੇਵਕ ਦੀ ਹੈ।ਨਿਰਹੰਕਾਰ ਜਿਸਹਿ ਮਨ ਨੀਵਾ॥੨੫॥ ਜਿਸ ਦਾ ਮਨ ਹੰਕਾਰ ਤੋਂ ਰਹਿਤ ਹੋ ਕੇ, ਨਿਮ੍ਰਤਾ ਸਹਿਤ ਨੀਵਾਂ ਹੋਇਆ ਹੈ।ਸੇਵਾ ਬਿਖੈ; ਨਿਪੁੰਨ ਜੋ ਹੋਇ॥ ਕਰੀਅਹਿ ਇਹਾਂ; ਸਥਾਪਨਿ ਸੋਇ॥ ਜਿਹੜਾ ਸੇਵਾ 'ਚ(ਨਿਪੁੰਨ) ਪੂਰਨ ਹੋਵੇ, ਉਸ ਮਹਾਂਪੁਰਖ ਨੂੰ ਏਥੇ ਇਸ ਸ਼ੁਭ ਸੱਚੀ ਸੇਵਾ 'ਚ ਸਥਾਪਨ ਕਰਨਾ ਚਾਹੀਦਾ ਹੈ।- ਆਪ ਜੀ ਅੱਗੇ ਬਾਬੇ ਬੁੱਢੇ ਸਾਹਿਬ ਜੀ ਦੀ ਸੇਵਾ ਦਾ ਜ਼ਿਕਰ ਕਰਦੇ ਹਨ।ਸ੍ਰੀ ਗੁਰੂ ਨਾਨਕ ਕੋ ਦਰਸ਼ਨ ਕੀਨਿ॥ ਅਸ ਬੁੱਢਾ ਸੇਵ ਪ੍ਰਬੀਨ॥੨੬॥(ਅਸ) -ਐਸੇ

ਚਤਰ ਮਹਾਂਪੁਰਖ ਬਾਬੇ ਬੁੱਢੇ ਸਾਹਿਬ ਜੀ ਨੇ ਪਹਿਲੇ ਪਾਤਿਸਾਹ ਜੀ ਦੇ ਪਰਮਪਵਿੱਤ੍ਰ ਸ਼ੁਭ ਦਰਸ਼ਨ ਅਤੇ ਸ਼ੁਭ ਸੇਵਾ ਕਰਕੇ ਪਰਮ ਪ੍ਰਸੰਨਤਾ ਲਈ ਹੈ। ਯਥਾ:- ਸਤਿਗੁਰੁ ਸੇਵਹਿ ਸੇ ਮਹਾਪੁਰਖ ਸੰਸਾਰੇ॥ਇਸ ਲਈ ਉਨ੍ਹਾਂ ਸ੍ਰਬ ਉਪਮਾ ਯੋਗ ਮਹਾਂਪੁਰਖਾਂ ਨੇ ਸੱਚੀ ਸਿੱਖੀ ਦੀ ਬਖਸ਼ਿਸ਼ ਪ੍ਰਾਪਤ ਕੀਤੀ ਹੈ, ਉਹ ਇਸ ਮਹਾਨ ਸੇਵਾ ਦੇ ਲਾਇਕ ਹਨ।-

ਇਮ ਬਿਚਾਰ ਕਰਿ ਨਿੰਦ੍ਰ ਪਾਈ॥ ਇਉਂ ਵੀਚਾਰ ਕੇ ਆਪ ਜੀ ਬਿਰਾਜ ਗਏ।ਜਾਗੇ ਜਾਮਨਿ ਜਾਮ ਰਹਾਈ॥ ਅੰਮ੍ਰਿਤ ਵੇਲੇ (ਜਾਮ) ਪਹਿਰ (ਜਾਮਨਿ) ਰਾਤ ਰਹਿੰਦੀ ਤੋਂ ਆਪ ਜੀ ਜਾਗੇ।ਬੁਢਾ ਪੁਨ ਗੁਰਦਾਸ ਸੁ ਜਾਗੇ॥ ਫਿਰ (ਸੁ) ਸ੍ਰੇਸ਼ਟ ਮਹਾਂਪੁਰਸ਼ ਬਾਬਾ ਜੀ ਅਤੇ ਭਾਈ ਸਾਹਿਬ ਜੀ ਭੀ ਜਾਗੇ।ਸ੍ਰੀ ਗੁਰ ਚਰਨ;ਪ੍ਰੇਮ ਮਹਿਂ ਪਾਗੇ॥੨੭॥ ਸਾਰੇ ਹੀ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਰਮਪਵਿੱਤ੍ਰ ਪਰਮਪੂਜਨੀਕ ਸੱਚੇ ਚਰਨ ਕਮਲਾਂ ਦੇ ਸੱਚੇ ਪ੍ਰੇਮ 'ਚ(ਪਾਗੇ) ਰੰਗੇ ਗਏ।ਸੌਚ; ਰਾਮਸਰ ਕੀਨਿ ਸ਼ਨਾਨਾ॥ ਆਪ ਜੀ ਨੇ (ਸੌਚ) ਮੈਦਾਨ ਮਾਰ ਕੇ, ਪੰਜ ਇਸ਼ਨਾਨੇ ਮਗਰੋਂ ਦਾਤਣ ਕੀਤੀ,ਫੇਰ ਬਾਹਰ ਇਸ਼ਨਾਨ ਕਰਕੇ,ਸ੍ਰੀ ਰਾਮਸਰ ਸਾਹਿਬ ਜੀ ਵਿਖੇ ਪਰਮਪਵਿੱਤ੍ਰ ਇਸ਼ਨਾਨ ਕੀਤਾ।ਬੱਦ੍ਰੀ ਤਰ ਬੈਠੇ; ਕਰਿ ਧਯਾਨਾ॥ ਸ੍ਰੀ (ਬੱਦ੍ਰੀ) ਬੇਰ ਸਾਹਿਬ ਜੀ (ਤਰ) ਬ੍ਰਿੱਛ ਹੇਠਾਂ ਬ੍ਰਹਮ ਵਿਆਪਕ ਦਾ ਧਿਆਨ ਕਰਕੇ ਬੈਠੇ ਰਹੇ।

੩੩.ਸ੍ਰੀ ਰਾਮਸਰ ਸਾਹਿਬ ਜੀ ਤੋਂ,ਸੱਚੇ ਵਾਹਿਗੁਰੂ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਨੂੰ,ਪੂਰਨ ਅਦਬ ਸਤਿਕਾਰ ਸਹਿਤ,ਹਰੀ ਹਰਿਮੰਦਰ ਸਾਹਿਬ ਜੀ ਲਿਆਉਣੇ ਪਹਿਲੀ ਵਾਰ ਪ੍ਰਕਾਸ਼ਣੇ:-

ਦ੍ਵੈ ਘਟਿਕਾ ਲਖਿ ਅੰਮ੍ਰਿਤ ਕਾਲਾ॥ ਅੰਮ੍ਰਿਤ ਵੇਲੇ ਦੋ ਘੜੀਆਂ ਹਨ੍ਹੇਰੇ ਦਾ ਸਮਾਂ ਜਾਣ ਕੇ,ਗੁਰੂ ਅਰਜਨ ਬਚ ਕਹਯੋ ਰਸਾਲਾ॥੨੮॥ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਐਸੇ ਮਿੱਠੇ ਬਚਨ ਕਹੇ, ਜੋ ਸੱਚੇ (ਰਸਾਲਾ) ਰਸ ਦਾ ਘਰ ਸਨ। ਚੌਂਹਾ ਪਾਤਿਸ਼ਾਹਾਂ ਦਾ ਪਰਮਪਵਿੱਤ੍ਰ ਸੱਚਾ ਨਾਮ ਲੈ ਕੇ ਅਰਦਾਸ ਉਪ੍ਰੰਤ ਆਪ ਜੀ ਨੇ ਕਿਹਾ:-ਬੁੱਢਾ ਨਿਜ ਸਿਰ ਪਰ;ਧਰਿ ਗੁਰੂ ਗ੍ਰਿੰਥ॥ਆਗੇ ਚਲਹੁ ਸ਼ੁੱਧਾਸਰ ਪੰਥ॥ ਹੇ ਬਾਬਾ ਬੁੱਢਾ ਸਾਹਿਬ ਜੀ! ਆਪਣੇ ਸੀਸ 'ਤੇ ਪਰਮਪੂਜਨੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਰਮਪਵਿੱਤ੍ਰ ਸਰੂਪ ਸਤਿਕਾਰ ਸਹਿਤ ਧਰ ਕੇ,ਅੰਮ੍ਰਿਤ ਸ੍ਰੋਵਰ ਦੇ ਰਾਹ ਅੱਗੇ ੨ ਚੱਲੋ।ਮਾਨਿ ਵਾਕ ਲੇ ਭਯੋ ਅਗਾਰੇ॥ ਬਾਬਾ ਜੀ ਬਚਨ ਮੰਨ ਕੇ ਪੂਰਨ ਸਤਿਕਾਰ ਸਹਿਤ ਮੱਥਾ ਟੇਕ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਰਮਪਵਿੱਤ੍ਰ ਸਰੂਪ ਸੀਸ 'ਤੇ ਲੈ ਕੇ ਸਭ ਤੋਂ ਅੱਗੇ ਹੋ ਗਏ।ਚਮਰ ਗੁਰੂ ਅਰਜਨ ਕਰ ਧਾਰੇ॥੨੯॥ ਸੋਨੇ ਦੇ ਸੋਹਣੇ ਮੁੱਠੇ ਵਾਲਾ ਹੰਸ ਵਰਗਾ ਉੱਜਲ ਚੌਰ, ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਤਿਗੁਰੂ ਅਰਜਨ ਦੇਵ ਸਾਹਿਬ ਜੀ ਨੇ ਆਪਣੇ ਦੋਹਾਂ ਹਸਤ ਕਮਲਾਂ 'ਚ(ਧਾਰੇ) ਚੁੱਕਿਆ ਅਤੇ ਨਮਸਕਾਰ ਕਰਕੇ ਚੌਰ ਕਰਨ ਲੱਗ ਗਏ।ਊਚ ਗਰਜ ਅਨਿਕ ਲਘੁ ਦੁੰਦਭਿ ਬਾਜੇ॥ ਅਨੇਕ ਸੰਖ ਅਤੇ ਛੋਟੇ (ਦੁੰਦਭਿ) ਧੌਂਸੇ ਭੀ ਵੱਜੇ।ਜੈ ਜੈਕਾਰ ਊਚ ਸੁਰ ਗਾਜੇ॥ ਉੱਚੀ ਸੁਰ 'ਚ ਜੈ ਜੈਕਾਰ ਗੱਜੇ। ਯਥਾ:- ਜੈ ਜੈਕਾਰੁ ਹੋਤੁ ਜਗ ਭੀਤਰਿ; ਸਬਦੁ ਗੁਰੂ ਰਸੁ ਚਾਖੈ॥)ਮੰਦਾ ਕੋ ਨ ਅਲਾਏ॥ ਸਭ ਜੈ

ਜੈਕਾਰੁ ਸੁਣਾਏ॥)ਸੁੰਦਰ ਸ੍ਰੀ ਹਰਿਗੋਵਿੰਦ ਚੰਦ॥ ਸੰਗ ਚਲਤਿ ਹੁਇ ਸ਼ੋਭ ਬਿਲੰਦ॥੩੦॥ (ਸੁੰਦਰ) ਸਤਿ ਚੇਤਨ ਅਨੰਦ ਸਰੂਪ,ਅਜਪਾ ਜਾਪ ਪੂਰਨ ਬ੍ਰਹਮ ਜੀ ਦੇ ਅਵਤਾਰ, ਚੰਦ੍ਰਮਾਂ ਵਾਂਗ ਸੁੰਦਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਨਾਲ ੨ ਚਲਦਿਆਂ ਵੱਡੀ ਭਾਰੀ ਸੋਭਾ ਹੋ ਰਹੀ ਸੀ।ਹਰਿਮੰਦਿਰ ਮਹਿ ਜਾਇ ਪਹੂੰਚੇ॥ ਰਾਗੀ ਰਾਗ ਕਰਤਿ ਸੁਰ ਊਚੇ॥ ਹਰੀ ਰੂਪ ਸ੍ਰੀ ਹਰਿਮੰਦਰ ਸਾਹਿਬ ਜੀ 'ਚ ਜਾ ਪਹੁੰਚੇ, ਜਿੱਥੇ ਰਾਗੀ ਉੱਚੀ ਸੁਰ 'ਚ ਪ੍ਰੇਮ ਨਾਲ ਕੀਰਤਨ ਕਰ ਰਹੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਜਾਣ ਤੋਂ ਸਾਰੇ ਹੀ ਉੱਠ ਕੇ ਖੜ੍ਹੇ ਹੋ ਗਏ।

ਮੰਜੀ ਸਹਤ ਗੁਰੂ ਗ੍ਰਿੰਥ ਤਹਿਂ ਥਾਪਿ॥ ਸ੍ਰੀ ਮੰਜੀ ਸਾਹਿਬ ਜੀ ਸਮੇਤ ਤਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤਿਅੰਤ ਸਤਿਕਾਰ ਸਹਿਤ (ਥਾਪਿ) ਅਸਥਾਪਨ ਕੀਤੇ।ਬੈਠੇ ਨਿਕਟ ਗੁਰੂ ਤਬਿ ਆਪਿ॥੩੧॥ ਤਦੋਂ ਪ੍ਰੇਮਾ -ਭਗਤੀ ਦੇ ਦਾਤੇ ਸ੍ਰੀ ਗੁਰੂ ਸਾਹਿਬ ਜੀ ਆਪ ਭਾਵਨਾ ਸਹਿਤ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ (ਨਿਕਟ) ਪਾਸ ਬੈਠ ਗਏ। {ਧੰਨ ਕੌਤਕ ਜੋ ਸੰਸਾਰ ਨੂੰ ਨਾਮ ਦੀ ਉਪਾਸ਼ਨਾ ਭਗਤੀ ਦੀ ਸ਼ੁਭ ਸਿੱਖਿਆ ਦ੍ਰਿੜ ਕਰਵਾ ਰਹੇ ਹਨ ਜੀ।} ਸ੍ਰੀ ਗੁਰੂ ਸਾਹਿਬ ਜੀ ਦੇ ਸਰੂਪ ਨੂੰ ਸਜਾਉਣ ਮਗਰੋਂ,ਸ੍ਰੀ ਗੁਰੂ ਜੀ ਨੇ ਆਪ ਅਰਦਾਸ ਕੀਤੀ।ਸਭ ਨੂੰ ਦੋਵੇਂ ਹੱਥ ਜੋੜ ਕੇ ਇਸ਼ਾਰਾ ਕੀਤਾ,"ਹੇ ਪ੍ਰੇਮੀਓ! ਸਜ ਜਾਉ।" ਸਭ ਸੰਗਤਾਂ ਸਜ ਗਈਆਂ। ਸੁਖ ਸਰੂਪ ਸ੍ਰੀ ਗੁਰੂ ਜੀ ਆਪ ਭੀ ਪਾਸ ਹੀ ਸਜ ਗਏ। ਵਾਰ ਭੋਗ ਕੋ ਸੁਨਿ ਮਨ ਲਾਈ॥ ਸਭ ਨੇ ਸ੍ਰੀ ਆਸਾ ਜੀ ਦੀ ਵਾਰ ਦਾ ਅੰਮ੍ਰਿਤ ਕੀਰਤਨ, ਭੋਗ ਤੱਕ ਮਨ ਲਾ ਕੇ ਅਤਿਅੰਤ ਪ੍ਰੇਮ ਨਾਲ ਸੁਣਿਆਂ।

ਯਥਾ:- ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥) ਸ੍ਰੀ ਗੁਰੂ ਅਰਜਨ; ਪੁਨ ਗਿਰਾ ਅਲਾਈ॥ ਫੇਰ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ (ਗਿਰਾ) ਬਾਣੀ ਕਹੀ:-ਬੁਢਾ ਸਾਹਿਬ ਖੋਲਹੁ ਗੁਰੂ ਗ੍ਰਿੰਥ॥ ਹੇ ਬਾਬਾ ਬੁਢਾ ਸਾਹਿਬ ਜੀ! ਪਰਮਪਵਿੱਤ੍ਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ (ਖੋਲਹੁ) ਪ੍ਰਕਾਸ਼ੋ। ਲੇਹੁ ਅਵਾਜ਼ ਸੁਨਹਿ ਸਭਿ ਪੰਥ॥੩੨॥ (ਅਵਾਜ਼) ਸ੍ਰੀ ਮੁਖਵਾਕ ਲਵੋ, ਜਿਸ ਨੂੰ ਸਮੂੰਹ ਗੁਰੂ ਪੰਥ ਸੁਣ ਕੇ ਨਿਹਾਲ ਹੋਵੇ। {ਵਾਹੁ ਵਾਹੁ ਕਿਤਨੇ ਪ੍ਰੇਮ ਸਤਿਕਾਰ ਪਿਆਰ ਨਾਲ ਸੰਗਤਾਂ ਦਰਸ਼ਨ ਕਰਕੇ ਨਿਹਾਲ ਹੁੰਦੀਆਂ ਹੋਣਗੀਆਂ। ਗੁਰੂ ਪਿਆਰੀ ਦੁਲਾਰੀ ਸਵਾਰੀ ਸਤਿਕਾਰੀ ਸਤਿਸੰਗਤ ਇਸ ਸੁਭਾਗੇ ਦਿਨ ਦੀ ਉਡੀਕ 'ਚ ਸੀ। ਅੱਜ ਦਿਨ ਵੱਡਭਾਗੀ ਆਇਆ॥}

ਸੁਨਿ ਗੁਰ ਬਚਨ ਰੁਚਿਰ ਮਨ ਲਾਯਕ॥ ਲਾਇਕ ਗੁਰਮੁਖਿ ਬਾਬੇ ਜੀ ਨੇ, ਸ੍ਰੀ ਗੁਰੂ ਸਾਹਿਬ ਜੀ ਦੇ (ਰੁਚਿਰ) ਸੁੰਦਰ ਸ਼ੁਭ ਬਚਨ ਜੋ ਸਭ ਦੇ ਮਨਾਂ ਨੂੰ ਲਾਇਕ ਲੱਗੇ,ਮਨ ਲਾ ਕੇ ਸ਼ਰਧਾ ਪ੍ਰੇਮ ਸਹਿਤ ਸੁਣੇ।ਸੱਤ ਬਾਕ ਮੁਖ ਜਲਜ ਅਲਾਇਕ॥ ਬਾਬੇ ਜੀ ਨੇ ਆਪਣੇ ਮੁਖ (ਜਲਜ) ਕਵਲ 'ਚੋਂ ਸਤਿ ਬਚਨ (ਅਲਾਇਕ) ਕਿਹਾ ਅਤੇ ਆਪਣਾ ਸਿਰ ਝੁਕਾਇਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬਿਆ ਵਾਕ ਲੈ ਰਹੇ।ਅਦਬ ਸੰਗ ਤਬਿ ਗੁਰੂ ਗ੍ਰਿੰਥ ਸੁ ਖੋਲਾ॥ ਲੇ ਅਵਾਜ਼ ਬੁੱਢਾ ਤਬ ਬੋਲਾ॥ ਤਦੋਂ ਪੂਰਨ ਅਦਬ ਸਤਿਕਾਰ ਪ੍ਰੇਮ ਪਿਆਰ ਉਮਾਹ ਨਾਲ (ਸੁ) ਸ੍ਰੇਸ਼ਟ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਰਮਪਵਿੱਤ੍ਰ (ਖੋਲਾ) ਪ੍ਰਕਾਸ਼ੇ। ਸਭ ਨੇ ਉੱਚੀ ਸੁਰ 'ਚ

ਬਾਰ ੨ ਕਿਹਾ,"ਧੰਨ ਗੁਰੂ ਰਾਮਦਾਸ ਸਾਹਿਬ ਜੀ! ਧੰਨ ਗੁਰੂ ਅਰਜਨ ਦੇਵ ਸਾਹਿਬ ਜੀ!" ਗੂੰਜ ਪਾ ਦਿਤੀ,ਦੋਵੇਂ ਹੱਥ ਜੋੜ ਕੇ ਮੱਥਾ ਟੇਕਿਆ,ਜੈ ਜੈਕਾਰ ਕੀਤੀ। ਸੂਹੀ ਰਾਗ ਛੰਤ ਸੋ ਆਯੋ॥ ਭਾਈ ਬੁੱਢੇ ਪਾਠ ਸੁਨਾਯੋ॥

ੜ੪.ਪਹਿਲੇ ਸ੍ਰੀ ਮੁਖਵਾਕ ਦੀ ਉਥਾਨਕਾ,ਮਹਾਂ ੩ ਵਿਸਮਾਦ ਅਰਥ,ਅਜਪਾ ਜਾਪ ਅਕਾਲ ਪੁਰਖ ਜੀ ਨੇ ਆਪ ਪ੍ਰਗਟ ਹੋ ਕੇ ਸ਼ੁਭ ਸੱਚੀ ਸੇਵਾ ਕਰਨੀ:-

ਵਾਹਿਗੁਰੂ ਸਰੂਪ ਪੰਜਵੇਂ ਪਾਤਿਸਾਹ ਜੀ ਨੇ ਪਤੀਬ੍ਰਤਾ ਬੀਬੀ ਰਾਜ ਕੌਰ ਦੁਆਰਾ ਗੁਰੂ ਰਾਮਦਾਸ ਸ੍ਰੋਵਰ ਪ੍ਰਗਟ ਕਰਕੇ,ਬੀਬੀ ਜੀ ਨੂੰ ਬਹੁਤ ਵੱਡੀ ਵਡਿਆਈ ਬਖ਼ਸ਼ੀ। ਸ੍ਰੋਵਰ ਦੀ ਸ਼ੁਭ ਕਾਰ ਸੇਵਾ ਸੰਪੂਰਨ ਕਰਕੇ,ਸਤਿਗੁਰੂ ਪਹਿਲੇ ਦੂਜੇ ਤੀਜੇ ਚੌਥੇ ਪਾਤਿਸਾਹ ਜੀ ਦੇ ਹੁਕਮ ਅਨੁਸਾਰ ਆਪ ਅਰਦਾਸ ਕਰਕੇ,ਦੇਗ਼ ਵਰਤਾ ਕੇ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਨੀਂਹ ਦੀ ਖੁਦਾਈ ਆਰੰਭ ਕੀਤੀ। ਦੁਪੈਹਰੇ ਸਖ਼ਤ ਗਰਮੀ ਪੈ ਰਹੀ ਸੀ, ਦਿਨ ਬਹੁਤ ਕਰੜਾ ਸੀ, ਪ੍ਰੇਮੀ ਸਿੱਖ ਬੜੇ ਚਾਅ ਨਾਲ ਸੇਵਾ ਕਰ ਰਹੇ ਸਨ। ਸ੍ਰੀ ਗੁਰੂ ਸਾਹਿਬ ਜੀ ਆਪ ਕੋਲ਼ੇ ਖੜ੍ਹ ਕੇ ਸ੍ਰਬੱਤ ਦੇ ਭਲੇ ਦੀ ਸ਼ੁਭ ਸੱਚੀ ਸੇਵਾ ਕਰਵਾ ਰਹੇ ਸਨ। ਕਰੜੀ ਮਿੱਟੀ ਆਉਣ ਤੋਂ ਸਾਰਿਆਂ ਦੇ ਸਿਰ ਨੂੰ ਕਹੀ ਆਉਣ ਲੱਗੀ। ਸਿੱਖਾਂ ਦੇ ਬਸਤ੍ਰ ਮੁੜ੍ਹਕੇ ਨਾਲ ਭਿੱਜ ਗਏ,ਅੱਖਾਂ 'ਚ ਪੈਣ ਲੱਗਾ ਅਤੇ ਗਿੱਟਿਆਂ ਦੁਆਰਾ ਚੋਣ ਲੱਗ ਗਿਆ।ਆਪ ਜੀ ਭਾਰੀ ਪ੍ਰਸੰਨ ਸਨ ਕਿ ਪੂਰਨ ਬ੍ਰਹਮਗਿਆਨੀ ਅਤੇ ਪੂਰਨ ਬ੍ਰਹਮਗਿਆਨਣਾਂ ਸਿੱਖਣੀਆਂ ਪ੍ਰੇਮ ਸਹਿਤ, ਮਾਣ ਤਿਆਗ ਕੇ ਭੋਲ਼ੇ ਭਾਵ ਅਦਬ ਸਤਿਕਾਰ ਅਤੇ ਪੂਰਨ ਪ੍ਰੇਮ ਨਾਲ ਸ਼ੁਭ ਸੱਚੀ ਸੇਵਾ ਕਰ ਰਹੀਆਂ ਹਨ। ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾ ਨਿਧਿ;ਮਨਸਾ ਪੂਰਣਹਾਰਾ॥ਪੂਰਨ ਗੁਰੂ ਜੀ ਨੇ ਪ੍ਰੇਮ 'ਚ ਢਲ਼ ਕੇ ਹੁਕਮ ਕੀਤਾ, "ਹੇ ਵੱਡਭਾਗੇ ਪ੍ਰੇਮੀਓ!ਵਾਹੁ ਵਾਹੁ ਸੇਵਾ ਦਰਗਾਹੇ ਪ੍ਰਵਾਨ ਹੈ, ਚੱਲੋ! ਗੁਰੂ ਕੇ ਮਹਿਲਾਂ 'ਚ ਆਰਾਮ ਕਰੋ।" ਸਾਧਸੰਗਿ ਨਾਨਕ ਜਸੁ ਗਾਇਓ; ਜੋ ਪ੍ਰਭ ਕੀ ਅਤਿ ਪਿਆਰੀ॥ਅਨੁਸਾਰ ਆਪਣੀ ਅਤੀ ਪਿਆਰੀ ਸਾਧਸੰਗਤ ਜੀ ਨੂੰ ਜਾਪ ਕਰਾਉਂਦਿਆਂ,ਗੁਰੂ ਕੇ ਮਹਿਲਾਂ 'ਚ ਲਿਆਏ। ਸ੍ਰੀ ਗੁਰੂ ਸਾਹਿਬ ਜੀ ਦੇ ਦਰਸਨਾ ਸਹਿਤ, ਜਾਪ ਕੀਰਤਨ ਸੇਵਾ ਕਰਨ ਦਾ ਜੋ ਅਨੰਦ ਹੈ, ਉਹ ਕਥਨ ਨਹੀਂ ਹੋ ਸਕਦਾ। ਯਥਾ:-ਨੇਤ੍ਰ ਸੰਤਨ ਕਾ ਦਰਸਨੁ ਪੇਖੁ॥ਪ੍ਰਭ ਅਵਿਨਾਸੀ ਮਨ ਮਹਿ ਲੇਖੁ॥)ਸਤਿਗੁਰ ਦਰਸਨਿ;ਅਗਨਿ ਨਿਵਾਰੀ॥ਸਤਿਗੁਰ ਭੇਟਤ;ਹਉਮੈ ਮਾਰੀ॥ਸਭ ਨੂੰ ਹੁਕਮ ਹੋਇਆ,"ਨਿਹਾਲ, ਨਿਹਾਲ,ਨਿਹਾਲ।"ਹੁਕਮ ਅਨੁਸਾਰ,ਸਭ ਨੇ ਜਾ ਕੇ ਅਰਾਮ ਕਰਕੇ ਇਸ਼ਨਾਨ ਕੀਤਾ। ਸ਼ਾਮ ਨੂੰ ਸ੍ਰੀ ਗੁਰੂ ਸਾਹਿਬ ਜੀ ਨੇ ਸੁੰਦਰ ਦੀਵਾਨ ਸਜਾਇਆ।ਸਭ ਸਤਿਸੰਗਤ ਜੀ ਨੇ ਕਥਾ ਕੀਰਤਨ ਸੁਣਿਆਂ। ਸ੍ਰੀ ਰਹਰਾਸਿ ਸਾਹਿਬ ਜੀ ਦਾ ਪਾਠ ਕੀਤਾ ਅਤੇ ਸੁਣਿਆਂ। ਗੁਰੂ ੨ ਜਪਦਿਆਂ ਪ੍ਰਸ਼ਾਦਿ ਛਕ ਕੇ ਰਾਤ ਨੂੰ ਸੁਖ ਸਹਿਤ ਬਿਰਾਜ ਗਏ। ਸ੍ਰੀ ਗੁਰੂ ਸਾਹਿਬ ਜੀ ਦੇ ਪਰਮਪਵਿੱਤ੍ਰ ਦਰਸ਼ਨ, ਸੇਵਾ ਅਤੇ ਖ਼ੁਸ਼ੀ ਪ੍ਰਾਪਤ ਕਰਕੇ, ਜਨਮ ੨ ਦੇ ਪਾਪ ਮਿਟ ਚੁੱਕੇ ਸਨ, ਇਸ ਲਈ ਪ੍ਰੇਮੀਆਂ ਦਾ ਚਾਅ ਝੱਲਿਆ ਨਹੀਂ ਸੀ ਜਾਂਦਾ। ਐਨੇ ਖ਼ੁਸ਼ ਅਤੇ ਸੇਵਾ 'ਚ ਉਤਸ਼ਾਹਤ ਸਨ, ਚੜ੍ਹਦੇ ਅਤੇ ਛਿਪਦੇ ਸੂਰਜ ਦਾ ਪਤਾ ਨਹੀਂ ਸੀ ਲੱਗਦਾ। ਸਭ ਦੇ ਮਨ

ਵਿਸਮਾਦ ਹੋ ਰਹੇ ਸਨ। ਯਥਾ:- ਮਾਈ ਰੀ ਪੇਖਿ ਰਹੀ ਬਿਸਮਾਦ॥ ਸੇਵਾ ਭੀ ਡਟ ਕੇ ਕਰਦੇ ਨਿੱਤਨੇਮ ਭਜਨ ਭੀ ਪੂਰਾ ੨ ਕਰਦੇ ਸਨ। ਸੇਵਾ ਕਰਦਿਆਂ ਜਾਪ ਕਰਨਾ ਬਹੁਤ ਹੀ ਜ਼ਰੂਰੀ ਹੈ, ਜਾਪ ਤੋਂ ਬਿਨਾ ਸੇਵਾ ਅਧੂਰੀ ਹੈ। ਜਾਪ ਸੇਵਾ ਦੇ ਦੋਵੇਂ ਪੱਕੇ ਰੰਗ ਚੜ੍ਹ ਜਾਂਦੇ ਹਨ।ਅੰਮ੍ਰਿਤ ਵੇਲੇ ਜਾਗਣ ਵਾਲੇ ਖ਼ਾਸ ਪ੍ਰੇਮੀ,ਸ੍ਰੀ ਗੁਰੂ ਸਾਹਿਬ ਜੀ ਅਤੇ ਤਮਾਮ ਸਿੱਖ ਅੰਮ੍ਰਿਤ ਵੇਲੇ ਜਾਗੇ।ਸ੍ਰੀ ਗੁਰੂ ਜੀ ਨੇ ਦਾਤਣ ਕਰਕੇ ਪਰਮਪਵਿੱਤ੍ਰ ਇਸ਼ਨਾਨ ਕੀਤਾ। ਅਫ਼ੁਰ ਸਮਾਧੀ 'ਚ ਐਸੇ ਲੀਣ ਹੋਏ,ਸ੍ਰੀਰ ਦੇ ਅੰਗਾਂ ਦੀ ਸ਼ੁੱਧ ਹੀ ਨਹੀਂ ਰਹੀ।ਯਥਾ:-ਮਗਨੁ ਭਇਓ ਪ੍ਰਿਅ ਪ੍ਰੇਮ ਸਿਉ;ਸੂਧ ਨ ਸਿਮਰਤ ਅੰਗ॥ਕਿਉਂਕਿ ਆਪ ਨਿਰਗੁਨ ਬ੍ਰਹਮ ਜੀ ਦੇ ਸੱਚੇ ਅਵਤਾਰ ਹਨ।ਆਪਣਾ ਆਤਮਾ ਜੋ ਵਿਆਪਕ ਸਰੂਪ ਹੈ,ਉਸ ਨੂੰ ਨਿਮਖ ੨ ਨਮਸਕਾਰਾਂ ਕੀਤੀਆ। ਯਥਾ:-ਨਿਮਖ ਨਿਮਖ,ਠਾਕੁਰ ਨਮਸਕਾਰੈ॥)ਆਪਸ ਕਉ ਆਪਹਿ ਆਦੇਸੁ॥ਸਮਾਧੀ ਤੋਂ ਉਥਾਨ ਹੋ ਕੇ,ਅੰਮ੍ਰਿਤ ਗੁਰਬਾਣੀ ਜੀ ਪੜ੍ਹੇ।ਅੰਮ੍ਰਿਤ ਗੁਰਬਾਣੀ ਦੇ ਦਾਤੇ ਜੀ,ਅਲੈਚੀ ਬੇਰੀ ਹੇਠਾਂ ਸਜੇ ਸੁੰਦਰ ਦੀਵਾਨ 'ਚ ਆਏ। ਕੀਰਤਨ ਹੋ ਰਿਹਾ ਸੀ,ਸਾਰੀ ਸੰਗਤ ਅਤੇ ਕੀਰਤਨੀਏ ਉੱਠ ਕੇ ਖੜ੍ਹੇ ਹੋ ਗਏ। {ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਚਣ ਤੋਂ ਪਹਿਲਾਂ ਦਾ ਪ੍ਰਸੰਗ ਹੈ।} ਆਪ ਜੀ ਦੇ ਸੱਜੇ ਖੱਬੇ ਦੋ ਚੌਰਦਾਰ ਪ੍ਰੇਮੀ ਚੌਰ ਕਰਨ ਲੱਗੇ। ਉੱਪਰ ਸੁਨੈਹਰੀ ਛਤ੍ਰ ਝੁੱਲ ਰਿਹਾ ਸੀ, ਜਿਸ ਦੇ ਉੱਪਰ ਸੋਹਣਾ ਚੰਦੋਆ ਤਾਣਿਆਂ ਸੀ।ਯਥਾ:-ਤਖਤਿ ਬੈਠਾ ਅਰਜਨ ਗੁਰੂ;ਸਤਿਗੁਰ ਕਾ ਖਿਵੈ ਚੰਦੋਆ॥ਸ੍ਰੀ ਆਸਾ ਜੀ ਦੀ ਵਾਰ ਦੀ ਸੰਪੂਰਨਤਾ ਮਗਰੋਂ,ਆਪ ਜੀ ਨੇ ਸ੍ਰੀ ਮੁਖਵਾਕ ਦੀ ਕਥਾ ਕੀਤੀ ਅਤੇ ਸਤਿ ਧਰਮ ਦਾ ਪਰਮਪਵਿੱਤ੍ਰ ਸ਼ੁਭ ਉਪਦੇਸ਼ ਬਖ਼ਸ਼ਿਆ। ਦਰਸ਼ਨ ਕਰਕੇ ਸ਼ੁਭ ਬਚਨ ਸੁਣ ਕੇ,ਸਤਿਸੰਗਤ ਜੀ ਨਿਹਾਲ ਹੋ ਗਏ।

ਅੰਤਰਜਾਮੀ ਸੋ ਪ੍ਰਭੁ ਮੇਰਾ;ਸਰਬ ਰਹਿਆ ਭਰਪੂਰੇ॥ਅਕਾਲ ਪੁਰਖੁ ਵਾਹਿਗੁਰੂ ਜੀ ਨੇ ਜਾਣਿਆਂ ਕਿ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਸ਼ੁਭ ਸੇਵਾ ਹੋ ਰਹੀ ਹੈ,ਜਿੱਥੇ ਅੱਠੇ ਪਹਿਰ ਕੀਰਤਨ ਹੋਇਆ ਕਰੇਗਾ। ਨਾਮ ਨਾਮੀ ਦੀ ਅਭੇਦਤਾ ਹੈ। ਦਾਸ ਦਾ ਅਵਤਾਰ, ਭਾਉ ਭਗਤੀ ਸਹਿਤ ਸ੍ਰੀ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਸਮੂੰਹ ਬ੍ਰਹਮੰਡਾਂ ਦੇ ਗੁਰੂ ਹੋ ਕੇ,ਜਿੱਥੇ ਸ੍ਰਬੱਤ ਦੇ ਭਲੇ ਦੀ ਸ਼ੁਭ ਸੱਚੀ ਸੇਵਾ ਕਰਵਾ ਰਹੇ ਹਨ, ਉੱਥੇ ਦਾਸਨ ਦਾਸ ਨੂੰ ਭੀ ਸੇਵਕ ਰੂਪ ਧਾਰ ਕੇ ਸੇਵਾ ਕਰਨੀ ਚਾਹੀਦੀ ਹੈ। ਯਥਾ:-ਮੇਰੀ ਬਾਂਧੀ ਭਗਤੁ ਛਡਾਵੈ;ਬਾਂਧੈ ਭਗਤੁ.ਨ ਛੂਟੈ ਮੋਹਿ॥ਏਕ ਸਮੈ ਮੋਕਉ ਗਹਿ ਬਾਂਧੈ;ਤਉ ਫੁਨਿ ਮੋ ਪੈ ਜਬਾਬੁ ਨ ਹੋਇ॥)ਗੋਬਿੰਦ ਭਾਉ ਭਗਤਿ ਦਾ ਭੁਖਾ॥੭॥(ਵਾਰ ੧੦)ਅਨੁਸਾਰ ਵਿਆਪਕ ਬ੍ਰਹਮ ਜੀ ਨੇ ਪ੍ਰੇਮ ਦੇ ਵਸੀਕਾਰ ਹੋ ਕੇ ਸਰਗੁਨ ਅਵਤਾਰ ਧਾਰਿਆ।ਆਪਣੇ ਪਿਆਰੇ ਭਗਤਾਂ ਦੇਵਤਿਆਂ ਪੀਰਾਂ ਸਿੱਧਾਂ ਵਾਲਿਆਂ ਨੂੰ ਹੁਕਮ ਕੀਤਾ, "ਤੁਸੀਂ ਭੀ ਸਿੱਖਾਂ ਦਾ ਸਰੂਪ ਧਾਰ ਕੇ ਸੇਵਾ ਕਰੋ,ਦਾਸਨ ਦਾਸ ਭੀ ਚਲਦਾ ਹੈ।" ਆਗਿਆ ਪਾ ਕੇ ਸਾਰੇ ਹੀ ਸ੍ਰੋਵਰ 'ਚ ਆ ਕੇ ਸ਼ੁਭ ਸੇਵਾ ਕਰਨ ਲੱਗ ਗਏ।ਵਾਹਿਗੁਰੂ ਭਗਵਾਨ ਖ਼ੁਦਾ ਮਿਹਰਵਾਨ ਜੀ ਨੇ ਘੁੱਟ ਕੇ ਕਮਰਕਸਾ ਲਾਇਆ ਹੋਇਆ ਸੀ। ਬੜੇ ਭਾਰੀ ਉੱਦਮ ਨਾਲ ਹੌਂਸਲਾ ਲਲਕਾਰਾ ਮਾਰ ਕੇ ਸੇਵਾ ਕਰ ਕਰਵਾ ਰਹੇ ਸਨ। ਕਦੇ ਆਪ ਮਿੱਟੀ ਪੁੱਟਣ ਲੱਗ ਜਾਂਦੇ।ਕਦੇ ਚੁਕਾਉਣ ਕਦੇ

ਬਾਹਰ ਸੁੱਟਣ ਲੱਗ ਜਾਂਦੇ ਸਨ। ਭਾਰੀ ਬੀਰ ਰਸ ਧਾਰ ਕੇ,ਤੱਤਪਰ ਹੋ ਕੇ ਸੇਵਾ ਦੇ ਨਾਲ ੨ ਸਤਿਨਾਮੁ ਵਾਹਿਗੁਰੂ ਜੀ ਦਾ ਜਾਪ ਭੀ ਕਰਵਾ ਰਹੇ ਸਨ। ਮਿੱਠੀ ਰਸੀਲੀ ਜਾਪ ਦੀ ਅਵਾਜ਼ ਨਾਲ ਸਾਰਾ ਬ੍ਰਹਮੰਡ ਹੀ ਗੂੰਜ ਉੱਠਿਆ। ਸ੍ਰੀ ਗੁਰੂ ਜੀ ਨੇ ਅਲੈਚੀ ਬੇਰੀ ਹੇਠਾਂ ਅਤੀ ਮਿੱਠੀ ਪਿਆਰੀ ਧੁਨ ਸੁਣੀ। ਸਿੱਖਾਂ ਨੂੰ ਭੇਜਿਆ ਕਿ ਦੇਖ ਕੇ ਆਉ,ਕਿੱਥੋਂ ਦੇ ਸਤਿਸੰਗਤ ਜੀ ਸੇਵਾ ਕਰ ਰਹੇ ਹਨ? ਪ੍ਰੇਮੀ ਗਏ, ਜਾ ਕੇ ਪੁੱਛਿਆ, ਕਿਸੇ ਨੇ ਭੀ ਉੱਤ੍ਰ ਨਾ ਦਿਤਾ। ਆ ਕੇ ਪ੍ਰੇਮ ਬੇਨਤੀ ਕੀਤੀ, "ਹੇ ਗ੍ਰੀਬ ਨਿਵਾਜ ਸੱਚੇ ਪਾਤਿਸਾਹ ਜੀ! ਉਹ ਤਾਂ ਸਾਰੇ ਜਾਪ 'ਚ ਮਸਤ ਹੋ ਕੇ ਅਤੀ ਪ੍ਰੇਮ ਸਹਿਤ ਭੱਜ ੨ ਕੇ ਚਾਅ ਉਤਸ਼ਾਹ ਨਾਲ ਸ਼ੁਭ ਸੱਚੀ ਪਰਮਪਵਿੱਤ੍ਰ ਸੇਵਾ ਕਰ ਅਤੇ ਕਰਵਾ ਰਹੇ ਹਨ, ਉਨ੍ਹਾਂ ਦਾ ਤੇਜ਼ ਪ੍ਰਤਾਪ ਝੱਲਿਆ ਨਹੀਂ ਜਾਂਦਾ, ਨਾ ਹੀ ਅਸੀਂ ਉਨ੍ਹਾਂ ਦੇ ਕੋਲ਼ੇ ਜਾ ਸਕੇ ਹਾਂ। ਆਪ ਜੀ ਸਭ ਘਟ ਦੇ ਜਾਨਣਹਾਰ ਹੋਂ ਜੀ।" ਆਪ ਜੀ ਸਤਿਸੰਗਤ ਸਮੇਤ ਉੱਠ ਕੇ ਦਰਸਨਾ ਨੂੰ ਆਏ। ਦਰਸ਼ਨੀ ਡਿਉਢੀ ਵਾਲੇ ਅਸਥਾਨ ਤੋਂ ਦਰਸ਼ਨ ਹੋਏ। ਜਿਸ ਕਰਕੇ ਨਾਮ ਦਰਸ਼ਨੀ ਡਿਉਢੀ ਪੈ ਗਿਆ। ਬਾਬੇ ਜੀ ਨੂੰ ਪੁੱਛਿਆ, "ਦੱਸੋ ਇਹ ਕੌਣ ਹਨ?" ਬਾਬਾ ਜੀ ਰਮਜ਼ ਸਮਝ ਗਏ, ਦੱਸਿਆ ਕਿ ਆਪੇ ਆਪ ਸੱਚ ਅਲਖ ਵਿਡਾਣੀ ਸਰੂਪ ਹੋਂ, ਅਨਿਕ ਰੂਪ ਖਿਨ ਮਾਹਿ;ਕੁਦਰਤਿ ਧਾਰਦਾ॥ਅਨੁਸਾਰ ਆਪਣੀ(ਕੁਦਰਤਿ)ਸ਼ਕਤੀ ਨਾਲ ਅਨੇਕਾਂ ਰੂਪ ਖਿਨ 'ਚ ਹੀ ਧਾਰ ਲੈਂਦੇ ਹੋਂ। ਆਪ ਜੀ ਆਪ ਹੀ ਸੇਵਾ ਕਰਵਾ ਰਹੇ ਹੋਂ ਜੀ। ਉਨ੍ਹਾਂ ਅਤੇ ਆਪ ਜੀ ਅੰਦਰ ਧੰਨ ਗੁਰੂ ਨਾਨਕ ਸਾਹਿਬ ਜੀ ਵਾਲੀ ਇੱਕੋ ਜੋਤਿ ਪ੍ਰਕਾਸ਼ ਰਹੀ ਹੈ ਜੀ। ਦਰਸ਼ਨੀ ਡਿਉਢੀ ਤੋਂ ਅੱਗੇ ਵਧੇ ਤਾਂ ਖ਼ੁਦਾਇ ਭਗਵਾਨ ਜੀ ਨੇ ਜਾਣਿਆਂ ਕਿ ਭਾਉ ਭਗਤੀ ਦੇ ਅਵਤਾਰ ਆ ਰਹੇ ਹਨ। ਸੇਵਾ ਛੱਡ ਕੇ ਸਾਹਮਣੇ ਆਏ। ਯਥਾ:-;ਛਡਿ ਸਿੰਘਾਸਣੁ ਹਰਿ ਜੀ ਆਏ। (ਵਾਰ ੧੦)ਸ੍ਰੀ ਗੁਰੂ ਜੀ ਨੇ ਚਰਨ ਪਕੜਨੇ ਚਾਹੇ,ਜਿਨ੍ਹਾਂ ਸੱਚੇ ਚਰਨ-ਕਮਲਾਂ ਦੀ ਗੁਰਬਾਣੀ ਅੰਦਰ ਬੇਅੰਤ ਮਹਿਮਾ ਲਿਖੀ ਹੈ। ਅੰਤਰਜਾਮੀ ਜੀ ਨੇ ਡੌਲ਼ਿਆਂ ਤੋਂ ਫੜ ਕੇ ਛਾਤੀ ਨਾਲ ਲਾ ਲਏ। ਯਥਾ:- ;ਹਰਿ ਮਿਲਿਓ ਲਾਇ 'ਝਪੀੜਾ॥'ਜੱਫੀ) ਜਿਵੇਂ ਪਾਣੀ 'ਚ ਪਾਣੀ ਮਿਲ ਜਾਂਦਾ ਹੈ। ਯਥਾ:- ਮਿਲਬੇ ਕੀ ਮਹਿਮਾ,ਬਰਨਿ ਨ ਸਾਕਉ;ਨਾਨਕ ਪਰੈ ਪਰੀਲਾ॥ਵਾਲੀ ਵਿਸਮਾਦ ਅਵਸਥਾ ਵਰਤ ਗਈ।

ਪ੍ਰਸ਼ਨ:- ਜੇ ਕੋਈ ਕਹੇ ਕਿ ਸ੍ਰੀ ਗੁਰੂ ਜੀ ਦਾ ਇਤਨਾ ਭਾਰੀ ਸਤਿਕਾਰ ਕਿਉਂ ਕੀਤਾ?ਸ੍ਰੀ ਗੁਰੂ ਜੀ ਨੇ ਸੰਸਾਰ ਨੂੰ ਖ਼ੁਦਾ ਦੀ ਬੰਦਗੀ ਕੀਰਤਨ ਭਗਤੀ 'ਚ ਲਾਇਆ।ਆਪ ਜੀ ਨੇ ਹਰ ਸਮੇਂ ਹੀ ਖ਼ੁਦਾ ਜੀ ਦਾ ਜਸ ਗੁਰਬਾਣੀ ਕੀਰਤਨ ਸਬਦ ਵੀਚਾਰ ਕੀਤੀ। ਵਾਹਿਗੁਰੂ ਜੀ ਦੇ ਸਨਿਗਧ ਪਿਆਰ 'ਚ ਲੂੰ ੨ ਕਰਕੇ ਲੀਣ ਰਹਿ ਕੇ, ਸ੍ਰਬੱਤ ਦੇ ਭਲੇ ਲਈ, ਸ੍ਰੀ ਹਰਿਮੰਦਰ ਸਾਹਿਬ ਜੀ,ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਚ ਕੇ ਪ੍ਰਕਾਸ਼ ਕਰਨਗੇ, ਜੋ ਜੁੱਗੋ ਜੁੱਗ ਅਟੱਲ ਜਗਤ ਦਾ ਭਲਾ ਕਰਨਗੇ। ਆਤਮ ਰਾਮੁ ਸਰਬ ਮਹਿ ਪੇਖੁ॥ਸਤਿ ਧਰਮ ਪੂਰਨ ਬ੍ਰਹਮ ਜੀ ਦੀ ਪ੍ਰਾਪਤੀ ਦਾ ਸ਼ੁਭ ਸੱਚਾ ਉਪਦੇਸ਼ ਬਖ਼ਸ਼ ਰਹੇ ਹਨ, ਇਸ ਲਈ ਅਕਾਲ ਖ਼ੁਦਾ ਜੀ ਨੇ ਐਨਾ ਭਾਰੀ ਸਤਿਕਾਰ ਕੀਤਾ ਹੈ।

ਵਾਹੁ ਵਾਹੁ ਅਜਪਾ ਜਾਪ ਨਰਾਇਣ ਜੀ ਨੇ ਦੋ ਸਰੂਪ ਧਾਰੇ।ਅਕਾਲ ਖ਼ੁਦਾ ਜੀ ਨੇ ਪੰਜਵੇਂ ਪਾਤਿਸਾਹ ਜੀ ਨੂੰ, ਬਾਹੋਂ ਫੜ ਕੇ ਬਰਾਬਰ ਤੋਰਿਆ,ਇਕਾਂਤ ਹੋ ਕੇ,ਸ੍ਰੀ ਹਰਿਮੰਦਰ ਸਾਹਿਬ ਜੀ ਦੀ ਨੀਂਹ ਪੁਲ਼ ਸੁਰਗਦਾਰੀਆਂ,ਹਰਿ ਜੀ ਕੀ ਪਉੜੀ ਆਦਿ ਸ਼ੁਭ ਰਚਨਾਂ ਬਾਰੇ ਸ਼ੁਭ ਵੀਚਾਰ ਕੀਤੀ। ਸ੍ਰੀ ਗੁਰੂ ਜੀ ਨਿਮ੍ਰਤਾ ਦੇ ਸਮੁੰਦ੍ਰ ਹੋਣ ਕਾਰਣ, ਦੋਵੇਂ ਹੱਥ ਜੋੜ ਕੇ ਰਜ਼ਾ 'ਚ ਪ੍ਰਸੰਨ ਰਹੇ। ਪ੍ਰਮੇਸਰ ਜੀ ਨੇ ਕਿਹਾ, "ਇਹ ਦਾਸ ਦਾ ਜੁੱਗਾਂ ੨ ਦਾ ਸ਼੍ਰੋਮਣੀ ਤੀਰਥ ਹੈ। ਇਹ ਦਾਸ ਦੀ ਹੀ ਸ਼ੁਭ ਸੱਚੀ ਸੁੱਚੀ ਉੱਚੀ ਸੇਵਾ ਹੈ।ਆਪ ਜੀ ਦੇ ਪ੍ਰੇਮ ਦੇ ਵਸੀਕਾਰ ਹੋ ਕੇ,ਦਾਸ ਨੂੰ ਆਉਣਾ ਪਿਆ ਹੈ। ਦਾਸਨਦਾਸ ਆਪ ਜੀ ਦੀ ਸੇਵਾ 'ਤੇ ਭਾਰੀ ਪ੍ਰਸੰਨ ਹੈ। ਆਪ ਜੀ ਗੁਰੂ ਰੂਪ ਹੋ ਕੇ ਦਾਸ ਦੀ ਸਿਫ਼ਤ ਬੰਦਗੀ 'ਚ ਜੀਆਂ ਨੂੰ ਜੋੜ ਕੇ, ਸ੍ਰਬੱਤ ਦਾ ਭਲਾ ਕਰ ਰਹੇ ਹੋਂ ਜੀ। ਇਹ ਆਪ ਜੀ ਦਾ ਭਾਰੀ ਪਰਉਪਕਾਰ ਜੁੱਗੋ ਜੁੱਗ ਅਟਲ ਰਹੇਗਾ। ਸੰਸਾਰ ਆਪ ਜੀ ਦਾ ਨਾਮ ਜਪ ਕੇ ਤਰਦਾ ਰਹੇਗਾ। ਆਪ ਜੈਸਾ ਪਰਉਪਕਾਰੀ ਨਾ ਪਿੱਛੇ ਸੀ,ਨਾ ਹੀ ਹੁਣ ਹੈ,ਨਾ ਅੱਗੇ ਨੂੰ ਹੋਵੇਗਾ ਜੀ।" ਯਥਾ:- ਜੈਸਾ ਤੂ.ਤੈਸਾ ਤੁਹੀ;ਕਿਆ ਉਪਮਾ ਦੀਜੈ॥ਹੋਰ ਭੀ ਬੇਅੰਤ ਬਖ਼ਸ਼ਿਸ਼ਾਂ ਭਰੇ ਬਚਨ ਕਹੇ। ਇੱਕ ਤਾਂ ਵਾਹਿਗੁਰੂ ਜੀ ਦੇ ਦਰਸ਼ਨ ਹੋਏ,ਦੂਜਾ ਆਪ ਸ੍ਰੀ ਹਰਿਮੰਦਰ ਸਾਹਿਬ ਜੀ ਵਾਲੀ ਸਾਰੀ ਪਰਮਪਵਿੱਤ੍ਰ ਜਗ੍ਹਾ ਦੀ ਸੇਵਾ ਸਫ਼ਾਈ ਕਰ ਗਏ,ਤੀਜਾ ਭਾਰੀ ਪ੍ਰਸੰਨ ਹੋ ਕੇ ਵਰ ਦੇ ਕੇ ਸ਼ੁਭ ਬਚਨ ਕਹਿ ਗਏ, ਚੌਥਾ ਪੂਰਨ ਪ੍ਰੇਮੀ ਬ੍ਰਹਮਗਿਆਨੀਆਂ ਸੰਤਾਂ ਭਗਤਾਂ ਦਾ ਸਮਾਗਮ ਸੀ, ਜਿਸ 'ਚ ਬਾਬਾ ਬੁੱਢਾ ਜੀ ਭਾਈ ਗੁਰਦਾਸ ਸਾਹਿਬ ਜੀ,

ਬਾਬਾ ਬਿਧੀਚੰਦ ਜੀ ਭਾਈ ਜੇਠਾ ਜੀ ਭਾਈ ਪਿਰਾਣਾ ਜੀ ਭਾਈ ਲੰਙਾਹਾ ਜੀ ਭਾਈ ਬਹਿਲੋ ਜੀ ਭਾਈ ਮੰਞ ਜੀ ਭਾਈ ਭਗਤੂ ਜੀ ਅਤੇ ਬੀਬੀ ਰਾਜ ਕੌਰ ਜੀ ਮਾਈ ਸੇਵਾਂ ਜੀ ਆਦਿ ਬ੍ਰਹਮਗਿਆਨਣਾਂ ਮਾਈਆਂ ਸਨ। ਸੋਹਣੇ ਵਾਤਾਵਰਣ 'ਚ ਜਿੱਥੇ ਹਵਾ ਬਹੁਤ ਭਾਰੀ ਸਾਫ਼ ਸੁਥਰੀ ਸੀ।ਸਾਰਾ ਵਾਤਾਵਰਣ ਜਾਪ ਅਤੇ ਹਰੇ ਭਰੇ ਬ੍ਰਿੱਛਾਂ ਸਹਿਤ ਸ਼ੋਭਨੀਕ ਹੋ ਰਿਹਾ ਸੀ। ਉਸ ਵੇਲੇ ਆਪ ਜੀ ਨੂੰ ਅਕਾਲ ਪੁਰਖੁ ਜੀ ਦਾ ਧੰਨਵਾਦ ਉਮਾਹ ਜਸ ਫ਼ੁਰਿਆ। ਸ਼ੁਕਰਾਨੇ ਵਜੋਂ ਇਹ ਪਰਮਪਵਿੱਤ੍ਰ ਛੰਤ,ਸ਼ੁਭ ਸੱਚੇ ਦਰਸ਼ਨ ਹੋਣ ਤੋਂ ਉਚਾਰਿਆ। ਆਪ ਜੀ ਦੇ ਅੰਦਰ ਹੰਗਤਾ ਦਾ ਅਭਾਵ ਹੈ। ਇਸ ਕਰਕੇ ਹਮੇਸ਼ਾ ਹੀ ਗੁਰਬਾਣੀ ਜੀ ਉਚਾਰਨ ਦੇ ਉਮਾਹ 'ਚ ਵਿਸਮਦ ਹੀ ਰਹਿੰਦੇ ਸਨ।

ਬਿਨੈ:- ਹਰੀ ਰੂਪ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਪਰਮਪਵਿੱਤ੍ਰ ਨੀਂਹ ਦਾ ਭਾਵ ਜਿਤਨੀ ਭੀ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਜਗ੍ਹਾ ਹੈ, ਸਾਰੀ ਦੀ ਸਾਰੀ ਹੀ ਨੀਂਹ ਰੂਪ ਹੈ। ਸਾਰੀ ਜਗ੍ਹਾ ਦੀ ਨੀਂਹ ਵਾਂਗ ਪਕਿਆਈ ਕੀਤੀ ਗਈ ਸੀ। ਸੰਤ ਬਾਬਾ ਜੀਵਨ ਸਿੰਘ ਜੀ ਨੇ ਜਦੋਂ ਕਾਰ ਸੇਵਾ ਕਰਵਾਈ ਸੀ, ਤਦੋਂ ਹੇਠਲੀ ਮੰਜ਼ਲ ਦੇ ਥੰਮ੍ਹ ਅਤੇ ਕੰਧਾਂ ਬਿਲਕੁਲ ਹੀ ਖੁਸ਼ਕ ਸਨ। ਜਿਵੇਂ ਕਦੇ ਪਾਣੀ ਛੋਹਿਆ ਹੀ ਨਹੀਂ ਹੁੰਦਾ। ਸ੍ਰੀ ਗੁਰੂ ਸਾਹਿਬ ਜੀ ਨੇ ਪਕਿਆਈ ਵਾਲੀ ਤਾਂ ਕਮਾਲ ਹੀ ਕਰ ਦਿਤੀ ਹੈ। ਸੂਹੀ ਮਹਲਾ ੫॥ ਸੂਹੀ ਰਾਗਣੀ 'ਚ ਧੰਨ ਗੁਰੂ ਨਾਨਕ ਦੇਵ

ਸਾਹਿਬ ਜੀ ਦੇ (੫) ਪੰਜਵੇਂ(ਮਹਲਾ)ਸਰੂਪ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:- ਸੰਤਾ ਕੇ ਕਾਰਜਿ ਆਪਿ ਖਲੋਇਆ;ਹਰਿ ਕੰਮੁ ਕਰਾਵਣਿ ਆਇਆ ਰਾਮ॥(ਸੰਤਾ) ਸ਼ਾਂਤ ਆਤਮਾ ਸੰਤ ਅਜਪਾ ਜਾਪ ਵਾਹਿਗੁਰੂ ਪਹਿਲੇ ਦੂਜੇ ਤੀਜੇ ਚੌਥੇ ਪਾਤਿਸਾਹ ਜੀ (ਕੇ)ਦੇ , ਸ੍ਰੀ ਹਰਿਮੰਦਰ ਸਾਹਿਬ ਜੀ ਦੇ ਰਚਣ ਸ੍ਰਬੱਤ ਦੇ ਭਲੇ ਸ਼ੁਭ ਕਾਰਜਿ'ਚ ਹਰੀ ਜੀ ਆਪਿ ਆ ਕੇ (ਖਲੋਇਆ) ਖੜ੍ਹੇ।(ਰਾਮ) ਹੇ ਭਾਈ! ਹਰਿ ਜੀ ਆਪ ਹੀ ਸ੍ਰਬੱਤ ਦੇ ਭਲੇ ਦਾ ਸ਼ੁਭ ਕੰਮੁ (ਕਰਾਵਣਿ) ਕਰਾਉਣ (ਆਇਆ) ਆਏ ਹਨ।

ਧਰਤਿ ਸੁਹਾਵੀ ਤਾਲੁ ਸੁਹਾਵਾ; ਵੇਖੋ ਜੀ! ਇਹ ਪਰਮਪੂਜਨੀਕ ਸਤਿਗੁਰੂ ਰਾਮਦਾਸ ਸਾਹਿਬ ਜੀ ਦੀ ਪਰਮਪਵਿੱਤ੍ਰ ਨੱਗਰੀ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੀ ਪਰਮਪਵਿੱਤ੍ਰ (ਧਰਤਿ) ਧਰਤੀ ਸੁੰਦਰ (ਸੁਹਾਵੀ) ਸ਼ੋਭਨੀਕ ਹੈ, (ਤਾਲੁ) ਸ੍ਰੋਵਰ ਜੀ ਭੀ (ਸੁਹਾਵਾ) ਸ਼ੋਭਨੀਕ ਹਨ।ਕਿਵੇਂ ਸ਼ੋਭਨੀਕ ਹੈ?:- ਸਾਡੇ ਸੁਆਸਾਂ ਨੂੰ ਹਰ ਵੇਲੇ ਪ੍ਰਕਾਸ਼ਣ ਵਾਲੇ ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਸ੍ਰੀ ਕਰਤਾਰਪੁਰ ਸਾਹਿਬ ਜੀ ਤੋਂ ਆਏ।ਸਤਿਗੁਰੂ ਦੂਜੇ ਪਾਤਿਸਾਹ ਜੀ ਸ੍ਰੀ ਖਡੂਰ ਸਾਹਿਬ ਜੀ ਤੋਂ ਤੁਰੇ, ਹਰੀ ਰੂਪ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅਸਥਾਨ 'ਤੇ ਮੇਲ ਹੋਇਆ। ਸਤਿਗੁਰੂ ਪਹਿਲੇ ਪਾਤਿਸਾਹ ਜੀ ਰਸ ਭਿੰਨਾ ਕੀਰਤਨ ਕਰਕੇ, ਅਫੁਰ ਸਮਾਧੀ ਵਿਸਮਾਦ ਰੰਗ 'ਚ ਲੀਣ ਹੋ ਗਏ। ਸਮਾਧੀ ਮਗਰੋਂ ਸੁੰਦਰ ਨੇਤ੍ਰ ਖੋਲ੍ਹ ਕੇ ਫ਼ੁਰਮਾਨ ਕੀਤਾ:- "ਇਸ ਧਰਤੀ ਨੂੰ ਮਹਾਨ ਭਾਗ ਲੱਗਣਗੇ, ਇੱਥੇ ਅੱਠੇ ਪਹਿਰ ਕੀਰਤਨ ਹੋਇਆ ਕਰੇਗਾ, ਦੁਨੀਆਂ ਦੇ ਸਭ ਤੀਰਥਾਂ ਨਾਲੋਂ ਵੱਡਾ ਤੀਰਥ ਪ੍ਰਗਟ ਹੋਵੇਗਾ, ਜਿੱਥੇ ਨਾਨਕ ਕੈ ਘਰਿ;ਕੇਵਲ ਨਾਮੁ॥ ਅਨੁਸਾਰ ਕੇਵਲ ਸੱਚੇ ਨਾਮ ਦੀ ਹੀ ਪੂਜਾ ਹੋਵੇਗੀ। ਬੇਅੰਤ ਸਾਧੂ ਸੰਤ ਪ੍ਰੇਮੀ ਇੱਥੇ ਰਹਿ ਕੇ ਕਥਾ ਕੀਰਤਨ ਭਜਨ ਸਿਮਰਨ ਭਾਉ ਭਗਤੀ ਦਾ ਅਨੰਦ ਮਾਨਣਗੇ।

ਵਾਹਿਗੁਰੂ ਸਤਿਗੁਰੂ ਤੀਜੇ ਪਾਤਿਸਾਹ ਜੀ ਨੇ ਆਪ ਆ ਕੇ, ਸਤਿਗੁਰੂ ਰਾਮਦਾਸ ਸਾਹਿਬ ਜੀ ਨੂੰ ਹੁਕਮ ਕਰਕੇ ਗੁਰੂ ਕੀ ਨੱਗਰੀ ਵਸਾਈ। ਆਪਣੇ ਸੰਤਾਂ ਭਗਤਾਂ ਸਮੇਤ ਇਸ ਧਰਤੀ ਨੂੰ ਮਹਾਨ ਪਵਿੱਤ੍ਰ ਕੀਤਾ। ਵਾਹਿਗੁਰੂ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੇ ਇੱਥੇ ਗੁਰਤਾ 'ਤੇ ਸਜ ਕੇ ਬੇਅੰਤ ਜੀਆਂ ਦੀ ਕਲਿਆਣ ਕੀਤੀ, ਸ੍ਰੋਵਰ ਪੱਕੇ ਕੀਤੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਸ੍ਰੀ ਹਰਿਮੰਦਰ ਸਾਹਿਬ ਜੀ ਰਚੇ। ਵਾਹਿਗੁਰੂ ਸਤਿਗੁਰੂ ਛੇਵੇਂ ਪਾਤਿਸਾਹ ਜੀ ਨੇ ਇੱਥੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਅਤੇ ਫ਼ੌਜ ਰਚੀ।ਅਜਪਾ ਜਾਪ ਵਾਹਿਗੁਰੂ ਸਤਿਗੁਰੂ ਨੌਵੇਂ ਪਾਤਿਸਾਹ ਜੀ ਨੇ ਅਵਤਾਰ ਧਾਰ ਕੇ ਬਾਲਕ ਚੋਜ ਕੀਤੇ।ਅਜਪਾ ਜਾਪ ਵਾਹਿਗੁਰੂ ਸਤਿਗੁਰੂ ਰਾਮਦਾਸ ਸਾਹਿਬ ਜੀ ਤੋਂ ਲੈ ਕੇ ਛੇਵੇਂ ਪਾਤਿਸਾਹ ਜੀ ਤਕ ੫੪ ਸਾਲ ਗੁਰੂ ਸਾਹਿਬਾਨ ਜੀ ਗੁਰੂ ਮਹਿਲਾਂ 'ਚ ਰਹੇ ਜੀ। ਬੇਅੰਤ ਬ੍ਰਹਮਗਿਆਨੀਆਂ ਨੇ ਇੱਥੇ ਰਹਿ ਕੇ ਗੁਰੂ ਸੇਵਾ ਸਿਮਰਨ ਕੀਤਾ ਅਤੇ ਬੇਅੰਤ ਬ੍ਰਹਮਗਿਆਨੀਆਂ ਨੇ ਇੱਥੇ ਪਾਕ ਚਰਨ ਪਾਏ, ਬੇਅੰਤ ਹੀ ਕਥਾ ਕੀਰਤਨ ਭਜਨ ਸਿਮਰਨ ਤੇ ਅਖੰਡ ਪਾਠ ਦੇ ਪ੍ਰਵਾਹ ਡੇਰਿਆਂ ਆਦਿ 'ਚ ਭੀ ਚਲਦੇ ਹਨ। ਉਪ੍ਰੋਕਤ ਬੇਅੰਤ ਹੀ ਕਾਰਨਾਂ ਕਰਕੇ, ਗੁਰੂ ਰਾਮਦਾਸ ਸਾਹਿਬ ਜੀ ਦੀ ਗੋਵਿੰਦ ਨੱਗਰੀ ਜੀ ਸ਼ੋਭਨੀਕ ਹਨ।ਅਜਪਾ ਜਾਪ

ਵਾਹਿਗੁਰੂ ਗੁਰੂ ਰਾਮਦਾਸ ਸਾਹਿਬ ਜੀ ਦਾ ਪਰਮਪਵਿੱਤ੍ਰ (ਤਾਲੁ) ਸ੍ਰੋਵਰ ਭੀ (ਸੁਹਾਵਾ) ਸ਼ੋਭਨੀਕ ਹੈ।

;ਵਿਚਿ ਅੰਮ੍ਰਿਤ ਜਲੁ ਛਾਇਆ ਰਾਮ॥ ਪਹਿਲਾਂ ਜਲ ਠਹਿਰਦਾ ਨਹੀਂ ਸੀ, ਸ੍ਰੀ ਗੁਰੂ ਸਾਹਿਬ ਜੀ ਨੇ, ਸ੍ਰੀ ਸੰਤੋਖਸਰ ਸਾਹਿਬ ਜੀ ਦੀ ਚੀਕਣੀ ਮਿੱਟੀ ਲਿਆ ਕੇ, ਸਰ 'ਚ ਵਿਛਾ ਦਿਤੀ, ਜਿਸ ਕਰਕੇ ਅੰਮ੍ਰਿਤ ਧਰਤੀ 'ਚ ਜੀਰਨੋ ਹਟ ਗਿਆ ਤਾਂ ਆਪ ਜੀ ਨੇ ਕਿਹਾ:- (ਰਾਮ) ਹੇ ਭਾਈ! ਹੁਣ ਗੁਰੂ ਰਾਮਦਾਸ ਸਾਹਿਬ ਜੀ ਦੀ ਅਪਾਰ ਕ੍ਰਿਪਾ ਹੋਈ ਹੈ। ਸਾਰੇ ਸ੍ਰੋਵਰ ਵਿਚਿ ਅੰਮ੍ਰਿਤ ਜਲੁ (ਛਾਇਆ) ਛਾ ਗਿਆ ਹੈ, ਭਾਵ ਨੱਕੋ ਨੱਕ ਭਰ ਗਿਆ ਹੈ। ;ਵਿਚਿ ਅੰਮ੍ਰਿਤ ਜਲੁ ਛਾਇਆ ਰਾਮ॥ (ਰਾਮ) ਹੇ ਭਾਈ! ਜਿਨ੍ਹਾਂ ਦੇ ਅੰਤਹਕਰਨ ਵਿਚਿ ਅੰਮ੍ਰਿਤ ਨਾਮ ਰੂਪ ਜਲੁ (ਛਾਇਆ) ਪੂਰਿਆ ਭਾਵ ਭਰਿਆ ਹੈ, ਉਨ੍ਹਾਂ ਦੀ, ਧਰਤਿ ਸੁਹਾਵੀ ਤਾਲੁ ਸੁਹਾਵਾ;) ਨਿਮ੍ਰਤਾ ਵਾਲੀ ਬੁੱਧੀ ਰੂਪੀ

ਧਰਤਿ(ਸੁਹਾਵੀ) ਸ਼ੋਭਨੀਕ ਹੋ ਗਈ,ਨਿਮ੍ਰਤਾ ਸ਼ਰਧਾ ਵਾਲਾ ਰਿਦਾ ਰੂਪੀ ਤਾਲੁ ਭੀ (ਸੁਹਾਵਾ) ਸ਼ੋਭਨੀਕ ਹੋ ਗਿਆ। ਵਾ ਸਤਿਸੰਗਤ ਰੂਪ ਧਰਤੀ, ਕਥਾ ਕੀਰਤਨ ਕਰਕੇ ਸ਼ੋਭਨੀਕ ਹੈ। {ਜਥੇਦਾਰ ਪੂਰਨ ਸੰਤ ਬਾਬਾ ਜੀਵਨ ਸਿੰਘ ਜੀ ਨੇ ੧੯੭੩ ਈ: ਨੂੰ ਗੁਰੂ ਰਾਮਦਾਸ ਸਰ ਦੀ ਕਾਰ ਸੇਵਾ ਕੀਤੀ, ਤਾਂ ਪ੍ਰੇਮੀ ਸ਼ਰਧਾ ਸਹਿਤ ਚੀਕਣੀ ਮਿੱਟੀ ਘਰਾਂ ਨੂੰ ਲਿਆਉਣ ਲੱਗੇ, ਸੰਤ ਬਾਬਾ ਕਰਤਾਰ ਸਿੰਘ ਖ਼ਾਲਸਾ ਜੀ ਨੇ ਪ੍ਰੇਮ ਬੇਨਤੀ ਕੀਤੀ ਕਿ ਬਾਬਾ ਜੀ, ਇਹ ਮਨ੍ਹਾ ਕਰ ਦੇਵੋ। ਸਭ ਨੂੰ ਰੋਕ ਦਿਤਾ। ਸੋ ਕਿਸੇ ਭੀ ਸ੍ਰੋਵਰ ਦੀ ਕਾਰ ਸੇਵਾ ਹੋਵੇ, ਉਸ ਦੀ ਚੀਕਣੀ ਮਿੱਟੀ ਜੋ ਗਾਰੇ ਦੇ ਹੇਠਾਂ ਹੁੰਦੀ ਹੈ, ਨਾਲ ਨਹੀਂ ਲਿਆਉਣੀ ਚਾਹੀਦੀ ਜੀ।}

ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ; ਸਗਲ ਮਨੋਰਥ ਪੂਰੇ॥ ਸ਼ਹੀਦਾਂ ਦੇ ਸਿਰਤਾਜ ਗੁਰੂ ਗ੍ਰੀਬ ਨਿਵਾਜ ਜੀ ਫ਼ੁਰਮਾ ਰਹੇ ਹਨ:- ਹੇ ਪਿਆਰਿਓ! ਗੁਰੂ ਰਾਮਦਾਸ ਸਰ 'ਚ ਅੰਮ੍ਰਿਤ ਜਲੁ (ਛਾਇਆ) ਛਾ ਗਿਆ ਹੈ, ਭਾਵ ਅੰਮ੍ਰਿਤ ਜਲ ਕਰਕੇ ਲੱਬਾ ਲੱਬ ਭਰ ਗਿਆ, ਇਸ ਲਈ ਵਾਹਿਗੁਰੂ ਜੀ ਨੇ ਸ੍ਰੋਵਰ ਨੂੰ ਪੂਰਨ ਤੌਰ 'ਤੇ (ਸਾਜੁ) ਸਜਾਉਣਾ ਕਰਾਇਆ ਹੈ, ਦਾਸਨ ਦਾਸ ਦੇ ਮਨ ਦੇ (ਸਗਲ) ਸਾਰੇ (ਮਨੋਰਥ) ਸੰਕਲਪ ਪੂਰੇ ਕਰ ਦਿਤੇ ਹਨ। ਅੰਮ੍ਰਿਤ ਜਲੁ ਛਾਇਆ, ਪ੍ਰੇਮੀਆਂ ਦੇ ਨਿਮ੍ਰਤਾ ਵਾਲੇ ਰਿਦੇ ਰੂਪੀ ਤਾਲ 'ਚ ਨਾਮ ਰੂਪੀ ਅੰਮ੍ਰਿਤ ਜਲੁ (ਛਾਇਆ) ਛਾ ਗਿਆ ਹੈ,ਭਾਵ ਰਿਦਾ,ਅੰਮ੍ਰਿਤ ਬ੍ਰਹਮਾਨੰਦ ਨਾਲ ਲੱਬਾ ਲੱਬ ਭਰ ਗਿਆ ਹੈ।ਪੂਰਨ ਸਾਜੁ ਕਰਾਇਆ; ਜਿਨ੍ਹਾਂ ਪ੍ਰੇਮੀਆਂ ਦਾ ਨਿਮ੍ਰਤਾ ਵਾਲਾ ਰਿਦਾ ਰੂਪੀ ਤਾਲ ਅੰਮ੍ਰਿਤ ਰੂਪੀ ਜਲ ਨਾਲ ਭਰਿਆ ਹੈ, ਉਨ੍ਹਾਂ ਦੇ ਅੰਦਰ ਵਾਹਿਗੁਰੂ ਜੀ ਨੇ ਸਤਿ ਸੰਤੋਖ ਦਇਆ ਧਰਮ ਵੀਚਾਰ ਨਿਮ੍ਰਤਾ ਖਿਮਾ ਸ਼ਹਿਨਸ਼ੀਲਤਾ ਧੀਰਜ ਇਕਾਗ੍ਰਤਾ ਬ੍ਰਹਮਗਿਆਨ ਆਦਿ ਅਸੰਖ ਗੁਣਾਂ ਦੀ ਪ੍ਰਾਪਤੀ ਦੀ ਸਮੱਗ੍ਰੀ ਦਾ ਪੂਰਨ (ਸਾਜੁ)ਸਜਾਉਣਾ(ਕਰਾਇਆ)ਕੀਤਾ ਹੈ।ਜਿਵੇਂ ਸ੍ਰੀ ਕ੍ਰਿਸ਼ਨ ਭਗਵਾਨ ਜੀ ਨੇ ਗਿਆਨ ਦੀ ਸਮ੍ਰੱਗੀ ਦੇ ੨੦ ਗੁਣ ਗੀਤਾ 'ਚ ਕਹੇ ਹਨ। ;ਸਗਲ ਮਨੋਰਥ

ਪੂਰੇ॥ਉਨ੍ਹਾਂ ਆਪਣੇ ਪਿਆਰਿਆਂ ਦੇ (ਸਗਲ) ਸਾਰੇ (ਮਨੋਰਥ) ਮਨ ਦੇ ਸ਼ੁਭ ਸੰਕਲਪ ਪੂਰੇ ਕਰ ਦਿਤੇ।

ਜੈ ਜੈਕਾਰੁ ਭਇਆ ਜਗ ਅੰਤਰਿ;ਲਾਥੇ ਸਗਲ ਵਿਸੂਰੇ॥ਹੇ ਪਿਆਰਿਓ!ਸਭ ਤੇ ਵਡਾ ਸਤਿਗੁਰੁ ਨਾਨਕੁ;ਜੀ ਦਾ ਸਾਰੇ ਜਗ(ਅੰਤਰਿ)ਅੰਦਰ ਜੈ ਜੈਕਾਰੁ (ਭਇਆ)ਹੋ ਰਿਹਾ ਹੈ।ਯਥਾ:- ਜੈ ਜੈਕਾਰੁ ਸਭੈ ਕਰਹਿ;ਸਚੁ ਥਾਨੁ ਸੁਹਾਇਆ॥ਦਾਸਨ ਦਾਸ,ਸਤਿਸੰਗਤਾਂ ਦੇ(ਸਗਲ)ਸਾਰੇ(ਵਿਸੂਰੇ)ਝੋਰੇ,ਦੁੱਖ(ਲਾਥੇ)ਲੱਥ ਗਏ।

ਪੂਰਨ ਪੁਰਖ ਅਚੁਤ ਅਬਿਨਾਸੀ;ਜਸੁ ਵੇਦ ਪੁਰਾਣੀ ਗਾਇਆ॥ਹੇ ਭਾਈ ਬੁੱਢਾ ਸਾਹਿਬ ਜੀ! ਵਾਹਿਗੁਰੂ ਜੀ ਸਾਰੇ ਪੂਰਨ ਹਨ।(ਪੁਰਖ) ਪੁਰਸ਼ਾਰਥ ਭਾਵ ਉੱਦਮ ਵਾਲੇ (ਅਚੁਤ) ਅਗਿੜ (ਅਬਿਨਾਸੀ) ਨਾਸ ਤੋਂ ਰਹਿਤ ਹਨ,ਜਿਨ੍ਹਾਂ ਦਾ ਜਸੁ ਅਨੰਤ (ਵੇਦ) ਵੇਦਾਂ ਤੇ (ਪੁਰਾਣੀ) ਅਨੰਤ ਪੁਰਾਣਾਂ ਨੇ (ਗਾਇਆ) ਗਾਉਣਾ ਕੀਤਾ ਹੈ। ਯਥਾ:- ਨੇਤ ਨੇਤ ਕਥੰਤਿ ਬੇਦਾ॥ ਊਚ ਮੂਚ ਅਪਾਰ ਗੋਬਿੰਦਹ॥

ਅਪਨਾ ਬਿਰਦੁ ਰਖਿਆ ਪਰਮੇਸਰਿ;ਨਾਨਕ ਨਾਮੁ ਧਿਆਇਆ॥੧॥ਵਾਹਿਗੁਰੂ ਜੀ ਦਾ(ਬਿਰਦੁ) ਧਰਮ,ਪਰਨ ਹੈ, ਕਿ ਜਿਹੜਾ ਪ੍ਰੇਮੀ ਨਾਮ ਧਿਆਉਂਦਾ ਹੈ,ਉਸ ਦੀ ਆਪ ਰੱਖਿਆ ਕਰਦੇ ਹਨ।ਇਸ ਅਨੁਸਾਰ ਅਜਪਾ ਜਾਪ ਵਾਹਿਗੁਰੂ ਪੰਜਵੇਂ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:- ਦਾਸਨਦਾਸ ਨੇ ਸਤਿਸੰਗਤ ਜੀ ਸਮੇਤ ਵਾਹਿਗੁਰੂ ਜੀ ਦਾ ਨਾਮੁ ਧਿਆਇਆ,ਇਸ ਲਈ ਪਰਮੇਸਰਿ ਜੀ ਨੇ ਦਾਸ ਦੀ ਰਖਿਆ ਕਰਕੇ,ਨਾਮ ਧਿਆਉਣ ਵਾਲੇ ਦੀ ਰੱਖਿਆ ਕਰਨ ਦਾ ਅਪਨਾ(ਬਿਰਦੁ) ਧਰਮ ਰੱਖ ਲਿਆ ਹੈ।

ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ;ਤੋਟਿ ਨ ਆਵੈ ਕਾਈ ਰਾਮ॥੧.(ਰਾਮ)ਹੇ ਭਾਈ!ਛਛਾ;ਛੋਹਰੇ ਦਾਸ ਤੁਮਾਰੇ॥ਦਾਸ ਦਾਸਨ ਕੇ;ਪਾਨੀਹਾਰੇ॥ਦਾਸਨਦਾਸ ਨੂੰ ਕਰਤੇ ਅਕਾਲ ਪੁਰਖੁ ਜੀ ਨੇ,[1]ਨਵ [2]ਨਿਧਿ [3]ਰਿਧਿ [4]ਸਿਧਿ (ਦੀਨੇ)ਬਖ਼ਸ਼ੀਆਂ ਹਨ,ਜਿਨ੍ਹਾਂ ਨੂੰ ਖਾਣੇ ਖਰਚਣੇ ਕਰਕੇ(ਕਾਈ)ਕੋਈ ਭੀ ਤੋਟਿ(ਨ)ਨਹੀਂ(ਆਵੈ) ਆਉਂਦੀ।ਯਥਾ:-ਖਾਵਹਿ ਖਰਚਹਿ;ਰਲਿ ਮਿਲਿ ਭਾਈ॥ਤੋਟਿ ਨ ਆਵੈ;ਵਧਦੋ ਜਾਈ॥[1](ਨਵ) ਨੌਂ [2](ਨਿਧਿ) ਨਿਧੀਆਂ ਇਹ ਹਨ:-ਅਸਨ ਬਸਨ ਭੂ ਕਨਕ ਪੁਨ,ਦਾਸੀ ਚੌਂਪ ਗੁਲਾਮ,ਰਥਵਾਹੇ ਹਯਵਾਹੇ ਜਾਣੀਐ,ਜਹ ਨਵਨਿਧਿ ਕੇ ਨਾਮ।ਪਦਾਰਥ ਵਰਤਾਉਂਦਿਆਂ ੨ ਅਮੁੱਕ ਰਹਿਣ ਦਾ ਨਾਮ [3]ਰਿਧਿ ਹੈ।

[4]ਸਿਧਿ:-ਜੋਗਾ ਅਭਿਆਸ ਤੋਂ ਪੈਦਾ ਹੋਈ ਮੁਖ ਤੇ ਗੌਣ ਸ਼ਕਤੀ ਦਾ ਨਾਮ ਸਿੱਧੀ ਹੈ।ਅੱਠ ਮੁਖ ਤੇ ਦਸ ਗੌਣ ਸਿੱਧੀਆਂ ਹਨ।ਅੱਠ ਮੁਖ ਸਿੱਧੀਆਂ:-੧.ਅਣਿਮਾ:-ਬਹੁਤ ਛੋਟਾ ਹੋ ਜਾਣਾ।੨.ਮਹਿਮਾ:-ਬਹੁਤ ਵੱਡਾ ਹੋ ਜਾਣਾ।੩.ਗਰਿਮਾ:-ਭਾਰੀ ਹੋ ਜਾਣਾ।੪.ਲਘਿਮਾ:-ਹੌਲ਼ਾ ਹੋ ਜਾਣਾ।੫.ਪ੍ਰਾਪਤ:-ਮਨ ਭਾਉਂਦੀ ਵਸਤੂ ਪ੍ਰਾਪਤ ਕਰ ਲੈਣੀ।੬.ਪ੍ਰਾਕਾਮਯ:-ਸਾਰਿਆਂ ਦੇ ਮਨ ਦੀ ਜਾਣ ਲੈਣੀ।੭.ਈਸ਼ਿਤਾ:-ਆਪਣੀ ਇੱਛਾ ਅਨੁਸਾਰ ਸਭ ਨੂੰ ਪ੍ਰੇਰਨਾ।੮.ਵਸ਼ਿਤਾ:-ਸਭ ਨੂੰ ਕਾਬੂ ਕਰ ਲੈਣਾ।)ਦਸ ਗੌਣ ਸਿੱਧੀਆਂ:-੧.ਅਨੂਰਮਿ:-ਭੁੱਖ ਤੇਹ ਦਾ ਨਾ ਵਿਆਪਣਾ।੨.ਦੂਰ ਸ੍ਰਵਣ:-

ਦੂਰੋਂ ਸਭ ਗੱਲ ਸੁਣ ਲੈਣੀ।੩.ਦੂਰ ਦਰਸਨ:-ਦੂਰ ਦੇ ਨਜ਼ਾਰੇ ਅੱਖਾਂ ਸਾਹਮਣੇ ਵੇਖਣੇ।੪.ਮਨੋ ਵੇਗ:-ਜਿਵੇਂ ਮਨ ਨੇ ਜਿੱਥੇ ਜਾਣਾ ਹੋਵੇ ਝੱਟ ਪਟ ਚਲਿਆ ਜਾਂਦਾ ਹੈ,ਤਿਵੇਂ ਜਿੱਥੇ ਜਾਣਾ ਹੋਵੇ ਅਕਸ ਮਾਤ੍ਰ ਹੀ ਪਹੁੰਚ ਜਾਣਾ।੫.ਕਾਮ ਰੂਪ:-ਜੇਹਾ ਮਨ ਚਾਹੇ ਤੇਹਾ ਰੂਪ ਧਾਰ ਲੈਣਾ।੬.ਪਰਕਾਯਾਂ ਪ੍ਰਵੇਸ਼:- ਦੂਜੇ ਦੀ ਦੇਹ 'ਚ ਪ੍ਰਵੇਸ਼ ਕਰ ਜਾਣਾ।੭.ਸ੍ਵੈਛੰਦ ਮ੍ਰਿਤੂ:-ਆਪਣੀ ਇੱਛਾ ਅਨੁਸਾਰ ਮਰ ਜਾਣਾ।੮.ਸੁਰ ਕ੍ਰੀੜਾ:-ਦੇਵਤਿਆਂ ਨਾਲ ਮਿਲ ਕੇ ਖੇਲਣਾ।੯.ਸੰਕਲਪ ਸਿਧ:-ਜੋ ਚਿਤਵਣਾ ਸੋ ਪੂਰਾ ਹੋਣਾ।੧੦.ਅਪ੍ਰਤਿਹਤ ਗਤਿ:-ਕਿਸੇ ਥਾਂ ਜਾਣ 'ਚ ਕੋਈ ਰੁਕਾਵਟ ਨ ਪਵੇ।

ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ;ਤੋਟਿ ਨ ਆਵੈ ਕਾਈ ਰਾਮ॥੨.ਹੇ(ਰਾਮ)ਭਾਈ!ਕਰਤੇ ਪੁਰਖੁ ਜੀ ਨੇ ਦਾਸਨਦਾਸ ਨੂੰ ਨਾਮ ਰੂਪ ਨਵ ਨਿਧਿ ਸਿਧਿ ਰਿਧਿ(ਦੀਨੇ) ਬਖ਼ਸ਼ੇ ਹਨ, ਜਿਨ੍ਹਾਂ ਨੂੰ ਵਰਤਣੇ ਕਰਕੇ (ਕਾਈ) ਕੋਈ ਭੀ ਤੋਟਿ(ਨ) ਨਹੀਂ (ਆਵੈ) ਆਉਂਦੀ,ਲੀਣ ਹੋ ਕੇ ਅਨੰਦ ਵਧਦਾ ੨ ਵਧੀ ਹੀ ਜਾਂਦਾ ਹੈ। ਯਥਾ:-ਜਿਹ ਸਤਿਗੁਰ ਸਿਮਰੰਥਿ;ਰਿਧਿ ਸਿਧਿ ਨਵ ਨਿਧਿ ਪਾਵੈ॥)ਅਸਟ ਸਿਧਿ;ਨਵ ਨਿਧਿ ਏਹ॥ਕਰਮਿ ਪਰਾਪਤਿ;ਜਿਸੁ ਨਾਮੁ ਦੇਹ॥)ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ;ਜੋ ਹਰਿ ਹਿਰਦੈ ਸਦਾ ਵਸਾਇ॥)

ਖਾਤ ਖਰਚਤ ਬਿਲਛਤ ਸੁਖੁ ਪਾਇਆ;ਕਰਤੇ ਕੀ ਦਾਤਿ ਸਵਾਈ ਰਾਮ॥(ਰਾਮ) ਹੇ ਭਾਈ! ਉਪ੍ਰੋਕਤ ਦਾਤਾਂ ਨੂੰ ਸਤਿਸੰਗਤਾਂ ਸਮੇਤ (ਖਾਤ) ਖਾਂਦਿਆਂ (ਖਰਚਤ) ਖਰਚਦਿਆਂ,(ਬਿਲਛਤ) ਵੰਡਦਿਆਂ ਆਤਮ ਸੁਖੁ ਪਾਇਆ ਹੈ।(ਰਾਮ)ਹੇ ਭਾਈ! ਕਰਤੇ ਪੁਰਖ ਜੀ ਕੀ ਭਾਉ ਭਗਤੀ ਬ੍ਰਹਮਵਿੱਦਿਆ,ਨਾਮ ਕੀਰਤਨ ਪ੍ਰੇਮ ਦੀ ਦਾਤਿ(ਸਵਾਈ)ਬਹੁਤੀ ਤੋਂ ਬਹੁਤੀ ਹੈ।

ਦਾਤਿ ਸਵਾਈ.ਨਿਖੁਟਿ ਨ ਜਾਈ;ਅੰਤਰਜਾਮੀ ਪਾਇਆ॥ ਜਿਨ੍ਹਾਂ ਦੀ ਨਾਮ ਪ੍ਰੇਮ ਗਿਆਨ ਆਦਿ ਦੀ ਦਾਤਿ (ਸਵਾਈ) ਬਹੁਤੀ ਤੋਂ ਬਹੁਤੀ ਹੈ, ਜੋ ਕਦੇ ਭੀ (ਨਿਖੁਟਿ) ਮੁੱਕ (ਨ) ਨਹੀਂ (ਜਾਈ) ਜਾਂਦੀ। ਐਸੇ ਦਾਤੇ ਅੰਤਰਜਾਮੀ ਵਾਹਿਗੁਰੂ ਜੀ ਨੂੰ ਦਾਸਨ ਦਾਸ ਨੇ ਗੁਰਾਂ ਦੁਆਰਾ ਪਾਇਆ ਹੈ। ਦਾਸਨ ਦਾਸ ਜੋ ਮੰਗਦਾ ਹੈ, ਓਹੋ ਹੀ ਦਿੰਦੇ ਹਨ। ਯਥਾ:-ਪਿਤਾ ਕ੍ਰਿਪਾਲ ਆਗਿਆ ਇਹ ਦੀਨੀ;ਬਾਰਿਕੁ ਮੁਖਿ ਮਾਂਗੈ ਸੋ ਦੇਨਾ॥

ਕੋਟਿ ਬਿਘਨ ਸਗਲੇ ਉਠਿ ਨਾਠੇ;ਦੂਖੁ ਨ ਨੇੜੈ ਆਇਆ॥ ਅੰਤਰਜਾਮੀ ਜੀ ਨੂੰ ਪ੍ਰਾਪਤ ਕਰਨੇ ਕਰਕੇ ਜਿਹੜੇ (ਕੋਟਿ) ਕ੍ਰੋੜਾਂ ਬਿਘਨ ਸਨ,ਉਹ (ਸਗਲੇ) ਸਾਰੇ ਉਠਿ ਕੇ (ਨਾਠੇ)ਨੱਸ ਗਏ।ਪ੍ਰਾਪਤੀ ਮਗਰੋਂ ਕੋਈ ਭੀ ਦੂਖੁ ਨੇੜੈ (ਨ)ਨਹੀਂ ਆਇਆ।

ਸਾਂਤਿ ਸਹਜ ਆਨੰਦ ਘਨੇਰੇ;ਬਿਨਸੀ ਭੂਖ ਸਬਾਈ॥ਸਾਰੀਆਂ ਵਾਸ਼ਨਾਂ ਮਿਟ ਜਾਣ ਦਾ ਨਾਮ(ਸਾਂਤਿ) ਸ਼ਾਂਤੀ ਹੈ। ਸਾਰੀਆਂ ਵਾਸ਼ਨਾਂ ਮਿਟ ਕੇ(ਸਹਜ)ਨਿਰਯਤਨ ਹੀ ਸਾਂਤਿ(ਘਨੇਰੇ)ਬਹੁਤੇ ਆਨੰਦ ਦੀ ਪ੍ਰਾਪਤੀ ਹੋਈ ਹੈ।ਪਦਾਰਥਾਂ ਦੇ ਭੋਗਣ ਦੀ ਜੋ(ਸਬਾਈ)ਬਹੁਤੀ ਭੂਖ ਸੀ,ਉਹ(ਸਬਾਈ)ਸਾਰੀ(ਬਿਨਸੀ)ਨਾਸ ਹੋ ਗਈ।ਨਾਨਕ ਗੁਣ ਗਾਵਹਿ ਸੁਆਮੀ ਕੇ;ਅਚਰਜੁ ਜਿਸੁ ਵਡਿਆਈ ਰਾਮ॥੨॥ਵਾਹਿਗੁਰੂ(ਨਾਨਕ)ਅਜਪਾ ਜਾਪ ਵਾਹਿਗੁਰੂ ਸਤਿਗੁਰੂ ਪੰਜਵੇਂ

ਪਾਤਿਸਾਹ ਜੀ ਫ਼ੁਰਮਾਉਂਦੇ ਹਨ:- (ਰਾਮ)ਹੇ ਭਾਈ!ਦਾਸਨ ਦਾਸ(ਰਾਮ)ਸ੍ਰਬ ਵਿਆਪੀ(ਸੁਆਮੀ)ਮਾਲਕ ਜੀ(ਕੇ)ਦੇ ਗੁਣ(ਗਾਵਹਿ)ਗਾਉਂਦਾ ਹੈ,ਜਿਸੁ ਦੀ(ਅਚਰਜੁ)ਵਿਸਮਾਦ ਵਡਿਆਈ ਹੈ।ਜਿਸ ਕਾ ਕਾਰਜੁ ਤਿਨ ਹੀ ਕੀਆ;ਮਾਣਸੁ ਕਿਆ ਵੇਚਾਰਾ ਰਾਮ॥(ਰਾਮ)ਹੇ ਭਾਈ!(ਜਿਸ)ਜਿਨ੍ਹਾਂ ਦਾ ਇਹ ਸ੍ਰੀ ਹਰਿਮੰਦਰ ਸਾਹਿਬ ਜੀ ਰਚਣ(ਕਾ)ਦਾ ਸ਼ੁਭ ਕਾਰਜੁ ਸੀ।(ਤਿਨ)ਤਿਨ੍ਹਾਂ ਨੇ ਆਪ ਹੀ ਆਪਣੇ ਪਿਆਰੇ ਭਗਤਾਂ ਦੇਵਤਿਆਂ ਸਮੇਤ ਆ ਕੇ(ਕੀਆ)ਕੀਤਾ ਹੈ।(ਮਾਣਸੁ)ਮਾਣ ਦੇ ਸਹਿਤ ਜੋ ਮਨੁੱਖ ਹੈ,ਇਹ ਵੇਚਾਰਾ ਕਿਆ ਹੈ? ਭਾਵ ਦਾਸਨ ਦਾਸ ਕੁੱਝ ਭੀ ਨਹੀਂ ਹੈ।ਯਥਾ:-ਇਕਿ ਘਰਿ ਆਵਹਿ ਆਪਣੈ;ਇਕਿ ਮਿਲਿ ਮਿਲਿ ਪੁਛਹਿ ਸੁਖ॥ਇਕਨਾ ਏਹੋ ਲਿਖਿਆ;ਬਹਿ ਬਹਿ ਰੋਵਹਿ ਦੁਖ॥ਜੋ ਤਿਸੁ ਭਾਵੈ ਸੋ ਥੀਐ;ਨਾਨਕ ਕਿਆ ਮਾਨੁਖ॥)

ਭਗਤ ਸੋਹਨਿ ਹਰਿ ਕੇ ਗੁਣ ਗਾਵਹਿ;ਸਦਾ ਕਰਹਿ ਜੈਕਾਰਾ ਰਾਮ॥)ਸੰਤ ਭਗਤ ਪਰਵਾਣੁ ਜੋ ਪ੍ਰਭਿ ਭਾਇਆ॥ਜਿਹੜੇ ਸੰਤ ਭਗਤ ਪ੍ਰਭੂ ਜੀ ਨੂੰ ਭਾ ਗਏ ਹਨ,ਉਹ ਪਰਵਾਣੀਕ ਹਨ।ਐਸੇ ਭਗਤ ਜਨ, ਸਤਿਸੰਗਤ ਜੀ 'ਚ ਸਭ ਨੂੰ(ਹਰਿ)ਹਰਾ ਭਰਾ ਕਰਨ ਵਾਲੇ ਹਰਿ ਜੀ ਕੇ ਗੁਣ(ਗਾਵਹਿ)ਗਾਉਂਦੇ(ਸੋਹਨਿ) ਸ਼ੋਭਨੀਕ ਹੋ ਰਹੇ ਹਨ।(ਰਾਮ)ਵਿਆਪਕ ਸੱਚੇ ਵਾਹਿਗੁਰੂ ਜੀ ਦਾ ਮਿਲ ਕੇ ਸਦਾ ਜੈ(ਜੈਕਾਰਾ)ਜੈਕਾਰ (ਕਰਹਿ) ਕਰਦੇ ਹਨ।

ਗੁਣ ਗਾਇ ਗੋਬਿੰਦ ਅਨਦ ਉਪਜੇ;ਸਾਧਸੰਗਤਿ ਸੰਗਿ ਬਨੀ॥ਜਿਨ੍ਹਾਂ ਦੀ ਸੱਚੀ ਸਾਧਸੰਗਤਿ ਜੀ (ਸੰਗਿ)ਨਾਲ ਪ੍ਰੀਤੀ ਬਨੀ ਹੈ,ਉਨ੍ਹਾਂ ਨੂੰ (ਗੋਬਿੰਦ)ਵਾਹਿਗੁਰੂ ਜੀ ਦੇ ਗੁਣ(ਗਾਇ)ਗਾਉਣੇ ਕਰਕੇ,ਤਰ੍ਹਾਂ ੨ ਦੇ ਅਨਦ(ਉਪਜੇ)ਪੈਦਾ ਹੋਏ।

ਜਿਨਿ ਉਦਮੁ ਕੀਆ ਤਾਲ ਕੇਰਾ;ਤਿਸ ਕੀ ਉਪਮਾ ਕਿਆ ਗਨੀ॥੧.(ਜਿਨਿ)ਜਿਨ੍ਹਾਂ ਨੇ ਤਾਲ ਦੀ ਸੱਚੀ ਕਾਰ ਸੇਵਾ(ਕੇਰਾ)ਦਾ ਸਲਾਘਾ ਯੋਗ ਉਦਮੁ, ਆਪਣੇ ਪਿਆਰੇ ਭਗਤਾਂ ਦੇਵਤਿਆਂ ਸਮੇਤ ਆਪ ਆ ਕੇ (ਕੀਆ)ਕੀਤਾ ਹੈ,(ਤਿਸ) ਤਿਨ੍ਹਾਂ ਕੀ ਉਪਮਾ (ਕਿਆ)ਕੀ(ਗਨੀ)ਗਣੀਏ ਭਾਵ ਵੀਚਾਰਏ?

ਜਿਨਿ ਉਦਮੁ ਕੀਆ ਤਾਲ ਕੇਰਾ;ਤਿਸ ਕੀ ਉਪਮਾ ਕਿਆ ਗਨੀ॥੨.ਅਜਪਾ ਜਾਪ ਵਾਹਿਗੁਰੂ ਸਤਿਗੁਰੂ ਪਹਿਲੇ ਪਾਤਿਸਾਹ ਜੀ ਦੇ ਹੁਕਮ ਅਨੁਸਾਰ,(ਜਿਨਿ)ਜਿਨ੍ਹਾਂ ਚੌਥੇ ਪਾਤਿਸਾਹ ਜੀ ਨੇ (ਤਾਲ) ਸ੍ਰੋਵਰ ਰਚਣ(ਕੇਰਾ)ਦਾ ਭਾਰੀ ਉਦਮੁ(ਕੀਆ)ਕੀਤਾ।(ਤਿਸ)ਤਿਨ੍ਹਾਂ(ਕੀ)ਦੀ ਉਪਮਾ(ਕਿਆ)ਕੀ(ਗਨੀ)ਗਿਣੀਏ ਵੀਚਾਰੀਏ? ਭਾਵ ਵੀਚਾਰੀ ਨਹੀਂ ਜਾ ਸਕਦੀ। ਬੇਅੰਤ ੨ ਹੀ ਮਹਿਮਾ ਹੈ।ਹੁਣ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:-(ਜਿਨਿ) ਜਿਨ੍ਹਾਂ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੇ ਪਰਮਪਵਿੱਤ੍ਰ (ਤਾਲ) ਸ੍ਰੋਵਰ ਪੱਕੇ ਕਰਨ (ਕੇਰਾ) ਦਾ ਅਤੇ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਰਚਣ ਦਾ ਸ਼ਲਾਘਾ ਯੋਗ ਉਦਮੁ (ਕੀਆ) ਕੀਤਾ ਹੈ। (ਤਿਸ)ਤਿਨ੍ਹਾਂ(ਕੀ)ਦੀ ਉਪਮਾ(ਕਿਆ)ਕੀ(ਗਨੀ)ਗਿਣੀਏ ਵੀਚਾਰੀਏ?{ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀਓ! ਧੰਨ ਹਨ,ਹੁਣ ਉੱਬਲਦੀ ਦੇਗ ਅੰਦਰ ਚੌਂਕੜਾ ਲਾ ਰਹੇ ਹਨ। ਨਮਸਕਾਰ}ਅਠਸਠਿ ਤੀਰਥ ਪੁੰਨ ਕਿਰਿਆ;ਮਹਾ ਨਿਰਮਲ ਚਾਰਾ॥ਅਜਪਾ ਜਾਪ

ਵਾਹਿਗੁਰੂ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਦੁੱਖ ਭੰਜਨੀ ਬੇਰੀ ਤੋਂ ਦੱਖਣ ਵੱਲ ਅਠਸਠ ਘਾਟ ਥੜ੍ਹੇ ਸਾਹਿਬ ਜੀ 'ਤੇ ਸਜ ਕੇ,ਸ੍ਰੋਵਰ ਪੱਕਾ ਕਰਵਾ ਰਹੇ ਹਨ।ਇੱਥੇ ੬੮ ਤੀਰਥਾਂ ਨੇ ਪ੍ਰੇਮ ਬੇਨੰਤੀ ਕੀਤੀ,"ਹੇ ਗ੍ਰੀਬ ਨਿਵਾਜ ਜੀ!ਭਾਰੇ ਭੁਈ ਅਕਿਰਤਘਣ;ਮੰਦੀ ਹੂ ਮੰਦੇ॥(ਵਾਰ ੩੫)ਅਕ੍ਰਿਤਘਣ,ਤਮਾਕੂ ਸ਼ਰਾਬ ਪੀਣ ਵਾਲੇ ਸਾਡੇ 'ਚ ਨੁਹਾ ਕੇ ਸਾਨੂੰ ਭਰਿਸ਼ਟ ਕਰਦੇ ਹਨ।ਬਹੁਤੇ ਲੋਕ ਸਾਡੇ 'ਚ ਡੁੱਬ ਕੇ ਮਰ ਜਾਂਦੇ ਹਨ।ਇਸ ਲਈ ਸਾਨੂੰ ਆਪਣੇ ਸੱਚੇ ਚਰਨ-ਕਮਲਾਂ 'ਚ ਨਿਵਾਸ ਬਖ਼ਸ਼ ਕੇ ਸਾਡੀ ਭੀ ਮੈਲ਼ ਮੇਟੋ।"ਅਠਾਹਟ ਤੀਰਥ ਸਤਿਗੁਰੂ ਸਾਹਿਬ ਜੀ ਦੀ ਆਗਿਆ ਪਾ ਕੇ,ਗੁਰੂ ਰਾਮਦਾਸ ਸਰ 'ਚ ਲੀਣ ਹੋ ਗਏ,ਜਿਸ ਕਰਕੇ ਨਾਮ ਅਠਸਠ ਘਾਟ ਪਿਆ ਹੈ।ਗੁਰੂ ਰਾਮਦਾਸ ਸਰ 'ਚ ਇਸ਼ਨਾਨ ਕਰਨ ਦੀ ਮਹਾਨ ਮਹਾਨਤਾ ਜਣਾਉਂਦੇ ਹਨ,ਕਿ ਇਸ 'ਚ ਇਸ਼ਨਾਨ ਕਰਨੇ ਕਰਕੇ, (ਅਠਸਠਿ)ਅਠਾਹਠ (ਤੀਰਥ) ਤੀਰਥਾਂ 'ਤੇ ਇਸ਼ਨਾਨ ਕਰਨ ਦੀ ਮਹਾਨਤਾ ਅਤੇ ਉਨ੍ਹਾਂ 'ਤੇ ਪੁੰਨ ਕਰਨ ਦੀ ਕਿਰਿਆ ਦਾ ਫਲ਼ ਭੀ ਪ੍ਰਾਪਤ ਹੁੰਦਾ ਹੈ,ਭਾਵ ਗੁਰੂ ਜੀ ਦੇ ਸ੍ਰੋਵਰ 'ਚ ਇਸ਼ਨਾਨ ਕਰਕੇ ਅਠਾਹਠ ਤੀਰਥਾਂ 'ਤੇ ਜਾਣ ਦੀ ਲੋੜ ਨਹੀਂ।;ਮਹਾ ਨਿਰਮਲ ਚਾਰਾ॥(ਮਹਾ)ਵੱਡੇ ਭਾਰੀ(ਨਿਰਮਲ)ਉੱਜਲ ਸ੍ਰੇਸ਼ਟ(ਚਾਰਾ)ਅਚਾਰਾਂ ਦੇ ਫਲ਼ ਭੀ ਪ੍ਰਾਪਤ ਹੁੰਦੇ ਹਨ।ਯਥਾ:-ਹਰਿਹਾਂ.ਨਾਨਕ ਕਸਮਲ ਜਾਹਿ;ਨਾਇਐ ਰਾਮਦਾਸ ਸਰ॥

ਪਤਿਤ ਪਾਵਨੁ ਬਿਰਦੁ ਸੁਆਮੀ;ਨਾਨਕ ਸਬਦ ਅਧਾਰਾ॥੩॥ਅਜਪਾ ਜਾਪ ਵਾਹਿਗੁਰੂ(ਨਾਨਕ) ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਜਿਨ੍ਹਾਂ(ਸੁਆਮੀ)ਮਾਲਕ ਜੀ ਦਾ(ਬਿਰਦੁ)ਧਰਮ(ਪਤਿਤ) ਅਪਵਿੱਤ੍ਰ ਨੂੰ(ਪਾਵਨੁ)ਪਵਿੱਤ੍ਰ ਕਰਨਾ ਹੈ,ਦਾਸਨ ਦਾਸ ਨੂੰ ਉਨ੍ਹਾਂ ਸ੍ਰਬ ਵਿਆਪੀ ਜੀ ਦੇ ਸਬਦ ਜੀ ਦਾ ਹੀ ਅਧਾਰਾ ਹੈ।ਗੁਣ ਨਿਧਾਨ ਮੇਰਾ ਪ੍ਰਭੁ ਕਰਤਾ;ਉਸਤਤਿ ਕਉਨੁ ਕਰੀਜੈ ਰਾਮ॥ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ,ਧੰਨ ਹਨ!ਹੁਣ ਆਪ ਜੀ ਉੱਬਲਦੀ ਦੇਗ਼ 'ਚ ਚੌਂਕੜਾ ਲਾ ਕੇ,ਸਬਰ ਸ਼ੁਕਰ 'ਚ ਰਹਿ ਕੇ ਫ਼ੁਰਮਾ ਰਹੇ ਹੋਂ:-(ਰਾਮ)ਹੇ ਭਾਈ!(ਮੇਰਾ)ਦਾਸਨਦਾਸ ਦੇ (ਪ੍ਰਭੁ)ਸਮ੍ਰੱਥ ਕਰਤਾ ਪੁਰਖੁ ਜੀ,(ਗੁਣ)ਗੁਣਾਂ ਦੇ(ਨਿਧਾਨ)ਖ਼ਜ਼ਾਨੇ ਹਨ,ਉਨ੍ਹਾਂ ਦੀ(ਕਉਨੁ)ਕਿਹੜੀ ੨ (ਉਸਤਤਿ)ਮਹਿਮਾ(ਕਰੀਜੈ)ਕਰਾਂ? ਜੋ ਕੀਤੀ ਨਹੀਂ ਜਾ ਸਕਦੀ,ਭਾਵ ਬੇਅੰਤ ੨ ਹੀ ਮਹਿਮਾ ਹੈ।

ਸੰਤਾ ਕੀ ਬੇਨੰਤੀ ਸੁਆਮੀ;ਨਾਮੁ ਮਹਾ ਰਸੁ ਦੀਜੈ ਰਾਮ॥ਸ਼ਾਂਤ ਆਤਮਾ ਸੁਆਸ ੨ ਨਾਮ ਜਪਣ ਵਾਲੇ ਤਮਾਮ ਸੰਤਾ ਕੀ ਦੋਵੇਂ ਹੱਥ ਜੋੜ ਕੇ,ਵਾ ਅੰਦਰੋਂ ਮਨ ਬੁੱਧ ਰੂਪੀ ਹੱਥ ਜੋੜ ਕੇ,ਅਤਿਅੰਤ ਨਿਮ੍ਰਤਾ ਸਹਿਤ ਪ੍ਰੇਮ ਬੇਨੰਤੀ ਹੈ,ਹੇ(ਰਾਮ)ਵਿਆਪਕ ਵਾਹਿਗੁਰੂ(ਸੁਆਮੀ)ਮਾਲਕ ਜੀ!ਕ੍ਰਿਪਾ ਕਰਕੇ(ਮਹਾ)ਵੱਡਾ ਬ੍ਰਹਮਾਨੰਦ ਨਾਮੁ ਰਸੁ(ਦੀਜੈ)ਬਖ਼ਸ਼ ਦੇਵੋ।ਨਾਮੁ ਦੀਜੈ ਦਾਨੁ ਕੀਜੈ;ਬਿਸਰੁ ਨਾਹੀ ਇਕ ਖਿਨੋ॥)ਸਾਈ ਨਾਮੁ ਅਮੋਲੁ;ਕੀਮ ਨ ਕੋਈ ਜਾਣਦੋ॥ਅਨੁਸਾਰ ਵਾਹਿਗੁਰੂ ਜੀ ਦੇ ਅਮੋਲਕ ਨਾਮ ਦੀ ਪ੍ਰਾਪਤੀ ਲਈ ਅਸਾਡੇ ਕੋਲ਼ ਦੇਣ ਨੂੰ ਕੁੱਝ ਭੀ ਨਹੀਂ ਹੈ।ਤਨ ਮਨ ਧਨ ਸਭ ਕੁੱਝ ਆਪ ਜੀ ਦਾ ਹੀ ਬਖ਼ਸ਼ਿਆ ਹੈ,ਇਸ ਲਈ ਹੇ ਵਿਆਪਕ ਵਾਹਿਗੁਰੂ ਜੀ!

ਕ੍ਰਿਪਾ ਕਰਕੇ ਅਮੋਲਕ ਨਾਮੁ(ਦੀਜੈ)ਬਖ਼ਸ਼ਣਾ ਕਰੋ,ਇਹ ਹੀ ਦਾਨੁ ਦੇਣਾ(ਕੀਜੈ)ਕਰੋ।ਦਾਸਨਦਾਸਾਂ ਨੂੰ ਇਕ ਖਿਨੋ ਮਾਤ੍ਰ ਭੀ ਆਪ ਜੀ(ਬਿਸਰੁ)ਭੁੱਲੋ ਨਾਹੀ ਜੀ!

ਗੁਣ ਗੋਪਾਲ ਉਚਰੁ ਰਸਨਾ;ਸਦਾ ਗਾਈਐ ਅਨਦਿਨੋ॥ਹੇ(ਗੋਪਾਲ)ਅਨੰਤ ਬ੍ਰਹਮੰਡ ਦੇ ਪਾਲਕ ਅਜਪਾ ਜਾਪ ਵਾਹਿਗੁਰੂ ਜੀਓ!ਐਸੀ ਕ੍ਰਿਪਾ ਕਰੋ ਕਿ ਦਾਸਨਦਾਸ(ਅਨਦਿਨੋ)ਰਾਤ ਦਿਨੇ ਰਸਨਾ ਕਰਕੇ ਪ੍ਰੀਤ ਸਹਿਤ ਆਪ ਜੀ ਦੇ ਗੁਣ(ਉਚਰੁ)ਉਚਾਰਦਾ ਤੇ ਰਾਗ 'ਚ ਪਾ ਕੇ ਕੀਰਤਨ ਦੁਆਰਾ ਸਦਾ ਹੀ(ਗਾਈਐ)ਗਾਉਂਦਾ ਰਹਾਂ।ਯਥਾ:-ਗੁਣ ਗਾਵਾ ਦਿਨੁ ਰਾਤਿ;ਨਾਨਕ ਚਾਉ ਏਹੁ॥

ਜਿਸੁ ਪ੍ਰੀਤਿ ਲਾਗੀ ਨਾਮ ਸੇਤੀ;ਮਨੁ ਤਨੁ ਅੰਮ੍ਰਿਤ ਭੀਜੈ॥ਹੇ ਅਕਾਲ ਪੁਰਖ ਜੀ!ਜਿਸੁ ਗੁਰਮੁਖਿ ਦੀ ਆਪ ਜੀ ਦੇ ਪਰਮਪਵਿੱਤ੍ਰ ਨਾਮ(ਸੇਤੀ)ਨਾਲ ਪ੍ਰੀਤਿ ਲਾਗੀ ਹੈ,ਉਸ ਦਾ ਮਨੁ(ਤਨੁ)ਰੋਮਿ ੨ ਅੰਮ੍ਰਿਤ ਨਾਲ (ਭੀਜੈ)ਭਿੱਜਦਾ ਹੈ।ਬਿਨਵੰਤਿ ਨਾਨਕ ਇਛ ਪੁੰਨੀ ਪੇਖਿ ਦਰਸਨੁ ਜੀਜੈ॥੪॥੭॥੧੦॥(੭੮੪)(ਬਿਨਵੰਤਿ) ਬੇਨਤੀ ਪੂਰਬਕ ਵਾਹਿਗੁਰੂ ਸਤਿਗੁਰੂ ਨਾਨਕ ਅਰਜਨ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:-ਉਸ ਪਿਆਰੇ ਦੀ ਦਰਸਨਾ ਦੀ(ਇਛ)ਇੱਛਾ(ਪੁੰਨੀ)ਪੂਰੀ ਹੋ ਗਈ।ਉਹ ਸਦਾ ਹੀ ਦਰਸਨੁ(ਪੇਖਿ)ਦੇਖ ਕੇ(ਜੀਜੈ)ਜਿਉਂਦਾ ਹੈ। ਉਸ ਦਾ ਜੀਵਣ ਹੀ ਦਰਸ਼ਨ ਬਣ ਚੁੱਕਾ ਹੈ।ਯਥਾ:-ਦਰਸਨੁ ਪੇਖਤ ਮੈ ਜੀਓ॥

ਚੌਪਈ॥ਸੁਨਿ ਸਭਿਹੂੰ ਤਬਿ ਸੀਸ ਨਿਵਾਯੋ॥ਪੂਰਨ ਬ੍ਰਹਮਗਿਆਨੀ ਗੁਰੂ ਕੇ ਸੰਤ ਭਗਤ ਮਹਾਂਪੁਰਖ ਗੁਰਸਿੱਖੀ ਦੀ(ਅਉਧੀ)ਹੱਦ ਬਾਬਾ ਜੀ ਨੇ,ਭਾਦ੍ਰਵ ਸ਼ੁਦੀ ਏਕਮ ੧੬੬੧ ਬਿ:ਨੂੰ ਅੰਮ੍ਰਿਤ ਵੇਲੇ ਵਾਹਿਗੁਰੂ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ,ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਪਹਿਲੇ ਪ੍ਰਕਾਸ਼ ਸਮੇਂ,ਪਹਿਲੀ ਵਾਰ ਉਪ੍ਰੋਕਤ ਸ੍ਰੀ ਮੁਖਵਾਕ ਸਾਹਿਬ ਜੀ ਸੁਣਾਏ।ਪ੍ਰੇਮੀਆਂ ਨੇ ਅਤਿਅੰਤ ਹੀ ਪ੍ਰੇਮ ਸ਼ਰਧਾ ਵਿਸ਼ਵਾਸ਼ ਸਹਿਤ ਰੋਮ ੨ ਦੇ ਕੰਨਾਂ ਨਾਲ ਸੁਣੇ।ਸਾਰੇ ਸੁਣ ਕੇ ਭਾਰੀ ਵਿਸਮਾਦ ਇਕਾਗ੍ਰ ਹੋ ਗਏ,ਕਿਉਂਕਿ ਪੂਰਨ ਬ੍ਰਹਮਗਿਆਨੀ ਜੀ ਨੇ ਸੁਣਾਏ।ਅੰਮ੍ਰਿਤ ਵੇਲੇ ਸ੍ਰੀ ਹਰਿਮੰਦਰ ਸਾਹਿਬ ਜੀ ਵਾਹਿਗੁਰੂ ਸਤਿਗੁਰੂ ਪੰਜਵੇਂ ਛੇਵੇਂ ਪਾਤਿਸਾਹ ਜੀ,ਬ੍ਰਹਮਗਿਆਨੀਆਂ ਦੇ ਸ਼ੁਭ ਸੱਚੇ ਦਰਸ਼ਨ ਕਰਕੇ,ਸਾਰਾ ਵਾਤਾਵਰਣ ਗੁਰੂ ਜੀ ਦੀ ਪ੍ਰੇਮਾ-ਭਗਤੀ ਦੀ ਸੁਗੰਧੀ ਕਰਕੇ ਵਿਸਮਾਦ ਮਹਿਕ ਰਿਹਾ ਸੀ।ਯਥਾ:-ਚਿੜੀ ਚੁਹਕੀ ਪਹੁ ਫੁਟੀ;ਵਗਨਿ ਬਹੁਤੁ ਤਰੰਗ॥ਅਚਰਜ ਰੂਪ ਸੰਤਨ ਰਚੇ;ਨਾਨਕ ਨਾਮਹਿ ਰੰਗ॥ਸਤਿਸੰਗਤ ਜੀ,ਸ੍ਰੀ ਗੁਰੂ ਸਾਹਿਬ ਜੀ ਦੇ ਪਰਮਪੂਜਨੀਕ ਸੱਚੇ ਚਰਨ-ਕਮਲਾਂ ਦੇ ਰੰਗ 'ਚ ਰੰਗੇ ਗਏ॥ਸੁਣ ਕੇ ਪ੍ਰੇਮੀਆਂ ਨੇ ਦੋਵੇਂ ਹੱਥ ਜੋੜ ਕੇ ਅਤਿਅੰਤ ਨਿਮ੍ਰਤਾ ਹਲੀਮੀ ਗ੍ਰੀਬੀ ਪ੍ਰੇਮ ਸਹਿਤ ਸੀਸ ਝੁਕਾਏ।

ਦੀਨ ਬੰਧੁ ਪ੍ਰਭੁ ਤਿਨ ਲਖਿ ਪਾਯੋ॥ਵਾਕ ਸੁਨਣ ਵਾਲੇ ਪ੍ਰੇਮੀਆਂ ਨੇ,(ਲਖਿ ਪਾਯੋ)ਜਾਣਿਆਂ ਕਿ ਵਾਹਿਗੁਰੂ (ਦੀਨ) ਗ੍ਰੀਬਾਂ ਦੇ (ਬੰਧੁ) ਸਬੰਧੀ ਹਨ। ਜਿਵੇਂ ਸਤਿਗੁਰੂ ਪਹਿਲੇ ਪਾਤਿਸਾਹ ਜੀ ਪਹਿਲੀ ਉਦਾਸੀ ਸਮੇਂ ਸ੍ਰੀ ਸੁਲਤਾਨਪੁਰ ਸਾਹਿਬ ਜੀ ਤੋਂ ਸਤਾਰਾਂ ਦਿਨ 'ਚ ਏਮਨਾਬਾਦ ਪਹੁੰਚੇ,ਭਾਈ ਲਾਲੋ ਜੀ ਨੂੰ ਨਿਹਾਲ ਕੀਤਾ।ਸ਼੍ਰੀ ਗੁਰ ਕਰ ਤੇ;ਚਮਰ ਫਿਰੰਤਾ॥ਸ੍ਰੀ ਗੁਰ ਪੰਜਵੇਂ ਪਾਤਿਸਾਹ ਜੀ ਦੇ(ਕਰ) ਹਸਤ ਕਮਲਾਂ ਨਾਲ(ਚਮਰ) ਚੌਰ(ਫਿਰੰਤਾ)ਫਿਰ ਰਿਹਾ ਸੀ। ਬੁੱਢਾ ਜਪੁ

ਜੀ ਪਾਠ ਕਰੰਤਾ॥੩੪॥ ਬਾਬਾ ਬੁੱਢਾ ਸਾਹਿਬ ਜੀ ਸ੍ਰੀ ਜਪੁ ਜੀ ਸਾਹਿਬ ਜੀ ਦਾ ਅੰਮ੍ਰਿਤ ਪਾਠ ਕਰ ਰਹੇ ਸਨ।ਸੰਗਤਿ ਧੰਨ ਧੰਨ ਸੁਨ ਕਹੈ॥ ਸਭ ਸੰਗਤ ਜੀ ਨੇ ਗੁਰਬਾਣੀ ਸੁਣ ਕੇ ਧੰਨ ੨ ਕਿਹਾ।ਅਧਿਕ ਅਨੰਦ ਪ੍ਰੇਮ ਤੇ ਲਹੈ॥ਪ੍ਰੇਮੀਆਂ ਨੇ ਗੁਰੂ ਪ੍ਰੇਮ ਕਰਕੇ(ਅਧਿਕ)ਬਹੁਤਾ ਭਾਰੀ ਅਨੰਦ ਲੁੱਟਿਆ।

ਜਪੁ ਜੀ ਭੋਗ ਪਾਇ ਜੈਕਾਰਾ॥ਸੀਸ ਨਿਵਾਵਤਿ ਸਭਿਨਿ ਉਚਾਰਾ॥੩੫॥ਸ੍ਰੀ ਜਪੁ ਜੀ ਸਾਹਿਬ ਜੀ ਦਾ ਭੋਗ ਪਾ ਕੇ ਜੈਕਾਰਾ ਗਜਾਇਆ।ਕਿਉਂਕਿ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ ਬਗਦਾਦ ਵਿਖੇ ਪੱਥਰ ਮਾਰਨ ਆਇਆਂ ਤੋਂ "ਸਤਿ ਸ੍ਰੀ ਅਕਾਲ॥ਗੁਰ ਬਰ ਅਕਾਲ॥" ਜੈਕਾਰਾ ਗਜਾਇਆ ਸੀ।ਗੁਰੂ ਨਾਨਕ ਦੇਵ ਸਾਹਿਬ ਜੀ ਦਾ ਪਰਮਪੂਜਨੀਕ ਘਰ ਸ੍ਰਬ ਸ਼੍ਰੋਮਣੀ ਮਹਾਨ ੨ ਭਾਗਾਂ ਭਰਿਆ ਹੈ।ਜਿੱਥੇ ਸਦਾ ੨ ਕਥਾ ਕੀਰਤਨ ਭਜਨ ਸਿਮਰਨ,ਆਤਮਦਾਨ ਦਾ ਪਰਉਪਕਾਰ ਹੁੰਦਾ ਹੈ।ਜਿੱਥੇ ਜਨਮ ੨ ਦੇ ਵਿੱਛੁੜੇ ਜੀਵ ਨੂੰ,ਬ੍ਰਹਮ ਜੀ 'ਚ ਮੇਲਿਆ ਜਾਂਦਾ ਹੈ।ਯਥਾ:-ਜਨਮ ਜਨਮ ਕਾ;ਵਿਛੁੜਿਆ ਮਿਲਿਆ॥ਸਾਧ ਕ੍ਰਿਪਾ ਤੇ ਸੂਕਾ ਹਰਿਆ॥ ਬਾਬੇ ਜੀ ਦੇ ਸ੍ਰੀ ਮੁਖਵਾਕ ਮਗਰੋਂ,ਸਾਰੇ ਪ੍ਰੇਮੀ,ਪ੍ਰਭ ਕੈ ਸਿਮਰਨਿ;ਅਨਹਦ ਝੁਨਕਾਰ॥ਅਨੁਸਾਰ ਸਿਮਰਨ 'ਚ ਲੀਨ ਹੋ ਗਏ।ਸਭ ਦੇ ਨੇਤ੍ਰ ਮਨ ਗੁਰੂ ਪ੍ਰਮੇਸਰ ਜੀ ਦੇ ਚਿਹਰੇ 'ਤੇ ਟਿਕੇ ਹੋਏ ਸਨ।ਸਭ ਪ੍ਰੇਮੀਆਂ ਨੇ ਉੱਚੀ ਸੁਰ 'ਚ"ਧੰਨ ਗੁਰੂ ਅਰਜਨ ਦੇਵ ਸਾਹਿਬ ਜੀ!" ਬਾਰ ੨ ਗੱਜ ਕੇ ਕਿਹਾ,ਸਾਰਾ ਬ੍ਰਹਮੰਡ ਹੀ ਗੂੰਜ ਉੱਠਿਆ।

ਅਜਪਾ ਜਾਪ ਵਾਹਿਗੁਰੂ ਸਤਿਗੁਰੂ ਸਾਹਿਬ ਜੀ,ਸਤਿਗੁਰੂ ਗ੍ਰੰਥ ਸਾਹਿਬ ਜੀ ਅੱਗੇ ਡੰਡਉਤ ਕਰਕੇ ਸ੍ਰੀ ਹਰਿਮੰਦਰ ਸਾਹਿਬ ਜੀ 'ਚੋਂ ਬਾਹਰ ਆਏ।ਦੇਹਲ਼ੀ 'ਤੇ ਮੱਥਾ ਰੱਖਿਆ।ਦਰਸ਼ਨੀ ਡਿਉਢੀ ਦੇ ਸਾਹਮਣੇ ਆ ਕੇ ਸ੍ਰੀ ਹਰਿਮੰਦਰ ਸਾਹਿਬ ਜੀ,ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਅਕਾਲ ਪੁਰਖੁ ਜੀ ਦੀ ਮਹਾਨ ਮਹਿਮਾ ਕੀਤੀ।ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ ਦੀ ਸੱਚੇ ਪਾਤਿਸਾਹ ਜੀ ਨੂੰ ਮਹਾਨ ਖੁਸ਼ੀ ਸੀ,ਜਿਸ ਕਰਕੇ ਸਾਰਾ ਦਿਨ ਪੁੰਨ ਦਾਨ ਕਰਦਿਆਂ ਬਿਤਾਇਆ।ਗੁਰੂ ਕੇ ਲੰਗਰ 'ਚ ਛਤੀਹ ਪ੍ਰਕਾਰ ਦੇ ਅੰਮ੍ਰਿਤ ਭੋਜਨ ਖੁੱਲੇ ਡੁੱਲੇ ਵਰਤਾਏ।ਜਿਹੜੇ ਮਾਇਆ ਪਦਾਰਥਾਂ ਦੇ ਤਿਆਗੀ ਪ੍ਰੇਮੀ ਸਨ,ਉਨ੍ਹਾਂ 'ਤੇ ਨਾਨਕ ਨਦਰੀ;ਨਦਰਿ ਨਿਹਾਲ॥ਦੀ ਨਦਰ ਕਰਕੇ ਅਜਪਾ ਜਾਪ ਦੀ ਬਖ਼ਸ਼ਿਸ਼ ਕੀਤੀ।

ਬੁੱਢੇ ਬੂਝਨ ਕੀਨਸਿ ਤਬੈ॥ਤਦੋਂ ਦਿਨ ਛਿਪਣ ਤੋਂ ਬਾਬੇ ਬੁੱਢੇ ਸਾਹਿਬ ਜੀ ਨੇ ਸ਼ਹੀਦਾਂ ਦੇ ਸਿਰਤਾਜ ਗੁਰੂ ਸਾਹਿਬ ਜੀ ਤੋਂ ਪ੍ਰੇਮ ਸਤਿਕਾਰ ਨਮਸਕਾਰ ਸਹਿਤ ਪੁੱਛਣਾ ਕੀਤਾ:-ਗੁਰੂ ਗ੍ਰੰਥ ਰਹੈਂ ਕਿਤ ਨਿਸ ਮਹਿ ਅਬੈ? ਹੁਣ ਗਰਤਾਗੱਦੀ ਬਿਰਾਜਮਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਾਤ ਨੂੰ ਕਿੱਥੇ ਬਿਰਾਜਮਾਨ ਕਰੀਏ?ਜਾਂ ਆਪ ਕੀ ਆਇਸੁ ਹੋਇ॥ ਜਿੱਥੇ ਆਪ ਜੀ ਦੀ ਪਰਮਪਵਿੱਤ੍ਰ ਆਗਿਆ ਹੋਵੇਗੀ,ਕਰਹਿਂ ਸਿਖ ਮਿਰਜਾਦਾ ਸੋਇ॥੪੨॥ਆਪ ਜੀ ਦੇ ਆਗਿਆਕਾਰੀ ਅਨੁਸਾਰੀ ਪ੍ਰੇਮੀ ਸਿੱਖ,(ਸੋਇ) ਓਹੋ ਹੀ ਸ਼ੁਭ ਮਰਯਾਦਾ ਕਰਨਗੇ।

ਸ਼੍ਰੀ ਗੁਰ ਕਹਯੋ;ਪ੍ਰਭੂ ਦਰਬਾਰਾ॥ਗੁਰੂ ਗ੍ਰਿੰਥ ਪ੍ਰਮੇਸ਼ੁਰ ਕੇ ਅਵਤਾਰਾ॥ਡੇਢ ਜਾਮ ਜਾਮਨਿ ਜਬਿ ਜਾਇ॥ ਪਠਹਿਂ ਸੋਹਿਲਾ ਕੀਰਤਨ ਗਾਇ॥੪੩॥ਸ੍ਰੀ ਗੁਰੂ ਸਹਿਬ ਜੀ ਨੇ ਕਿਹਾ:-ਹੇ ਭਾਈ! ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਮੇਸ਼ੁਰ ਦੇ ਅਵਤਾਰ ਹਨ।ਇਸ ਲਈ ਗੁਰੂ ਦਰਬਾਰ 'ਚ ਜਦੋਂ ਤੱਕ ਡੇਢ(ਜਾਮ)ਪਹਿਰ(ਜਾਮਨਿ)ਰਾਤ ਜਾਵੇ,ਗੁਜ਼ਰੇ,ਕੀਰਤਨ ਉਪ੍ਰੰਤ,ਸ੍ਰੀ ਕੀਰਤਨ ਸੋਹਿਲੇ ਸਾਹਿਬ ਜੀ ਦਾ ਅੰਮ੍ਰਿਤ ਪਾਠ ਕਰਨਾ।

ਬਹੁਰੋ ਲੇ ਜਾਵਹੁ ਅਸਵਾਰਾ॥ਜਿਸੀ ਕੋਠਰੀ ਰਹਨਿ ਹਮਾਰਾ॥(ਬਹੁਰੋ) ਫੇਰ ਅਰਦਾਸ ਕਰਕੇ ਜਿਸ ਕੋਠੜੀ 'ਚ ਦਾਸਨ ਦਾਸ ਰਹਿੰਦਾ ਹੈ,ਉਸ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੱਚਾ ਅਸਵਾਰਾ ਲਿਜਾ ਕੇ, ਪੂਰਨ ਅਦਬ ਸਤਿਕਾਰ ਸਹਿਤ ਅਤੀ ਸੁੰਦਰ ਪਲੰਘੇ 'ਤੇ ਬਰਾਜਮਾਨ ਕਰ ਦਿਆ ਕਰੋ।ਉਪ੍ਰੰਤ,ਸ੍ਰੀ ਹਰਿਮੰਦਰ ਤਬਹਿ ਸ਼ਨਾਨਹੁ॥ਫਰਸ਼ ਅਨੇਕ ਭਾਂਤਿ ਕੇ ਠਾਨਹੁ॥ਤਦੋਂ ਜਾਪ ਕਰਦਿਆਂ ਸ੍ਰੀ ਹਰਿਮੰਦਰ ਸਾਹਿਬ ਜੀ ਦਾ ਪਰਮਪਵਿੱਤ੍ਰ ਇਸ਼ਨਾਨ ਕਰਾਇਆ ਕਰੋ।ਅਨੇਕ ਤਰ੍ਹਾਂ ੨ ਦੀ ਸੁਗੰਧੀ ਛਿੜਕ ਕੇ ਧੂਫ਼ ਧੁਖਇਆ ਕਰੋ।ਜਦੋਂ ਪਹਿਰ ਰਾਤ ਰਹਿੰਦੀ ਦੇਖੋਂ,ਤਦੋਂ ਰਾਗੀ ਆਸਾ ਜੀ ਦੀ ਵਾਰ ਦਾ ਸ੍ਰੇਸ਼ਟ ਕੀਰਤਨ ਗਾਉਣ ਅਤੇ ਅਨੇਕਾਂ ਰਾਗਾਂ 'ਚ ਰੰਗਾਂ ੨ ਦੇ ਸਬਦ ਸੁਨਾਉਣ।ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਰਮਪਵਿੱਤ੍ਰ ਪ੍ਰਕਾਸ਼ ਕਰਕੇ ਸ੍ਰੀ ਮੁਖਵਾਕ ਅਤਿਅੰਤ ਸ਼ਰਧਾ ਸਹਿਤ ਪੜ੍ਹੋ ਸੁਣੋ ਜੀ,ਇਸ ਤਰ੍ਹਾਂ ਹਰ ਰੋਜ਼ ਗੁਰੂ ਘਰ ਦੀ ਸੱਚੀ ਸੇਵਾ ਕਰਕੇ ਲਖ ਖੁਸੀਆ ਪਾਤਿਸਾਹੀਆ;ਜੇ ਸਤਿਗੁਰੁ ਨਦਰਿ ਕਰੇਇ॥ਅਨੁਸਾਰ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀਆਂ

ਲੱਖਾਂ ਖ਼ੁਸ਼ੀਆਂ ਦੀਆਂ ਪਾਤਿਸ਼ਾਹੀਆਂ ਪ੍ਰਾਪਤ ਕਰਿਆ ਕਰੋ ਜੀ। ਇਉਂ ਕਹਿ ਕੇ ਸ੍ਰੀ ਗੁਰੂ ਸਾਹਿਬ ਜੀ ਪ੍ਰੇਮ ਸਹਿਤ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਪਾਸ ਬੈਠ ਗਏ। ਵੱਡਭਾਗੇ ਗੁਰੂ ਪ੍ਰੇਮੀ ਰਾਗੀਆਂ ਨੇ ਵਿਸਮਾਦ ਹੋ ਕੇ ਕਾਨੜੇ ਰਾਗ 'ਚ ਕੀਰਤਨ ਪ੍ਰੇਮ ਸਹਿਤ ਗਾਇਆ। ਸ੍ਰੀ ਗੁਰੂ ਜੀ ਨੇ ਪਰਮ ਪਿਆਰ ਨਾਲ ਅੰਮ੍ਰਿਤ ਸਬਦ ਚੌਂਕੀ ਸੁਣੀ।ਮਗਰੋਂ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਪਰਮਪਵਿੱਤ੍ਰ ਹਜ਼ੂਰੀ 'ਚ ਸ੍ਰੀ ਕੀਰਤਨ ਸੋਹਿਲੇ ਸਾਹਿਬ ਜੀ ਦਾ ਅੰਮ੍ਰਿਤ ਪਾਠ ਕੀਤਾ।ਉਪ੍ਰੰਤ ਸ੍ਰੀ ਗੁਰੂ ਜੀ ਨੇ ਆਪ ਪ੍ਰੇਮ ਸਹਿਤ ਉੱਠ ਕੇ ਅਰਦਾਸ ਕੀਤੀ। ਸਤਿਗੁਰੂ ਸਾਹਿਬ ਜੀ ਦੀ ਆਗਿਆ ਪਾ ਕੇ, ਬਾਬੇ ਜੀ ਨੇ ਪੂਰਨ ਅਦਬ ਸਤਿਕਾਰ ਪ੍ਰੇਮ ਨਾਲ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਸਰੂਪ ਆਪਣੇ ਸੀਸ 'ਤੇ ਸਜਾ ਲਏ।ਚਵਰ ਕਰਹਿਂ ਗੁਰ ਵਾਰੰਵਾਰੀ॥੪੮॥ ਸ੍ਰੀ ਗੁਰੂ ਜੀ ਬਾਰ ੨ ਚੌਰ ਕਰਦੇ ਸਨ। {ਵਾਹੁ ਵਾਹੁ ਸੱਚੇ ਪਾਤਿਸਾਹ ਜੀ, ਆਪ ਜੀ ਦੀ ਬੁਲੰਦ ਵਿਸਮਾਦ ਕਰਨੀ, ਸ੍ਰਬੱਤ ਦੇ ਭਲੇ ਲਈ ਸੰਸਾਰ ਨੂੰ ਨਾਮ ਦੀ ਉਪਾਸ਼ਨਾ ਕਰ,ਕਰਵਾ ਕੇ ਦੱਸ ਰਹੇ ਹੋਂ ਜੀ।ਯਥਾ:-ਐਸੇ ਗੁਰ ਕਉ ਬਲਿ ਬਲਿ ਜਾਈਐ;ਆਪਿ ਮੁਕਤੁ,ਮੋਹਿ ਤਾਰੈ॥}

ਸਬਦਾਂ ਕੀ ਧੁਨਿ ਕੀਨਿ ਬਿਸਾਲਾ॥ ਖ਼ੁਸ਼ੀ ੨ 'ਚ ਸਬਦ ਗਾ ਕੇ ਗੁਰਸਬਦਾਂ ਦੀ(ਬਿਸਾਲਾ)ਬੜੀ ਭਾਰੀ ਮਿੱਠੀ ੨ ਧੁਨਿ ਕੀਤੀ।ਬਾਦਤਿ ਅਪਰ ਬਜੇ ਤਿਸ ਕਾਲਾ॥ ਤਿਸ ਸਮੇਂ ਹੋਰ ਬਹੁਤ ਸਾਰੇ (ਬਾਦਤਿ) ਵਾਜੇ ਵੱਜੇ।ਰਹੈਂ ਕੋਠਰੀ ਮਹਿਂ ਗੁਰ ਸਦਾ॥ਗਮਨਹਿ ਸਦਨ ਆਪਨੇ

ਕਦਾ॥੪੯॥ਸ੍ਰੀ ਗੁਰੂ ਸਾਹਿਬ ਜੀ,ਸਾਹਿਬ ਸ੍ਰੀ ਗੁਰੂ ਗ੍ਰੰਥ ਜੀ ਦੇ ਪਾਸ ਰਾਤ ਨੂੰ ਕੋਠੜੀ ਸਾਹਿਬ 'ਚ ਹੀ ਰਹਿੰਦੇ।ਕਦੇ ਕਤਾਈਂ ਜਦੋਂ ਕੋਈ ਖਾਸ ਕਾਰਜ ਹੋਵੇ,ਆਪਣੇ (ਸਦਨ)ਮਹਿਲਾਂ 'ਚ ਜਾਂਦੇ।ਤਿਹ ਸਥਾਨ ਲੇ ਕਰਿ ਜਬਿ ਗਏ॥ਸੁਠ ਪ੍ਰਯੰਕ ਤਬਿ ਡਾਸਤਿ ਭਏ॥ਜਦੋਂ ਸ੍ਰੀ ਕੋਠੜੀ ਸਾਹਿਬ ਜੀ ਵਿਖੇ ਪਰਮਪਵਿੱਤ੍ਰ ਸਰੂਪ ਸਾਹਿਬ ਜੀ ਲੈ ਕੇ ਗਏ,ਤਾਂ ਅਤਿਅੰਤ ਸ਼ਰਧਾ ਪ੍ਰੇਮ ਸਹਿਤ ਨਵਾਂ (ਸੁਠ) ਸੋਹਣਾ (ਪ੍ਰਯੰਕ) ਪਲੰਘ ਡਾਹ ਕੇ,ਸੁੰਦਰ ਸੋਹਣੀ ਵਿਛਾਈ ਕੀਤੀ।ਸੇਜਬੰਦ ਗੁੰਫੇ ਬਡ ਜ਼ਰੀ॥ ਸੇਜਬੰਦ ਦੀਆਂ ਡੋਰਾਂ ਦੇ ਫ਼ੁੱਲ,ਬੜੇ ਭਾਰੀ ਸੁੰਦਰ(ਜ਼ਰੀ)ਸੁਨੈਹਰੀ ਤਾਰਾਂ ਨਾਲ(ਗੁੰਫੇ)ਗੁੰਦੇ ਹੋਏ ਸਨ।ਸੁੰਦਰ ਫੂਲਨਿ ਮਾਲਾ ਧਰੀ॥੫੦॥ਸੁੰਦਰ ਪਲੰਘੇ 'ਤੇ ਫ਼ੁੱਲਾਂ ਦੀਆਂ ਸੁੰਦਰ ਮਾਲ਼ਾਂ ਧਰੀਆਂ।ਤਹਾਂ ਨਿਵਾਸ ਗੁਰੂ ਗ੍ਰਿੰਥ ਕੌ ਕੀਨੋ॥ਸ਼੍ਰੀ ਗੁਰੂ ਭੂ ਤਲ ਨਿਕਟ ਅਸੀਨੋ॥ਸੁੰਦਰ ਪਲੰਘੇ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਨਿਵਾਸ ਕੀਤਾ ਆਪ ਗੁਰੂ ਭਗਵਾਨ ਜੀ ਪੂਰਨ ਅਦਬ ਸਤਿਕਾਰ ਸਹਿਤ ਪਲੰਘੇ ਦੇ ਹੇਠਾਂ ਧਰਤੀ 'ਤੇ ਹੀ (ਅਸੀਨੋ) ਬਿਰਾਜ ਗਏ।{ਵਾਹੁ ਵਾਹੁ ਸੱਚੇ ਪਾਤਿਸਾਹ ਜੀ ਦੇ ਦਿਲ 'ਚ ਅੰਮ੍ਰਿਤ ਗੁਰਬਾਣੀ ਗੁਰੂ ਸਾਹਿਬ ਜੀ ਦਾ ਕਿਤਨਾ ਸਤਿਕਾਰ ਹੈ?ਕਿਆ ਅਸਚਰਜ ਹੈ?}ਕਬਿ ਕਬਿ ਸਦਨ ਆਪਨੇ ਜਾਂਹਿ॥ਕਦੇ ੨ ਆਪਣੇ (ਸਦਨ) ਘਰ ਜਾਂਦੇ ਸਨ।ਨਾਹਿੰ ਤ ਰਹੈਂ ਗੁਰੂ ਗ੍ਰੰਥ ਕੇ ਪਾਹਿ॥੫੧॥ ਨਹੀਂ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੱਚੇ ਚਰਨ- ਕਮਲਾਂ ਪਾਸ ਹੀ ਰਹਿੰਦੇ।ਸ਼੍ਰੀ ਗੁਰੂ ਗ੍ਰਿੰਥ ਸਾਹਿਬ ਕੀ ਕਥਾ॥ਭਈ ਜਥਾ ਉਚਰੀ ਮੈਂ ਤਥਾ॥ਭਾਈ ਸੰਤੋਖ ਸਿੰਘ ਜੀ ਫ਼ੁਰਮਾਉਂਦੇ ਹਨ:-ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸਾਹ ਜੀ ਦੀ ਅੰਮ੍ਰਿਤ ਕਥਾ,(ਜਥਾ)ਜਿਸ
ਤਰ੍ਹਾਂ ਹੋਈ ਹੈ,ਦਾਸਨ ਦਾਸ ਕਵੀ ਨੇ(ਤਥਾ)ਤਿਸ ਤਰ੍ਹਾਂ ਹੀ ਉਚਾਰੀ ਹੈ।ਸੁਨਤਿ ਪਠਤਿ ਚਿਤ ਬਾਂਛਤਿ ਦਾਤਾ॥ ਇਸ ਕਥਾ ਪੜ੍ਹਨ ਸੁਨਣ ਵਾਲੇ ਦੇ ਮਨ ਚਿੱਤ ਦੀ ਸ਼ੁਭ(ਬਾਂਛਤਿ)ਇੱਛਾ,ਦਾਤੇ ਸਤਿਗੁਰੂ ਗ੍ਰੰਥ ਸਾਹਿਬ ਜੀ ਪੂਰੀ ਕਰਨਗੇ।

ਗੁਰ ਪਗ ਰਤਿ ਤੇ; ਆਤਮ ਗਜਾਤਾ॥(ਗੁ: ਪ੍ਰ: ਸੂ: ੨੧੪੫) ਜਿਹੜੇ ਪ੍ਰੇਮੀ ਨਿਸ਼ਕਾਮੀ ਹੋਣਗੇ, ਉਹ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪੂਜਨੀਕ ਚਰਨ ਕਮਲਾਂ ਨਾਲ (ਰਤਿ) ਪ੍ਰੀਤੀ ਕਰਕੇ, (ਆਤਮ) ਆਤਮਾ ਜੋ ਆਪਣਾ ਆਪ ਸਰੂਪ ਹੈ, ਉਸ ਦੀ (ਗਜਾਤਾ) ਸਮਝ ਵਾਲੇ ਹੋ ਜਾਣਗੇ।

ਵਾਹਿਗੁਰੂ॥ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ, ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਰਚਣ ਅਤੇ ਪੂਰਨ ਪਿਆਰ ਅਦਬ ਸਤਿਕਾਰ ਨਮਸਕਾਰ ਸਹਿਤ, ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਪਹਿਲੀ ਵਾਰ ਪ੍ਰਕਾਸ਼ ਕਰਨ ਦਾ ਪਰਮਪੂਜਨੀਕ ਪਰਮਪਵਿੱਤ੍ਰ ਇਤਿਹਾਸ ਸੰਪੂਰਨੰ। ਬੋਲੇ ਸੋ ਨਿਹਾਲ॥ ਸਤਿ ਸ੍ਰੀ ਅਕਾਲ॥ ਵਾਹਿਗੁਰੂ ਜੀ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਜੀ ਕੀ ਫ਼ਤੇਹ॥

੧੯੯.ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ, ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਦਬ ਸਤਿਕਾਰ ਪੂਜਨ

ਅਤਿਅੰਤ ਹੀ ਪ੍ਰੇਮ ਸਹਿਤ ਇਉਂ ਕੀਤਾ:- ਦਲ ਭੰਜਨ ਗੁਰੁ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ। ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਜੋ ਹੁਣ ਕ੍ਰੋੜਾਂ ਸੂਰਜਾਂ ਚੰਦ੍ਰਮਿਆਂ ਤਾਰਿਆਂ ਬਿਜਲੀਆਂ ਟਿਟਿਆਣਿਆਂ ਅਗਨੀਆਂ ਨੂੰ ਪ੍ਰਕਾਸ਼ ਰਹੇ ਹਨ। ਇਨ੍ਹਾਂ ਸਾਰਿਆਂ ਨੂੰ ਸਾਜਣ ਵਾਲੇ, ਇਨ੍ਹਾਂ ਦਾ ਆਸਰਾ ਅਤੇ ਇਨ੍ਹਾਂ ਨੂੰ ਆਪਣੇ 'ਚ ਲੀਨ ਕਰਨ ਵਾਲੇ ਭੀ ਆਪ ਜੀ ਆਪ ਹੀ ਹਨ ਜੀ। ਆਪ ਜੀ ਨੇ ਆਪਣੇ ਪਿਆਰੇ ਸਿੱਖਾਂ ਨੂੰ ਸ਼ਸਤ੍ਰ ਵਿੱਦਿਆ ਸਿਖਾ ਕੇ ਭਾਰੀ ਬੀਰ ਰਸ ਬਖ਼ਸ਼ਿਆ। ਸ਼ਸਤ੍ਰਧਾਰੀ ਭਾਵ ਛੱਤ੍ਰੀ ਧਰਮ ਜੋ ਅਲੋਪ ਹੋ ਚੁੱਕਾ ਸੀ, ਉਹ ਪ੍ਰਗਟ ਕਰ ਦਿਤਾ। ਜਦੋਂ ਆਪ ਜੀ ਨੇ ਇਹ ਜਾਣਿਆਂ, ਕਿ ਤੁਰਕ ਜੰਗ ਕਰਨ ਲਈ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਆਉਣਗੇ, ਜਿਸ ਕਰਕੇ ਗੁਰੂ ਤੀਰਥ ਦੀ ਬੇਅਦਬੀ ਹੋਵੇਗੀ, ਆਪ ਜੀ ਨੇ ਆਪਣੇ ਸਾਢੂ ਸਾਈਂ ਦਾਸ ਜੀ ਦੀ ਖਿੱਚ ਜਾਣੀ, ਕਿ ਮੈਨੂੰ ਪਰਮ ਪਿਆਰ ਅਦਬ ਸਤਿਕਾਰ ਨਾਲ ਚੇਤੇ ਕਰਕੇ ਉਡੀਕ ਰਿਹਾ ਹੈ। ਇਸ ਲਈ ਆਪ ਜੀ ਨੇ ਉਸ ਦੇ ਪਾਸ ਜਾਣ ਦੀ ਤਿਆਰੀ ਕੀਤੀ। ਸ੍ਰੀ ਹਰਿਮੰਦਰ ਸਾਹਿਬ ਜੀ ਅਤੇ ਸ੍ਰੀ ਅਕਾਲ ਤਖਤ ਸਾਹਿਬ ਜੀ ਦਾ ਪਰਮ ਪ੍ਰੇਮ ਸਹਿਤ ਭਾਰੀ ਮੰਨਣ ਪੂਜਣ ਕੀਤਾ। ਦੋਹਾਂ ਅਸਥਾਨਾਂ ਦੀਆਂ ਪਰਮਪਵਿੱਤ੍ਰ ਪੰਜ ੨ ਪ੍ਰਕਰਮਾਂ ਕਰਕੇ ਅਰਦਾਸ ਕਰਕੇ ਪ੍ਰਸ਼ਾਦਿ ਵਰਤਾਇਆ। ਜ਼ੁਲਮ ਦੇ ਨਾਸ ਅਤੇ ਧਰਮ ਦੇ ਪ੍ਰਕਾਸ਼ ਦੀ ਮੰਗ ਮੰਗੀ। ਧੰਨ ਗੁਰੂ ਰਾਮਦਾਸ ਸਾਹਿਬ ਜੀ, ਧੰਨ ਗੁਰੂ ਰਾਮਦਾਸ ਸਾਹਿਬ ਜੀ ਜਪਦਿਆਂ ਹੋਇਆਂ ਆਖਰੀ ਡੰਡਉਤ ਅਤੇ ਨਮਸਕਾਰ ਕੀਤੀ। ਤਬਹਿ ਮੰਗਾਇ ਜਰਾਊ ਖਾਸਾ॥ ਜਿਸ ਮਹਿ ਸੁੰਦਰ ਹੋਤਿ ਪ੍ਰਕਾਸ਼ਾ॥੩੪॥ ਵਾਹਿਗੁਰੂ ਸਤਿਗੁਰੂ ਜੀ ਨੇ (ਤਬਹਿ) ਤਦੋਂ ਅਤਿਅੰਤ ਹੀ ਸੁੰਦਰ ਸ਼ਾਨਦਾਰ (ਖਾਸਾ) ਸ੍ਰੀ ਪਾਲਕੀ ਸਾਹਿਬ ਜੀ ਮੰਗਾਇ, ਜਿਨ੍ਹਾਂ (ਮਹਿ) ਵਿੱਚ ਸੁੰਦਰ ਨਗ ਮਾਣਿਕ ਹੀਰੇ ਜਵਾਹਰਾਤ ਜਰਾਊ (ਪ੍ਰਕਾਸ਼ਾ) ਪ੍ਰਕਾਸ਼ ਰਹੇ ਸਨ। ਸਿਰੀ ਗੁਰੂ ਗ੍ਰਿੰਥ ਸਾਹਿਬ ਬਿਚ ਥਾਪਿ॥ ਕਰਯੋ ਅਗਾਰੀ ਪਾਛੇ ਆਪ॥ ਹੀਰੇ ਜਵਾਹਰਾਤ ਜੜਾਊ ਜੜਤ ਖਾਸੇ ਬਿਚ, ਸਿਰੀ ਗੁਰੂ ਗ੍ਰਿੰਥ ਸਾਹਿਬ ਜੀ ਨੂੰ ਪੂਰਨ ਅਦਬ ਸਤਿਕਾਰ ਸਹਿਤ (ਥਾਪਿ) ਅਸਥਾਪਨ ਕਰਕੇ ਕਮਰਕਸਾ ਲਾਇਆ। ਆਪ ਸ੍ਰੀ ਗੁਰੂ ਸਾਹਿਬ ਜੀ ਨੇ ਅਰਦਾਸ ਕੀਤੀ। ਪੂਰਨ ਅਦਬ ਸਤਿਕਾਰ ਕਰ ਕਰਵਾ ਕੇ, ਸ੍ਰੀ ਗੁਰੂ ਜੀ ਨੇ ਭਾਰੀ ਸੁਖ ਮੰਨਿਆਂ। ਚੌਂਹ ਪ੍ਰੇਮੀਆਂ ਨੇ ਮੱਥਾ ਟੇਕ ਕੇ ਪੂਰਨ ਅਦਬ ਸਤਿਕਾਰ ਸਹਿਤ ਪਾਲਕੀ ਨੂੰ ਆਪਣੇ ਮੋਢਿਆਂ ਉੱਤੇ ਚੁੱਕ ਲਿਆ। ਇਹ ਦੇਖ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ (ਅਗਾਰੀ) ਅੱਗੇ ੨ (ਕਰਯੋ) ਕਰਕੇ ਆਪ ਜੀ (ਪਾਛੇ) ਪਿੱਛੇ ੨ ਨੰਗੇ ਚਰਨੀਂ ਤੁਰੇ। {ਵਾਹੁ ਵਾਹੁ ਕੈਸਾ ਵਿਸਮਾਦ ਅਦਬ ਸਤਿਕਾਰ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ। ਇਸ ਤਰ੍ਹਾਂ ਸ੍ਰੀ ਗੁਰੂ ਜੀ ਨੇ ਡਰੋਲੀ ਭਾਈ ਨੂੰ ਅਤਿਅੰਤ ਹੀ ਵੈਰਾਗ ਸੁਖ ਸਹਿਤ ਚੱਲਣਾ ਕੀਤਾ, ਕਿਉਂਕਿ ਹੁਣ ਤੋਂ ਬਾਅਦ ਮੁੜ ਕੇ ਇਸ ਜਾਮੇ 'ਚ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ ਨਹੀਂ ਆਉਣਾ।}ਦੋਇ ਦਿਸ਼ਾ ਦੁਇ ਚਵਰ ਢੁਰਾਵੈਂ॥ਚਲੇ ਕਿਤਿਕ ਲੇ ਸਾਜ ਬਜਾਵੈਂ॥੩੫॥ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ(ਦੋਇ)ਦੋਹੀਂ(ਦਿਸ਼ਾ)ਤਰਫੀਂ ਬਾਬਾ ਬਿਧੀਚੰਦ ਸਾਹਿਬ ਜੀ,ਭਾਈ ਜੇਠਾ ਸਾਹਿਬ ਜੀ(ਦੁਇ)ਦੋ(ਚਵਰ)ਚੌਰ(ਢੁਰਾਵੈਂ)ਢੁਲਾਉਂਦੇ ਭਾਵ ਕਰਦੇ ਜਾ ਰਹੇ ਸਨ। ਹੋਰ (ਕਿਤਿਕ) ਕਿਤਨੇ

ਹੀ ਪ੍ਰੇਮੀ ਬੜੇ ਚਾਅ ਉਤਸ਼ਾਹ ਨਾਲ ਸਾਜ(ਲੇ)ਲੈ ਕੇ(ਬਜਾਵੈਂ)ਵਜਾਉਂਦਿਆਂ ਨਾਲ ਚਲੇ। ਪਨਹੀ ਬਿਨਾਂ; ਗੁਰੂ ਗ੍ਰਿੰਥ ਕੇ ਪਾਛੇ॥ਪੁਰਿ ਨਿਕਸੇ ਚਲਿ ਸ੍ਰੀ ਗੁਰ ਆਛੇ॥ਸ੍ਰੀ ਗੁਰ ਜੀ ਅਦਬ ਸਤਿਕਾਰ ਦਾ ਕੈਸਾ ਕਮਾਲ ਜਣਾ ਰਹੇ ਹਨ। ਪੂਰਨ ਅਦਬ ਸਤਿਕਾਰ ਲਈ ਹੁਕਮ ਕੀਤਾ, ਕਿ ਸ੍ਰੀ ਗੁਰੂ ਗ੍ਰਿੰਥ ਸਾਹਿਬ ਜੀ (ਕੇ) ਦਾ ਅਸਵਾਰਾ ਅੱਗੇ ਕਰੋ। ਆਪ ਨੰਗੇ ਚਰਨੀਂ(ਪਾਛੇ)ਪਿੱਛੇ ੨ ਤੁਰਨਾ ਕੀਤਾ।(ਆਛੇ) ਸੱਚੇ,ਸੁੰਦਰ ਸ੍ਰੀ ਸਤਿ ਗੁਰ ਸਾਹਿਬ ਜੀ ਇਉਂ(ਪੁਰਿ)ਪੁਰੀ ਤੋਂ ਬਾਹਰ(ਨਿਕਸੇ)ਨਿਕਲ ਕੇ(ਚਲਿ)ਚੱਲੇ।

ਵਾਹਿਗੁਰੂ॥ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਵੱਡੇ ਸਾਹਿਬਜ਼ਾਦੇ ਸ੍ਰੀ ਬਾਬੇ ਗੁਰਦਿਤੇ ਜੀ ਨੂੰ ਡਰੋਲੀ ਭਾਈ ਤੋਂ ਸ੍ਰੀ ਕਰਤਾਪੁਰ ਸਾਹਿਬ ਜੀ ਨੂੰ ਤੋਰਨ ਸਮੇਂ ਸਤਿਗੁਰੂ ਗ੍ਰੰਥ ਸਾਹਿਬ ਜੀ ਨਾਲ ਭੇਜਦਿਆਂ ਹੋਇਆਂ ਸਤਿਕਾਰ ਪੂਜਣ ਬਾਰੇ ਇਸ ਤਰ੍ਹਾਂ ਬਚਨ ਫ਼ੁਰਮਾਏ:- ਚੰਦਨ ਚਰਚਹੁ ਧੂਪ ਧੁਖਾਵਹੁ॥ ਫੂਲਨ ਮਾਲਾ ਗੁਰੂ ਗ੍ਰੰਥ ਚਢਾਵਹੁ॥(ਗੁ:ਪ੍ਰ:ਸੂ:੩੧੪੪)ਸ੍ਰੀ ਗੁਰੂ ਜੀ ਨੇ ਕਿਹਾ,ਤੂੰ ਆਪ ਹੱਥੀ ਧੂਫ਼ ਧੁਖਾਉਣੀ,ਕੋਲ਼ੇ ਬੈਠ ਕੇ ਦੀਵਾ ਬਾਲਣਾ। ਚੰਦਨ ਕੇਸਰ ਘਸਾ ਕੇ (ਚਰਚਹੁ) ਛਿੜਕਦੇ ਰਹਿਣਾ। ਫ਼ੁੱਲਾਂ ਦੀਆਂ ਮਾਲ਼ਾਂ ਚੜ੍ਹਾਉਣੀਆਂ। ਪ੍ਰਭੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਤੀ ਪ੍ਰੇਮ ਸਹਿਤ,ਆਪਣੀ ਫ਼ੌਜ ਸਮੇਤ ਬੰਦਨਾ ਕੀਤੀ।ਸਭ ਨੇ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਤੁਲ ਜਾਣ ਕੇ,ਸ੍ਰੀ ਗੁਰੂ ਪ੍ਰਭੂ ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ ਡੰਡਉਤ ਬੰਦਨਾਂ ਨਮਸਕਾਰਾਂ ਕੀਤੀਆਂ।

੩੬.ਸਤਿਗੁਰੂ ਸੱਤਵੇਂ ਪਾਤਿਸਾਹ ਜੀ ਨੇ, ਗੁਰਬਾਣੀ ਗੁਰੂ ਜੀ ਦਾ ਪੂਰਨ ਅਦਬ ਸਤਿਕਾਰ ਰੋਮ ੨ ਕਰਕੇ ਕਰਦਿਆਂ,ਆਪਣੇ ਪਵਿੱਤ੍ਰ ਗੋਡੇ 'ਤੇ ਚੋਟ ਸਹਾਰਨੀ। ਸਾਖੀ:-ਪਲੰਘ ਬਿਰਾਜੇ

ਏਕ ਦਿਨ; ਸਿੱਖਨਿ ਬਾਣੀ ਗਾਇ॥ ਛੇਤੀ ਉੱਠੇ ਅਦਬ ਹਿਤ; ਗੋਡੇ ਚੋਟ ਸੁ ਖਾਇ॥੨੪॥ (ਏਕ) ਇੱਕ ਦਿਨ ਆਪ ਜੀ (ਪਲੰਘ) ਪਲੰਘੇ 'ਤੇ ਬਿਰਾਜੇ ਸਨ। ਪ੍ਰੇਮੀ (ਸਿੱਖਨਿ) ਸਿੱਖ ਆਪ ਜੀ ਦੇ ਪਲੰਘੇ ਕੋਲ਼ ਬੈਠ ਕੇ ਬਾਣੀ ਕੀਰਤਨ (ਗਾਇ) ਗਾਉਣ ਲੱਗੇ। ਆਪ ਜੀ ਗੁਰਬਾਣੀ ਜੀ ਦੇ ਅਦਬ ਪ੍ਰੇਮ ਸਤਿਕਾਰ (ਹਿਤ) ਲਈ ਬੜੀ ਹੀ ਛੇਤੀ ਨਾਲ ਉੱਠੇ ਤਾਂ (ਸੁ) ਸ੍ਰੇਸ਼ਟ ਗੋਡੇ 'ਤੇ (ਚੋਟ) ਸੱਟ (ਖਾਇ) ਖਾਧੀ। ਇੱਕ ਵਾਰੀ ਖਾਸ ਪ੍ਰੇਮੀ ਸਨਿਗਧ ਪ੍ਰੇਮ ਨਾਲ ਦਰਸਨਾ ਨੂੰ ਆਏ। ਆਪ ਜੀ ਦੇ ਸੁੰਦਰ ਪਲੰਘੇ ਪਾਸ ਬੈਠ ਕੇ ਅਤੀ ਹੀ ਰਸ ਭਿੰਨੀ ਸੁਰ 'ਚ ਕੀਰਤਨ ਕਰਨ ਲੱਗੇ, ਆਪ ਜੀ ਦੇ ਪਵਿੱਤ੍ਰ ਕੰਨਾਂ 'ਚਅੰਮ੍ਰਿਤ ਕੀਰਤਨ ਕਰਨ ਲੱਗੇ, ਆਪ ਜੀ ਦੇ ਕੰਨਾਂ 'ਚ ਅੰਮ੍ਰਿਤ ਕੀਰਤਨ ਦੀ ਧੁਨ ਪਈ, ਬਿਅਦਬੀ ਹੁੰਦੀ ਜਾਣ ਕੇ, ਬਈ ਇਹ ਦਾਸਨਦਾਸ ਨਾਲੋਂ ਨੀਵੇਂ ਬੈਠ ਕੇ ਅੰਮ੍ਰਿਤ ਕੀਰਤਨ ਕਿਉਂ ਗਾਉਂਦੇ ਹਨ? ਇਸ ਲਈ ਧੰਨ ਗੁਰੂ ਨਿਰੰਕਾਰ ਪਾਰਬ੍ਰਹਮ ਪ੍ਰਮੇਸਰ ਦੇ ਅਵਤਾਰ, ਸੱਚੇ ਸਿਰਜਣਹਾਰ, ਅਗਮ ਅਪਾਰ ਸਦਾ ੨ ਦਾਤਾਰ ਸੱਤਵੇਂ ਗੁਰੂ ਨਾਨਕ ਕਰਤਾਰ ਜੀ(ਹਰਬਰਾਇ) ਹੜਬੜਾ ਕੇ ਭਾਵ ਬਹੁਤੀ ਕਾਹਲੀ ਨਾਲ ਪਲੰਘੇ ਤੋਂ ਉੱਤਰੇ, ਕਿ ਹਜ਼ੂਰ ਜੀ ਦਾ ਪਰਮਪਵਿੱਤ੍ਰ ਗੋਡਾ ਬਾਹੀ 'ਚ ਲੱਗਿਆ, ਜਿਸ ਕਰਕੇ ਲਹੂ ਨਿੱਕਲ਼ ਆਇਆ ਅਤੇ ਸੁੱਜ ਭੀ

ਗਿਆ।ਯਥਾ:-ਹਰਬਰਾਇ ਜਬਿ ਨਿੰਦ੍ਰਾ ਤਿਯਾਗੀ॥ਪਾਟੀ ਚੋਟ ਗੋਡ ਪਰ ਲਾਗੀ॥ ਪ੍ਰੇਮੀਆਂ ਨੇ(ਪਾਟੀ)ਬਾਹੀ ਦੀ ਚੋਟ ਲੱਗੀ ਦੇਖੀ,ਪ੍ਰੇਮ ਸਹਿਤ ਮਲਣਾ ਕੀਤਾ।ਅਤਿਅੰਤ ਨਿਮ੍ਰਤਾ ਸਹਿਤ ਹੱਥ ਜੋੜ ਕੇ ਪੁੱਛਿਆ,"ਹੇ ਗਰੀਬ ਨਿਵਾਜੁ ਗੁਸਈਆ ਮੇਰਾ;ਜੀਓ!ਆਪ ਜੀ ਇਸ ਤਰ੍ਹਾਂ ਕਾਹਲੀ ਨਾਲ ਕਿਉਂ ਉੱਠੇ ਹੋਂ ਜੀ?ਕਲਜੁੱਗੀ ਜੀਆਂ ਨੂੰ ਤਾਰਨ ਲਈ ਆਪ ਜੀ ਨੇ ਸੁਖਦਾਇਕ ਅੰਮ੍ਰਿਤ ਪਰਮਪਵਿੱਤ੍ਰ ਸ਼ਬਦ ਉਚਾਰੇ ਹਨ।ਆਪ ਜੀ ਦੀ ਅਤੇ ਗੁਰਬਾਣੀ ਜੀ ਦੀ ਪੂਰਨ ਏਕਤਾ ਹੈ।"ਸਤਿਗੁਰੂ ਛੇਵੇਂ ਪਾਤਿਸਾਹ ਜੀ ਦੇ ਲਾਇਕ ਪੋਤ੍ਰੇ,ਸ੍ਰੀ ਬਾਬਾ ਗੁਰਦਿਤਾ ਜੀ ਦੇ ਸਾਹਿਬਜ਼ਾਦੇ,ਪਰਮਪੂਜਨੀਕ ਮਾਤਾ ਨੱਤੀ ਜੀ ਦੇ ਸਪੁੱਤ੍ਰ,ਤੀਜੇ ਪਾਤਿਸਾਹ ਜੀ ਦੇ ਦੋਹਤ੍ਰੇ,ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਪੜੋਤੇ,ਸ੍ਰੀ ਸਤਿਗੁਰੂ ਚੌਥੇ ਪਾਤਿਸਾਹ ਜੀ ਦੇ ਪੋਤ੍ਰੇ ਦੇ ਪੋਤ੍ਰੇ ਸਤਿਗੁਰੂ ਸ੍ਰੀ ਗੁਰੂ ਹਰਿਰਾਏ ਸਾਹਿਬ ਜੀ ਨੇ ਸਿੱਖਾਂ ਦੀ ਪ੍ਰੇਮ ਬੇਨੰਤੀ ਸੁਣ ਕੇ ਕਿਹਾ,"ਹੇ ਪ੍ਰੇਮੀਓ!ਗੁਰ ਅਨਭੈ ਵਿਚ ਬਾਨੀ ਰੂਪ॥ਯਾਂ ਕੀ ਮਹਿੰਮਾ ਅੰਮ੍ਰਿਤ ਅਨੂਪ॥(ਅਨਭੈ)ਨਿਰਭਉ ਸਰੂਪ ਸ੍ਰੀ ਸਤਿ ਗੁਰ ਸਾਹਿਬ ਜੀ,ਗੁਰਬਾਣੀ ਵਿਚ ਵਸਦੇ ਹਨ,ਅੰਮ੍ਰਿਤ ਗੁਰ ਬਾਨੀ ਦਾ ਹੀ ਰੂਪ ਹਨ,ਇਸ ਲਈ ਗੁਰਬਾਣੀ ਗੁਰੂ ਜੀ ਹਨ,(ਯਾਂ)ਜਿਨ੍ਹਾਂ(ਕੀ)ਦੀ ਅੰਮ੍ਰਿਤ ਮਹਿੰਮਾ (ਅਨੂਪ)ਉਪਮਾ ਤੋਂ ਰਹਿਤ ਹੈ।

ਭਵ ਅਗਨੀ ਸਾਗਰ ਕਹੁ ਤਰਨੀ। ਸਤਿਗੁਰ ਸਿੱਖਨਿ ਕੋ ਸੁਖ ਕਰਨੀ॥੧੩॥ (ਭਵ) ਸੰਸਾਰ ਜੋ (ਅਗਨੀ) ਅੱਗ ਦਾ (ਸਾਗਰ) ਸਮੁੰਦ੍ਰ ਹੈ, ਇਸ (ਕਹੁ) ਨੂੰ ਤਰਨ ਲਈ ਗੁਰਬਾਣੀ (ਤਰਨੀ) ਬੇੜੀ ਰੂਪ ਹੈ ਅਤੇ ਸਤਿਗੁਰ ਸਾਹਿਬ ਜੀ ਦੇ (ਸਿੱਖਨਿ) ਸਿੱਖਾਂ (ਕੋ) ਨੂੰ (ਸੁਖ) ਸੁਖੀ (ਕਰਨੀ) ਕਰਨ ਵਾਲੀ ਹੈ।

ਪਾਠਕ ਰਿਦੈ; ਬਿਕਾਰਨਿ ਹਰਨੀ॥ ਹਰਨੀ ਤ੍ਰਿਸਨਾ; ਸਿੰਘਨਿ ਬਰਨੀ॥ ਪਾਠਕ ਦੇ (ਰਿਦੈ) ਹਿਰਦੇ ਦੇ (ਬਿਕਾਰਨਿ) ਵਿਕਾਰਾਂ ਨੂੰ (ਹਰਨੀ) ਨਾਸ ਕਰਨ ਵਾਲੀ ਹੈ। ਹਰਨੀ ਰੂਪ ਤ੍ਰਿਸਨਾ ਨੂੰ ਮਾਰਨ ਲਈ (ਸਿੰਘਨਿ) ਸ਼ੇਰਨੀ ਰੂਪ (ਬਰਨੀ) ਕਥਨ ਕੀਤੀ ਹੈ।ਬਰਨੀ ਗੁਰ ਦੁਖ ਤਰੁ ਕੋ ਕਰਨੀ। ਸ੍ਰੀ ਗੁਰ ਸਾਹਿਬ ਜੀ ਨੇ (ਬਰਨੀ) ਕਥਨ ਕੀਤੀ ਹੈ, ਕਿ ਦੁਖ ਰੂਪੀ (ਤਰੁ) ਬ੍ਰਿਛ (ਕੋ) ਨੂੰ ਪੁੱਟਣ ਲਈ (ਕਰਨੀ) ਹਥਣੀ ਵਾਂਗ ਹੈ। ਕਰਨੀ ਗਯਾਨ ਅਗਨਿ ਕੋ ਅਰਨੀ॥੧੪॥ ਜਿਵੇਂ (ਅਰਨੀ) ਲੱਕੜੀ ਅੱਗ ਨੂੰ ਤੇਜ਼ ਕਰਦੀ ਹੈ, ਤਿਵੇਂ ਗੁਰਬਾਣੀ ਰੂਪੀ ਅਰਨੀ, (ਗਯਾਨ) ਗਿਆਨ ਰੂਪੀ ਅਗਨਿ (ਕੋ) ਨੂੰ ਤੇਜ਼ ਕਰਨ ਵਾਲੀ ਹੈ।

ਜੋ ਸਿਖ; ਗੁਰਬਾਨੀ ਭੈ ਕਰੈ॥ (ਜੋ) ਜਿਹੜਾ ਗੁਰੂ ਜੀ ਦਾ ਪ੍ਰੇਮੀ ਸਿਖ ਗੁਰਬਾਨੀ ਦਾ ਭੈ (ਕਰੈ) ਕਰੇਗਾ,ਬਿਨ ਪ੍ਰਯਾਸ; ਭਵ ਸਾਗਰ ਤਰੈ॥ ਉਹ ਗੁਰਬਾਣੀ ਰੂਪ ਜਹਾਜ਼ 'ਤੇ ਚੜ੍ਹ ਕੇ, (ਬਿਨ ਪ੍ਰਯਾਸ) ਨਿਰਯਤਨ ਹੀ (ਭਵ) ਸੰਸਾਰ (ਸਾਗਰ) ਸਮੁੰਦ੍ਰ ਤੋਂ (ਤਰੈ) ਤਰ ਜਾਵੇਗਾ।ਗੁਰਬਾਨੀ ਮਹਿੰਮਾ ਮਹੀਯਾਨੇ॥ ਅੰਮ੍ਰਿਤ ਰੂਪ ਗੁਰਬਾਨੀ ਦੀ ਮਹਿੰਮਾ (ਮਹੀਯਾਨੇ) ਵੱਡੀ ਤੋਂ ਵੱਡੀ ਹੈ।ਜੇ ਮਿਰਯਾਦਾ ਹਮ ਨਹਿੰ ਠਾਨੇ॥੧੫॥ ਹੇ ਪ੍ਰੇਮੀਓ! (ਜੇ) ਜੇਕਰ ਅੰਮ੍ਰਿਤ ਗੁਰਬਾਣੀ ਗੁਰੂ ਜੀ ਦੇ ਪਰਮਪਵਿੱਤ੍ਰ ਸਤਿਕਾਰ ਦੀ ਮਿਰਯਾਦਾ (ਹਮ) ਦਾਸਨਦਾਸ (ਨਹਿੰ) ਨਾ (ਠਾਨੇ)

ਕਰੇ। ਤੌ ਸਿੱਖ ਭੈ ਨ ਕਰੈਗੋ ਕੋਈ॥ (ਤੌ) ਤਾਂ ਕੋਈ ਭੀ ਸਿਖ ਪਰਮਪੂਜਨੀਕ ਅੰਮ੍ਰਿਤ ਗੁਰਬਾਣੀ ਗੁਰੂ ਜੀ ਦਾ ਭੈ (ਨ) ਨਹੀਂ (ਕਰੈਗੋ) ਕਰੇਗਾ।

ਬਿਨ ਭੈ ਕਰੇ ਸ਼੍ਰੇਯ ਨਹਿੰ ਹੋਈ॥ ਗੁਰਬਾਣੀ ਦਾ ਭੈ ਕਰੇ ਤੋਂ (ਬਿਨ) ਬਿਨਾ ਕੋਈ ਭੀ (ਸ਼੍ਰੇਯ) ਕਲਿਆਣ ਨੂੰ ਪ੍ਰਾਪਤ (ਨਹਿੰ) ਨਹੀਂ (ਹੋਈ) ਹੋ ਸਕਦਾ।

ਗੁਰਬਾਨੀ ਕੋ ਭੈ ਹਮ ਧਰਿ ਕੈ॥ ਦਾਸਨਦਾਸ ਪਲੰਘੇ 'ਤੇ ਪਿਆ ਸੀ, ਆਪ ਜੀ ਦਾਸਨਦਾਸ ਪਾਸ ਆ ਕੇ ਭੁੰਜੇ ਕੀਰਤਨ ਕਰਨ ਲੱਗ ਪਏ, ਇਸ ਕਰਕੇ (ਹਮ) ਦਾਸਨਦਾਸ ਨੇ ਗੁਰਬਾਨੀ (ਕੋ) ਨੂੰ ਗੁਰੂ ਮੰਨਦਿਆਂ, ਭੈ ਧਰਿ (ਕੈ) ਕੇ, ਤਜਯੋ ਪ੍ਰਯੰਕ; ਸ਼ੀਘਰਤਾ ਕਰਕੈ॥੧੬॥ (ਸ਼ੀਘਰਤਾ) ਛੇਤੀ (ਕਰਕੈ) ਕਰਕੇ (ਪ੍ਰਯੰਕ) ਪਲੰਘਾ (ਤਜਯੋ) ਛੱਡ ਦਿਤਾ। ਜੋ ਸਿੱਖ ਹੈ;ਗੁਰਸ਼ਬਦ ਕਮਾਵੈ॥(ਜੋ)ਜਿਹੜਾ ਗੁਰ ਕਾ ਪ੍ਰੇਮੀ ਸਿੱਖ ਹੈ,ਉਹ ਪ੍ਰੇਮ ਨਾਲ ਗੁਰਸ਼ਬਦ ਦੀ (ਕਮਾਵੈ)ਕਮਾਈ ਕਰੇ। ਸ਼ਬਦ ਕਮਾਇ;ਪਰਮਪਦ ਪਾਵੈ॥ਗੁਰ ਸ਼ਬਦ ਦੀ(ਕਮਾਇ)ਕਮਾਈ ਕਰਕੇ(ਪਰਮਪਦ) ਵੱਡੀ ਪਦਵੀ ਅਜਪਾ ਜਾਪ ਵਾਹਿਗੁਰੂ ਜੀ ਲੀਣਤਾ ਪ੍ਰੇਮ ਸਹਿਤ(ਪਾਵੈ)ਪਾਵੇ। ਭਗਤ ਪ੍ਰਤੀਤਿ ਨਹੀਂ;ਜਿਸ ਤਨ ਮੈਂ॥ਜਿਸ ਅਭਾਗੇ(ਤਨ)ਸ੍ਰੀਰ(ਮੈਂ)'ਚ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਪ੍ਰੇਮਾ-ਭਗਤ ਪ੍ਰਤੀਤਿ ਨਹੀਂ ਹੈ। ਤਿਹ ਗੁਰਬਾਨੀ ਭੈ ਨਹਿੰ;ਮਨ ਮੈਂ॥੧੭॥(ਤਿਹ)ਤਿਸ ਦੇ ਮਨ (ਮੈਂ)'ਚ ਗੁਰਬਾਨੀ ਦਾ ਪ੍ਰੇਮ ਅਦਬ ਸਤਿਕਾਰ ਅਤੇ ਭੈ ਨਹਿੰ ਹੈ। ਬਿਨ ਭੈ ਭਗਤਿ ਨ ਪ੍ਰਾਪਤਿ ਹੋਇ॥ਗੁਰੂ ਗੁਰ ਸਤਿਗੁਰੂ ਸਾਹਿਬ ਜੀ ਦੇ ਭੈ ਤੋਂ ਬਿਨ ਪ੍ਰੇਮਾ-ਭਗਤਿ ਪ੍ਰਾਪਤਿ(ਨ)ਨਹੀ(ਹੋਇ)ਹੁੰਦੀ। ਭਗਤਿ ਬਿਨਾ; ਨ ਗਯਾਨ ਅਵਿਲੋਇ॥ ਪ੍ਰੇਮਾ(ਭਗਤਿ)ਭਗਤੀ ਤੋਂ ਬਿਨਾ(ਗਯਾਨ)ਗਿਆਨ ਸਰੂਪ ਵਾਹਿਗੁਰੂ ਜੀ ਨੂੰ (ਨ) ਨਹੀਂ(ਅਵਿਲੋਇ)ਦੇਖ ਸਕਦਾ।

ਗਯਾਨ ਬਿਨਾ;ਮੁਕਤੀ ਕਿਮ ਪਾਇ?ਸਤਿਗੁਰਾਂ ਜੀ ਦੇ ਬਖ਼ਸ਼ੇ (ਗਯਾਨ) ਗਿਆਨ ਤੋਂ ਬਿਨਾ ਮੁਕਤੀ (ਕਿਮ) ਕਿਵੇਂ (ਪਾਇ) ਪਾ ਸਕਦਾ ਹੈ?ਮੁਕਤਿ ਬਿਨਾ ਨ ਅਨੰਦ ਸਮਾਇ॥੧੮॥ ਜੀਵਨ (ਮੁਕਤਿ) ਮੁਕਤੀ ਤੋਂ ਬਿਨਾ ਅਨੰਦ ਸਰੂਪ ਬ੍ਰਹਮ 'ਚ(ਨ) ਨਹੀਂ (ਸਮਾਇ) ਸਮਾ ਸਕਦਾ। ਹੰਗਤਾ ਮਮਤਾ ਸ਼੍ਰਿੰਖਲ ਏਹੀ॥ ਹੰਗਤਾ ਮਮਤਾ, (ਏਹੀ) ਇਹ ਦੋਵੇਂ (ਸ਼੍ਰਿੰਖਲ) ਸੰਗਲ ਹਨ, ਜੋ ਬੰਧਨ ਰੂਪ ਹਨ। ਗੁਰਬਾਨੀ ਭੈ ਤੇ; ਸੁਖ ਲੇਹੀ॥ ਅੰਮ੍ਰਿਤ ਗੁਰਬਾਨੀ ਗੁਰੂ ਜੀ ਦੇ ਭੈ (ਤੇ) ਤੋਂ, ਜੀਵ ਆਤਮਨੰਦ ਸੁਖ (ਲੇਹੀ) ਲੈਂਦਾ ਹੈ। ਬਿਨੁ ਭੈ ਭਗਤਿ; ਨ ਜਗਤ ਤਰਾਵੈ॥ ਤੀਰਥ ਬ੍ਰਤ; ਜਗ ਜੋਗ ਕਮਾਵੈ॥੧੯॥ ਭਾਵੇਂ ੬੮ (ਤੀਰਥ) ਤੀਰਥਾਂ 'ਤੇ ਇਸ਼ਨਾਨ ਕਰ ਲਵੇ, ਤੀਹ (ਬ੍ਰਤ) ਵਰਤ ਰੱਖ ਲਵੇ, ਜਗ ਕਰ ਲਵੇ ਅਤੇ ਜੋਗ (ਕਮਾਵੈ) ਕਮਾ ਲਵੇ, ਪਰ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਭੈ ਅਤੇ ਪ੍ਰੇਮਾ ਭਗਤਿ ਤੋਂ ਬਿਨੁ ਜਗਤ ਤੋਂ ਆਪਣੇ ਆਪ ਨੂੰ (ਤਰਾਵੈ) ਤਰਾ (ਨ) ਨਹੀਂ ਸਕਦਾ। ਯਥਾ:- ਬਿਨੁ ਭੈ ਭਗਤੀ; ਤਰਨੁ ਕੈਸੇ॥)ਜੋ ਗੁਰ ਭਗਤਿ; ਸੁ ਸਿੱਖ ਹੈ ਮੇਰਾ॥ (ਜੋ) ਜਿਹੜਾ ਗੁਰ ਸਾਹਿਬ ਜੀ ਦਾ ਪ੍ਰੇਮੀ ਭਗਤਿ ਹੈ, (ਸੁ) ਓਹੋ ਹੀ ਮੇਰਾ ਸੱਚਾ ਸਿੱਖ ਹੈ।

ਗੁਰਬਾਨੀ ਭੈ; ਤਿਸੈ ਘਨੇਰਾ॥ (ਤਿਸੈ) ਉਸ ਨੂੰ ਗਰਬਾਨੀ ਦਾ (ਘਨੇਰਾ) ਬਹੁਤ ਜ਼ਿਆਦਾ ਪ੍ਰੇਮ ਅਦਬ ਸਤਿਕਾਰ ਭੈ ਹੈ। ਜਿਨ ਭੈ ਅਦਬ ਨ ਬਾਨੀ ਧਾਰਾ॥ (ਜਿਨ) ਜਿਸ ਨੇ ਆਪਣੇ ਮਨ ’ਚ ਗੁਰ ਬਾਨੀ ਦਾ ਭੈ ਅਤੇ ਅਦਬ ਸਤਿਕਾਰ (ਨ) ਨਹੀਂ (ਧਾਰਾ) ਧਾਰਿਆ। ਜਾਨਹੁ; ਸੋ ਸਿੱਖ ਨਹੀਂ ਹਮਾਰਾ॥੨੦॥ (ਜਾਨਹੁ) ਜਾਣੋ! (ਸੋ) ਉਹ (ਹਮਾਰਾ) ਦਾਸਨਦਾਸ ਦਾ ਸਿੱਖ ਨਹੀਂ ਹੈ।ਮਨ ਜਾਗੇ ਕੀ ਇਹੀ ਨਿਸ਼ਾਨੀ॥ ਪ੍ਰਿਯ ਲਾਗਹਿ ਉਰ ਸਤਿਗੁਰ ਬਾਨੀ॥ ਗੁਰੂ ਪ੍ਰੇਮ ਅਤੇ ਕਥਾ ਕੀਰਤਨ ’ਚ ਮਨ ਜਾਗੇ ਕੀ (ਇਹੀ) ਇਹ ਹੀ ਨਿਸ਼ਾਨੀ ਹੈ, (ਉਰ)ਕਿ ਹਿਰਦੇ ’ਚ ਸਤਿਗੁਰ ਰੂਪ ਗੁਰ ਬਾਨੀ ਜੀ (ਪ੍ਰਿਯ) ਪਿਆਰੇ ਮਿੱਠੇ (ਲਾਗਹਿ) ਲੱਗਣ।

ਸਤਿਗੁਰ ਬਾਨੀ ਚੰਦਨ ਬਾਵਨ॥ ਮਨ ਦਾਸਨਿ ਤਰੁ ਕਰਹਿ ਸੁਖਾਵਨ॥੨੭॥(ਗੁ:ਪ੍ਰ:ਸੂ:੩੯੪੬) ਸ੍ਰੀ ਸਤਿਗੁਰ ਸਾਹਿਬ ਸੱਚੇ ਪਾਤਿਸਾਹ ਜੀ ਦੇ ਅੰਮ੍ਰਿਤ ਗੁਰ ਬਾਨੀ ਬਾਵਨ ਚੰਦਨ ਵਾਂਗ ਦਾਸਨਿ ਦਾਸਾਂ ਦੇ (ਮਨ) ਮਨਾਂ ਰੂਪੀ (ਤਰੁ) ਬ੍ਰਿਛਾਂ ਨੂੰ ਭਗਤੀ ਰੂਪੀ ਸੁਗੰਧੀ ਸਹਿਤ ਸੁਗੰਧਤ ਕਰਕੇ (ਸੁਖਾਵਨ) ਸੁਖੀ (ਕਰਹਿ) ਕਰ ਦਿੰਦੇ ਹਨ। ਧੰਨ ਹਨ ਧੰਨ ਹਨ ਧੰਨ ਹਨ ਹੇ ਅਕਾਲ ਪੁਰਖ ਜੀ! ਆਪ ਜੀ ਨੇ ਗੁਰੂ ਗੁਰ ਸਤਿਗੁਰੂ ਸ੍ਰੀ ਗੁਰੂ ਹਰਿਰਾਏ ਸਾਹਿਬ ਜੀ ਦਾ ਪਰਮਪਵਿੱਤ੍ਰ ਸੱਚਾ ਸਰੂਪ ਧਾਰ ਕੇ, ਗੁਰੂ ਨਾਨਕ ਨਿਰੰਕਾਰ ਸਾਚੇ ਸਿਰਜਨਹਾਰ ਅਗਮ ਅਪਾਰ ਦੀ ਗੁਰਤਾ ਦੇ ਮਾਲਕ ਹੁੰਦਿਆਂ, ਗੁਰਬਾਣੀ ਗੁਰੂ ਜੀ ਦਾ ਅਥਾਹ ਸਤਿਕਾਰ ਕਰਦਿਆਂ ਹੋਇਆਂ, ਆਪੇ ਗੋਡੇ ’ਤੇ ਚੋਟ ਸਹਾਰੀ ਹੈ ਜੀ। ਆਪ ਜੀ ਤੋਂ ਲੱਖਾਂ ਵਾਰੀ ਕੁਰਬਾਨ ਬਲਿਹਾਰ ਜਾਂਦੇ ਹਾਂ ਜੀ। ਆਪ ਜੀ ਕੋਟਾਨ ਕੋਟਿ ਸੂਰਜਾਂ ਦੇ ਪ੍ਰਕਾਸ਼ਕ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਹੋਂ ਜੀ। ਆਪਣੇ ਗ੍ਰੀਬ ਦਾਸਾਂ ਨੂੰ ਭੀ ਗੁਰਬਾਣੀ ਦਾ ਪੂਜਨ ਪਰਮ ਪਿਆਰ ਅਦਬ ਸਤਿਕਾਰ ਪ੍ਰੇਮ ਬਖ਼ਸ਼ੋ ਜੀ। ਕੋਟਿ ਬਾਰ ਨਮਸਕਾਰ।

੩੬ ਊੜਾ.ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਮਹੱਲੇ ਅੱਠਵੇਂ ਜੀ ਦਾ ਸਤਿਸੰਗਤ ਜੀ ਨੂੰ ਸ਼ੁਭ ਸੱਚਾ ਉਪਦੇਸ਼:-ਗੁਰ ਗਾਦੀ, [੧]ਅਵਚਲ ਜੱਗ ਮਾਂਹੀ। ਵਧਹਿ ਪ੍ਰਤਾਪ, ਮਿਟਹਿ ਕਿਮ ਨਾਂਹੀ। ਮਨੋਕਾਮਨਾ, ਸੰਗਤਿ ਪਾਵਹਿ। ਲੇ ਗੁਰ ਤੇ, ਉਪਦੇਸ਼ ਕਮਾਵਹਿ॥੨੬॥([੧]ਅਚੱਲ) ਗੁਰੂ ਗ੍ਰੰਥ ਸਾਹਿਬ, ਸਭ ਕੇਰਾ। ਜੋ ਹਮਰੋ, ਚਹਿ ਦਰਸ਼ਨ ਹੇਰਾ। ਸੋ ਸ਼ਰਧਾ ਧਰਿ, [੨]ਹੇਰਨਿ ਕਰੈ। ਪਾਪਨਿ [੩]ਗਨ ਕੋ, [੪]ਤਤਛਿਨ ਹਰੈ॥੨੭॥([੨]ਦਰਸਨ [੩]ਸਮੂੰਹ [੪]ਛੇਤੀ) ਹਮ ਸੋਂ, ਬਾਤ ਕਰਨਿ ਜੋ ਚਾਹਹਿ। ਪਠਹਿ ਸੁਨਹਿ, ਗੁਰੂ ਗਰੰਥ [੫]ਉਮਾਹਹਿ। ਤਿਸ ਮਹਿ ਕਹਯੋ, ਜੁ ਕਰਹਿ ਕਮਾਵਨਿ। [੬]ਚਾਰ ਪਦਾਰਥ,ਲੇ ਮਨ ਪਾਵਨ॥੨੮॥([੫]ਉਤਸਾਹ [੬]ਧਰਮ ਅਰਥ ਕਾਮ ਮੋਖ) ਹੋਹਿ ਕਾਮਨਾ, ਸਿੱਖ ਕੈ ਕੋਈ। ਬਿਘਨ ਪਰਹਿ,ਕੈ [੭]ਸੰਕਟ ਹੋਈ॥ ਸ਼ਰਨ ਗੁਰੂ ਗ੍ਰੰਥ ਸਾਹਿਬ ਕੀ, ਜਾਇੰ॥ ਤੱਤਛਿਨ, ਸਤਿਗੁਰ ਬਨਹਿ ਸਹਾਇ॥੨੯॥([੭]ਦੁੱਖ) ਸ਼ਰਧਾਲੂ ਕੋ, ਸਭਿ ਕਿਛ ਅਹੈ। ਹੋਹਿ ਅਸ਼ਰਧਕ, ਕਿਮਹੁ ਨ ਲਹੈ। ਤਨ ਸਦੀਵ; ਥਿਰ ਹੋਇ ਨ ਕੋਇ। ਰਿਦਾ ਗੁਰ ਗ੍ਰੰਥ ਕੋ ਲਿਹੁ [੮]ਜੋਇ॥੩੦॥([੮]ਦੇਖ) ਨਿੱਤ ਦਰਸਨ ਕਰਿ; ਮਸਤਕ ਟੇਕਹੁ।[੯]ਹਨਹੁ ਬਿਕਾਰਨਿ [੧੦]ਬਿਬੇਕਹੁ।ਇਮ

ਸੁਨਿ ਕਰ,ਸਤਿਗੁਰ ਕੀ ਬਾਨੀ। ਸਭਿਨਿ [11]ਬਿਲੋਚਨ ਤੇ,ਬਹਿ ਪਾਨੀ॥੩੧॥(ਸ੍ਰੀ ਗੁ:ਪ੍ਰ: ਸੂ:)([9]ਨਾਸ ਕਰੋ [10]ਵੀਚਾਰ,ਗਿਆਨ [11]ਨੇਤ੍ਰਾਂ)

੩੭.ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਵਾਹਿਗੁਰੂ ਜੀ ਦੇ ਅਵਤਾਰ ਸੱਚੇ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸਾਹਿਬ ਜੀ ਧੰਨ ਹਨ। ਆਪ ਜੀ ਨੇ ਤਖ਼ਤ ਸ੍ਰੀ ਦਮਦਮੇ ਸਾਹਿਬ ਜੀ ਵਿਖੇ, ਧੰਨ ੨ ਸਤਿਗੁਰੂ ਗ੍ਰੰਥ ਸਾਹਿਬ ਜੀ ਆਪਣੇ ਅਨੁਭਵ ਦੁਆਰਾ ਕੰਠੋਂ ਉਚਾਰ ਕੇ, ਬ੍ਰਹਮਗਿਆਨੀ ਸ਼ਹੀਦ ਭਾਈ ਮਨੀ ਸਿੰਘ ਸਾਹਿਬ ਜੀ ਤੋਂ ਲਿਖਾਉਣੇ:-ਜਿੱਥੇ ੨ ਪਰਮਪੂਜਨੀਕ ਸਤਿਗੁਰੂ ਸਾਹਿਬਾਨ ਜੀ ਨੇ ਦਮ ਲਿਆ, ਪਰਮਪੂਜਨੀਕ ਪਰਮਪਵਿੱਤ੍ਰ ਸੱਚੇ ਚਰਨ ਕਮਲ ਟਿਕਾਏ, ਕਥਾ ਕੀਰਤਨ ਦੀਵਾਨ ਸਜਾ ਕੇ ਸਤਿ ਧਰਮ ਦਾ ਪਰਮਪਵਿੱਤ੍ਰ ਉਪਦੇਸ਼ ਬਖ਼ਸ਼ਿਆ, ਉਨ੍ਹਾਂ ਦੇ ਪਰਮਪਵਿੱਤ੍ਰ ਨਾਮ ਸ੍ਰੀ ਦਮਦਮੇ ਸਾਹਿਬ ਜੀ ਹਨ।

ਪ੍ਰਾ: ਪੰ: ਪ੍ਰ: ਭੰਗੂ:- ਚੌਪਈ॥ ਚੜ੍ਹ ਸਤਿਗੁਰ; ਗਏ ਸਾਬੋ ਵੱਲ॥ ਸੋ ਜਾ ਬੈਠੇ; ਤਿਲਵੰਡੀ ਚੱਲ॥ ਕੋਟਾਨ ਕੋਟ ਖੰਡਾਂ ਬ੍ਰਹਮੰਡਾਂ ਦੇ ਮਾਲਕ,ਆਪਣੇ ਨਿਰਗੁਨ ਸਰੂਪ ਦੁਆਰਾ ਕੋਟਾਨ ਕੋਟਿ ਸੂਰਜਾਂ ਦੇ ਪ੍ਰਕਾਸ਼ਕ, ਧਰਮ ਧੁਜਾ ਸਤਿਗੁਰ ਦਸਵੇਂ ਪਾਤਿਸਾਹ ਜੀ ਘੋੜੇ 'ਤੇ ਚੜ੍ਹ ਕੇ,ਸਾਬੋ ਕੀ ਤਲਵੰਡੀ ਵੱਲ ਗਏ। ਸੋ ਚੱਲ ਕੇ, ਤਲਵੰਡੀ (ਬੈਠੈ) ਸੁਭਾਇਮਾਨ ਹੋਏ।

ਭਾਈ ਡੱਲ ਸਿੰਘ ਜੀ ਨੇ ਇਹ ਬਚਨ ਕਹਿ ਕੇ ਬੈਰਾੜ ਪਿੱਛੇ ਹਟਾ ਦਿਤੇ:- ਦੋਹਰਾ॥ ਜੌ ਹਮਰੇ ਚੱਲ ਹੈਂ ਗੁਰੂ;ਤੈਸੋ ਹਮ ਗੈਲ ਲੱਗ ਜਾਇੰ॥(ਜੌ)ਜੇਕਰ ਸ੍ਰੀ ਸਤਿ ਗੁਰੂ ਸਾਹਿਬ ਜੀ(ਹਮਰੇ)ਸਾਡੇ ਨੱਗਰ 'ਚ ਸੱਚੇ ਚਰਨ-ਕਮਲ ਪਾਉਣਗੇ ਤਾਂ(ਹਮ)ਅਸੀਂ ਸੱਚੇ ਚਰਨ ਪੂਜਾਂਗੇ ਅਤੇ(ਗੈਲ)ਮਗਰ ੨(ਜਾਇੰ)ਜਾਵਾਂਗੇ,ਭਾਵ ਤਨ ਮਨ ਧਨ ਸਿਰ ਅਰਪਣ ਤੱਕ,ਨਿਸ਼ਚੇ ਕਰਕੇ ਹਰ ਪ੍ਰਕਾਰ ਦੀ ਸ਼ੁਭ ਸੱਚੀ ਸੇਵਾ ਕਰਾਂਗੇ।

ਛੁਟੈਂ ਨਾਹੀ ਹਮ ਗੈਲ ਤੇ,ਨਿੱਤ ਹੀ ਚੌਂਕੀ ਭਰਾਂਇ॥੩॥(ਹਮ)ਅਸੀਂ ਸਤਿਗੁਰੂ ਸਾਹਿਬ ਜੀ ਦਾ (ਗੈਲ)ਪਿੱਛਾ ਨਾਹੀਂ ਛੱਡਾਂਗੇ,(ਸਦ ਨਿੱਤ ਹੀ ਚੌਂਕੀ (ਭਰਾਂਇ) ਭਰਾਂਗੇ, ਭਾਵ ਪਹਿਰਾ ਦੇਵਾਂਗੇ।ਚੌਪਈ॥ ਹਮ ਸੋਂ ਸਰੈ;ਸੁ ਖਿਜਮਤ ਕਰੈਂ॥ (ਹਮ) ਸਾਥੋਂ ਜੋ ਸਰੇਗਾ, ਤਨ ਮਨ ਧਨ ਕਰਕੇ ਵਧ ਚੜ੍ਹ ਕੇ (ਖਿਜਮਤ) ਟਹਿਲ ਸੇਵਾ ਕਰਾਂਗੇ।ਤਨ ਮਨ ਧਨ ਸਭ;ਗੁਰ ਢਿਗ ਧਰੈਂ॥੧॥ ਤਨ ਮਨ ਧਨ ਸਭ ਸੱਚੇ ਪਾਤਿਸਾਹ ਦੇ(ਢਿਗ)ਪਾਸ ਧਰ ਦਿਆਂਗੇ ਭਾਵ ਅਰਪ ਦਿਆਂਗੇ,ਹੁਕਮ ਮੰਨਾਂਗੇ।ਯਥਾ:- ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ;ਹੁਕਮਿ ਮੰਨਿਐ ਪਾਈਐ॥ਨਿਜ ਪਰਵਾਰ ਸੱਦ ਸਭੀ ਲਿਆਇਆ॥(ਨਿਜ)ਆਪਣਾ(ਸਭੀ)ਸਾਰਾ ਪਰਵਾਰ ਸੱਦ ਕੇ ਲਿਆਇਆ।)ਆਇ ਸਤਿਗੁਰ ਕੇ ਚਰਨੀਂ ਲਾਇਆ॥੨॥ਆਇ ਕੇ ਸਤਿਗੁਰ ਸਾਹਿਬ ਜੀ(ਕੇ)ਦੇ ਪਰਮਪੂਜਨੀਕ ਸੱਚੇ ਚਰਨੀਂ(ਲਾਇਆ)ਲਾ ਦਿਤਾ।ਕਿਨ੍ਹੇ ਮੁਹਰ ਕਿਨੈਂ ਰੁਪੱਯਾ ਖੇਸ॥ ਕਿਨੈ ਗਊ ਮੈਂਹ ਘੋੜੀ ਬੇਸ॥੩॥ (ਕਿਨ੍ਹੇ) ਕਿਸੇ ਨੇ (ਮੁਹਰ) ਮੋਹਰਾਂ, (ਕਿਨੈਂ) ਕਿਸੇ ਨੇ (ਰੁਪੱਯਾ) ਰੁਪਏ ਅਤੇ ਖੇਸ, (ਕਿਨੈ) ਕਿਸੇ ਨੇ ਸੋਹਣੇ (ਬੇਸ) ਸਰੂਪ ਵਾਲੀਆਂ (ਗਊ) ਗਊਆਂ (ਮੈਂਹ) ਮੱਝਾਂ (ਘੋੜੀ) ਘੋੜੀਆਂ ਭੇਟਾ ਕੀਤੀਆਂ। ਕਿਨ੍ਹ ਦਾਣੇ, ਕਿਨ੍ਹ ਲੰਗਰ ਚਲਾਯਾ॥ ਕਿਨੈ ਘੀਉ, ਕਿਨੈ ਲੂਣ

ਘਤਾਇਆ॥੪॥ (ਕਿਨ੍ਹ) ਕਿਸੇ ਨੇ ਦਾਣੇ ਭੇਟਾ ਕੀਤੇ, (ਕਿਨ੍ਹ) ਕਿਸੇ ਨੇ ਲੰਗਰ ਚਲਾਯਾ। (ਕਿਨੈ) ਕਿਸੇ ਨੇ ਘਿਉ ਅਤੇ ਕਿਸੇ ਨੇ ਲੂਣ ਲੰਗਰ 'ਚ(ਘਤਾਇਆ) ਪਾਇਆ। ਡੱਲੇ ਸੱਦ ਸਭ ਸਾਬੋ ਲਈ॥ ਮਤ ਕਿਤ ਤੁਰਕ ਆਵੈ ਕੁਈ ਧਈ॥੫॥ ਵਾਹੁ ਓਏ ਮਾਂ ਦਿਆ ਦੂਲਿਆ ਸ਼ੇਰ ਬਹਾਦਰਾ ਡੱਲਿਆ, ਅਨਿਕ ਬਾਰ ਨਮਸਕਾਰ ਆਪ ਜੀ ਨੂੰ! ਸਾਰੀ ਤਲਵੰਡੀ ਸੱਦ ਲਈ, ਸਭ ਨੂੰ ਬੀਰ ਰਸੀ ਪ੍ਰਚਾਰ ਸੁਣਾਇਆ, "ਮਤਾਂ ਕਿਤੇ ਕੋਈ ਤੁਰਕ (ਧਈ) ਧਾ ਕੇ ਨਾ ਆ ਜਾਵੇ।"

ਹੋਇ ਇਕੱਤਰ ਇੱਕ ਪਲ ਹੋਣੋ॥ ਕਪੂਰੇ ਵਾਂਗ ਨਾ ਘਰ ਮੈ ਸੌਣੋ॥੬॥ ਹੁਣ ਸਾਰੇ ਭਰਾ ਪਹਿਰੇ ਲਈ ਇਕੱਠੇ ਹੋ ਜਾਉ, ਸਾਵਧਾਨ ਰਹਿਣਾ, ਕਾਇਰ ਕਪੂਰੇ ਵਾਂਗ ਇੱਕ ਪਲ ਭੀ ਆਪਾਂ ਘਰ 'ਚ ਨਹੀਂ ਸੌਣਾਂ।

ਦੋਹਰਾ॥ ਸਤਿਗੁਰ ਤਿਹ ਖੁਸ਼ੀਆਂ ਦਈ; ਝੁਕਯੋ ਜੰਗਲ ਸਭ ਆਇ॥ ਲੈ ਲੈ ਆਵਹਿੰ ਭੇਟ ਸਭ; ਬਹੁਤ ਖੁਸ਼ੀਆਂ ਲੈ ਲੈ ਜਾਇ॥੭॥

੩੮.ਪੂਰਨ ਸੰਤ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ,ਗੁਰਮੁਖਿ ਪ੍ਰਕਾਸ਼ ਅੰਗ ੧੫੬ 'ਤੇ ਖ਼ੂਬ ਮਿੱਠੇ ਪਿਆਰੇ ਬਚਨ,ਧੰਨ ੨ ਸਤਿਗੁਰੂ ਗ੍ਰੰਥ ਸਾਹਿਬ ਜੀ ਇਤਿਹਾਸ:- ਸਤਾਰਾਂ ਸੌਂ ਬਾਹਟੇ ਵਿੱਚ ਮਾਰਿਆ ਨੌਰੰਗਾ ਦੋਖੀ; ਦਯਾ ਸਿੰਘ ਭਾਈ ਸਭ ਸਿੰਘਾਂ ਕੋ ਸੁਣਾਇਆ। ਮਾਲਵੇ ਦੇ ਵਿੱਚ ਸੁਣੇ ਗੁਰੂ ਦਸਮੇਸ਼ ਆਏ; ਦਿੱਲੀ ਵਿੱਚੋਂ ਮਾਤ ਆਈ ਦੋਵੇ ਦਰਸਾਇਆ। ਦਮਦਮੇ ਥਾਨ ਗੁਰੂ ਦਰਸ਼ਨ ਦੇ ਰਹੇ ਸੁੰਦਰੀ ਸਾਹਿਬ ਕੌਰ ਸੀਸ ਕੋ ਨਿਵਾਇਆ। ਭਰਿਆ ਦਿਵਾਨ ਮਾਤਾ ਦੋਵੇਂ ਹੱਥ ਜੋੜ ਖੜੀਂ; ਚਾਰੋਂ ਸੁਤ, ਮਾਤ ਵੱਡੀ ਦੇਹੁ ਜੀ ਵਿਖਾਇਆ।੫੬। ਸ੍ਰੀ ਦਸਮੇਸ਼ ਮੋਹ ਕੱਟਦੇ ਕਲੇਸ਼ ਬੋਲੇ; ਮਾਤਾ ਗੁਜਰੀ ਧਰਮ ਹਿਤ ਸੀਸ ਕੋ ਲਗਾਇਆ। ਚਾਰੇ ਸੁਤ ਦੇਸ ਹਿਤ ਧਰਮ ਦੀ ਰੱਖਿਆ ਕੋ; ਭਏ ਹੈਂ ਸ਼ਹੀਦ ਸਦਾ ਅਮਰ ਰਖਾਇਆ। ਲੱਖਾਂ ਹੀ ਹਜ਼ਾਰ ਸਿੱਖ ਖਾਲਸਾ ਸਪੂਤ ਤੇਰੇ; ਸਾਹਿਬ ਕੌਰ ਝੋਲੀ ਪਾਇ ਸ਼ਾਂਤਿ ਉਪਜਾਇਆ। ਸੁੰਦਰੀ ਕੋ ਨਾਮੁ ਰਸ ਧੀਰਜ ਗੁਰਾਂ ਨੇ ਦਈ; ਪ੍ਰੇਮ ਅਭਿਆਸੁ ਸਦਾ ਲੇਹੁ ਚਿਤ ਲਾਇਆ।੫੭। ਅੰਮ੍ਰਿਤ ਛਕਾਵੈਂ ਬਹੁ ਹਜ਼ਾਰਾਂ ਨਵੇਂ ਸਿੰਘ ਸਜੈਂ; ਗੁਰੂ ਸਰ ਤਾਲ ਵਿਚ ਅੰਮ੍ਰਿਤ ਪੁਆਂਵਦੇ। ਲਿੱਖਣਾ ਅਨੇਕ ਘੜੈਂ ਦੂਰ ਦੂਰ ਗੇਰੀ ਜਾਹਿੰ, ਹੋਵਹਿੰ ਲਿਖਾਰੀ ਸਿੰਘ ਏਥੇ ਬਹੁ ਆਂਵਦੇ। ਲਿਖਣਸਰ ਨਾਮੁ ਧਰ ਕੌਤਕ ਅਨੇਕ ਕਰੇ; ਅੱਕ ਕਾਹੀ ਥਾਨ ਗੇਹੂੰ ਅੰਬ ਫ਼ੁਰਮਾਵਾਦੇ। ਰੇਤ ਟਿੱਬੇ ਤਾਂਈ ਨਹਿਰਾਂ ਪਾਣੀ ਬਹੁ ਆਇ ਰਿਹਾ; ਮੰਨੇ ਨਹਿ ਲੋਕ ਭਾਗ ਲਾਹਾ ਨਹਿ ਪਾਂਵਦੇ।੫੮।ਸ੍ਰੀ ਗੁਰੂ ਜੀ ਦੀ ਡੱਲੇ 'ਤੇ(ਸਬਾਈ)ਬਹੁਤੀ ਬਖ਼ਸ਼ਿਸ਼ ਹੋਈ।ਜਿਸ ਨੂੰ ਗੁਲਾਬਾ ਮਸੰਦ,ਫੱਤਾ ਜੱਟ ਪਿੰਡ ਕਨੇਚ,ਮਹੰਤ ਕਿਰਪਾਲ ਪਿੰਡ ਹੇਰਾਂ ਅਤੇ ਕਪੂਰਾ ਜੱਟ ਆਦਿਕ ਨਹੀਂ ਪ੍ਰਾਪਤ ਕਰ ਸਕੇ।

੩੯.ਗੁਰ ਦ੍ਰੋਹੀ ਵਜ਼ੀਦੇ ਨੇ,ਸਿਦਕੀ ਯੋਧੇ ਭਾਈ ਡੱਲ ਸਿੰਘ ਜੀ ਨੂੰ ਧਮਕੀ ਭਰੀਆਂ ਭਿਆਨਕ ਦੋ ਚਿੱਠੀਆਂ ਲਿਖੀਆਂ,ਪੜ੍ਹ ਕੇ ਨੇ ਬੜਾ ਕਰਾਰੇ ਉੱਤ੍ਰ ਦਿਤੇ।ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਫਿਟਕਾਰੇ,ਸਾਹਿਬਜ਼ਾਦਿਆਂ ਦੇ ਕਾਤਲ ਗੁਰ ਦ੍ਰੋਹੀ ਵਜ਼ੀਦੇ ਨੇ ਸੁਣਿਆਂ ਕਿ ਸਤਿਗੁਰੂ ਸਾਹਿਬ ਜੀ ਡੱਲ ਸਿੰਘ ਜੀ ਪਾਸ ਟਿਕੇ ਹੋਏ ਹਨ।ਦੁਬਾਰਾ ਫ਼ੇਰ ਝੱਟ ਪੱਟ ਫੌਜਾਂ ਰਚ

ਲਈਆਂ ਹਨ। ਨਿਤਾਪ੍ਰਤੀ ਅੰਮ੍ਰਿਤ ਸੰਚਾਰ ਹੁੰਦਾ ਹੈ। ਉਹ ਦਿਨ ਦੂਰ ਨਹੀਂ ਜਿਸ ਦਿਨ ਮੇਰੇ 'ਤੇ ਚੜ੍ਹ ਕੇ ਆਉਣਗੇ, ਗਿਣ ੨ ਬਦਲੇ ਲੈਣਗੇ, ਕਿਲੇ ਢਹਿਣਗੇ, ਲੈਣੇ ਦੇ ਦੇਣੇ ਪੈਣਗੇ।

ਪਹਿਲੀ ਚਿੱਠੀ ਸ੍ਰੀ ਗੁ:ਪ੍ਰ:ਸੂ:ਅੰਗ ੬੦੮੬ 'ਤੇ ਇਉਂ ਲਿਖੀ ਹੈ। ਲਿਖਿ ਭੇਜਯੋ ਡੱਲੇ ਕੋ ਤਬੈ॥ ਗੁਰ ਕੋ ਪਕਰਿ ਦੇਹੁ ਇਤ ਅਬੈ॥੪੫॥(ਤਬੈ)ਤਦੋਂ ਅਹੰਕਾਰੀ ਵਜ਼ੀਦੇ ਨੇ ਡੱਲ ਸਿੰਘ ਜੀ ਨੂੰ ਲਿਖ ਕੇ ਭੇਜਿਆ, ਹੁਣ ਤੂੰ ਸਤਿਗੁਰੂ ਜੀ ਨੂੰ ਪਕੜ ਕੇ(ਇਤ)ਏਧਰ ਦੇਣਾ ਕਰ ਭਾਵ ਸਾਨੂੰ ਫੜਾਉਣਾ ਕਰ। ਹਜ਼ਰਤ ਦੇਹਿ;ਤੋਹਿ ਬਡਿਆਈ॥ ਗਹੋ ਅਚਾਨਕ ਦੇਹੁ ਪਠਾਈ॥(ਹਜ਼ਰਤ)ਬਾਦਸ਼ਾਹ (ਤੋਹਿ) ਤੈਨੂੰ ਬੜੀ ਭਾਰੀ ਵਡਿਆਈ ਦੇਵੇਗਾ, ਜੇਕਰ ਤੂੰ ਸਤਿਗੁਰੂ ਸਾਹਿਬ ਜੀ ਨੂੰ ਅਚਾਨਕ (ਗਹੋ)ਪਕੜ ਕੇ ਬਾਦਸ਼ਾਹ ਕੋਲ਼ੇ(ਪਠਾਈ) ਭੇਜ ਦੇਵੇਂ, ਨਹੀਂ ਤਾਂ ਆਪਣਾ ਪੜ੍ਹਿਆ ਵੀਚਾਰ ਲੈ।

ਨਾਂਹਿ ਤ ਚਮੂੰ ਆਨਿ ਕਰਿ ਭਾਰੀ॥ਨਹੀਂ ਤਾਂ ਭਾਰੀ ਗਿਣਤੀ 'ਚ(ਚਮੂੰ) ਫੌਜ (ਆਨਿ) ਆ ਕੇ ਤੇਰੇ 'ਤੇ ਹਮਲਾ ਕਰੇਗੀ। ਤੋਹਿ ਸਹਤ ਲੈ ਹੈ ਗੁਰ ਮਾਰੀ॥੪੬॥ ਤੇਰੇ ਸਮੇਤ ਗੁਰੂ ਜੀ ਨੂੰ ਮਾਰ ਲਵੇਗੀ।

ਉਪ੍ਰੋਕਤ ਚਿੱਠੀ ਪੜ੍ਹ ਕੇ ਸਿਦਕੀ ਯੋਧੇ ਭਾਈ ਡੱਲ ਸਿੰਘ ਜੀ ਨੇ ਬੜਾ ਕਰਾਰਾ ਉੱਤ੍ਰ ਦਿਤਾ, ਸੰਗ ਗੁਰੂ ਕੇ, ਪ੍ਰਾਨ ਹਮਾਰੇ॥ ਕਿਮ ਦੈਂ ਹੈਂ ਤੁਝ ਮਰੇ ਨ ਮਾਰੇ॥੪੭॥ ਗੁਰੂ ਜੀ ਨੇ ਨਾਲ ਸਾਡੇ ਪ੍ਰਾਨ ਹਨ। ਯਥਾ:- ਗੁਰ ਮੇਰੇ ਪ੍ਰਾਣ; ਸਤਿਗੁਰੁ ਮੇਰੀ ਰਾਸਿ॥ਮਰੇ ਮਾਰੇ ਬਿਨਾ ਤੁਹਾਨੂੰ ਕਿਵੇਂ ਦੇ ਦੇਵਾਂਗੇ? ਜੇ ਕਰਿ ਚਮੂੰ ਘਨੀ ਪੁਨ ਆਵੈ॥ ਜੇਕਰ (ਪੁਨ) ਫੇਰ ਬਹੁਤੀ (ਚਮੂੰ) ਫੌਜ ਸਾਡੇ 'ਤੇ ਚੜ੍ਹ ਕੇ ਆਵੇਗੀ। ਮਾਰਿ ਕਿਤਿਕ ਹਮ ਤਜਿ ਪੁਰਿ ਜਾਵੈਂ॥ (ਕਿਤਿਕ) ਕਿਤਨਿਆਂ ਭਾਵ ਬਹੁਤ ਸਾਰਿਆਂ ਨੂੰ ਮਾਰ ਕੇ ਅਸੀਂ ਪੁਰੀ ਛੱਡ ਜਾਵਾਂਗੇ। ਜਾਇ ਪ੍ਰਵੇਸ਼ਹਿੰ ਜੰਗਲ ਮਾਂਹੀ॥ ਜੰਗਲ਼ 'ਚ ਜਾ ਕੇ ਪ੍ਰਵੇਸ਼ ਹੋ ਜਾਵਾਂਗੇ।

ਜਹਾਂ ਨੀਰ ਹੁਇ ਪ੍ਰਾਪਤਿ ਨਾਂਹੀ॥੪੮॥ ਜਿੱਥੇ ਪਾਣੀ ਪ੍ਰਾਪਤ ਨਹੀਂ ਹੋਵੇਗਾ। ਗੁਰ ਕੇ ਸੰਗ ਰਹੈਂਗੇ ਸਦਾ॥ ਸਦਾ ਸੱਚੇ ਸਤਿਗੁਰੂ ਸਾਹਿਬ ਜੀ ਦੇ ਨਾਲ ਰਹਾਂਗੇ। ਤੇਰੋ ਹੁਕਮ ਕਰਹਿੰਗੇ ਅਦਾ। ਤੇਰੇ ਹੁਕਮ ਨੂੰ (ਅਦਾ) ਦੂਰ ਕਰ ਦਿਆਂਗੇ। ਫੇਰ ਦੁਬਾਰਾ ਧਮਕੀ ਭਰਿਆ ਉੱਤ੍ਰ ਲਿਖਿਆ:- ਕਯੋਂ ਨਿਜ ਬੁਰਾ ਕਰਨਿ ਅਭਿਲਾਖਾ॥ ਹੇ ਡੱਲਿਆ! ਆਪਣਾ ਬੁਰਾ ਕਰਨ ਦੀ (ਅਭਿਲਾਖਾ) ਇੱਛਾ ਕਿਉਂ ਰੱਖਦਾ ਹੈ?

ਪਾਤਿਸ਼ਾਹੁ ਰਿਪੁ ਗੁਰ ਢਿਗ ਰਾਖਾ॥ ਗੁਰੂ ਜੀ ਜੋ ਪਾਤਿਸਾਹ ਦੇ (ਰਿਪੁ) ਦੁਸ਼ਮਣ ਹਨ, ਇਨ੍ਹਾਂ ਨੂੰ ਆਪਣੇ (ਢਿਗ) ਪਾਸ ਕਿਉਂ ਰੱਖਿਆ ਹੈ? ਅਬਿ ਭੀ ਕਰਯੋ ਜਿ ਚਹਿੰ ਭਲਿਆਈ॥ (ਅਬਿ) ਹੁਣ ਭੀ ਜੇ ਆਪਣੀ ਭਲਾਈ ਕਰਨੀ ਚਾਹੁੰਦਾ ਹੈਂ। ਹਮ ਕੋ ਗੁਰੂ ਦਿਹੋ ਪਕਰਾਈ॥ ਸਾਨੂੰ ਗੁਰੂ ਜੀ ਪਕੜਾ ਦੇਵੋ।

ਸੈਨ ਘਨੇਰੀ ਦੇਤਿ ਪਠਾਇੰ॥ ਗੁਰੂ ਜੀ ਨੂੰ ਪਕੜਨ ਲਈ ਮੈਂ (ਘਨੇਰੀ) ਬਹੁਤੀ ਫੌਜ (ਪਠਾਇੰ) ਭੇਜ ਦੇਵਾਂਗਾ। ਮਿਲ ਕਰਿ, ਤਿਸ ਕੋ ਦੇਹੁ ਗਹਾਇ॥੩੩॥ ਤੂੰ ਫੌਜ ਨਾਲ ਮਿਲ ਕੇ,

ਭੇਦ ਦੇ ਕੇ, ਗੁਰੂ ਜੀ ਨੂੰ (ਗਹਾਇ) ਗ੍ਰਿਫਤਾਰ ਕਰਵਾ ਦੇ।ਨਤ ਤੁਝ ਕੋ ਦੇਂ ਬੱਡੀ ਸਜ਼ਾਈ॥(ਨਤ) ਨਹੀਂ ਤਾਂ ਮੈਂ ਤੈਨੂੰ ਵੱਡੀ ਭਾਰੀ ਸਜ਼ਾ ਦੇਵਾਂਗਾ। ਬਸਿਬੇ ਦੇਹਿਂ ਨਹੀਂ ਇਸ ਥਾਈਂ॥ ਇਸ ਜਗ੍ਹਾ ਤੈਨੂੰ ਵਸਣ ਨਹੀਂ ਦੇਵਾਂਗਾ।

ਲੂਟਹਿਂ ਗ੍ਰਾਮ ਉਜਾਰਨ ਕਰੈਂ॥ ਤੇਰਾ ਨੱਗਰ ਲੁੱਟ ਕੇ ਉਜਾੜ ਦਿਆਂਗਾ।ਆਇ ਅਚਾਨਕ ਸਭਿ ਕੋ ਧਰੈਂ॥੩੪॥ ਅਚਨਚੇਤ ਆ ਕੇ ਸਭ ਨੂੰ (ਧਰੈਂ) ਪਕੜ ਲਵਾਂਗਾ। ਸੁਨਿ ਡੱਲੇ ਉਤਰ ਲਿਖਵਾਯੋ॥ ਹਮ ਨਹਿਂ ਡਰਹਿ ਜਿ ਚਾਹਤਿ ਡਰਾਯੋ॥) ਸ਼ਾਬਾਸ਼ ਭਾਈ! ਸੂਰਬੀਰ ਬਹਾਦਰ ਡੱਲ ਸਿੰਘ ਜੀ ਨੇ ਰੱਖ ਵਖਾਈ। ਸੁਣ ਕੇ ਉੱਤ੍ਰ ਲਿਖਵਾਇਆ, ਜੇ ਤੂੰ ਸਾਨੂੰ ਡਰਾਉਣਾ ਚਾਹੁੰਦਾ ਹੈਂ ਤਾਂ ਅਸੀਂ ਨਹੀਂ ਡਰਾਂਗੇ। ਭੇਜੀਹਂ ਦਲ; ਤਿਸ ਕੇ ਸੰਗ ਲਰੈਂ॥ ਜੋ ਤੂੰ ਸ਼ਾਹੀ ਦਲ ਚੜ੍ਹਾ ਕੇ ਭੇਜੇਂਗਾ ਉਸ ਦੇ ਨਾਲ ਬਹਾਦਰੀ ਸਹਿਤ ਲੜਾਂ ਮਾਰਾਂ ਮਰਾਂਗੇ ।

ਮਾਰਿ ਲੂਟਿ ਆਗੈ ਚਲਿ ਪਰੈਂ॥੩੫॥ ਮੈਂ ਤੇ ਮੇਰੀ ਬਰਾਦਰੀ ਨੇ ਹੁਣ ਖੰਡੇ ਬਾਟੇ ਦਾ ਅੰਮ੍ਰਿਤ ਛਕ ਲਿਆ ਹੈ। ਤੁਹਾਡੇ ਦਲ ਨੂੰ ਲੁੱਟ ਕੁੱਟ ਕੇ ਅੱਗੇ ਉਜਾੜ 'ਚ ਚਲੇ ਜਾਵਾਂਗੇ। ਇੱਥੇ ਸਾਰੇ ਸਨੱਧ ਬੱਧ ਸ਼ਸ਼ਤ੍ਰਧਾਰੀ ਯੋਧੇ ਹਨ, ਕੋਈ ਵੰਗਾਂ ਪਾ ਕੇ ਨਹੀਂ ਬੈਠਾ। ਗੁਰੂ ਜੀ ਦੀ ਓਟ ਲੈ ਕੇ ਸਾਰੇ ਨਿਰਭੈ ਹੋ ਕੇ ਲੜਾਂਗੇ।ਯਥਾ:-ਕਹੁ ਨਾਨਕ ਹਉ ਨਿਰਭਉ ਹੋਈ;ਸੋ ਪ੍ਰਭੁ ਮੇਰਾ ਓਲ੍ਹਾ॥ਇਤ ਆਦਿਕ ਸੂਰਮਗਤੀ ਦੇ ਬਚਨ ਕਹੇ। ਇੱਕ ਸਿੰਘ ਜੋ ਭੇਤ ਲੈਣ ਲਈ ਇਸ ਦੇ ਬਚਨ ਸੁਣ ਰਿਹਾ ਸੀ। ਉਸ ਨੇ ਸ੍ਰੀ ਗੁਰੂ ਸਾਹਿਬ ਜੀ ਨੂੰ ਜਾ ਸੁਣਾਏ। ਆਪ ਜੀ ਨੇ ਭਾਈ ਡੱਲ ਸਿੰਘ ਜੀ 'ਤੇ ਭਾਰੀ ਪ੍ਰਸੰਨ ਹੋ ਕੇ ਕਿਹਾ, "ਸ਼ਾਬਾਸ਼! ਸਿਦਕੀ ਸਰਦਾਰ ਡੱਲ ਸਿੰਘ ਜੀ ਨੇ ਸਿਦਕ ਦੀ ਸਿੱਖੀ ਨਿਭਾਈ। ਦਿੱਲੀ ਦੇ ਤਖ਼ਤ ਦੇ ਮਾਲਕ ਜ਼ਾਲਮ ਔਰੰਗਜ਼ੇਬ ਦਾ ਡਰ ਨਹੀਂ ਮੰਨਿਆਂ ਹੈ।"ਯਥਾ:-ਗੋਸਾਈ.ਮਿਹੰਡਾ ਇਠੜਾ॥ਅੰਮ ਅਬੇ ਥਾਵਹੁ.ਮਿਠੜਾ॥ਭੈਣ ਭਾਈ ਸਭਿ ਸਜਣਾ; ਤੁਧੁ ਜੇਹਾ ਨਾਹੀ ਕੋਇ ਜੀਉ॥੧॥ਵਾਹਿਗੁਰੂ॥ ਇੱਥੇ ਵੈਸਾਖੀ ਨੂੰ ਬੜਾ ਭਾਰੀ ਜੋੜ ਮੇਲਾ ਲੱਗਦਾ ਹੈ ਜੀ।

੪੦.ਗੁਰਦੁਆਰਾ ਸ੍ਰੋਵਰ ਸ੍ਰੀ ਲਿਖਣਸਰ ਸਾਹਿਬ ਜੀ:-ਸ੍ਰਬ ਵਿਆਪੀ ਜੀ ਦੇ ਅਵਤਾਰ ਸਤਿਗੁਰੂ ਸ੍ਰੀ ਗੁਰੂ ਦਸਵੇਂ ਪਾਤਿਸਾਹ ਜੀ,ਕਰਨ ਕਰਾਵਨ ਸਗਲ ਬਿਧਿ;ਸੋ ਸਤਿਗੁਰੂ ਹਮਾਰਾ॥ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਿਆਰ ਕਰਨ ਸਮੇਂ,ਇੱਕ ਦਿਨ ਕਥਾ ਸੁਣਾ ਕੇ,ਲਿਖਣਸਰ ਅਸਥਾਨ 'ਤੇ ਜਾ ਕੇ,ਅਸਚਰਜ ਵਿਸਮਾਦ ਕੌਤਕ ਵਰਤਾਇਆ,ਜੋ ਆਪ ਜੀ ਕਲਮਾਂ ਘੜ ੨ ਕੇ ਸ੍ਰੋਵਰ 'ਚ ਸੁੱਟਣ ਲੱਗੇ।ਭਾਈ ਡੱਲਸਿੰਘ ਜੀ ਨੇ ਦੋਵੇਂ ਹੱਥ ਜੋੜ ਕੇ ਨਿਮ੍ਰਤਾ ਸਹਿਤ ਪੁੱਛਿਆ,"ਹੇ ਦੀਨ ਬੰਧੂ ਜੀ!ਇੱਥੇ ਆਪ ਜੀ ਪਾਸ ਪੜ੍ਹਨ ਵਾਲਾ ਤਾਂ ਕੋਈ ਭੀ ਨਹੀਂ ਦਿਸ ਰਿਹਾ,ਕਲਮਾਂ ਘੜ੍ਹ ਕੇ ਕਿਸ ਲਈ ਸੁੱਟ ਰਹੇ ਹੋਂ ਜੀ?"ਸ੍ਰੀ ਗੁਰੂ ਜੀ ਕਿਹਾ,"ਭਾਈ!ਅਜਪਾ ਜਾਪ ਵਾਹਿਗੁਰੂ ਮਹੱਲੇ ਪਹਿਲੇ ਜੀ ਦੇ ਸਿੱਖਾਂ ਨੂੰ ਕਾਂਸ਼ੀ 'ਚ ਪੜ੍ਹਨ ਦੀ ਲੋੜ ਨਹੀਂ।ਇਹ ਪ੍ਰਗਟ ਗੁਰੂ ਕੀ ਕਾਂਸ਼ੀ ਹੈ।ਯਥਾ:-ਚੌਪਈ॥ਇਹ ਪ੍ਰਗਟ ਹਮਾਰੀ ਕਾਂਸ਼ੀ॥ਪੜ੍ਹ ਹੈਂ ਇਹਾਂ ਢੋਰ ਮਤ ਰਾਸੀ॥(ਗੁ:ਬਿ:ਪਾ: ੧੦) ਇੱਥੇ (ਢੋਰ) ਬੈਲ ਬੁੱਧੀ ਵਾਲੇ (ਰਾਸੀ) ਬਹੁਤ ਸਾਰੇ ਪੜ੍ਹ ਜਾਇਆ ਕਰਨਗੇ।

ਲੇਖਕ ਗੁਨੀ ਕਵਿੰਦ ਗਿਆਨੀ॥ਬੁਧ ਸਿੰਧ ਹ੍ਵੈ ਹੈਂ ਇਤ ਆਨੀ॥ਇੱਥੇ ਆ ਕੇ ਪੜ੍ਹਨੇ ਕਰਕੇ ਬੈਲ ਬੁੱਧੀ ਵਾਲੇ ਭੀ ਬੜੇ ਭਾਰੀ(ਲੇਖਕ)ਲਿਖਾਰੀ ਗੁਣੀ(ਕਵਿੰਦ)ਕਵੀਆਂ ਦੇ ਰਾਜੇ (ਗਿਆਨੀ) ਗਿਆਨਵਾਨ ਬੁੱਧੀ ਦਾ(ਸਿੰਧ)ਸਮੁੰਦ੍ਰ ਬਣ ਜਾਇਆ ਕਰਨਗੇ।ਦੋਹਰਾ॥ਤਿਨ ਕੇ ਕਾਰਨ ਕਲਮ ਘੜ;ਦੇਤ ਪ੍ਰਗਟ ਹਮ ਡਾਰ॥ਸਿੱਖ ਸਖਾ ਇਤ ਪੜੈਂਗੇ;ਹਮਰੇ ਕਈ ਹਜ਼ਾਰ॥"

੪੧.ਵਾਹਿਗੁਰੂ॥ਪੰਥ ਪ੍ਰਕਾਸ਼ 'ਚ ਸ੍ਰੀ ਗੁਰੂ ਦਸਵੇਂ ਪਾਤਿਸਾਹ ਜੀ ਨੇ ਡੱਲੇ ਪ੍ਰਤੀ ਇਹ ਪੰਜ ਬਚਨ ਫ਼ੁਰਮਾਏ:-ਨੌਮ ਗੁਰੂ ਜੋ ਬਰ ਦੈ ਗਏ॥ਬੈਲਨ ਸਮ ਜਨ ਇਹਾਂ ਪਢਏਂ॥ਹਾਥ ਜੋਰਿ ਸੰਗਤ ਫਿਰ ਕਹਾ॥ਪਾਂਚ ਚਿਹਨ ਕਾਂਸ਼ੀ ਮੈਂ ਤਹਾਂ॥ਸ੍ਰੀ ਗੁਰੂ ਜੀ ਨੂੰ ਸਤਿਸੰਗਤ ਜੀ ਨੇ ਹੱਥ ਜੋੜ ਕੇ ਕਿਹਾ,"ਕਾਂਸ਼ੀ 'ਚ ਤਾਂ ਇਹ ਪੰਜ ਵੱਡੀਆਂ ਨਿਸ਼ਾਨੀਆਂ ਹਨ:-੧ ਅੰਨਪੂਰਣਾ ਦੇਵੀ ਦਾ ਮੰਦਰ।੨ ਵਿਸ਼ਵਨਾਥ ਦਾ ਮੰਦਰ।{ਜਿਸ ਨੂੰ ਨੌਰੰਗੇ ਨੇ ਤੋੜ ਕੇ ਮਸੀਤ ਬਣਾਈ ਸੀ,ਜੋ ਹੁਣ ਤੱਕ ਭੀ ਹੈ।}੩ ਮਣੀਕਰਣਿਕਾ ਤੀਰਥ।{ਸ੍ਰੀ ਵਿਸ਼ਨੂੰ ਜੀ ਦੀ ਕਠਿਨ ਤਪੱਸਿਆ ਤੋਂ ਅਸਚਰਜ ਹੋ ਕੇ,ਸ਼ਿਵ ਜੀ ਦੇ ਸਿਰ ਹਿਲਾਉਣ ਤੋਂ ਜਿੱਥੇ ਮਣੀ ਜੜਤ ਕੁੰਡਲ ਡਿੱਗਾ,ਉਸ ਦਾ ਨਾਮ ਮਣੀਕਰਣਿਕਾ ਪਿਆ।}੪ ਗੰਗਾ।੫ ਮਹਾਂ ਵਿਦਵਾਨ ਅਤੇ ਮੁਕਤੀ ਦੇਣ ਵਾਲੀ ਪੁਰੀ ਹੈ।ਆਪ ਜੀ ਦੀ ਕਾਂਸ਼ੀ 'ਚ ਕਿਹੜੀਆਂ ਪੰਜ ਪ੍ਰਸਿੱਧ ਨਿਸ਼ਾਨੀਆਂ ਹਨ?"

ਯਹਿ ਸੁਨਿ ਸਤਿਗੁਰੁ;ਬਚਨ ਬਖਾਨੋ॥ਇਹ ਸੁਣ ਕੇ ਸ੍ਰੀ ਗੁਰੂ ਜੀ ਨੇ ਇਹ ਸ਼ੁਭ ਬਚਨ(ਬਖਾਨੋ) ਕਹੇ:-ਵਿਸ਼ਵਨਾਥ ਦਰਵਾਰ ਵਿਸ਼ੇਸ਼ ਪਛਾਨੋ॥ਗੁਰੂ ਕੀ ਕਾਂਸ਼ੀ 'ਚ ਦਰਬਾਰ ਸ੍ਰੀ ਤਖ਼ਤ ਸਾਹਿਬ ਜੀ ਨੂੰ, ਵਿਸ਼ਵਨਾਥ ਮੰਦਰ ਤੋਂ ਭੀ ਵਿਸ਼ੇਸ਼ ਜਾਣ ਲਵੋ ਜੀ।ਮਨੀ ਕਰਨਕਾ ਗੁਰ ਸਰ ਅਧਿਕ ਥੈਹੈਂ॥ਮਨੀਕਰਣਿਕਾ ਤੀਰਥ ਤੋਂ ਅਤਿ ਵੱਡਾ ਗੁਰੂਸਰ ਸ੍ਰੋਵਰ(ਥੈਹੈਂ)ਹੋਵੇਗਾ।ਨਾਮ ਪਰਵਾਹ ਸਮ ਗੰਗ ਤੇ ਅਧਿਕ ਵਗੈ ਹੈਂ॥ਗੰਗਾ ਦੇ ਪਰਵਾਹ ਤੋਂ ਅਧਿਕ ਭਗਤੀ ਰੂਪੀ ਗੰਗਾ ਦਾ

ਨਾਮ ਰੂਪੀ ਪ੍ਰਵਾਹ ਵਗੇਗਾ।ਅੰਨ ਪੂਰਣਾ ਤੇ ਅਧਿਕ ਦੇਗ ਗੁਰੂ ਕੀ॥ਅੰਨ ਪੂਰਣਾ ਦੇਵੀ ਦੇ ਮੰਦਰ ਤੋਂ ਅਧਿਕ ਗੁਰਾਂ ਦਾ(ਦੇਗ)ਲੰਗਰ ਚੱਲੇਗਾ।ਕੋਵਿਦ ਥੋਹੈਂ ਸਿੰਘ ਸ਼ੁਰੂ ਕੀ॥ ਸ਼ੁਰੂ ਤੋਂ ਸਿੰਘ ਹੀ(ਕੋਵਿਦ)ਵਿਦਵਾਨ(ਥੋਹੈਂ)ਹੋਣਗੇ।ਤਪੀ ਜਪੀ ਤਜਾਗੀ ਸਿੱਖ ਜੇਈ॥ਥੈਹੈਂ ਇਹਾਂ ਸੰਨਜਾਸੀ ਤੇਈ॥੩੧॥ਜਿਹੜੇ ਸਿੱਖ ਚਿੱਤ ਦੀ ਇਕਾਗ੍ਰਤਾ ਰੂਪ ਤਪ ਕਰਨ ਵਾਲੇ ਤਪੀ ਅਤੇ ਵਾਹਿਗੁਰੂ ਮੰਤ੍ਰ ਦਾ ਜਾਪ ਕਰਨ ਵਾਲੇ ਜਪੀ ਹੰਗਤਾ ਦੇ ਤਿਆਗੀ ਹੋਣਗੇ,(ਤੇਈ) ਓਹੀ ਇੱਥੇ ਸੰਨਿਆਸੀ ਹੋਣਗੇ।ਮੁਕਤੀ ਪੈਹੈਂ ਭੁਗਤਿ ਨ ਮਿਲ ਹੈਂ॥ਭੋਜਨ ਨਹਿੰ ਅਘਾਇ ਸਦਾ ਗਿਲਹੈਂ॥ਜਿਹੜੇ(ਭੁਗਤਿ)ਪਦਾਰਥਾਂ 'ਚ(ਮਿਲ ਹੈਂ)ਖੱਚਤ ਨਹੀਂ ਹੋਣਗੇ,ਜੋ ਸਦਾ ਲਈ ਹੀ ਖੋਤੇ ਵਾਂਗੂੰ ਬਾਹਲਾ ਭੋਜਨ(ਅਘਾਇ)ਰੱਜ ਕੇ ਨਹੀਂ(ਗਿਲਹੈਂ)ਨਿਗਲ੍ਹਣਗੇ,ਕਾਂਸ਼ੀ 'ਚ ਮੁਕਤੀ ਪਾਉਣ ਵਾਂਗ,ਉਹ ਗੁਰੂ ਕੀ ਕਾਂਸ਼ੀ 'ਚ ਜੀਵਨ ਮੁਕਤੀ ਪਾਉਣਗੇ।

ਗੁਰ ਕੀ ਕਾਂਸ਼ੀ ਇਹੈ ਉਦਾਰੀ॥ਨਿਰਗੁਨ ਤੀਰਥ ਹ੍ਵੈ ਇਹੁ ਭਾਰੀ॥ਹੇ ਪਿਆਰਿਓ!(ਇਹੈ) ਇਹ (ਉਦਾਰੀ)ਸ੍ਰੇਸ਼ਟ ਗੁਰੂ ਕੀ ਕਾਂਸ਼ੀ ਹੈ।(ਨਿਰਗੁਨ)ਤਿੰਨ ਗੁਣਾਂ ਤੋਂ ਰਹਿਤ ਵਿਆਪਕ ਬ੍ਰਹਮ

ਜੀ ਦੀ ਪ੍ਰਾਪਤੀ ਦਾ ਇਹ ਭਾਰੀ ਤੀਰਥ ਹੋਵੇਗਾ।ਸਤਿਗੁਰੂ ਪ੍ਰਭੂ ਜੀ ਦੇ ਪਰਮਪਵਿੱਤ੍ਰ ਸ਼ੁਭ ਅਮੋਲਕ ਇਹ ਵਰ ਸੁਣ ਕੇ, ਪ੍ਰੇਮੀ ਹੈਰਾਨ ਹੋ ਰਹੇ ਸਨ,ਬਈ ਇਹ ਰੇਤੇ ਦੇ ਟਿੱਬੇ ਅੱਕ ਕੰਡੇ ਕਾਹੀ ਉਜਾੜ ਨੂੰ ਕਿੱਡੇ ੨ ਵਰ ਬਖ਼ਸ਼ ਰਹੇ ਹਨ। ਇਹ ਕਿਵੇਂ ਹੋ ਸਕੇਗਾ?ਪਰ ਹੁਣ ਗੁਰ ਕਾ ਬਚਨੁ ਅਟਲ ਅਛੇਦ॥ਅਨੁਸਾਰ ਵਰ ਪੂਰੇ ਹੋ ਚੁੱਕੇ ਹਨ।ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਮਹਾਰਾਜ ਖ਼ਾਲਸਾ ਜੀ! ਧੰਨ ਹਨ!ਸਰਬੰਸ ਕੁਰਬਾਨ ਕੀਤਾ ਸਾਡੇ ਉੱਤੋਂ। ਨਮਸਕਾਰ।

੪੨.ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ,ਸ੍ਰੀ ਦਮਦਮੇ ਤਖ਼ਤ ਸਾਹਿਬ ਜੀ 'ਤੇ ਕੰਠੋ ਉਚਾਰਨੇ:-ਪਾਰਬ੍ਰਹਮ ਕੇ ਗੁਰ ਅਵਤਾਰ,ਸਾਹਿਬੁ ਮੇਰਾ ਨੀਤ ਨਵਾ;ਸਦਾ ਸਦਾ ਦਾਤਾਰੁ॥ਜੀ ਨੇ ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਮਹਾਨ ਬੀਰਤਾ ਨਾਲ ਸਾਢੇ ਸੱਤ ਮਹੀਨੇ ਧਰਮ ਯੁੱਧ ਲੜਿਆ,ਬੇਅੰਤ ਦੁਸ਼ਟਾਂ ਮਲੇਛਾਂ ਨੂੰ ਖਪਾਇਆ।ਵੱਧ ਤੋਂ ਵੱਧ ਕੁਰਬਾਨੀਆਂ ਹੋਈਆਂ!ਅਨੰਦਗੜ੍ਹ ਸਾਹਿਬ ਜੀ ਦਾ ਕਿਲ੍ਹਾ ਤਿਆਗਿਆ।ਚਮਕੌਰ ਗੜ੍ਹੀ 'ਚ ਆਪ ਜੀ ਨੇ ਅਤੇ ਸੂਰਬੀਰ ਬਹਾਦਰ ਅਣਖੀਲੇ ਸਿੰਘਾਂ ਨੇ ਬਹੁਤ ਬੀਰਤਾ ਭਰੇ ਜੌਹਰ ਦਿਖਾਏ।ਸਿੰਘਾਂ ਨੇ,ਚੜ੍ਹ ਕੇ ਆਏ ਬੇਅੰਤ ਦੁਸ਼ਟਾਂ ਦਾ ਨਾਸ ਕੀਤਾ,ਜਿੱਥੇ ਕਿ ਸ੍ਰੀ ਗੁਰੂ ਜੀ ਦੇ ਦੋਵੇਂ ਵੱਡੇ ਸਾਹਿਬਜ਼ਾਦੇ,ਤਿੰਨ ਪਿਆਰੇ,ਬਾਕੀ ਮੁਖੀ ਮੁਸਾਹਿਬ ਬਾਬਾ ਆਲਮ ਸਿੰਘ ਜੀ,ਬਾਬਾ ਸੰਤ ਸਿੰਘ ਜੀ,ਬਾਬਾ ਸੰਗਤ ਸਿੰਘ ਆਦਿ ਤਮਾਮ ਨਾਮੀ ਯੋਧੇ ਸ਼ਹੀਦ ਹੋਏ।ਦੁਸ਼ਮਣ ਜ਼ੋਰ ਲਾ ਕੇ ਹੰਭ ਹੁੱਟ ਗਏ,ਪਰ ਸਤਿਗੁਰੂ ਸਾਹਿਬ ਜੀ ਨੂੰ ਗ੍ਰਿਫ਼ਤਾਰ ਨਹੀਂ ਕਰ ਸਕੇ। ਆਪ ਜੀ ਨੇ ਗੜ੍ਹੀ 'ਚੋਂ ਪਿਆਰੇ ਦਇਆ ਸਿੰਘ ਜੀ,ਪਿਆਰੇ ਧਰਮ ਸਿੰਘ ਜੀ ਬਾਬਾ ਮਾਨ ਸਿੰਘ ਜੀ ਸਮੇਤ ਨਿਕਲ ਕੇ ਧਰਮ ਯੁੱਧ ਕੀਤਾ।ਮਾਛੀਵਾੜੇ ਟਿੰਡ ਦਾ ਸਿਰ੍ਹਾਣਾ ਲਾ ਕੇ,ਕੰਡਿਆਂ ਦੀ ਸੇਜ 'ਤੇ ਬਿਰਾਜੇ।ਖਿਆਲ ਪਾਤਸਾਹੀ ੧੦॥ਮਿਤ੍ਰ ਪਿਆਰੇ ਨੂੰ;ਹਾਲੁ ਮੁਰੀਦਾਂ ਦਾ ਕਹਣਾ॥(ਸ੍ਰੀ ਦਸਮ ੭੧੧)ਸਬਦ ਪੜ੍ਹਿਆ। ਮਾਛੀਵਾੜਿਓਂ ਉੱਚ ਦੇ ਪੀਰਾਨ ਪੀਰ ਬਣ ਕੇ ਨਿਕਲੇ,ਅਗਲੇ ਪਾਵਿਆਂ ਨੂੰ ਹਜ਼ਰਤ ਮੁਬਾਰਕ ਨਵੀ ਖਾਂ ਅਤੇ ਗਨੀ ਖਾਂ ਲੱਗੇ,ਮਗਰਲੇ ਪਾਵਿਆਂ ਨੂੰ ਬਾਬਾ ਮਾਨ ਸਿੰਘ ਜੀ ਅਤੇ ਪਿਆਰੇ ਧਰਮ ਸਿੰਘ ਜੀ ਲੱਗੇ।ਪਿਆਰੇ ਦਇਆ ਸਿੰਘ ਜੀ ਚਵਰ ਕਰਦੇ ਆਏ।ਨੂਰ ਪੁਰੀਏ ਸਈਅਦ ਨੇ,ਸਤਿਗੁਰਾਂ ਦੇ ਪੱਖ 'ਚ ਅਗਵਾਹੀ ਦੇ ਕੇ ਭਾਰੀ ਜਸ ਖੱਟਿਆ।ਦੀਨੇ ਆ ਕੇ ਪਿਆਰੇ ਦਇਆ ਸਿੰਘ ਜੀ ਪਾਸ ਜ਼ਫਰਨਾਮਾ ਭੇਜ ਕੇ ਪਾਪੀ ਨੌਰੰਗੇ ਨੂੰ ਮਾਰਿਆ।ਉਸ ਤੋਂ ਮਗਰੋਂ ਮਾਲਵੇ 'ਚ ਆ ਕੇ ਸ੍ਰੀ ਮੁਕਤਸਰ ਸਾਹਿਬ ਜੀ ਦਾ ਮਹਾਨ ਧਰਮ ਜੰਗ ਜਿੱਤਿਆ। ਬਾਬੇ ਮਹਾਂ ਸਿੰਘ ਜੀ ਨੇ ਟੁਟੀ ਗੰਢਾਈ,ਸਮੂੰਹ ਸਿੰਘਾਂ ਨੇ ਮਹਾਨ ਕੁਰਬਾਨੀ ਦਿਤੀ।ਬਾਬੇ ਦਾਨ ਸਿੰਘ ਜੀ ਨੇ ਮਾਲਵੇ ਦੀ ਟੁੱਟੀ ਗੰਢਾਈ।ਭਾਈ ਡੱਲ ਸਿੰਘ ਜੀ ਦੇ ਪ੍ਰੇਮ ਕਰਕੇ,ਸ੍ਰੀ ਦਮਦਮੇ ਸਾਹਿਬ ਜੀ ਵਿਖੇ ਮਹਾਨ ਪਰਉਕਾਰੀ ਸੱਚੇ ਚਰਨ-ਕਮਲ ਪਾਏ।ਪਿਆਰੇ ਦਇਆ ਸਿੰਘ ਜੀ ਨੇ ਇੱਥੇ ਆ ਕੇ ਨੌਰੰਗੇ ਦੇ ਮਰਨ ਦੀ ਖ਼ਬਰ ਸੁਣਾਈ।ਜਿਸ ਨੂੰ ਸੁਣ ਕੇ ਜੈ ਜੈਕਾਰ ਵਧਾਈਆਂ ਹੋਈਆਂ ਅਤੇ ਸਿੰਘਾਂ ਨੇ ਬੁਲੰਦ ਜੈਕਾਰੇ ਗਜਾਏ।

੪੩.ਇੱਥੇ ਹੀ ਆਪ ਜੀ ਦੇ ਮਹਿਲ ਸੁੰਦਰ ਕੌਰ ਜੀ,ਮਾਤਾ ਸਾਹਿਬ ਕੌਰ ਜੀ ਨੇ ਦਿੱਲੀ ਤੋਂ ਆ ਕੇ ਪਰਮਪੂਜਨੀਕ ਵੱਡੇ ਮਾਤਾ ਜੀ ਸਾਹਿਬਜ਼ਾਦਿਆਂ ਦੇ ਬਾਰੇ ਭਰੇ ਦੀਵਾਨ 'ਚ ਪੁੱਛਿਆ,ਤਾਂ ਆਪ ਜੀ ਨੇ ਉੱਤ੍ਰ ਬਖ਼ਸ਼ਿਆ, "ਪਰਮਪੂਜਨੀਕ ਮਾਤਾ ਜੀ,ਚਾਰੇ ਸਾਹਿਬਜ਼ਾਦੇ,ਤਮਾਮ ਸੂਰੇ ਸਿੰਘ ਸਿੰਘਣੀਆਂ ਧਰਮ ਲਈ ਅਕਾਲ ਪੁਰਖੁ ਜੀ ਨੂੰ ਆਪਣੇ ਅਮੋਲਕ ਸੀਸ ਅਰਪ ਕੇ ਸ਼ਹੀਦ ਹੋ ਚੁੱਕੇ ਹਨ।" ਇਹ ਸੁਣ ਕੇ,ਮਾਤਾਵਾਂ ਤੇ ਪ੍ਰੇਮੀ ਸਿੱਖ ਵੈਰਾਗ ਕਰਨ ਲੱਗੇ। ਮਹਾਨ ਧੀਰਜਧਾਰੀ ਅਕਾਲੀ ਜੋਤਿ ਪੂਰਨ ਨਿਰੰਕਾਰੀ ਗੁਰੂ ਪ੍ਰਮੇਸਰ ਜੀ ਵਿਸਮਾਦ ਰੰਗ 'ਚ ਲੀਨ ਹੋ ਕੇ ਬੋਲੇ,"ਹੇ ਪਿਆਰਿਓ!ਸਭ ਦੇ ਭਲੇ ਗੁਰੂ ਹਿਤ ਕੁਰਬਾਨ ਹੋਣ ਵਾਲੇ ਅਮਰ ਸ਼ਹੀਦਾਂ ਨੂੰ,ਰੋਮ ੨ ਦੇ ਪਿਆਰ ਪੂਰਨ ਅਦਬ ਸਤਿਕਾਰ ਨਾਲ ਨਮਸਕਾਰ ਕਰਕੇ ਨਿਹਾਲ ਹੋਵੋ,ਦਰਗਾਹ 'ਚ ਅਮਰ ਅਟੱਲ ਪਦਵੀ ਨੂੰ ਪ੍ਰਾਪਤ ਹੋ ਚੁੱਕੇ ਹਨ,ਉਨ੍ਹਾਂ ਬਾਰੇ ਕੋਈ ਭੀ ਚਿੰਤਾ ਨਾ ਕਰੋ।ਯਥਾ:-ਚਿੰਤਾ ਤਾ ਕੀ ਕੀਜੀਐ;ਜੋ ਅਨਹੋਨੀ ਹੋਇ॥ਪੂਰਨ ਪ੍ਰੇਮ ਧਾਰ ਕੇ ਚਿੱਤ ਲਾ ਕੇ,ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦਾ ਸਿਮਰਨ ਕਰੋ।" ਜਦੋਂ ਰੋਣ ਲਗੇ ਤਾਂ ਧੀਰਜ ਬਖ਼ਸ਼ਿਆ:-ਹੋਇਆ ਕੀ ਜੇ ਦੇਸ਼ ਦੀ ਆਨ ਬਦਲੇ,ਅਸਾਂ ਲਾਲ ਆਪਣੇ ਚਾਰੇ ਵਾਰ ਦਿਤੇ।ਭਾਗਾਂ ਵਾਲੀਏ ਮਾਰ ਕੇ ਨਿਗ੍ਹਾ ਤੱਕ ਲੈ;ਤੇਰੀ ਗੋਦ 'ਚ ਕਈ ਹਜ਼ਾਰ ਬੈਠੇ।)ਇਨ ਪੁਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ॥ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ ਇਤ ਆਦਿਕ ਉੱਚ ਬੁਲੰਦੀ ਦੇ ਉੱਤ੍ਰ ਦੇ ਕੇ ਆਪਣੇ ਮਹਿਲਾਂ ਨੂੰ ਧੀਰਜ ਸ਼ਾਂਤੀ ਬਖ਼ਸ਼ੀ।ਜਦੋਂ ਸਤਿਗੁਰੂ ਸਾਹਿਬ ਜੀ ਅਨੰਦਗੜ੍ਹ ਕਿਲੇ ਦੇ ਘੇਰੇ 'ਚ ਸਨ ਤਾਂ ਔਰੰਗਜ਼ੇਬ ਬੜਾ ਭਾਰੀ ਜ਼ੋਰ ਲਾ ਰਿਹਾ ਸੀ ਕਿ ਸਿੱਖਾਂ ਦੇ ਗੁਰੂ ਜੀ ਨੂੰ ਜਾਂ ਤਾਂ ਸ਼ਹੀਦ ਕਰ ਦਿਓ,ਜਾਂ ਗ੍ਰਿਫਤਾਰ ਕਰਕੇ ਮੇਰੇ ਸਾਹਮਣੇ ਪੇਸ਼ ਕਰੋ,ਮੈਂ ਦੋ ਕਰਾਰੀਆਂ ਗੱਲਾਂ ਕਰਾਂਗਾ।ਇਸ ਅਹੰਕਾਰੀ ਦੇ ਮਨ 'ਚ ਬੜਾ ਭਾਰੀ ਗੁਮਾਨ ਮਾਨ ਸੀ।ਸਤਿਸੰਗਤਾਂ ਦੀਆਂ ਅਰਦਾਸਾਂ ਸੁੱਖਣਾਂ ਅਤੇ ਸਤਿਗੁਰੂ ਦਾਤੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀਆਂ(ਅਮਿਤ)ਮਿਣਤੀ ਤੋਂ ਰਹਿਤ ਮਿਹਰਾਂ ਅਤੇ ਬਖ਼ਸ਼ਿਸ਼ਾਂ ਦਾ ਸਦਕਾ,ਸਤਿਗੁਰੂ ਸਾਹਿਬ ਜੀ,;ਹਰਿ ਗੋਵਿਦੁ ਨਵਾ ਨਿਰੋਆ॥ਅਨੁਸਾਰ ਮਾਲਵੇ 'ਚ ਆ ਪਹੁੰਚੇ।ਸੁਣ ਕੇ ਸੰਗਤਾਂ ਨੂੰ ਵਿਸਮਾਦ ਹੈਰਾਨੀ ਚਾਅ ਚੜ੍ਹ ਗਿਆ।ਇਸ ਲਈ ਵਹੀਰਾਂ ਘੱਤ ਕੇ ਸੁੰਦਰ ਸੱਚੇ ਦਰਸਨਾ ਨੂੰ ਆਏ।ਜਿਹੜੇ ਬ੍ਰਿਧ ਬੀਮਾਰ ਮੰਜਿਆਂ 'ਤੇ ਪਏ ਸਨ,ਉਹ ਭੀ ਉੱਠ ਕੇ ਦਰਸਨਾ ਨੂੰ ਤੁਰ ਪਏ।;ਮਿਟਿਆ ਅੰਧੇਰਾ ਚੰਦੁ ਚੜਿਆ॥) ਮਨਿ ਚਾਉ ਭਇਆ;ਪ੍ਰਭ ਆਗਮੁ ਸੁਣਿਆ॥ਵਾਲੀਆਂ ਖ਼ੁਸ਼ੀਆਂ ਹੋਈਆਂ।ਮਾਲਵੇ 'ਚ ਸੁੰਦਰ ਦੀਵਾਨ ਸਜਣ ਲੱਗੇ।ਬੇਅੰਤ ਮਾਈ ਭਾਈ ਪ੍ਰੇਮੀਆਂ ਨੇ ਅੰਮ੍ਰਿਤ ਛਕਿਆ।ਖ਼ਾਲਸਾ ਫੌਜ ਦੁਬਾਰਾ ਫੇਰ ਤਿਆਰ ਹੋ ਗਈ। ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਘਰ ਦੀ ਸਦਾ ਹੀ ਚੜ੍ਹਦੀ ਕਲਾ ਹੈ ਜੀ।ਸ੍ਰੀ ਪੰਥ ਪ੍ਰਕਾਸ਼ ਅੰਗ ੧੬੭੮ 'ਤੇ ਅੰਮ੍ਰਿਤ ਛਕਣ ਬਾਰੇ ਇਉਂ ਲਿਖਿਆ ਹੈ:-ਤਬਿ ਗੁਰੁ ਢਿਗ ਬਹੁ ਸੰਗਤਿ ਆਈ;ਦੇਸ ਮਾਲਵੇ ਕੇਰੀ॥ਤਦੋਂ ਮਾਲਵੇ ਦੇਸ਼(ਕੇਰੀ)ਦੀ ਸੰਗਤ ਬਹੁ ਗਿਣਤੀ 'ਚ ਸਤਿਗੁਰੂ ਦਸਵੇਂ ਪਾਤਿਸਾਹ ਜੀ ਦੇ(ਢਿਗ) ਪਾਸ ਆਈ।ਦੇਵਨ ਲਗੇ ਗੁਰੂ ਫਿਰ ਸਭ ਕੋ;ਪਹੁਲ ਖੰਡੇ ਕੇਰੀ॥੪੨॥ਭਾਈ ਭਗਤੂ ਕੇ ਤਬਿ

ਨਾਤੀ;ਪ੍ਰਿਥਮੇਂ ਸਿੰਘ ਸਜ਼ਾਏ॥ਤਖਤੂ,ਬਖਤੂ ਸਿੰਘ,ਰਾਮ ਸਿੰਘ;ਫਤੇ ਸਿੰਘ ਬਿਦਤਾਏ॥ਭਾਈ ਰੂਪੇ ਕੇ ਜੁਗ ਨਾਤੀ;ਧਰਮ, ਪਰਮ ਸਿੰਘ ਜਾਨੋ॥ਰਾਮਾ ਔਰ ਤਿਲੋਕਾ ਆਦਿਕ;ਏਹ ਫੂਲ ਕੇ ਮਾਨੋ॥੪੩॥ਪੁਨ ਡੱਲੇ ਕੋ ਸ਼ੁੱਧਾ ਛਕਾਯੋ;ਸੰਗ ਤਾਹਿ ਪਰਵਾਰੂ॥ਸੋਢੀ ਕੋਠੇ ਵਾਰਨ ਕੋ;ਫਿਰ ਸਿੰਘ ਸਜ਼ਾਯੋ [1]ਚਾਰੂ॥ਔਰ ਹਜਾਰਹੁੰ ਸਿੱਖਿਨਿ ਕੋ ਗੁਰੁ;ਖੰਡੇ ਪਾਹੁਲ ਦੀਨੀ॥ਤਿਸੀ ਠੌਰ ਕੀ ਔਰ ਤੌਰ ਇਕ;ਕਥਾ ਸੁਨੋ ਅਬਿ [2]ਝੀਨੀ॥੪੪॥ [1]ਸੁੰਦਰ [2]ਬਰੀਕ ਭਾਵ ਗੁਹਜ।

੪੪.ਧੀਰਮੱਲ ਪਾਸ ੨੫ ਗੁਰਮੁਖਿ ਸਿੰਘ ਭੇਜਣੇ:-ਪਿਆਰੇ ਦਇਆ ਸਿੰਘ,ਪਿਆਰੇ ਧਰਮ ਸਿੰਘ,ਭਾਈ ਰਾਮ ਸਿੰਘ,ਭਾਈ ਮਾਨ ਸਿੰਘ ਆਦਿ ਸਿੰਘਾਂ ਨੇ ਪ੍ਰੇਮ ਨਿਮ੍ਰਤਾ ਨਮਸਕਾਰ ਸਹਿਤ ਪ੍ਰੇਮ ਬੇਨੰਤੀ ਕੀਤੀ,"ਹੇ ਦੀਨ ਦਇਆਲ ਦਮੋਦਰ ਰਾਇਆ ਜੀਉ॥ਆਪ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਇੱਕ ਸਿੰਘ ਦੇ,ਕਰਤੇ ਕੀ ਮਿਤਿ ਕਰਤਾ ਜਾਣੈ;ਕੈ ਜਾਣੈ ਗੁਰੁ ਸੂਰਾ॥ ਨੂੰ ਗ਼ਲਤ ਪੜ੍ਹਨ ਤੋਂ ਬਚਨ ਕੀਤੇ ਸਨ,ਕਿ ਜੰਗਾਂ ਯੁੱਧਾਂ ਤੋਂ ਵਿਹਲੇ ਹੋ ਕੇ ਗੁਰਬਾਣੀ ਦੇ ਅਰਥ ਪੜ੍ਹਾਵਾਂਗਾ। ਹੁਣ ਸਾਰੇ ਵੈਰੀ ਜ਼ਹਿਰ ਖਾ ਕੇ ਮਰ ਚੁੱਕੇ ਹਨ।ਦੁਸਟ ਮੁਏ;ਬਿਖੁ ਖਾਈ ਰੀ ਮਾਈ॥ਕੋਈ ਭੀ ਜੰਗ ਲਈ ਚੜ੍ਹ ਕੇ ਨਹੀਂ ਆਵੇਗਾ,ਕਿਉਂਕਿ ਪਾਪੀ ਨੌਰੰਗਾ, ਜਬਰਦਸਤ, ਭੀਮਚੰਦ ਆਦਿ ਸਭ ਮਰ ਚੁੱਕੇ ਹਨ।" ਖ਼ਾਲਸਾ ਮੇਰੋ ਰੂਪ ਹੈ ਖਾਸ॥ ਜੀ ਦੀ ਸੂਬੱਤ ਦੇ ਭਲੇ ਦੀ ਪ੍ਰੇਮ ਬੇਨਤੀ ਜਾਣ ਕੇ, ਆਪ ਜੀ ਪਰਮ ਪ੍ਰਸੰਨ ਹੋਏ ਅਤੇ ਭਾਈ ਭਗਤੂ ਜੀ ਦੇ ਪੋਤ੍ਰੇ ਭਾਈ ਰਾਮ ਸਿੰਘ ਜੀ ਆਦਿ ੨੫ ਗੁਰਮੁਖਿ ਸਿੰਘਾਂ ਨੂੰ ਹੁਕਮ ਕੀਤਾ,"ਤੁਸੀਂ ਦੁਆਬੇ 'ਚ ਸ੍ਰੀ ਕਰਤਾਰਪੁਰ ਸਾਹਿਬ ਜੀ ਵਿਖੇ ਜਾਓ।ਧੀਰਮੱਲ ਨੂੰ ਦਾਸ ਵੱਲੋਂ ਗੱਜ ਕੇ ਗੁਰ ਫ਼ਤੇਹ ਗਜਾਇਓ।ਉਪ੍ਰੰਤ ਧਰਮ-ਜੁੱਧ ਦਾ ਪ੍ਰਸੰਗ ਸੁਣਾਇਓ।ਮਾਤਾ ਜੀ,ਚਾਰੇ ਸਾਹਿਬਜ਼ਾਦੇ ਤਮਾਮ ਖ਼ਾਲਸੇ ਜੀ ਦੀਆਂ ਸ਼ਹੀਦੀਆਂ ਕੁਰਬਾਨੀਆਂ ਬਾਰੇ ਦੱਸਿਓ।ਫੇਰ ਕਹਿਣਾ ਕਿ ਤਮਾਮ ਗੁਰੂ ਪਿਆਰੇ ਸ਼ਹੀਦਾਂ ਦੇ ਨਮਿੱਤ ਜੋਤੀ ਜੋਤਿ ਪਾਠ ਕਰਾਉਣੇ ਹਨ।ਸਤਿਗੁਰੂ ਤੇਗਬਹਾਦਰ ਸਾਹਿਬ ਜੀ ਦੀ ਬਾਣੀ ਚਾੜ੍ਹ ਕੇ ਫੇਰ ਅਦਬ ਸਹਿਤ ਸਰੂਪ ਵਾਪਿਸ ਕਰ ਦੇਵਾਂਗੇ।ਇਹ ਅਤੀ ਜ਼ਰੂਰੀ ਸ਼ਹੀਦਾਂ ਦੇ ਭਲੇ ਦਾ ਸ਼ੁਭ ਕੰਮ ਹੈ।"ਗੁਰੂ ਪ੍ਰਮੇਸਰ ਜੀ ਦੀ ਆਗਿਆ ਪਾ ਕੇ,ਨਮਸਕਾਰ ਕਰਕੇ ਸ੍ਰੀ ਕਰਤਾਰਪੁਰ ਸਾਹਿਬ ਜੀ ਵਿਖੇ ਆਏ।ਸੱਚੇ ਪਾਤਿਸਾਹ ਜੀ ਦਾ ਫ਼ੁਰਮਾਨ ਦੱਸਿਆ।ਉਸ ਕਿਹਾ,"ਮੈਨੂੰ ਪਤਾ ਹੈ ਜੰਗ ਹੋਏ ਹਨ।ਮਾਤਾ ਜੀ,ਸਾਹਿਬਜ਼ਾਦੇ ਹੋਰ ਬੇਅੰਤ ਹੀ ਸਿੰਘ ਸਿੰਘਣੀਆਂ ਭੀ ਸ਼ਹੀਦ ਹੋਏ ਹਨ,ਪਰ ਮੈਂ ਤਾਂ ਇਹ ਸਰੂਪ ਆਪਣੇ ਪਿਤਾ ਸ੍ਰੀ ਬਾਬਾ ਗੁਰਦਿਤਾ ਜੀ ਦੇ ਨਮਿੱਤ ਭੋਗ ਪਾਉਣ ਲਈ ਆਪਣੇ ਦਾਦਾ ਜੀ ਛੇਵੇਂ ਪਾਤਿਸਾਹ ਜੀ ਨੂੰ ਭੀ ਨਹੀਂ ਦਿਤਾ ਸੀ।ਹੁਣ ਕਿਵੇਂ ਦੇਵਾਂ?"ਯਹਿ ਵਿਚਾਰ ਕਰਿ ਗੁਰੂ ਨੈ;ਸਿੱਖ ਪਠੇ ਨਿਜ ਖਾਸ॥ਇਹ ਵੀਚਾਰ ਕੇ,ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਆਪਣੇ ਖਾਸ ਮੁਸਾਹਿਬ ਮੁਖੀ ੨੫ ਸਿੰਘ ਭੇਜੇ।ਜਬਿ ਵਹਿ ਪੁਰਿ ਕਰਤਾਰ ਮੈ ਗਏ ਧੀਰਮੱਲ ਪਾਸ॥੪੭॥ ਜਦੋਂ ਸ੍ਰੀ ਕਰਤਾਰਪੁਰ ਸਾਹਿਬ ਜੀ ਵਿਖੇ ਧੀਰਮੱਲ ਦੇ ਪਾਸ ਗਏ।ਅਰਜ਼ ਕਰੀ ਬਹੁ ਲਰਜ਼ ਕਰਿ;ਗਰਜ਼ ਮਰਜ਼ ਨਿਜ ਭਾਇ॥(ਨਿਜ)ਆਪਣੀ(ਮਰਜ਼)ਪਵਿੱਤ੍ਰ(ਗਰਜ਼)ਇੱਛਾ ਪੂਰੀ ਕਰਨ

ਲਈ,ਗੁਰੂ ਕੀ ਬੰਸ 'ਚੋਂ ਬਜ਼ੁਰਗ ਜਾਣ ਕੇ,(ਲਰਜ਼)ਕੰਬਦੇ ਭਾਵ ਘਣੀ ਹੀ ਨਿਮ੍ਰਤਾ(ਭਾਇ)ਪ੍ਰੇਮ ਨਾਲ ਪ੍ਰੇਮ ਬੇਨਤੀ ਕੀਤੀ।

ਧੀਰਮੱਲ ਅਲਗਰਜ਼ ਹ੍ਵੈ;ਬੋਲਯ ਤਰਜ ਦਬਾਇ॥੪੮॥ਭਾਵੇਂ ਅਤੀ ਹੀ ਨਿਮ੍ਰਤਾ ਨਾਲ ਬੇਨਤੀ ਕੀਤੀ ਸੀ ਪਰ ਫੇਰ ਭੀ ਅਹੰਕਾਰੀ ਧੀਰਮੱਲ(ਅਲਗਰਜ਼)ਲਾਪਰਵਾਹ ਹੋ ਕੇ,(ਤਰਜ)ਤਾੜ ਕੇ(ਦਬਾਇ)ਦਬਾ ਕੇ ਬੋਲਿਆ।ਇਹ ਹੰਕਾਰ ਦੇ ਕੁਲੱਛਣ ਹਨ।ਸਤਿਗੁਰੂ ਸਾਹਿਬ ਜੀ ਦੇ ਸਰੂਪ ਤਾਂ ਕੀ ਦੇਣੇ ਸਨ?ਘਰ ਗਿਆਂ ਦੀ ਨਿਰਾਦਰੀ ਕਰ ਦਿਤੀ।ਚੌਪਈ॥ਗੁਰੂ ਸਦੈ ਹੈਂ ਪੰਥ ਚਲੈ ਹੈਂ॥ਆਪਣਾ ਪੰਥ ਚਲਾਉਂਦੇ ਹਨ,ਆਪਣੇ ਆਪ ਨੂੰ ਪੂਰਨ ਗੁਰੂ ਸਦਾਉਂਦੇ ਹਨ।ਗੁਰੂ ਗ੍ਰੰਥ ਆਪਨੋ ਕਜੋਂ ਨ ਰਚੈਂ ਹੈਂ॥ਆਪਣੇ ਨਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਕਿਉਂ ਨਹੀਂ ਰਚ ਲੈਂਦੇ?ਜਿਨ ਗੁਰੂਅਨ ਕਾ ਹੈ ਯਹਿ ਗੁਰੂ ਗ੍ਰੰਥ॥ਜਿਨ੍ਹਾਂ ਪਰਮਪੂਜਨੀਕ ਗੁਰੂਆਂ ਦੇ ਬਣਾਏ ਹੋਏ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ।ਵਹਿ ਦਯੋ ਛੋਰਿ ਦਯੋ ਇਨਿ ਪੰਥ॥੪੯॥(ਵਹਿ)ਉਹ ਰਾਹ ਇਨ੍ਹਾਂ ਨੇ ਛੱਡ ਹੀ ਦਿਤਾ ਹੈ।ਨਯੋ ਪੰਥ ਜਜੋਂ ਲਯੋ ਚਲਾਏ॥(ਜਜੋਂ)ਜਿਵੇਂ ਇਨ੍ਹਾਂ ਨੇ(ਨਯੋ)ਨਵਾਂ ਪੰਥ ਚਲਾ (ਲਯੋ)ਲਿਆ ਹੈ।ਨਯੋ ਗੁਰੂ ਗ੍ਰੰਥ ਤਜੋਂ ਲੈਂਹ ਬਨਾਏ॥ਤਿਵੇਂ ਨਵੇਂ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਬਣਾ ਲੈਣ।

ਪਰ ਹਮ ਤਿਸ ਕੋ,ਤਬਿ ਗੁਰੁ ਜਾਨੈ॥ਪਰ ਮੈਂ ਤਾਂ ਤਿਨ੍ਹਾਂ ਨੂੰ ਤਦੋਂ ਪਰਮ ਗੁਰੂ ਮੰਨਾਂਗਾ,ਪੰਚਮ ਗੁਰੁ ਸਮ ਬਾਨਿ ਬਖਾਨੈ॥੫੦॥ਜਦੋਂ ਸ਼ਹੀਦਾਂ ਦੇ ਸਿਰਤਾਜ ਸਤਿਗੁਰੂ ਪੰਜਵੇਂ ਪਾਤਿਸਾਹ ਜੀ(ਸਮ)ਵਾਂਗ ਗੁਰਬਾਣੀ ਉਚਾਰਨ।ਆਦਿ ਗੁਰੂ ਗ੍ਰੰਥ ਕੇ ਸਮ ਹ੍ਵੈ ਬਾਨੀ॥ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਂਗ ਗੁਰਬਾਣੀ ਹੋਵੇ।

ਨਾਹਿ ਬਿਲੱਖਨ ਕਥੈਂ ਕਹਾਨੀ॥ਨਿਰੋਲ ਸ਼ੁੱਧ ਗੁਰਬਾਣੀ ਰਚਣ,ਗੁਰੂ ਆਸ਼ੇ ਤੋਂ(ਬਿਲੱਖਨ)ਵੱਖਰੀ ਕਹਾਣੀ ਨਾ ਕਥਨ ਕਰਨ।

ਵਾਹਿਗੁਰੂ॥ ਸੁਣ ਕੇ ਗੁਰੂ ਪਿਆਰਿਆਂ ਸਤਿਕਾਰਿਆਂ ਦੁਲਾਰਿਆਂ,ਗੁਰੂ ਰੂਪੀ ਸ਼ਮਾਂ ਤੋਂ

ਕੁਰਬਾਨ ਹੋਣ ਵਾਲਿਆਂ ਨੂੰ ਅਤੀ ਹੀ ਦੁੱਖ ਹੋਇਆ,ਪਰ ਗੁਰੂ ਜੀ ਦੀ ਰਜ਼ਾ ਮੰਨ ਕੇ ਚੁੱਪ ਰਹੇ।ਆਗਿਆਕਾਰੀ ਗੁਰੂ ਅਨੁਸਾਰੀ ਪ੍ਰੇਮੀ ਭਗਤਾਂ ਨੇ ਆ ਕੇ,ਅਤਿਅੰਤ ਨਿਮ੍ਰਤਾ ਵੈਰਾਗ ਸਹਿਤ ਸਤਿਗੁਰੂ ਸਾਹਿਬ ਜੀ ਨੂੰ ਧੀਰਮੱਲ ਦੀ ਤਰਕ ਦੇ ਕੁਬਚਨ ਦੱਸੇ।ਸ੍ਰੀ ਗੁਰੂ ਸਾਹਿਬ ਜੀ ਉਸ ਦਾ ਹੰਕਾਰ ਜਾਣ ਕੇ ਹੱਸੇ,ਸਭ ਨੂੰ ਧੀਰਜ ਬਖ਼ਸ਼ਿਆ ਕਿ ਚਿੰਤਾ ਨਾ ਕਰੋ।ਯਥਾ:-ਨਾਨਕ.ਚਿੰਤਾ ਮਤਿ ਕਰਹੁ;ਚਿੰਤਾ ਤਿਸ ਹੀ ਹੇਇ॥)ਚਿੰਤਾ ਛਡਿ.ਅਚਿੰਤੁ ਰਹੁ; ਨਾਨਕ ਲਗਿ ਪਾਈ॥ਸ੍ਰੀ ਗੁਰੂ ਜੀ ਨੇ ਆਪਣੇ ਦਿਲ 'ਚ ਵੀਚਾਰ ਕੀਤੀ,-ਇਸ ਨੇ ਸਿੰਘਾਂ ਦੀ ਸ਼ਰਧਾ ਤੋੜਨ ਦਾ ਯਤਨ ਕੀਤਾ ਹੈ,ਗੁਰੂ ਗੁਰ ਸਤਿਗੁਰੂ ਪ੍ਰਭੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਗੁਰਗੱਦੀ 'ਤੇ ਤਰਕ ਕੀਤੀ ਹੈ,ਇੱਕ ਜੋਤਿ ਨਹੀਂ ਸਮਝੀ।ਭਿੰਨ ਭਿੰਨ;ਸਭਹੂੰ ਕਰਿ ਜਾਨਾ॥ਜੇਕਰ ਦਾਸਨ ਦਾਸ,ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ ਕੰਠੋਂ ਨਾ ਉਚਾਰੇ,ਤਾਂ ਸਿੱਖਾਂ ਨੂੰ ਸ਼ਰਧਾ ਨਹੀਂ ਰਹੇਗੀ।ਇਨ੍ਹਾਂ ਦੀ ਕਲਿਆਣ 'ਚ ਵਿਘਨ ਪਵੇਗਾ।ਧੀਰਮੱਲ ਆਦਿਕ ਨਿੰਦਕਾਂ ਨੂੰ ਭੀ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦਾ

ਅਧਿਕ ਪ੍ਰਤਾਪ ਜਣਾ ਦੇਵਾਂ।-ਭਾਵੇਂ ਉਸ ਵੇਲੇ ਭਾਈ ਬੰਨੋ ਵਾਲੇ ਸਰੂਪ ਦੇ ਬਹੁਤ ਸਾਰੇ ਉਤਾਰੇ ਹੋ ਚੁੱਕੇ ਸਨ। ਜਿਹੜਾ ਸਰੂਪ ਨੰਦਚੰਦ ਜੀ ਨੇ ਉਦਾਸੀ ਸੰਤਾਂ ਤੋਂ ਦਸਖ਼ਤ ਕਰਾਉਣ ਦੇ ਬਹਾਨੇ ਖੋਹ ਲਿਆ ਸੀ, ਉਹ ਮੰਗਵਾ ਸਕਦੇ ਸਨ।

ਅਬਿ ਅਵਕਾਸ਼ ਪਾਇ ਗੁਰੁ ਗਜਾਨੀ॥ਗੁਰੂ ਗ੍ਰੰਥ ਰਚਨ ਕੀ ਤਯਾਰੀ ਠਾਨੀ॥ ਪ੍ਰੇਮਾ-ਭਗਤੀ ਸਹਿਤ ਨਿਰਗੁਨ ਸਰਗੁਨ ਦੀ ਏਕਤਾ ਦੇ ਗਿਆਨ ਨੂੰ ਬਖ਼ਸ਼ਣ ਵਾਲੇ, ਪੂਰਨ ਬ੍ਰਹਮ ਸਰੂਪ ਸਤਿਗੁਰੂ ਸਾਹਿਬ ਜੀ ਨੇ ਹੁਣ ਧਰਮ ਯੁੱਧਾਂ ਤੋਂ(ਅਵਕਾਸ਼)ਵਿਹਲ ਪਾ ਕੇ,ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਚਨ ਦੀ ਸੰਪੂਰਨ ਤਿਆਰੀ(ਠਾਨੀ)ਕੀਤੀ।ਜੋ ਜੰਗਲ ਮੰਗਲ ਪਰਦਾਈ॥ਅਬਿ ਦਰਵਾਰ ਉਦਾਰ ਜਹਾਂਈ॥ਜੰਗਲ ਦੇਸ਼ 'ਚ (ਜਹਾਂਈ)ਜਿੱਥੇ ਹੁਣ(ਉਦਾਰ)ਸ੍ਰੇਸ਼ਟ ਸ੍ਰੀ ਦਮਦਮਾ ਤਖ਼ਤ ਦਰਬਾਰ ਸਾਹਿਬ ਜੀ(ਮੰਗਲ)ਅਨੰਦ (ਪਰ+ਦਾਈ)(ਪਰ)ਵਿਸ਼ੇਸ਼ ਕਰਕੇ(ਦਾਈ) ਦੇ ਰਹੇ ਹਨ।ਤੰਬੂ ਤਹਾਂ ਕਨਾਤ ਲਗਾਈ॥ ਤਿੱਥੇ ਸੋਹਣੇ ਤੰਬੂ ਕਨਾਤਾਂ ਲਗਵਾਈਆਂ।ਭੀਤਰ ਬੈਠੇ ਆਪ ਗੋਸਾਈਂ॥(ਗੋਸਾਈਂ)ਪੂਰਨ ਬ੍ਰਹਮ ਸਰੂਪ ਸਤਿਗੁਰੂ ਸਾਹਿਬ ਜੀ ਆਪ ਵਿੱਚ ਬੈਠ ਗਏ।

੪੫.ਗੁਪ੍ਰਸਾਦਿ ਲਿਖਾਈ ਅਰੰਭ:-ਸੱਚੇ ਪਾਤਿਸਾਹ ਜੀ ਨੇ ਭਾਈ ਮਨੀ ਸਿੰਘ ਸਾਹਿਬ ਜੀ ਨੂੰ ਕਿਹਾ,"ਭਾਈ! ਦਾਸਨਦਾਸ ਕੰਠੋਂ ਉਚਾਰੇਗਾ,ਆਪ ਜੀ ਗੁਰਬਾਣੀ ਲਿਖਿਓ,ਜਿਵੇਂ ਪਰਮਪੂਜਨੀਕ ਪੜਦਾਦੇ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਨੇ ਭਾਈ ਗੁਰਦਾਸ ਸਾਹਿਬ ਜੀ ਤੋਂ ਲਿਖਵਾਈ ਸੀ।" ਭਾਈ ਮਨੀ ਸਿੰਘ ਜੀ ਨੇ ਦੋਵੇਂ ਹੱਥ ਜੋੜ ਸਿਰ ਝੁਕਾ ਕੇ ਨਿਮ੍ਰਤਾ ਸਹਿਤ ਕਿਹਾ,"ਜੀ! ਇਹ ਬੜਾ ਕਠਨ ਕਾਰਜ ਹੈ।ਬੁੱਧੀ ਇਤਨੀ ਨਹੀਂ ਹੈ।"ਸ੍ਰੀ ਸਤਿਗੁਰੂ ਜੀ ਨੇ ਨਾਨਕ ਨਦਰੀ ਨਦਰਿ ਨਿਹਾਲ॥ਵਾਲੀ ਕ੍ਰਿਪਾ ਦ੍ਰਿਸ਼ਟੀ ਨਾਲ ਤੱਕਿਆ,ਬ੍ਰਿਤੀ ਰੂਪੀ ਬਾਂਹ ਫੜ੍ ਕੇ ਆਪਣੇ 'ਚ ਮੇਲ ਲਏ।ਯਥਾ:-ਬਾਂਹ ਪਕੜਿ ਠਾਕੁਰਿ ਹਉ ਘਿਧੀ;ਗੁਣ ਅਵਗਣ ਨ ਪਛਾਣੇ॥) ਆਪਹਿ ਮੇਲਿ ਲਏ॥ਬੜੇ ਉਤਸ਼ਾਹ ਨਾਲ ਥਾਪੜਾ ਦੇ ਕੇ,ਅੰਦਰ ਬਾਹਰ ਵਿਆਪਕ ਰਾਮ ਜੀ ਦਿਖਾ ਦਿਤੇ। ਵਰ ਬਖ਼ਸ਼ਿਆ,"ਐਸੀ ਅਗੰਮੀ ਕਲਮ ਚੱਲੇਗੀ,ਵਿਸਮਾਦ ਅਵਸਥਾ 'ਚ ਲੀਣ ਹੋ ਜਾਵੋਂਗੇ।ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਧੰਨ ਹਨ।ਕਹਿ ਕੇ ਲਿਖਣ ਲੱਗੋ।"ਬੜੀ ਹੀ ਕੀਮਤੀ ਸੋਹਣੀ ਸਿਆਹੀ ਮੰਗਾਈ,ਜਿੱਥੇ ਲਿਖਣ ਬੈਠੇ,ਉੱਥੇ ਚੰਦੋਆ ਭੀ ਲੁਆ ਲਿਆ।

ਸ੍ਰੀ ਗੁਰਮੁਖਿ ਪ੍ਰਕਾਸ਼:-ਦਮਦਮਾ ਤਖਤ ਊਚਾ;ਤੰਬੂ ਲਗਵਾਇ ਸੂਚਾ,ਪੱਤ੍ਰੇ ਸਿਆਹੀ ਸ਼ੁੱਧ ਚਾਂਦਨੀ ਸਜਾਈ ਹੈ॥ਹੋਇ ਕੇ ਇਕਾਂਤ ਗੁਰੂ;ਮਨੀ ਸਿੰਘ ਥਾਪੀ ਦੀਨ,ਲਾਏ ਹੈਂ ਲਿਖਾਰੀ ਪ੍ਰੇਮ ਨਾਮ ਲਿਵ ਲਾਈ ਹੈ॥ ਸ੍ਰੀ ਗੁਰੂ ਜੀ ਨੇ ਇਕਾਂਤ ਹੋ ਕੇ, ਭਾਈ ਮਨੀ ਸਿੰਘ ਜੀ ਨੂੰ ਥਾਪੀ ਦਿਤੀ। ਪ੍ਰੇਮ ਅਤੇ ਨਾਮ 'ਚ ਲਿਵ ਲਾ ਦਿਤੀ। ਦੇਖੋ ਜੀ ਪੂਰੇ ਗੁਰੂ ਜੀ ਦੀ ਕੈਸੀ ਵਡਿਆਈ ਹੈ। ਯਥਾ:- ਪੂਰੇ ਗੁਰ ਕੀ ਦੇਖੁ ਵਡਾਈ॥ ਤਾ ਕੀ ਕੀਮਤਿ ਕਹਣੁ ਨ ਜਾਈ॥ਅੰਮ੍ਰਿਤ ਰੂਪ ਜਿਹੜੇ ਗੁਰਬਾਣੀ ਜੀ ਦੇਖ ਕੇ ਲਿਖਣੇ ਭੀ ਮਹਿੰਗੇ ਹਨ, ਉਨ੍ਹਾਂ ਨੂੰ ਜਿਵੇਂ ਸਤਿਗੁਰੂ ਜੀ ਤੋਂ ਸੁਣਦੇ, ਉਸੇ ਤਰ੍ਹਾਂ ਲਗ ਮਾਤ੍ਰ ਸਹਿਤ ਅੰਦਰ ਤੱਕ ਕੇ ਸ਼ੁੱਧ ੨ ਲਿਖੀ ਜਾਂਦੇ। ਹਰਿ ਗੁਣ ਗਾਵਤ ਰਸਨ

ਅਮੋਲੀ॥ਅਨੁਸਾਰ ਆਪ ਜੀ ਆਪਣੀ ਅਮੋਲਕ ਰਸਨਾ ਤੋਂ, ਪੂਰਨ ਲਗਾਂ ਮਾਤ੍ਰਾਂ ਲਾ ਕੇ, ਖ਼ੂਬ ਮਿੱਠਾ ਬੋਲ ਕੇ, ਭਾਈ ਸਾਹਿਬ ਜੀ ਨੂੰ ਸੁਰਤ ਅੰਦਰ ਗੁਰਬਾਣੀ ਦਿਖਾ ਦਿੰਦੇ। ਜਿਸ ਨੂੰ ਕਿਹਾ ਹੈ,ਤੇਰੀ ਬਖਸ ਨ ਮੇਟੈ ਕੋਈ;ਸ੍ਰੀ ਗੁਰੂ ਪੰਥ ਪ੍ਰਕਾਸ਼ ਅਨੁਸਾਰ,ਭਾਈ ਮਨੀ ਸਿੰਘ ਕੋ ਲਿਖਨ ਬਿਠਾਯੋ॥ਨਿਤ ਦੁਇ ਪਹਿਰ ਸੰਕੇਤ ਠਰਾਯੋ॥ਭਾਈ ਮਨੀ ਸਿੰਘ ਜੀ ਨੂੰ,ਆਦਰ ਸਹਿਤ ਲਿਖਣ ਬਿਠਾਇਆ।ਨਿਤਾਪ੍ਰਤੀ ਦੋ ਪਹਿਰ ਅੰਮ੍ਰਿਤ ਗੁਰਬਾਣੀ ਜੀ ਲਿਖਣ ਦਾ(ਸੰਕੇਤ)ਨਿਯਮ ਠਹਿਰਾਉਣਾ ਕੀਤਾ।੧੭੬੨ ਕੱਤਕ ਸ਼ੁਦੀ ਪੂਰਨਮਾਸ਼ੀ ਨੂੰ ਲਿਖਾਈ ਆਰੰਭ ਕਰਵਾਈ।ਪਹਿਲੇ ਦਿਨ ਸ੍ਰੀ ਜਪੁ ਜੀ ਸਾਹਿਬ ਅਤੇ ਸ੍ਰੀ ਰਹਰਾਸਿ ਸਾਹਿਬ ਜੀ ਅਤੇ ਸ੍ਰੀ ਕੀਰਤਨ ਸੋਹਿਲੇ ਸਾਹਿਬ ਜੀ ਤੱਕ ਤੇਰਾਂ ਅੰਗ ਲਿਖਵਾਏ।ਸਨਿਗਧ ਪ੍ਰੇਮ ਨਾਲ ਪੁੱਛਿਆ,"ਦੱਸ ਭਾਈ!ਹੁਣ ਕੀ ਅਵਸਥਾ ਹੈ?""ਆਪ ਜੀ ਕਰਨ ਕਾਰਨ ਸਮਰਥ ਹੋਂ,ਜੋ ਚਾਹੋਂ ਸੋ ਕਰ ਸਕਦੇ ਹੋਂ ਜੀ।"

੪੬.ਪਰਮਪੂਜਨੀਕ ਸੰਤ ਗੁਰਬਚਨ ਸਿੰਘ ਜੀ,ਸ੍ਰੀ ਗੁਰਮੁਖਿ ਪ੍ਰਕਾਸ਼ 'ਚ ਰਾਗਾਂ ਦੇ ਨਾਮ ਇਉਂ ਫ਼ੁਰਮਾਉਂਦੇ ਹਨ:- ਸ੍ਰੀ ਰਾਗੁ,ਮਾਝ,ਗਉੜੀ;ਆਸਾ ਰਾਗੁ,ਆਸਾ ਪੂਰੀ;ਗੂਜਰੀ,ਗੰਧਾਰੀ ਦੇਵ,ਬਿਹਾਗੜਾ ਸੁਹਾਏ ਹੈਂ॥ ਵਡਹੰਸੁ,ਸੋਰਠਿ,ਧਨਾਸਰੀ ਔ ਜੈਤਸਰੀ,ਟੋਡੀ ਤੇ ਬੈਰਾੜੀ,ਤਿਲੰਗ,ਸੂਹੀ,ਛਾਏ ਹੈਂ॥ਬਿਲਾਵਲੁ ਤੇ ਗੋਂਡ, ਰਾਮਕਲੀ,ਨਟ,ਮਾਲੀ ਗਉੜਾ,ਮਾਰੂ ਤੇ ਤੁਖਾਰੀ,ਕੇਦਾਰਾ,ਭੈਰਉ ਭਾਏ ਹੈਂ॥ਬਸੰਤ,ਸਾਰੰਗ,ਮਲਾਰ,ਕਾਨੜਾ, ਕਲਿਆਨ ਰਾਗੁ,ਪ੍ਰਭਾਤੀ,ਬਿਭਾਸ,ਜੈਜਾਵੰਤੀ ਗੁਨ ਗਾਏ ਹੈਂ॥੧੬॥ਸਹਸਕ੍ਰਿਤ,ਗਾਥਾ,ਫੁਨਹੇ,ਚਉਬੋਲੇ ਬਾਣੀ, ਸ੍ਰੀ ਕਬੀਰ,ਸ਼ੇਖ਼ ਫਰੀਦ ਸਲੋਕ ਬਿਦਤਾਏ ਹੈਂ॥ਸ੍ਰੀ ਮੁਖਵਾਕ ਸ੍ਵੈਯੇ ਪਹਿਲੇ,ਦੂਜੇ ਮਹਲੇ ਕੇ,ਤੀਜੇ,ਚਉਥੇ, ਪੰਜਵੇਂ ਕੇ ਗੁਣ ਪ੍ਰਗਟਾਏ ਹੈਂ॥ਵਾਰਾਂ ਤੋਂ ਵਧੀਕ ਲਿਖੇ ਨੌਵੇਂ ਗੁਰੂ ਬਾਣੀ ਸਾਰੀ॥ਮੁੰਦਾਵਣੀ ਤੇ ਰਾਗਮਾਲਾ ਪੂਰਨ ਲਿਖਾਈ ਬਾਣੀ;ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰੂ ਮੁਖ ਗਾਏ ਹੈਂ॥੬੨॥

ਵਾਹਿਗੁਰੂ॥ਸੋਦਰੁ ਰਾਗੁ ਆਸਾ ਮਹਲਾ ੧;(੮)ਆਸਾ ਮਹਲਾ ੧॥ਸੁਣਿ ਵਡਾ;(੯)ਆਸਾ ਮਹਲਾ ੧॥ ਆਖਾ ਜੀਵਾ;(੯)ਰਾਗੁ ਗੂਜਰੀ ਮਹਲਾ ੪॥ਹਰਿ ਕੇ ਜਨ ਸਤਿਗੁਰ ਸਤ ਪੁਰਖਾ;(੧੦)ਰਾਗੁ ਗੂਜਰੀ ਮਹਲਾ ੫॥ਕਾਹੇ ਰੇ ਮਨ ਚਿਤਵਹਿ ਉਦਮੁ;(੧੦)ਸ੍ਰੀ ਰਹਰਾਸਿ ਸਾਹਿਬ ਜੀ 'ਚ ਇਹ ਪੰਜ ਸਬਦ ਪਹਿਲਾਂ ਸਨ ਅਤੇ ਇਹ ਚਾਰ ਸਬਦ ਹੋਰ ਵਿੱਚ ਲਿਖਵਾਏ:- ਰਾਗੁ ਆਸਾ ਮਹਲਾ ੪ ਸੋ ਪੁਰਖੁ(੧੦) ਆਸਾ ਮਹਲਾ ੪॥ ਤੂੰ ਕਰਤਾ ਸਚਿਆਰੁ;(੧੧) ਆਸਾ ਮਹਲਾ ੧॥ ਤਿਤੁ ਸਰਵਰੜੈ,(੧੨) ਆਸਾ ਮਹਲਾ ੫॥ ਭਈ ਪਰਾਪਤਿ;(੧੨)ਅੰਮ੍ਰਿਤ ਵੇਲੇ ਛੇ ਘੰਟੇ ਗੁਰਬਾਣੀ ਉਚਾਰਦੇ।ਸ਼ਾਮ ਨੂੰ ਉਸ ਦੇ ਅਰਥ ਪੜ੍ਹਾ ਦਿੰਦੇ, ਭਾਵ ਉਸ ਦੀ ਹੀ ਕਥਾ ਕਰਦੇ।ਅਰਥ ਸਿੱਖਣ ਵਾਲੇ ਸਿੰਘ ਪ੍ਰਾਕਰਮ ਧਾਰ ਕੇ ਕਥਾ ਸਮੇਂ ਨਾਲ ੨ ਅਰਥ ਲਿਖਦੇ,ਫੇਰ ਉਨ੍ਹਾਂ ਨੂੰ ਵੀਚਾਰਦੇ।ਰਾਤ ਦਿਨੇ ਵਾਹਿਗੁਰੂ ਮੰਤ੍ਰ ਦਾ ਅਭਿਆਸ ਭੀ ਕਰਦੇ।ਸਤਿਗੁਰੂ ਸਾਹਿਬ ਜੀ ਦੇ ਅਲੌਕਿਕ ਦਰਸ਼ਨ ਅਤੇ ਅਲੌਕਿਕ ਕਥਾ 'ਤੇ ਸਭ ਦੇ ਮਨ ਮੋਹਿਤ ਹੋ ਜਾਂਦੇ।੪੮ ਸਿੰਘ ਕਥਾ ਸਿੱਖਣ ਵਾਲੇ ਮੁਖੀ ਸਨ,ਪਰ ਹੋਰ ਭੀ ਗੁਰੂ ਨਾਨਕ ਸਾਹਿਬ ਜੀ ਦੇ ਘਰ 'ਚ ਬੇਅੰਤ ਹੀ ਸਿੱਖ

ਸੰਗਤਾਂ ਜੁੜੀਆਂ ਹੀ ਰਹਿੰਦੀਆਂ ਸਨ।ਗੁਰੂ ਜੀ ਦੀ ਲਾਡਲੀ ਫੌਜ 'ਚ ਹੋਰ ਭੀ ਪ੍ਰੇਮੀ ਅੰਮ੍ਰਿਤ ਛਕ ਕੇ ਭਰਤੀ ਹੁੰਦੇ ਰਹਿੰਦੇ। ਬਹੁਤ ਸਾਰੇ ਪ੍ਰੇਮੀ ਦਰਸਨਾ ਨੂੰ ਆਉਂਦੇ ਰਹਿੰਦੇ। ਬਾਬਾ ਦੀਪ ਸਿੰਘ ਜੀ ਸ਼ਹੀਦ ਜੈਸੇ ਮਹਾਂਪੁਰਖ ਸਤਿਗੁਰੂ ਸਾਹਿਬ ਜੀ ਦੇ ਕਥਾ ਕਰਨ ਤੋਂ ਬਾਅਦ,ਅਰਥ ਪਾਠ ਪੁੱਛਦੇ ਰਹਿੰਦੇ,ਕਿਉਂਕਿ ਇਨ੍ਹਾਂ ਨੂੰ ਪ੍ਰੇਮ ਲਗਨ ਸੀ,ਬਈ ਅਸੀਂ ਅਗਾਹਾਂ ਨੂੰ ਟਕਸਾਲ ਚਲਾਉਣੀ ਹੈ।ਸਤਿਗੁਰੂ ਪ੍ਰਮੇਸਰ ਜੀ ਨੇ ਗੁਰਬਾਣੀ ਦਾ ਪ੍ਰਵਾਹ ਚਲਾ ਦਿਤਾ।ਮੁਖੀ ਸਿੰਘ ਬਾਕੀ ਹੋਰ ਸਿੰਘਾਂ ਨੂੰ ਗੁਰਬਾਣੀ ਦੀ ਸ਼ੁੱਧੀ ਸੰਥਾ ਕਰਾਉਂਦੇ।ਲਿਖਾਰੀਆਂ ਦੀਆਂ ਡਿਊਟੀਆਂ ਲਾ ਦਿਤੀਆਂ, ਬਈ ਜਿਹੜੇ ਪ੍ਰੇਮੀ ਗੁਰਸਬਦ ਲਿਖਾਉਣਾ ਚਾਹੁਣ,ਉਨ੍ਹਾਂ ਨੂੰ ਗੁਰਸਬਦ ਲਿਖ ਕੇ ਦੇਵੋ।

੪੭.ਕਹੁ ਕਬੀਰ ਜਨ ਭਏ ਖਾਲਸੇ; ਪ੍ਰੇਮ ਭਗਤਿ ਜਿਹ ਜਾਨੀ॥ ਕਈ ਨਿੰਦਕ ਕਹਿੰਦੇ ਹਨ ਕਿ ਸਤਿਗੁਰੂ ਸਾਹਿਬ ਜੀ ਨੇ ਖਲਾਸੇ ਦੀ ਜਗ੍ਹਾ ਖਾਲਸੇ, ਇੱਕ ਅੱਖਰ ਦਾ ਫਰਕ ਪਾਇਆ ਹੈ,ਪਰ ਸ੍ਰੀ ਗੁਰੂ ਸਾਹਿਬ ਜੀ ਨੇ ਇੱਕ ਅੱਖਰ ਦਾ ਭੀ ਫਰਕ ਨਹੀਂ ਪਾਇਆ।ਗੁ:ਬਿ:ਪਾ:੬ 'ਚ ਸਤਿਗੁਰੂ ਛੇਵੇਂ ਪਾਤਿਸਾਹ ਜੀ ਨੇ ਇਹ ਬਚਨ ਕਹੇ:-ਇਹ ਗੁਰੂ ਗ੍ਰੰਥ ਉਚਾਰਨ ਕਰੋਂ ਤਹਾਂ ਬੈਠ ਕੇ;ਜਗ ਮਾਹਿ ਸੋਊ ਗੁਰੂ ਬਿਥਾਰੋਂ॥ਇਹ ਪਰਮਪਵਿੱਤ੍ਰ ਪਰਮਪੂਜਨੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਤਹਾਂ) ਤਿੱਥੇ ਸ੍ਰੀ ਦਮਦਮੇ ਸਾਹਿਬ ਜੀ ਵਿਖੇ ਬੈਠ ਕੇ, ਦਸਵੇਂ ਜਾਮੇ ਅੰਦਰ ਉਚਾਰਾਂਗਾ, ਓਹੀ ਗੁਰੂ ਸਰੂਪ ਜੱਗ 'ਚ ਪ੍ਰਗਟ (ਬਿਥਾਰੋਂ) ਕਰਾਂਗਾ।

ਅੱਖਰ ਏਕ ਕੋ ਭੇਦ ਧਰੋਂ ਨਹਿੰ,ਮਮ ਦਾਸ ਗੁਰੂ ਸੰਮ੍ਰਥ ਬਿਚਾਰੋ॥ ਸਤਿਗੁਰੂ ਛੇਵੇਂ ਪਾਤਿਸਾਹ ਜੀ ਨੇ ਇਹ ਭਵਿਸ਼ ਬਚਨ ਕਹੇ:- (ਮਮ) ਦਾਸਨ ਦਾਸ ਦੇ ਗੁਰੂ ਵਾਹਿਗੁਰੂ ਮਹੱਲੇ ਪੰਜਵੇਂ ਜੀ (ਕੋ) ਨੂੰ ;ਸਰਬ ਕਲਾ ਸਮਰਥ॥ ਗੁਰੂ ਵੀਚਾਰ ਲਵੋ, ਇਸ ਲਈ ਇਨ੍ਹਾਂ 'ਚ ਦਾਸਨਦਾਸ ਇੱਕ ਅੱਖਰ ਦਾ ਭੀ ਫ਼ਰਕ ਨਹੀਂ ਧਰਾਂਗਾ ਭਾਵ ਪਾਵਾਂਗਾ।

ਦੂਜਾ ਪ੍ਰਮਾਣ:- ਸਤਿਗੁਰੂ ਪੰਜਵੇਂ ਪਾਤਿਸਾਹ ਜੀ ਗੁ:ਪ੍ਰ:ਸੂ:'ਚ ਫ਼ੁਰਮਾ ਰਹੇ ਹਨ:-ਜੋ ਲਿਖਿ ਲੇਹਿ, ਭਲੇ ਤਬਿ ਸੋਧਹਿ;ਅਖਰ ਸੋਂ ਲਗ ਕੀ ਚੁਕਸਾਈ॥ ਪਾਠ ਸਮੱਸਤ ਕਰੈ ਬੁਧ ਸੋਂ; ਪਿਖ ਪੂਰਬ ਕੇ ਸਮ ਲੇਹਿ ਬਨਾਈ॥ ਆਪ ਤੇ ਘਟ ਨ ਵਾਧ ਕਰੈ; ਜਿ ਕਰੈ ਹੁਇ ਮੂਰਖ ਸੋ ਪਛਤਾਈ॥ ਸੋ ਪ੍ਰਭੂ ਸ੍ਰੀ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਦਾ ਹੁਕਮ ਹੈ ਕਿ ਅੱਖਰ ਲਗ ਮਾਤ੍ਰ ਵੱਧ ਘੱਟ ਨਹੀਂ ਕਰਨੀ, ਜੋ ਕਰੇਗਾ ਸੋ ਮੂਰਖ ਹੈ, ਉਹ ਪਛੁਤਾਵੇਗਾ। ਪਰਮਪੂਜਨੀਕ ਦਸੇ ਪਾਤਿਸਾਹ ਜੀ ਇੱਕ ਜੋਤਿ ਹਨ। ਯਥਾ:- ਸ੍ਰੀ ਨਾਨਕ; ਅੰਗਦਿ ਕਰਿ ਮਾਨਾ॥ ਅਮਰਦਾਸ; ਅੰਗਦ ਪਹਿਚਾਨਾ॥ ਅਮਰਦਾਸ; ਰਾਮਦਾਸ ਕਹਾਯੋ॥ ਸਾਧਨਿ ਲਖਾ; ਮੂੜ ਨਹਿ ਪਾਯੋ॥੯॥ ਭਿੰਨ ਭਿੰਨ; ਸਭਹੂੰ ਕਰਿ ਜਾਨਾ॥ ਏਕ ਰੂਪ; ਕਿਨਹੂੰ ਪਹਿਚਾਨਾ॥ ਜਿਨ ਜਾਨਾ; ਤਿਨ ਹੀ ਸਿਧ ਪਾਈ॥ ਬਿਨ ਸਮਝੇ; ਸਿਧ ਹਾਥ ਨ ਆਈ॥੧੦॥(ਸ੍ਰੀ ਦਸਮ ੫੪) ਅੰਮ੍ਰਿਤ ਗੁਰਬਾਣੀ ਦੇ ਆਦਿ 'ਚ ਏਕਾ ਲਾਇਆ, ਜੋ ਇੱਕ ਦਾ ਹੀ ਜਣਾਇਕ ਹੈ। ਯਥਾ:- ਮਃ ੩॥ ਇਕਾ ਬਾਣੀ ਇਕੁ ਗੁਰੁ; ਇਕੋ ਸਬਦੁ ਵੀਚਾਰਿ॥ਉਪ੍ਰੋਕਤ ਪ੍ਰਮਾਣਾਂ ਅਨੁਸਾਰ ਦਸੇ ਪਾਤਿਸਾਹ ਇੱਕ ਜੋਤਿ ਹਨ, ਇਸ ਲਈ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਇੱਕ ਅੱਖਰ ਦਾ ਭੀ ਫ਼ਰਕ ਨਹੀਂ ਪਾਇਆ।

ਫ਼ਰਕ ਪਾਇਆ ਕਹਿਣਾ ਨਿੰਦਾ ਹੈ। ਸਗੋਂ ਕੁਰਬਾਨੀਆਂ ਦੇ ਕੇ ਗੁਰਬਾਣੀ ਨੂੰ ਜੱਗ 'ਤੇ ਅਟੱਲ ਰੱਖਿਆ ਹੈ। ਜੋ ਪਾਠਾਂ ਦਾ ਫ਼ਰਕ ਹੈ, ਇਹ ਅਨਾੜੀ ਨਿਸ਼ਰਧਕ ਬੰਦਿਆਂ ਤੋਂ ਅਗਾਹਾਂ ਦੀ ਅਗਾਂਹ ਫ਼ਰਕ ਪੈਂਦਾ ਗਿਆ। ਵਿਰਲੇ ੨ ਮਹਾਂਪੁਰਖ ਹੋਏ ਹਨ, ਜੋ ਗੁਰਬਾਣੀ ਦੀ ਸੋਧ 'ਤੇ ਮਰ ਮਿਟੇ। ਹੁਣ ਜਿਵੇਂ ਗੁਰਬਾਣੀ 'ਚ ਛਾਪੇ ਦੀਆਂ ਅਨੇਕਾਂ ਗ਼ਲਤੀਆਂ ਪੈ ਰਹੀਆਂ ਹਨ, ਨਿਮ੍ਰਤਾ ਨਮਸਕਾਰ ਸਹਿਤ ਗੁਰੂ ਪੰਥ ਜੀ ਨੂੰ ਪ੍ਰੇਮ ਬੇਨੰਤੀ ਹੈ ਕਿ ਇਸ ਵੱਲ ਪੂਰਾ ੨ ਧਿਆਨ ਦੇਣ ਜੀ। ਸਤਿਗੁਰੂ ਅਰਜਨ ਦੇਵ ਸਾਹਿਬ ਜੀ ਨੇ ਤੱਤੀ ਤਵੀ 'ਤੇ ਬੈਠ ਕੇ, ਕਸ਼ਟ ਸਹਾਰ ਕੇ, ਗੁਰਬਾਣੀ ਨੂੰ ਸ਼ੁੱਧ ਰੱਖਿਆ ਹੈ ਜੀ।੧੭੬੨ ਬਿ: ਸੰਮਤ ਕੱਤਕ ਸ਼ੁਦੀ ਪੂਰਨਮਾਸ਼ੀ ਨੂੰ ਮਹੱਲੇ ਪਹਿਲੇ ਜੀ ਦੇ ਅਵਤਾਰ ਦਿਵਸ ਭਾਗਾਂ ਭਰੇ ਦਿਹਾੜੇ ਆਰੰਭ ਕਰਕੇ, ੧੭੬੩ ਬਿ: ਸੰਮਤ ੨੩ ਸਾਵਣ ਵਾਲੇ ਦਿਨ, ੯ ਮਹੀਨੇ, ੯ ਦਿਨਾਂ, ੯ ਪਹਿਰਾਂ 'ਚ ਸੰਪੂਰਨ ਕੀਤੇ। ਇੱਧਰੋਂ ਭਾਈ ਡੱਲ ਸਿੰਘ ਜੀ ਨੇ ਗੁਰੂ ਕਾ ਦਰਬਾਰ ਤਿਆਰ ਕਰ ਲਏ ਸਨ। ਸੰਪੂਰਨਤਾ ਵਾਲੇ ਦਿਨ ਪਹਿਲੀ ਵਾਰ ਪੂਰਨ ਪ੍ਰੇਮ ਅਦਬ ਸਤਿਕਾਰ ਸਹਿਤ ੧੭੬੩ ਬਿ: ਸੰਮਤ ਨੂੰ ਪ੍ਰਕਾਸ਼ ਕੀਤੇ ਗਏ। ਸਿੱਖ ਸੰਗਤਾਂ ਨੇ ਬੜਾ ਭਾਰੀ ਚਾਅ ਉਤਸ਼ਾਹ ਕੀਤਾ। ਵੱਡਾ ਭਾਰੀ ਜੋੜ ਮੇਲਾ ਹੋਇਆ। ਬੇਅੰਤ ਪ੍ਰੇਮੀਆਂ ਨੇ ਅੰਮ੍ਰਿਤ ਛਕਿਆ। ਕੜਾਹ ਪ੍ਰਸ਼ਾਦਿ ਪੱਕੇ ਭੰਡਾਰੇ ਵਰਤਾਏ ਗਏ। ਸਤਿਗੁਰੂ ਜੀ ਨੇ ਖ਼ੁਸ਼ੀ 'ਚ ਧਨ ਦੀ ਵਰਖਾ ਕੀਤੀ। ਗ਼ੀਬਾਂ ਦੀਆਂ ਝੋਲੀਆਂ ਭਰ ਦਿਤੀਆਂ, ਸਭ ਨੇ ਤ੍ਰਿਪਤ ਹੋ ਕੇ ਅਸੀਸਾਂ ਦਿਤੀਆਂ।

ਦੋਹਰਾ॥ ਪ੍ਰਭੂ ਸਤਿਗੁਰੂ ਗ੍ਰੰਥ ਜੀ ਨਏ,ਯੌਂ ਕੀਏ ਤਯਾਰ॥ ਸਤਿਗੁਰੂ ਪ੍ਰਭੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਯੌਂ) ਇਸ ਤਰ੍ਹਾਂ ਨਵੇਂ ਤਿਆਰ ਕੀਤੇ।ਯਾਂ ਤੇ ਕਹਿਲਾਤ ਵਹਿ; ਸਤਿਗੁਰੂ ਦਮਦਮੇ ਵਾਰ॥ ਇਸ ਲਈ ਇਹ ਸਤਿਗੁਰੂ ਸ੍ਰੀ ਦਮਦਮੇ ਸਾਹਿਬ ਜੀ ਵਾਲੇ ਕਹਾਉਂਦੇ ਹਨ।

ਵਾਹਿਗੁਰੂ॥ ਬਾਬਾ ਦਇਆ ਸਿੰਘ ਜੀ, ਬਾਬਾ ਧਰਮ ਸਿੰਘ ਜੀ, ਬਾਬਾ ਮਦਨ ਸਿੰਘ ਜੀ, ਬਾਬਾ ਕੋਠਾ ਸਿੰਘ ਜੀ, ਬਾਬਾ ਸੰਗਤ ਸਿੰਘ ਜੀ, ਬਾਬਾ ਮਾਨ ਸਿੰਘ ਜੀ, ਬਾਬਾ ਸੰਤ ਸਿੰਘ ਜੀ ਆਦਿ ਸਿੰਘਾਂ ਨੇ ਜਿਸ ਆਸ਼ੇ ਨੂੰ ਲੈ ਕੇ, ਆਪਣੇ ਅਨਤ ਕਲਾ ਦੇ ਮਾਲਕ ਗੁਰੂ ਜੀ ਨੂੰ ਅਤੀ ਹੀ ਪ੍ਰੇਮ ਮਿੰਨਤ ਨਾਲ ਜੋ ਪ੍ਰੇਮ ਬੇਨੰਤੀ ਕੀਤੀ ਸੀ, ਕਿ ਅਸੀਂ ਇੱਥੇ ਸਿਰ ਦੇਵਾਂਗੇ, ਆਪ ਜੀ ਚਮਕੌਰ ਗੜ੍ਹੀ ਨੂੰ ਤਿਆਗ ਦੇਵੋ। ਗੁਰੂ ਪੰਥ ਜੀ ਨੂੰ ਆਪ ਜੀ ਦੀ ਬਹੁਤ ਭਾਰੀ ਲੋੜ ਹੈ। ਆਪ ਜੀ ਸਾਡੇ ਜੈਸੇ ਬੇਅੰਤ ਹੀ ਸਿੰਘ ਤਿਆਰ ਕਰ ਲਵੋਂਗੇ। ਹੋਰ ਭੀ ਅਨੇਕਾਂ ਪਰਉਪਕਾਰ ਕਰੋਂਗੇ। ਉਹ ਚਮਕੌਰ ਗੜ੍ਹੀ ਦੇ ਸ਼ਹੀਦਾਂ ਦੀ ਸੋਚਣੀ,ਮਹਾਨ ਸੱਚੀ ਕੁਰਬਾਨੀ ਸ੍ਰਬੱਤ ਦੇ ਭਲੇ ਦੀ ਸੀ। ਉਹ ਅੱਜ ਸੰਪੂਰਨ ਹੋ ਗਈ। ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥ ਆਪ ਜੀ ਦਾ ਰੋਮ ੨ ਕਰਕੇ ਧੰਨਵਾਦ ਹੈ। ਬਾਬਾ ਦਇਆ ਸਿੰਘ ਜੀ, ਬਾਬਾ ਧਰਮ ਸਿੰਘ ਜੀ ਅਤੇ ਬਾਬਾ ਮਾਨ ਸਿੰਘ ਜੀ ਤਿੰਨ ਮਹਾਂਪੁਰਸ਼ ਗੜਵਈ ਬਣ ਕੇ ਸਤਿਗੁਰੂ ਜੀ ਦੀ ਸੇਵਾ ਸੁਰੱਖਿਆ ਲਈ ਚਮਕੌਰ ਗੜ੍ਹੀ 'ਚੋਂ ਨਾਲ ਆਏ ਸਨ। ਭਾਵੇਂ ਵਿਛੋੜਾ ਪਿਆ, ਉਨੀਂਦ੍ਰਾ ਭੁੱਖ ਕਸ਼ਟ ਸਹਾਰੇ, ਪਰ ਵੈਰੀ ਦਾ ਭੈ ਮੰਨ ਕੇ ਡਰੇ ਨਹੀਂ। ਹੋਰ ਕਿਸੇ ਪਾਸੇ ਨਹੀਂ ਗਏ। ਐਸੇ ਘੋਰ ਭਿਆਨਕ ਸਮੇਂ ਪ੍ਰੀਤੀ

ਨਹੀਂ ਟੁੱਟੀ। ਯਥਾ:- ਕਿਤੈ ਪ੍ਰਕਾਰਿ; ਨ ਤੂਟਉ ਪ੍ਰੀਤਿ॥ ਆਪਣੇ ਪਿਆਰੇ ਚੋਜੀ ਪ੍ਰੀਤਮ ਜੀ ਨੂੰ ਮਾਛੀਵਾੜੇ ਆ ਕੇ ਲੱਭ ਲਿਆ। ਪਲੰਘੇ ਨੂੰ ਮੋਢਾ ਲਾ ਕੇ ਮਾਲਵੇ 'ਚ ਲਿਆਏ। ਤਿਨ੍ਹਾਂ ਪਿਆਰਿਆਂ ਦੀ ਅਤੇ ਅਨੰਦਗੜ੍ਹ, ਚਮਕੌਰ ਗੜ੍ਹੀ ਅਤੇ ਹੋਰ ਤਮਾਮ ਸ਼ਹੀਦਾਂ ਦੀ ਘਾਲਣਾ ਪੂਰੀ ਹੋਈ। ਹਜ਼ਰਤ ਮੁਬਾਰਕ ਨਵੀ ਖਾਂ, ਗਨੀ ਖਾਂ, ਨੂਰਪੁਰੀਏ ਸਈਅਦ ਅਤੇ ਨਿਹੰਗ ਖਾਂ ਅਤੇ ਹੋਰ ਅਨੇਕਾਂ ਪ੍ਰੇਮੀਆਂ ਦੀ ਘਾਲਣਾ ਦਾ ਸਦਕਾ, ਸਤਿਗੁਰੂ ਗ੍ਰੰਥ ਸਾਹਿਬ ਜੀ ਰਚੇ ਗਏ। ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਰਚੇ ਜਾਣ ਦੀ ਦਸੇ ਸਤਿਗੁਰੂ ਸਾਹਿਬਾਨ ਅਤੇ ਸ਼ਹੀਦਾਂ ਦੀ ਆਤਮਾ ਨੂੰ ਕਿਤਨੀ ਕੁ ਖ਼ੁਸ਼ੀ ਹੋਈ ਹੋਵੇਗੀ? ਬੇਅੰਤ ੩ ਹੀ। ਸਤਿਗੁਰੂ ਸਾਹਿਬ ਜੀ ਨੂੰ ਅਨੰਦਗੜ੍ਹ ਸਾਹਿਬ ਜੀ, ਸ੍ਰੀ ਚਮਕੌਰ ਸਾਹਿਬ ਜੀ ਦੇ ਘੇਰੇ 'ਚ ਸੁਣ ਕੇ ਸੰਗਤ ਨੂੰ ਬੇਅੰਤ ਦੁੱਖ ਸੀ, ਪਰ ਹੁਣ ਸਤਿਗੁਰੂ ਸਾਹਿਬ ਜੀ ਘੇਰਿਆਂ 'ਚੋਂ ਲੰਘ ਆਏ ਸਨ, ਇੱਕ ਤਾਂ ਆਪਣੇ ਪਿਆਰੇ ਪ੍ਰੀਤਮ ਜੀ ਦੇ ਦਰਸ਼ਨ, ਦੂਜਾ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਰਚਣ ਦੀ ਖ਼ੁਸ਼ੀ, ਕਾਗਦ ਕਲਮ ਕਿਵੇਂ ਲਿਖੇ? ਯਥਾ:- ਕਾਗਦਿ ਕਲਮ ਨ ਲਿਖਣਹਾਰੁ॥ ਗੁਰੂ ਕੀਆਂ ਲਾਡਲੀਆਂ ਫੌਜਾਂ ਅੱਜ ਫੇਰ ਪੂਰਨ ਜੋਬਨ ਅਤੇ ਉਤਸ਼ਾਹ 'ਚ ਸਨ। ਕਾਦਰ ਦੀ ਐਸੀ ਖੇਲ੍ਹ ਹੈ ਜੋ ਇੱਕ ਕੰਮ ਚੰਗਾ ਹੋ ਜਾਵੇ ਤਾਂ ਦੂਜਾ ਭੀ ਚੰਗਾ ਹੋ ਜਾਂਦਾ ਹੈ। ਅਨੰਦਗੜ੍ਹ ਕਿਲ੍ਹਾ ਤਿਆਗਣ ਤੋਂ ਬਾਅਦ, ਮਾਲਵੇ 'ਚ ਆਉਣ ਤੋਂ, ਜਿਹੜੇ ਪ੍ਰੇਮੀ ਵਿਛੁੜੇ ਸਨ, ਉਹ ਸਾਰੇ ਮਿਲ ਪਏ। ਜਿਵੇਂ ਪਰਮਪੂਜਨੀਕ ਮਾਤਾਵਾਂ ਜੀ ਦਿੱਲੀ ਤੋਂ ਆਏ। ਜ਼ਫਰਨਾਮਾ ਦੇ ਕੇ ਔਰੰਗੇ ਨੂੰ ਮਾਰ ਕੇ, ਪਿਆਰੇ ਦਇਆ ਸਿੰਘ ਅਤੇ ਧਰਮ ਸਿੰਘ ਜੀ ਨੇ ਭੀ ਇੱਥੇ ਆ ਕੇ ਗੁਰ ਫ਼ਤੇਹ ਗਜਾਈ। ਵਿਛੁੜੇ ਪ੍ਰੀਤਮ, ਸੂਰਬੀਰ ਬਚਨ ਕੇ ਬਲੀ॥ਸਤਿਗੁਰੂ ਜੀ ਵੈਰੀਆਂ ਦੀਆਂ ਲੋਥਾਂ ਨੂੰ ਲਿਤਾੜ ਕੇ ਘੇਰੇ 'ਚੋਂ ਨਿਕਲੇ, ਪਿਆਰੇ ਦਰਸ਼ਨ ਬਖ਼ਸ਼ੇ। ਸਤਿਗੁਰੂ ਗ੍ਰੰਥ ਸਾਹਿਬ ਜੀ ਰਚੇ ਗਏ। ਅੰਮ੍ਰਿਤ ਕਥਾ ਕੀਰਤਨ ਸੇਵਾ ਭਜਨ ਬੰਦਗੀ ਦੁਰਲੱਭ ਦਾਤਾਂ ਦੀ ਪ੍ਰਾਪਤੀ, ਗੁਰ ਸੰਗਤ ਗੁਣੀਆਂ ਗਿਆਨੀਆਂ ਸੰਤਾਂ ਭਗਤਾਂ ਗੁਰੂ ਕੀਆਂ ਲਾਡਲੀਆਂ ਫੌਜਾਂ ਦੇ ਦਰਸ਼ਨ, ਗੁਰੂ ਕੇ ਘੋੜੇ ਬੈਲ ਊਠ ਅਤੇ ਤੋਪਾਂ ਰਾਈਫਲਾਂ ਕ੍ਰਿਪਾਨਾਂ ਬਰਛੇ ਆਦਿ ਜੰਗੀ ਸਾਜੋ ਸਮਾਨ ਦੇ ਦਰਸ਼ਨ, ਹੋਰ ਭੀ ਕਈ ਕਾਰਨ ਸਨ, ਜਿਸ ਕਰਕੇ ਸੰਗਤਾਂ ਨੂੰ ਬੜਾ ਭਾਰੀ ਉਤਸ਼ਾਹ ਸੀ।

੪੮.ਸ੍ਰੀ ਗੁਰੂ ਜੀ ਨੇ ਸੰਪੂਰਨ ਸ੍ਰੀ ਅਖੰਡ ਪਾਠ ਸਾਹਿਬ ਜੀ ਖੜ੍ਹ ਕੇ ਸੁਣੇ,ਬਾਬੇ ਜੀ ਨੇ ਚਾਰ ਸਰੂਪ ਹੱਥੀਂ ਲਿਖੇ।੧੭੬੩ ਬਿ: ੨੩ ਸਾਵਣ ਨੂੰ, ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ ਤੋਂ ਬਾਅਦ, ਸ੍ਰੀ ਗੁਰੂ ਜੀ ਨੇ ਖ਼ਾਲਸੇ ਪ੍ਰਤੀ ਹੁਕਮ ਕੀਤਾ। "ਹੇ ਪਿਆਰਿਓ! ਹੁਣ ਤੁਹਾਡੀ ਸੰਥਾ ਹੋ ਚੁੱਕੀ ਹੈ, ਦਾਸਨਦਾਸ ਦਾ ਚਿੱਤ ਚਾਹੁੰਦਾ ਹੈ ਕਿ ਆਪ ਜੀ ਸ੍ਰੀ ਅਖੰਡ ਪਾਠ ਸਾਹਿਬ ਜੀ ਸੁਣਾਉ।" ਸਭ ਨੇ ਦੋਵੇਂ ਹੱਥ ਜੋੜ ਸਿਰ ਝੁਕਾ ਕੇ ਹੁਕਮ ਮੰਨਿਆ। ਤੁਰੰਤ ਤਿਆਰੀ ਕੀਤੀ ਗਈ। ਹੁਕਮ ਮੰਨ ਕੇ ੨੫ ਸਿੰਘਾਂ ਨੇ ਕੇਸੀ ਇਸ਼ਨਾਨ ਕੀਤਾ। ਪਿਆਰੇ ਦਇਆ ਸਿੰਘ, ਪਿਆਰੇ ਧਰਮ ਸਿੰਘ ਜੀ, ਬਾਬਾ ਮਾਨ ਸਿੰਘ ਜੀ, ਬਾਬਾ ਦੀਪ ਸਿੰਘ ਜੀ ਸ਼ਹੀਦ, ਭਾਈ ਮਨੀ ਸਿੰਘ ਜੀ ਸ਼ਹੀਦ ਆਦਿ ਪੰਜ ਸ਼ੁੱਧ ਸ੍ਰੀ ਅਖੰਡ ਪਾਠੀ ਲੱਗੇ। ਪੰਜ ਸ੍ਰੀ ਜਪੁ

ਜੀ ਸਾਹਿਬ ਜੀ, ਪੰਜ ਧੂਫੀਏ, ਪੰਜ ਪਹਿਰੇਦਾਰ, ਪੰਜ ਲਾਂਗਰੀ ਆਪੋ ਆਪਣੀਆਂ ਡਿਊਟੀਆਂ 'ਤੇ ਲਾਏ ਗਏ। ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ 'ਤੇ ਲਗਾਤਾਰ ਅਠਤਾਲ਼ੀ ਘੰਟੇ ਚੌਰ ਕਰਨ ਦਾ ਹੁਕਮ ਦਿਤਾ। ਨਾਰੀਆਲ, ਦਰਸ਼ਨੀ ਭੇਟਾ ਮਾਇਆ, ਕੁੰਭ, ਤਿਹਾਵਲ ਲਿਆ ਕੇ, ਆਪ ਅਰਦਾਸ ਕਰਕੇ ਸ੍ਰੀ ਅਖੰਡ ਪਾਠ ਸਾਹਿਬ ਜੀ ਆਰੰਭ ਕੀਤੇ। ਰਾਤ ਨੂੰ ਦੇਸੀ ਘੀ ਦੀਆਂ ਜੋਤਾਂ ਜਗਾਈਆਂ।ਪੂਰਨ ਗੁਰੁ ਜੀ ਪਰਮਪਵਿੱਤ੍ਰ ਇਸ਼ਨਾਨ ਵੇਲੇ ਚਾਦਰੇ ਦਾ ਓਲ੍ਹਾ ਕਰਾ ਕੇ ਆਪਣੇ ਉੱਪਰ ਜਲ ਪੁਆ ਲੈਂਦੇ। ਗੁਰਬਾਣੀ ਜੀ ਨੂੰ ਪੂਰਨ ਗੁਰੂ ਜੀ ਮੰਨ ਕੇ, ਆਪ ਜੀ ਨੇ ਖੜ੍ਹ ਕੇ ਸੰਪੂਰਨ ਸ੍ਰੀ ਅਖੰਡ ਸਾਹਿਬ ਜੀ ਸੁਣੇ, ਜਿਸ ਕਰਕੇ ਸਿੱਖਾਂ ਅੰਦਰ ਗੁਰਬਾਣੀ ਗੁਰੂ ਜੀ ਦਾ ਅਥਾਹ ਸਤਿਕਾਰ ਵਧਿਆ। ਭੋਗ 'ਤੇ ਸ੍ਰੀ ਗੁਰੂ ਸਾਹਿਬ ਜੀ ਨੇ ਖੁੱਲ੍ਹਾ ਡੁੱਲ੍ਹਾ ਲੰਗਰ ਵਰਤਾਇਆ। ਗ੍ਰੀਬਾਂ ਨੂੰ ਧਨ ਬਸਤ੍ਰ ਦਾਨ ਦਿਤਾ, ਬੜਾ ਭਾਰੀ ਜੋੜ ਮੇਲਾ ਮਨਾਇਆ। ਪਰਮਪੂਜਨੀਕ ਮਾਤਾ ਚਾਰੇ ਸਾਹਿਬਜ਼ਾਦੇ, ਬਾਬਾ ਸੰਗਤ ਸਿੰਘ ਜੀ, ਬਾਬਾ ਸੰਤ ਸਿੰਘ ਜੀ, ਬਾਬਾ ਆਲਮ ਸਿੰਘ ਜੀ, ਬਾਬਾ ਉਦੇ ਸਿੰਘ ਜੀ ਆਦਿ ਤਮਾਮ ਸ਼ਹੀਦਾਂ ਜੀ ਦੇ ਨਮਿੱਤ ਭਜਨ ਸਿਮਰਨ ਦਾ ਪ੍ਰਵਾਹ ਚਲਾਇਆ।

ਇਸੀ ਗੁਰੂ ਗ੍ਰੰਥ ਪਰ ਤੈ ਪੁਨਾ; ਲਿਖੇ ਗਏ ਬਹੁ ਗੁਰੂ ਗ੍ਰੰਥ॥ ਪਰ ਦੋਨੋ ਕੋ ਏਕ ਸਮ; ਮਾਨਤ ਪੂਜਤ ਪੰਥ॥(ਸ੍ਰੀ:ਗੁ:ਪੰ:ਪ੍ਰ: (ਇਸੀ) ਸ੍ਰੀ ਦਮਦਮੇ ਸਾਹਿਬ ਜੀ ਵਾਲੇ ਸਰੂਪ ਤੋਂ ਫੇਰ ਹੋਰ ਬਹੁਤ ਸਾਰੇ ਗੁਰੂ ਗ੍ਰੰਥ ਸਾਹਿਬ ਜੀ ਲਿਖੇ ਗਏ, ਪਰ ਸ੍ਰੀ ਕਰਤਾਰਪੁਰ ਸਾਹਿਬ ਜੀ ਅਤੇ ਸ੍ਰੀ ਦਮਦਮਾ ਸਾਹਿਬ ਜੀ ਦੋਹਾਂ ਸਰੂਪਾਂ ਨੂੰ ਪੰਥ (ਏਕ) ਇੱਕੋ ਜਿਹੀ ਸਮ ਦ੍ਰਿਸ਼ਟੀ ਵਾਲੀ ਭਾਵਨਾ ਨਾਲ ਮੰਨਦਾ ਪੂਜਦਾ ਹੈ।

ਸ਼ਹੀਦ ਬਾਬੇ ਦੀਪ ਸਿੰਘ ਜੀ ਨੇ ਸ੍ਰੀ ਦਮਦਮੇ ਸਾਹਿਬ ਜੀ ਵਿਖੇ ਆ ਕੇ,ਪਰਮ ਪਰਉਪਕਾਰੀ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਚਾਰ ਉਤਾਰੇ ਕੀਤੇ,ਪੂਰਨ ਅਦਬ ਸਤਿਕਾਰ ਸਹਿਤ ਪੰਜਾਂ ਸਿੰਘਾਂ ਸਮੇਤ ਸ੍ਰੀ ਹਜ਼ੂਰ ਸਾਹਿਬ ਸ੍ਰੀ ਪਟਨਾ ਸਾਹਿਬ ਜੀ ਇੱਕ ੨ ਸਤਿਗੁਰੂ ਸਾਹਿਬ ਜੀ ਭੇਜੇ।

ਤੀਸਰ ਅੰਮ੍ਰਿਤਸਰ ਥਪਯੋ;ਹਰਿਮੰਦਰ ਮੈ ਚਾਹਿ॥ ਸ੍ਰੀ ਅੰਮ੍ਰਿਤਸਰ ਵਿਖੇ, ਸ੍ਰੀ ਹਰਿਮੰਦਰ ਸਾਹਿਬ ਜੀ ਵਿੱਚ ਪ੍ਰਕਾਸ਼ ਦੀ (ਚਾਹਿ) ਇੱਛਾ ਕਰਕੇ, ਜੋ ਸਰੂਪ ਬਾਬੇ ਜੀ ਨੇ ਹੱਥੀਂ ਲਿਖਿਆ ਸੀ। ਉਸ ਤੀਜੇ ਸਰੂਪ ਨੂੰ ਬੜੇ ਭਾਰੀ ਪ੍ਰੇਮ ਨਾਲ ਸ੍ਰੀ ਹਰਿਮੰਦਰ ਸਾਹਿਬ ਜੀ (ਮੈ) ਵਿਖੇ (ਥਪਯੋ) ਪ੍ਰਕਾਸ਼ੇ।

ਪਹਿਲੇ ਪੋਥੀ ਪ੍ਰਕਾਸਤੀ ਪੰਜ ਗ੍ਰੰਥਿ ਤਹਾਹਿ॥ ਪਹਿਲਾਂ (ਤਹਾਹਿ) ਤਿੱਥੇ ਭਾਵ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ, ਪੰਜ ਗ੍ਰੰਥੀ ਹੀ (ਪ੍ਰਕਾਸਤੀ) ਪ੍ਰਕਾਸ਼ ਕੀਤੀ ਜਾਂਦੀ ਸੀ। ਚੌਥਾ ਸਰੂਪ ਸ੍ਰੀ ਦਮਦਮੇ ਸਾਹਿਬ ਜੀ ਵਿਖੇ ਪ੍ਰਕਾਸ਼ਿਆ। ਉਪ੍ਰੋਕਤ ਚੌਹਾਂ ਸਰੂਪਾਂ ਤੋਂ ਬਹੁਤ ਸਾਰੇ ਉਤਾਰੇ ਹੋਏ।

੪੯.ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਕਥਾ ਪੜ੍ਹਨ ਵਾਲੇ ਪਰਮਪੂਜਨੀਕ ੪੮ ਸਿੰਘ ਸਾਹਿਬਾਨ ਜੀ:- ਪਿਆਰੇ ਦਯਾ ਸਿੰਘ ਜੀ, ਧਰਮ ਸਿੰਘ, ਮਨੀ ਸਿੰਘ; ਦੀਪ ਸਿੰਘ, ਰਾਮ ਸਿੰਘ, ਫਤੇ ਸਿੰਘ ਗਾਏ ਹੈਂ। ਭਾਵਾ ਸਿੰਘ, ਦਾਨ ਸਿੰਘ, ਬੀਰ ਸਿੰਘ, ਧੀਰ ਸਿੰਘ; ਮਾਨ ਸਿੰਘ,

ਗੁਰਬਖਸ਼ ਸਿੰਘ, ਜੈ ਸਿੰਘ ਭਾਏ ਹੈਂ। ਸੰਤੋਖ ਸਿੰਘ, ਅਨੋਖ ਸਿੰਘ ਅਤੇ ਰਾਏ ਸਿੰਘ ਸੂਰਾ; ਪਰਮ ਸਿੰਘ, ਧਰਮ ਸਿੰਘ, ਲਾਲ ਸਿੰਘ ਆਏ ਹੈਂ। ਲਖਮੀਰ ਸਿੰਘ, ਪ੍ਰੇਮ ਸਿੰਘ ਤੇ ਦਿਆਲ ਸਿੰਘ; ਜਵਾਹਰ ਸਿੰਘ, ਹਰੀ ਸਿੰਘ, ਰੰਗਾ ਸਿੰਘ ਲਾਏ ਹੈਂ॥੬੪॥ ਭਗਤ ਸਿੰਘ, ਗਿਆਨ ਸਿੰਘ ਅਤੇ ਸਾਹਿਬ ਸਿੰਘ ਜਾਨ; ਕਾਨ੍ਹ ਸਿੰਘ, ਬਿਨੋਦ ਸਿੰਘ, ਚੜ੍ਹਤ ਸਿੰਘ ਗਾਇਆ। ਦੁਨਾ ਸਿੰਘ, ਹੀਰਾ ਸਿੰਘ, ਕਾਲਾ ਸਿੰਘ, ਕਰਮ ਸਿੰਘ; ਹਜ਼ੂਰ ਸਿੰਘ, ਹਾਕਮ ਸਿੰਘ, ਸੇਵਾ ਸਿੰਘ ਭਾਇਆ। ਸ਼ਾਮ ਸਿੰਘ, ਦੂਲਾ ਸਿੰਘ, ਘਨ ਸਿੰਘ, ਮੱਲ ਸਿੰਘ; ਗੁਰਬਖਸ਼ ਸਿੰਘ ਜੀ ਸ਼ਹੀਦ ਜੋ ਸੁਨਾਇਆ। ਬ੍ਰਹਮ ਸਿੰਘ, ਅਮਰ ਸਿੰਘ, ਜੀਤ ਸਿੰਘ, ਗੰਗਾ ਸਿੰਘ; ਸੁੰਦਰ ਸਿੰਘ ਇਹੁ ਸਭੈ ਅਠਤਾਲੀ ਆਇਆ॥੬੫॥

੫੦.ਸ੍ਰੀ ਦਮਦਮੀ ਅਰਥਾਂ ਦੀ ਟਕਸਾਲ ਚਲਣ ਦਾ ਕਾਰਨ:- ਅਜਪਾ ਜਾਪ ਵਾਹਿਗੁਰੂ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਸੁਖ ਆਰਾਮ ਲਈ, ਗੁਰੂ ਸੰਗਤਾਂ ਨੇ ਪਰਮ ਪਿਆਰ ਸਤਿਕਾਰ ਨਾਲ ਸ੍ਰੀ ਕੇਸਗੜ੍ਹ ਸਾਹਿਬ ਜੀ ਵਿਖੇ ਹਵਾਦਾਰ ਸੁਨੈਹਰੀ ਬੰਗਲਾ ਬਣਾਇਆ। ਜਿਸ 'ਚ ਚੌਹਾਂ ਤਰਫ਼ਾਂ ਤੋਂ ਹਵਾ ਦੇ ਬੁੱਲੇ ਆਉਂਦੇ ਸਨ। ਗਰਮੀ ਦੇ ਸਮੇਂ ਸ੍ਰੀ ਗੁਰੂ ਸਾਹਿਬ ਜੀ ਇਸ ਬੰਗਲੇ 'ਚ ਬੰਦਗੀ ਕਰਦੇ,ਇੱਥੇ ਹੀ ਬਿਰਾਜਦੇ । ਭਾਨਾਨ ਭਾਨ॥ ਦੇਵਾਨ ਦੇਵ॥ ਉਪਮਾ ਮਹਾਨ॥੮੯॥ ਰੂਪ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਜੀ ਹੋਲੇ ਮਹੱਲੇ ਵਾਲੇ ਦਿਨ ਅੰਮ੍ਰਿਤ ਵੇਲੇ ਸੁੰਦਰ ਬੰਗਲੇ 'ਚ ਗੁਰਬਾਣੀ ਪੜ੍ਹ ਰਹੇ ਸਨ, ਇੱਕ ਪ੍ਰੇਮੀ ਜ਼ਬਾਨੀ ਦੱਖਣੀ ਓਅੰਕਾਰ ਦਾ ਪਾਠ ਕਰ ਰਿਹਾ ਸੀ, ਜਿਸ ਨੂੰ ਅਰਥਾਂ ਦੀ ਸਮਝ ਨਹੀਂ ਸੀ। ਪੜ੍ਹਦਿਆਂ ਹੋਇਆਂ ਤੁਕ ਆਈ, ਕਰਤੇ ਕੀ ਮਿਤਿ ਕਰਤਾ ਜਾਣੈ; ਕੈ ਜਾਣੈ ਗੁਰੁ ਸੂਰਾ॥ਪਰ ਇਸ ਨੇ ਕੈ ਨੂੰ ਕੇ ਪੜ੍ਹਿਆ। ਇੱਕ ਲਾਂ ਛੱਡਣੇ ਕਰਕੇ ਅਨਰਥ ਹੋ ਗਿਆ। ਹਜ਼ੂਰ ਗੱਜ ਕੇ ਦੋ ਵਾਰੀ ਬੋਲੇ, "ਸਿੰਘਾ! ਸ਼ੁੱਧ ਗੁਰਬਾਣੀ ਪੜ੍ਹ।" ਪਰ ਇਸ ਨੇ ਗੁਰਬਾਣੀ ਦੀ ਮਿੱਠੀ ਧੁਨ 'ਚ ਲੀਣ ਹੋਏ ਨੇ ਸਤਿਗੁਰੂ ਸਾਹਿਬ ਜੀ ਦੀ ਅਵਾਜ਼ ਨਾ ਸੁਣੀ।

ਸ੍ਰੀ ਗੁਰੂ ਸਾਹਿਬ ਜੀ ਨੇ ਗੜਵਈ ਸਿੰਘ ਨੂੰ ਕਿਹਾ, "ਭਾਈ! ਜਾ ਕੇ ਉਸ ਦੇ ਚਪੇੜਾਂ ਮਾਰ।" ਆਗਿਆਕਾਰੀ ਅਨੁਸਾਰੀ ਸਿੰਘ ਝੱਟ ਪੱਟ ਗਿਆ, ਜਾ ਕੇ ਚਪੇੜਾਂ ਮਾਰੀਆਂ। ਸਿੱਖਾਂ ਨੇ ਪ੍ਰੇਮ ਬੇਨਤੀ ਕੀਤੀ, "ਹੇ ਗ੍ਰੀਬ ਨਿਵਾਜ ਜੀ! ਗੁਰਬਾਣੀ ਪੜ੍ਹਦੇ ਦੇ ਚਪੇੜਾਂ ਕਿਉਂ ਮਰਵਾਈਆਂ ਹਨ?" ਸ੍ਰੀ ਗੁਰੂ ਸਾਹਿਬ ਜੀ ਨੇ ਕਿਹਾ, "ਉਸ ਸਿੰਘ ਨੂੰ ਬੁਲਾ ਕੇ ਲਿਆਉ।" ਲੈ ਗਏ। ਕਿਹਾ, "ਭਾਈ! ਕਰਤੇ ਕੀ ਮਿਤਿ ਕਰਤਾ ਜਾਣੈ; ਤੋਂ ਅੱਗੇ ਤੁਕ ਪੜ੍ਹ।" ਸੁਣ ਕੇ, "ਕੇ ਜਾਣੈ ਗੁਰੁ ਸੂਰਾ॥" ਗਲਤ ਪੜ੍ਹਿਆ। ਹਜ਼ੂਰ ਨੇ ਕਿਹਾ, "ਕਰਤੇ ਜੀ (ਕੀ) ਦੀ (ਮਿਤਿ) ਮਰਯਾਦਾ ਕਰਤਾ ਜੀ ਹੀ ਜਾਣਦੇ ਹਨ, (ਕੈ) ਅਥਵਾ ਗੁਰੁ (ਸੂਰਾ) ਸੂਰਮੇ ਸਭ ਤੋਂ ਵੱਡੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਭੀ (ਜਾਣੈ) ਜਾਣਦੇ ਹਨ। ਕਰਤੇ ਦੀ ਮਿਤ ਨੂੰ ਗੁਰੂ ਸੂਰਮੇ (ਕੇ) ਕੀ ਜਾਣਦੇ ਹਨ? ਭਾਵ ਨਹੀਂ ਜਾਣਦੇ। ਇਹ ਅਨਰਥ ਬਣ ਗਿਆ। ਅਨਤ ਕਲਾਂ ਦੇ ਮਾਲਕ ਗੁਰੂ ਸੂਰਮੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ, ਕਰਤੇ ਨੂੰ ਜਨਾਉਣ ਲਈ ਹੀ ਪਰਮਪਵਿੱਤ੍ਰ ਪਰਮਪੂਜਨੀਕ ਅਵਤਾਰ ਧਾਰਿਆ ਹੈ। ਸਤਿਗੁਰੂ ਸਾਹਿਬਾਨ ਜੀ ਦੁਆਰਾ ਹੀ ਬ੍ਰਹਮ ਜੀ ਜਾਣੇ

ਜਾਂਦੇ ਹਨ, ਕਿਉਂਕਿ ਸ੍ਰੀ ਸਤਿਗੁਰੂ ਸਾਹਿਬ ਜੀ ਪਾਰਬ੍ਰਹਮ ਦੇ ਅਵਤਾਰ ਹਨ। ਗੁਰਬਾਣੀ ਦਾਸਨਦਾਸ ਦੇ ਅੰਗ ਹਨ, ਜਿਸ ਤਰ੍ਹਾਂ ਆਪ ਜੀ ਨੂੰ ਚਪੇੜਾਂ ਵੱਜਣ ਤੋਂ ਦੁੱਖ ਹੋਇਆ ਹੈ, ਇਸ ਤਰ੍ਹਾਂ ਗੁਰਬਾਣੀ ਗਲਤ ਪੜ੍ਹਨ ਤੋਂ ਦਾਸ ਨੂੰ ਦੁੱਖ ਹੋਇਆ ਸੀ।" ਇਹ ਸੁਣ ਕੇ ਭਾਈ ਦਇਆ ਸਿੰਘ ਜੀ ਆਦਿ ਮੁਖੀ ਗੁਰਮੁਖਿ ਪ੍ਰੇਮੀਆਂ ਨੇ ਅਤਿਅੰਤ ਨਿਮ੍ਰਤਾ ਨਮਸਕਾਰ ਸਹਿਤ ਪ੍ਰੇਮ ਬੇਨਤੀ ਕੀਤੀ, "ਹੇ ਗ੍ਰੀਬ ਨਿਵਾਜ ਜੀ! ਅਰਥਾਂ ਤੋਂ ਬਿਨਾ ਗੁਰਬਾਣੀ ਦੀ ਸ਼ੁੱਧੀ ਦਾ ਪਤਾ ਹੀ ਨਹੀਂ ਲੱਗਦਾ, ਇਸ ਲਈ ਆਪ ਜੀ ਅਰਥ ਪੜ੍ਹਾਉ।" ਆਪ ਜੀ ਨੇ ਕਿਹਾ, "ਹੁਣ ਧਰਮ ਯੁੱਧ ਕਰਨੇ ਹਨ, ਇਨ੍ਹਾਂ ਤੋਂ ਵਿਹਲੇ ਹੋ ਕੇ ਸ੍ਰੀ ਦਮਦਮੇ ਸਾਹਿਬ ਜੀ ਵਿਖੇ ਜਾ ਕੇ ਅਰਥ ਪੜ੍ਹਾਵਾਂਗਾ।" ਸ੍ਰਵੰਸ ਵਾਰ ਕੇ, ਸ੍ਰੀ ਅਨੰਦਪੁਰ ਸਾਹਿਬ ਚਮਕੌਰ ਸਾਹਿਬ ਸ੍ਰੀ ਮੁਕਤਸਰ ਸਾਹਿਬ ਜੀ 'ਚ ਬੇਅੰਤ ਮਲੇਸ਼ਾਂ ਨੂੰ ਖਪਾ ਕੇ, ਸ੍ਰੀ ਦਮਦਮੇ ਸਾਹਿਬ ਜੀ ਵਿਖੇ ਜਾ ਕੇ ਅਰਥ ਪੜ੍ਹਾਏ। ਧੰਨ ਹਨ ਧੰਨ ਹਨ ਧੰਨ ਹਨ ਸੱਚੇ ਸਤਿਗੁਰੂ ਗਬਿੰਦ ਸਿੰਘ ਜੀਓ! ਧੰਨ ਹਨ। ਗੁਰਬਾਣੀ ਨੂੰ ਆਪਣੇ ਅੰਗ ਮੰਨਦਿਆਂ ਹੋਇਆਂ ਸ਼ੁੱਧ ਗੁਰਬਾਣੀ ਉਚਾਰਨ ਦਾ ਪਰਮਪਵਿੱਤ੍ਰ ਉਪਦੇਸ਼ ਬਖਸ਼ਿਆ।ਯਥਾ:-ਸਿਖਹੁ ਸੁਨਹੁ;ਸੀਖ ਇਹੁ ਮੇਰੀ॥ਬਾਨੀ ਪਢਹੁ;ਸ਼ੁੱਧ ਗੁਰ ਕੇਰੀ॥ਪਢੈ ਮਹਾਤਮ;ਲਹੈ ਬਿਸਾਲ॥ਹਲਤ ਪਲਤ ਮਹਿ; ਹੋਇ ਨਿਹਾਲ॥ਜੇ ਅਸ਼ੁੱਧ ਹੈ ਪਢੀਐ ਸ਼ੁੱਧ ਕਰ॥ਬਿਗਰੀ ਵਸਤ ਸ਼ੁੱਧਾਰਹਿ ਜਿਮ ਕਰ॥(ਗੁ:ਪ੍ਰ:ਸੂ:)

੫੧.ਪਰਮਪੂਜਨੀਕ ਸੱਚੇ ਸਤਿਗੁਰੂ ਦਸ਼ਮੇਸ਼ ਪਿਤਾ ਜੀ ਨੇ ਟਕਸਾਲ ਚਲਾਉਣ ਦੀ ਬਖਸ਼ਿਸ਼ ਕਰਨੀ:- ਗੁਰਦੇਵ ਮਾਤਾ ਗੁਰਦੇਵ ਪਿਤਾ;ਗੁਰਦੇਵ ਸੁਆਮੀ ਪਰਮੇਸੁਰਾ॥ਸਾਹਿਬ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਗੁਰਬਾਣੀ ਗੁਰੂ ਜੀ ਦੇ ਅਰਥ ਪੜ੍ਹਾਉਣ ਦਾ ਜੋ ਇਕਰਾਰ ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਪਿਆਰੇ ਦਇਆ ਸਿੰਘ ਜੀ ਆਦਿਕ ਸੰਗਤਾਂ ਨਾਲ ਕੀਤਾ ਸੀ, ਉਹ ਸ੍ਰੀ ਦਮਦਮੇ ਸਾਹਿਬ ਜੀ ਵਿਖੇ ਪੂਰਾ ਕੀਤਾ। ਜਦੋਂ ਸਤਿਗੁਰੂ ਸਾਹਿਬ ਜੀ ਨੇ ਸ੍ਰੀ ਦਮਦਮੇ ਸਾਹਿਬ
ਜੀ ਵਿਖੇ ਅਰਥ ਪੜ੍ਹਾਏ ਤਾਂ ਸਾਰੇ ਸਿੰਘ ਵਿਸਮਾਦ ਹੋ ਗਏ। ਸਭ ਦਾ ਦੇਹ ਅਭਿਮਾਨ ਨਿਵਿਰਤ ਹੋ ਗਿਆ। ਇਹ ਦੇਖ ਕੇ ਸ੍ਰੀ ਗੁਰੂ ਸਾਹਿਬ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਵਰ ਬਖ਼ਸ਼ਿਆ, "ਆਪ ਜੀ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ ਟਕਸਾਲ ਚਲਾਉਣੀ ਹੈ, ਭਾਵੇਂ ਤੁਹਾਡਾ ਬੰਦ ੨ ਕੱਟਿਆ ਜਾਵੇ, ਤਾਂ ਭੀ ਤੁਹਾਡੇ ਗਿਆਨ 'ਚ ਕੌਈ ਫ਼ਰਕ ਨਹੀਂ ਪਵੇਗਾ।" ਸ਼ਹੀਦ ਬਾਬਾ ਦੀਪ ਸਿੰਘ ਜੀ ਨੂੰ ਹੁਕਮ ਕੀਤਾ, "ਆਪ ਜੀ ਨੇ ਭੀ ਸ੍ਰੀ ਦਮਦਮੇ ਸਾਹਿਬ ਜੀ ਵਿਖੇ ਟਕਸਾਲ ਚਲਾਉਣੀ ਹੈ,ਗੁਰੂ ਪੰਥ ਜੀ ਦੀ ਸ਼ੁਭ ਸੱਚੀ ਸੇਵਾ ਕਰਨੀ ਹੈ। ਭਾਵੇਂ ਸੀਸ ਧੜ ਨਾਲੋਂ ਵੱਖਰਾ ਹੋ ਜਾਵੇ, ਤਾਂ ਭੀ ਗਿਆਨ 'ਚ ਕੋਈ ਫਰਕ ਨਹੀਂ ਪਵੇਗਾ।"

ਵਾਹਿਗੁਰੂ॥ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਵਿਖੇ,ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਬਖ਼ਸ਼ਣ ਤੋਂ ਬਾਅਦ,ਸ਼ਹੀਦ ਭਾਈ ਮਨੀ ਸਿੰਘ ਜੀ ਨੂੰ,ਸ੍ਰੀ ਹਰਿਮੰਦਰ ਸਾਹਿਬ ਜੀ ਦੇ ਮੁਖੀ ਗ੍ਰੰਥੀ ਥਾਪ ਕੇ ਭੇਜਿਆ। ਇਨ੍ਹਾਂ ਮਹਾਂਪੁਰਖਾਂ ਜੀ ਨੇ ਇੱਥੇ ਆ ਕੇ ਸ੍ਰੀ ਦਰਬਾਰ ਸਾਹਿਬ ਜੀ ਦੀ ਸੱਚੀ

ਸੇਵਾ ਨਿਭਾਈ।ਸਿੰਘਾਂ ਨੂੰ ਗੁਰਬਾਣੀ ਦੀ ਕਥਾ ਸੰਥਾ ਕਰਵਾਈ।ਕੀਰਤਨ ਸਿਖਾ ਕੇ ਟਕਸਾਲੀ ਅਖੰਡ ਪਾਠੀ ਕਥਾਕਾਰ ਰਾਗੀ ਗੁਣੀ ਜਨ ਸਵਾਰੇ।ਗੁਰੂ ਕਾ ਅਤੁੱਟ ਲੰਗਰ ਚਲਾਇਆ।ਸ਼ਹੀਦ ਬਾਬਾ ਦੀਪ ਸਿੰਘ ਜੀ ਨੂੰ ਤਖ਼ਤ ਸ੍ਰੀ ਦਮਦਮਾ ਸਾਹਿਬਜੀ ਦੀ ਸ਼ੁਭ ਸੇਵਾ ਸੰਭਾਲੀ।ਬਾਬੇ ਜੀ ਨੇ ਸ੍ਰੀ ਦਮਦਮੀ ਟਕਸਾਲ ਚਲਾਈ। ਜੋ ਹੁਣ ਤੱਕ ਚੱਲ ਰਹੀ ਹੈ। ਬਾਬਾ ਜੀ ਨੇ ਸ੍ਰੀ ਦਮਦਮਾ ਸਾਹਿਬ ਜੀ ਵਿਖੇ ਰਹਿ ਕੇ ਅੰਮ੍ਰਿਤ ਗੁਰਬਾਣੀ ਦੀ ਕਥਾ, ਸੰਥਾ ਸਿੰਘਾਂ ਨੂੰ ਪੜ੍ਹਾਈ ਕੀਰਤਨ ਸਿਖਾ ਕੇ ਟਕਸਾਲੀ ਰਾਗੀ, ਕਥਾਕਾਰ ਬਣਾਏ।ਗੁਰੂ ਕਾ ਅਤੁੱਟ ਲੰਗਰ ਚਲਾਇਆ। ਇੱਥੇ ਰਹਿ ਕੇ ਬਾਬਾ ਜੀ ਨੇ ਚਾਰ ਸ੍ਰੀ ਸਰੂਪ ਸਾਹਿਬ ਜੀ ਆਦਿ ਬਾਣੀ ਅਤੇ ਚਾਰ ਸ੍ਰੀ ਦਸਮ ਜੀ ਦੇ ਸਰੂਪ ਸੋਧ ੨ ਕੇ ਲਿਖ ਕੇ ਚੌਹਾਂ ਤਖਤਾਂ 'ਤੇ ਪੂਰਨ ਅਦਬ ਸਤਿਕਾਰ ਸਹਿਤ ਭੇਜੇ।ਆਪਣੀ ਕੁਰਬਾਨੀ ਦੇ ਕੇ,ਸੇਵਾ ਕਰਤ;ਹੋਇ ਨਿਹਕਾਮੀ॥ ਤਿਸ ਕਉ;ਹੋਤ ਪਰਾਪਤਿ ਸੁਆਮੀ॥ਵਾਲੀ ਪਦਵੀ ਨੂੰ ਪ੍ਰਾਪਤ ਹੋਏ।

੫੨.ਬ੍ਰਹਮਵਿੱਦਿਆ ਪ੍ਰਾਪਤੀ ਲਈ ਸ੍ਰੀ ਗੁਰੂ ਦਸਵੇਂ ਪਾਤਿਸਾਹ ਜੀ ਨੇ ਇਹ ਖਰੇ ਸੱਚੇ ਅਸੂਲ ਬਣਾਏ:-

੧. ਦਸਾਂ ਸਤਿਗੁਰਾਂ ਜੀ ਦੀ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾ ਹੋਰ ਕਿਸੇ ਦੇਹ ਨੂੰ ਗੁਰੂ ਨਾ ਮੰਨੇ। ਪੰਜ ਕਕਾਰਾਂ ਦੀ ਪੂਰਨ ਰਹਿਤ ਪ੍ਰੇਮ ਨਾਲ ਰੱਖੇ ਅਤੇ ਬੱਜਰ ਕੁਰਹਿਤਾਂ ਤੋਂ ਬਚਿਆ ਹੋਵੇ। ਨਿੱਤਨੇਮ ਦੀਆਂ ਬਾਣੀਆਂ ਜ਼ਬਾਨੀ ਕੰਠ ਕਰੇ, ਪੰਜ ਗ੍ਰੰਥੀ ਅਤੇ ਵੱਧ ਤੋਂ ਵੱਧ ਗੁਰਬਾਣੀ ਨਿੱਤ ਪੜ੍ਹੇ। ੨.ਮੂਲਮੰਤ੍ਰ, ਗੁਰਮੰਤ੍ਰ ਦਾ ਅਭਿਆਸੀ ਹੋਵੇ।੩.ਮਨ, ਬਾਣੀ, ਸ੍ਰੀਰ ਕਰਕੇ ਨਿਮ੍ਰਤਾ ਸਹਿਤ ਹੋਵੇ, ਲੜਾਕਾ ਨਾ ਹੋਵੇ।੪.ਸਭ ਸਤਿਸੰਗਤ ਜੀ ਨੂੰ ਗੁਰੂ ਰੂਪ ਜਾਣ ਕੇ ਪ੍ਰੇਮ ਕਰੇ ਅਤੇ ਰਾਗ ਦ੍ਵੈਖ ਤੋਂ ਰਹਿਤ, ਇੱਕ ਰਸ ਪ੍ਰੇਮੀ ਹੋਵੇ।੫,ਖ਼ਾਲਸਾ ਪੰਥ ਜੀ ਦਾ ਆਗਿਆਕਾਰੀ ਅਨੁਸਾਰੀ ਹੋਵੇ। ਕਦੇ ਭੁੱਲ ਕੇ ਭੀ ਪੰਥ ਤੋਂ ਉਲਟ ਵੋਟ ਨਾ ਪਾਵੇ।੬.੧ੴ ਤੋਂ ;ਅਠਾਰਹ ਦਸ ਬੀਸ॥ ਤੱਕ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਨੂੰ ਇੱਕੋ ਸਰੂਪ ਜਾਣ ਕੇ, ਅੱਖਰ ੨ 'ਤੇ ਗੁਰੂ ਭਾਵਨਾ ਧਾਰੇ। ੭.ਸਤਿਗੁਰੂ ਗ੍ਰੰਥ ਸਾਹਿਬ ਜੀ ਅਤੇ ਸ੍ਰੀ ਦਸਮ ਸਰੂਪ ਸਾਹਿਬ ਜੀ ਨੂੰ ਹਰ ਵਕਤ ਪੜ੍ਹੇ।੮.ਦਸਾਂ ਗੁਰਾਂ ਦਾ ਪੂਰਾ ਇਤਿਹਾਸ ਜਾਨਣ ਵਾਲਾ ਹੋਵੇ।੯.ਸ੍ਰੀ ਦਸਮ ਗ੍ਰੰਥ,ਸਤਿਗੁਰੂ ਗ੍ਰੰਥ ਸਾਹਿਬ ਜੀ, ਭਾਈ ਗੁਰਦਾਸ ਅਤੇ ਭਾਈ ਨੰਦ ਲਾਲ ਜੀ ਦੀ ਬਾਣੀ ਦਾ ਸੰਥਾ ਸਹਿਤ ਸ਼ੁੱਧ ਪਾਠੀ ਹੋਵੇ, ਅਰਥ ਯਾਦ ਕਰੇ। ੧੦.ਹੋਰ ਮਤਿ ਦੇ ਗ੍ਰੰਥ, ਯੋਗ, ਵਿਦਾਂਤ ਆਦਿ ਦੇ ਸਿਧਾਂਤ ਦਾ ਜਾਣੂ ਹੋਵੇ।੧੧.ਇੱਕ ਪ੍ਰਮੇਸਰ ਦਾ ਦ੍ਰਿੜ੍ਹ ਵਿਸ਼ਵਾਸ਼ੀ ਪ੍ਰੇਮੀ ਹੋਵੇ,ਦੋਵੇਂ ਵੇਲੇ ਸਤਿਸੰਗਤ ਕਰਦਾ ਹੋਵੇ। ਵਿਤ ਅਨੁਸਾਰ ਲੰਗਰ ਬਸਤ੍ਰਾਂ ਆਦਿ ਦੀ ਸ਼ੁਭ ਸੇਵਾ ਕਰਨ ਦਾ ਉੱਦਮੀ ਹੋਵੇ।੧੨.ਕਿਸੇ ਮਤਿ ਨਾਲ ਵੈਰ ਨਾ ਕਰੇ,ਸਾਰਿਆਂ 'ਚ ਪ੍ਰਮੇਸ਼ਰ ਇੱਕੋ ਜਿਹਾ ਵਿਆਪਕ ਜਾਣ ਕੇ ਹਿਤ ਕਰੇ।ਜ਼ੁਲਮ ਦਾ ਵੈਰੀ ਹੋਵੇ,ਆਪਣੇ ਖ਼ਾਲਸੇ ਧਰਮ 'ਚ ਪੱਕਾ ਹੋਵੇ।

੧੩.ਮਨ 'ਚ ਪੂਰਨ ਗਿਆਨ, ਮੁਖ 'ਚ ਭਗਤੀ, ਸ੍ਰੀਰ ਕਰਕੇ ਵੈਰਾਗ ਦਾ ਵਰਤਾਰਾ ਰੱਖੇ। ਸਾਧਸੰਗਤ ਜੀ ਦੀ ਸ਼ੁਭ ਸੱਚੀ ਸੇਵਾ ਭਾਵਨਾ ਨਾਲ ਕਰੇ।੧੪.ਆਪਣੇ ਗੁਣਾਂ ਦੀ ਸ਼ਲਾਘਾ

ਤੇ ਪਰਾਏ ਔਗਣ ਨਾ ਕਹੇ। ਜੀਆਂ ਨੂੰ ਦੁੱਖ ਨਾ ਦੇਵੇ। ਕਪਟ ਤੋਂ ਰਹਿਤ, ਗੁਰ ਸੇਵੀ ਹੋਵੇ।੧੫.ਪ੍ਰਮੇਸ਼ਰ ਦਾ ਅਨਿੰਨ ਭਗਤ ਹੋਵੇ, ਗੁਰਸਿੱਖੀ ਨੂੰ ਸਭ ਤੋਂ ਉੱਚੀ ਜਾਣੇ। ਦੁੱਖ ਸੁਖ ’ਚ ਸਮ ਚਿੱਤ ਰਹੇ। ਬੇਮੁਖਾਂ ਦੀ ਕੁਸੰਗਤ ਨਾ ਕਰੇ, ਸਭ ਗਿਆਨ ਧਿਆਨ ਨਾਲੋਂ ਨਾਮ ਨੂੰ ਵੱਡਾ ਜਾਣ ਕੇ ਸਦਾ ਜਪੇ। ਗੁਰਮਤਿ ਦੁਆਰਾ ਮੁਕਤੀ ਦਾਤਾ ਕੇਵਲ ਨਾਮ ਦੀ ਦ੍ਰਿੜ੍ਹਤਾ ਕੀਤੀ ਹੋਵੇ। ੧੬.ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕਣ ਵੇਲੇ ਨਾਮ ਦੀ ਦ੍ਰਿੜਤਾ ਕੀਤੀ ਹੋਵੇ, ਦ੍ਰਿੜ੍ਹ ਲਿਵ ਲੱਗੀ ਹੋਵੇ।੧੭.ਸ਼ਰਾਬ ਮਾਸ ਤੇ ਹੋਰ ਕੋਈ ਅਮਲ ਨਾ ਵਰਤਦਾ ਹੋਵੇ, ਚੁਗਲੀ ਈਰਖਾ ਪਾਰਟੀ ਬਾਜ਼ੀ  ਰਹਿਤ ਹੋਵੇ,ਕਾਮ ਆਦਿ ਪੰਜਾਂ ਵਿਕਾਰਾਂ ਤੋਂ ਹਮੇਸ਼ਾ ਡਰਦਾ ਰਹੇ।੧੮.ਅਲਪ ਅਹਾਰੀ ਹੋਵੇ, ਥੋੜ੍ਹਾ ਸੌਂਦਾ, ਥੋੜ੍ਹਾ ਬੋਲਦਾ ਹੋਵੇ। ਨਾਮ ਰੰਗ ’ਚ ਰੱਤਾ ਹੋਵੇ, ਅੰਮ੍ਰਿਤ ਨਾਮ ਦਾ ਦ੍ਰਿੜ ਵਿਸ਼ਵਾਸੀ ਹੋਵੇ, ਧਾਰਮਿਕ ਖਿਆਲਾਂ ’ਚ ਪੱਕਾ ਹੋਵੇ।

੧੯.ਪ੍ਰੀਤ ਨਾਲ ਗੁਰਬਾਣੀ ਪੜਦਾ ਹੋਵੇ। ਕੁਤਰਕੀ ਨਾ ਹੋਵੇ, ਸਮਝਣ ’ਚ ਚਤਰ ਅਤੇ ਆਲਸ ਹੀਨ ਹੋਵੇ।੨੦.ਸ੍ਰੀਰ ਦੀ ਸ਼ੁੱਧੀ ਰੱਖੇ, ਪਖੰਡੀ ਨਾ ਹੋਵੇ। ਸਤਿਗੁਰੂ ਸਾਹਿਬ ਜੀ ਦੇ ਸਿਧਾਂਤ ਤੋਂ ਵਿਰੁੱਧ ਦਾ ਤਿਆਗ ਕਰੇ। ਬਕਤੇ ਨਾਲ ਪ੍ਰੀਤਵਾਨ ਹੋਵੇ। ਇਕਾਂਤ ਹੋ ਕੇ ਬ੍ਰਹਮਵਿੱਦਿਆ ਪਕਾਵੇ।

੨੧.ਅੰਮ੍ਰਿਤ ਵੇਲੇ ਜਾਗ ਕੇ ਇਸ਼ਨਾਨ ਕਰਨ ਵਾਲਾ ਹੋਵੇ। ਸਤਿਸੰਗਤ ਜੀ ਦੀ ਜਥੇਬੰਦੀ ’ਚ ਰਹੇ ਤੇ ਆਗਿਆਕਾਰੀ ਹੋਵੇ।੨੨.ਲਾਲਚ ਤੋਂ ਰਹਿਤ, ਪੜ੍ਹਨ ਪੜ੍ਹਾਉਣ ਦੀ ਮੁਫ਼ਤ ਸੇਵਾ ਕਰੇ। ਦੇਸ਼ ਆਦਿ ਦੀ ਮੇਰ ਤੋਂ ਰਹਿਤ ਹੋ ਕੇ ਗੁਰਮਤਿ ਤੇ ਗੁਰਬਾਣੀ ਦਾ ਪ੍ਰਚਾਰ ਕਰੇ।੨੩.ਆਪ ਜੋ ਵਿੱਦਿਆ ਪ੍ਰਾਪਤ ਕੀਤੀ ਹੋਵੇ, ਅੱਗੇ ਸੰਗਤਾਂ ’ਚ ਪ੍ਰੇਮ ਨਾਲ ਪੜ੍ਹਾਵੇ।ਆਪਣੇ ਸ੍ਰੀਰ ਨਾਲੋਂ ਵੱਧ ਸਾਰੇ ਸਿੰਘਾਂ ਦਾ ਅਦਬ ਪਿਆਰ ਕਰੇ।੨੪.ਠੱਗੀ ਨ ਮਾਰੇ, ਝੂਠ ਨ ਬੋਲੇ। ਹਰ ਹਾਲਤ ’ਚ

ਪਿਆਰੀ ਸਿੱਖੀ ਨ ਤਿਆਗੇ। ਨਾਸਤਕ ਨ ਹੋਵੇ। ਮਨ ਬਾਣੀ ਸ੍ਰੀਰ ਕਰਕੇ ਗੁਰਾਂ ਨੂੰ ਅੰਗ ਸੰਗ ਜਾਣੇ।੨੫.ਨਿਰਅਭਿਮਾਨ ਹੋ ਕੇ, ਸੱਚੇ ਪ੍ਰੇਮ ਨਾਲ ਆਪ ਨਾਮ ਜਪੇ, ਹੋਰਨਾਂ ਤੋਂ ਜਪਾਏ, ਜੀਵਨ ਮੁਕਤੀ ਪਾਏ।

ਵਾਹਿਗੁਰੂ॥ ਪੂਰਨ ਬ੍ਰਹਮਗਿਆਨੀ ਤੱਤ ਬੇਤੇ ਬਾਬਾ ਅਤਰ ਸਿੰਘ ਸਾਹਿਬ ਜੀ ਨੇ ਸਤਿਗੁਰੂ ਸਾਹਿਬ ਜੀ ਦੀ ਕ੍ਰਿਪਾ ਦਾ ਸਦਕਾ, ਸ੍ਰੀ ਦਮਦਮੇ ਸਾਹਿਬ ਜੀ ਵਿਖੇ ਵਿੱਦਿਆਰਥੀਆਂ ਨੂੰ ਪੜ੍ਹਾਇਆ, ਟਕਸਾਲ ਚਲਾਈ, ਗੁਰੂ ਕਾ ਅਤੁੱਟ ਲੰਗਰ ਚਲਾਇਆ, ਇਮਾਰਤਾਂ ਦੀ ਸ਼ੁਭ ਸੱਚੀ ਸੇਵਾ ਕੀਤੀ, ਬੜਾ ਸੋਹਣਾ ਬੁੰਗਾ ਭੀ ਬਣਾਇਆ। ਹੁਣ ਭੀ ਇਸ ਅਸਥਾਨ ’ਤੇ ਸੰਥਾ ਕਥਾ ਕੀਰਤਨ ਸੇਵਾ ਸਿਮਰਨ ਚੜ੍ਹਦੀਆਂ ਕਲਾਂ ’ਚ ਹੋ ਰਿਹਾ ਹੈ ਅਤੇ ਸਦਾ ਹੀ ਹੁੰਦਾ ਰਹੇਗਾ। ਇੱਥੇ ਸਤਿਗੁਰੂ ਸਾਹਿਬ ਜੀ ਦੀਆਂ ਬਖ਼ਸ਼ੀਆਂ ਅਮੋਲਕ ਵਸਤੂਆਂ ਅਤੇ ਕਈ ਸੁੰਦਰ ਗੁਰਦੁਆਰੇ ਸਾਹਿਬਾਨ ਜੀ ਅਤੇ ਸ੍ਰੋਵਰ ਹਨ,ਉਨ੍ਹਾਂ ਬਾਰੇ ਅੰਮ੍ਰਿਤ ਸੰਸਕਾਰ ’ਚ ਪੜ੍ਹੋ। ਸਤਿਗੁਰੂ ਗ੍ਰੰਥ ਸਾਹਿਬ ਜੀ,ਸ੍ਰੀ ਦਮਦਮੇ ਸਾਹਿਬ ਜੀ ਉਚਾਰਣੇ ਇਤਿਹਾਸ ਸੰਪੂਰਨੰ॥

੫੩.ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ,ਪਰਮਪੂਜਨੀਕ ਪੰਜਵੇਂ ਤਖ਼ਤ ਅਬਚਲ ਨੱਗਰ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਵਿਖੇ ਪਹੁੰਚਣਾ:-ਵਾਹਿਗੁਰੂ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਤਿਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸੇ ਜੀ ਨੇ ਤਖ਼ਤ ਸ੍ਰੀ ਦਮਦਮੇ ਸਾਹਿਬ ਜੀ ਤੋਂ ਚੱਲ ਕੇ,ਮਾਲਵੇ ਦਾ ਕਾਲ਼ ਕੱਢਦੇ ਹੋਏ, ਆਪਣੇ ਪਿਆਰੇ ਲਾਡਲੇ ਖ਼ਾਲਸੇ ਜੀ ਸਮੇਤ, ਸਤਿਗੁਰੂ ਨਾਨਕ ਸ਼ਾਹੀ ਸੰਮਤ ੨੩੯ ਅਤੇ ਬਿ: ੧੭੬੪, ਭਾਦੋਂ ਦੇ ਮਹੀਨੇ ਇੱਥੇ ਪਹੁੰਚੇ।

(ਸ੍ਰੀ ਗੁ:ਪੰ:ਪ੍ਰ:ਗਿਆਨੀ ਗਿਆਨ ਸਿੰਘ)ਸ੍ਵੈਯਾ:-ਯੌਂ ਗੁਰੁ ਦੱਖ ਪ੍ਰਤੱਖ;ਸੁ ਦੱਖਨ ਦੇਸ ਬਿਲੱਖਨ ਜਾਇ ਥਿਰਾਇ॥(ਯੌਂ)ਇਸ ਤਰ੍ਹਾਂ(ਦੱਖ)ਸਾਵਧਾਨ ਏਕਾਗਰ ਚੀਤ॥(ਸੁ)ਸ੍ਰੇਸ਼ਟ ਸਤਿਗੁਰੂ ਜੀ ਪ੍ਰਤੱਖ ਹੀ (ਬਿਲੱਖਨ) ਅਸਚਰਜ ਦੱਖਨ ਦੇਸ਼ 'ਚ ਜਾ (ਥਿਰਾਇ) ਠਹਿਰੇ।ਤਾਨੇ ਬਿਤਾਨੇ ਕਿਤਾਨੇ ਮਹਾਨੇ; ਕਨਾਤ ਰੁ ਖੇਮੇ ਅਨੇਮੇ ਲਗਾਏ॥ ਗੁਰੂ ਪ੍ਰੇਮੀ ਸੇਵਕਾਂ ਨੇ ਬੜੇ ਭਾਰੀ ਚਾਅ ਉਤਸ਼ਾਹ ਨਾਲ (ਕਿਤਾਨੇ) ਕਿਤਨੇ ਹੀ (ਮਹਾਨੇ) ਵੱਡੇ ੨ (ਬਿਤਾਨੇ) ਚੰਦੋਏ ਤਾਣ ਦਿਤੇ ਅਤੇ (ਅਨੇਮੇ) ਬਹੁਤੀਆਂ ਕਨਾਤਾਂ (ਰੁ) ਅਤੇ (ਖੇਮੇ) ਤੰਬੂ ਲਾ ਦਿਤੇ।

ਤਾਸਨ ਕੇ ਅਸਮਾਨ ਵਿਖੇ; ਸੁ ਨਿਸਾਨ ਲਸੈਂ; ਤੜਤੈਂਹ ਲਜਾਏ॥ (ਤਾਸਨ) ਤਿਨ੍ਹਾਂ ਚੰਦੋਇਆਂ ਅਤੇ ਤੰਬੂਆਂ ਦੇ ਉੱਪਰ ਅਸਮਾਨ 'ਚ ਚਮਕੀਲੇ ਨਿਸ਼ਾਨ ਐਸੇ (ਸੁ) ਸ੍ਰੇਸ਼ਟ ਸੋਹਣੇ (ਲਸੈਂ) ਚਮਕਦੇ ਦਮਕਦੇ ਹੋਏ ਝੂਲਦੇ ਸਨ, ਜਿਨ੍ਹਾਂ ਨੂੰ ਦੇਖ ਕੇ (ਤੜਤੈਂਹ) ਬਿਜਲੀ ਭੀ ਲੱਜਿਆ ਨੂੰ ਪ੍ਰਾਪਤ ਹੁੰਦੀ ਸੀ।

ਸਾਫ ਕਰਾਏ ਜ਼ਮੀਨ ਘਨੀ; ਬਹੁ ਫਰਸ਼ ਰੰਗੀਨ ਗੁਰੂ ਕਰਵਾਏ॥ ਸ੍ਰੀ ਪ੍ਰਭੂ ਸਤਿਗੁਰੂ ਸਾਹਿਬ ਜੀ ਨੇ ਬਹੁਤੀ ਜ਼ਮੀਨ ਸਾਫ ਕਰਵਾ ਕੇ ਬਹੁਤੇ ਰੰਗਾਂ ਦੇ ਫਰਸ਼ ਕਰਵਾਏ। ਸ੍ਰੀ ਸਤਿਗੁਰੂ ਸਾਹਿਬ ਜੀ ਦੇ ਤੰਬੂ ਉਦਾਲੇ ਚੌਹੀਂ ਪਾਸੀਂ ਗੁਰੂ ਜੀ ਦੀਆਂ ਲਾਡਲੀਆਂ ਫੌਜਾਂ ਨੇ ਆਪਣੇ ਤੰਬੂ ਲਾ ਲਏ। ਸਭ ਨੇ ਗੋਦਾਵਰੀ 'ਚ ਇਸ਼ਨਾਨ ਕੀਤਾ। ਭਾਂਤਿਨਿ ਭਾਂਤਿ ਪੁਸ਼ਾਕ ਸਜਾਇ; ਦੁਮਾਲੇ ਬਿਸਾਲੇ ਕਮਾਲੇ ਝੁਲਾਏ॥ (ਭਾਂਤਿਨਿ ਭਾਂਤਿ) ਤਰ੍ਹਾਂ ੨ ਦੇ ਸੁੰਦਰ ਸੋਹਣੇ ਪੁਸ਼ਾਕੇ ਸਜਾਏ ਅਤੇ ਵੱਡੇ ੨ ਕਮਾਲ ਦੇ ਸੁੰਦਰ ਸੋਹਣੇ ਫਰਲਿਆਂ ਵਾਲੇ (ਦੁਮਾਲੇ) ਦਸਤਾਰੇ ਝੁਲਾਉਣਾ ਕੀਤੇ।ਆਯੁਧ ਅੰਗ ਸਜੇ ਬਹੁ ਰੰਗ; ਝਕਾ ਝਕ ਹੋਇ ਗੁਰੂ ਢਿਗ ਆਏ॥ ਬਹੁਤ ਰੰਗਾਂ ਦੇ ਸੋਹਣੇ ੨ ਕੀਮਤੀ (ਆਯੁਧ) ਸ਼ਸਤ੍ਰ ਅੰਗਾਂ ਨਾਲ ਸਜਾ ਕੇ, ਸਜ ਕੇ (ਝਕਾ ਝਕ) ਚਮਕ ਦਮਕ ਵਾਲੇ ਹੋ ਕੇ, ਸ੍ਰੀ ਸਤਿਗੁਰੂ ਸਾਹਿਬ ਜੀ (ਢਿਗ) ਪਾਸ ਆਏ। ਜਿਨ੍ਹਾਂ ਦੇ ਸ੍ਰੀਰ ਦੇ ਅੰਗ ੨ 'ਚ ਬੀਰ-ਰਸ ਭਰਿਆ ਹੋਇਆ ਸੀ, ਗੁਰੂ ਜੀ ਦੇ ਦਰਸ਼ਨ ਦੇ ਚਾਅ ਕਰਕੇ ਟੱਪੂ ੨ ਕਰਦੇ ਪੈਂਤੜੇ ਕੱਢਦੇ ਆਏ।

ਕਬਿੱਤ:- ਤਾਂਹੀ ਸਮੇਂ ਡੇਰੇ ਗੁਰੁ ਕੇਰੇ ਕੇ ਅਗੇਰੇ ਨੇਰੇ ਤਾਨਯੋ ਬਿਤਾਨਾ ਸੁਠ ਫਰਸ਼ ਬਿਛਾਇ ਕੈ॥ ਸੁੰਦਰ ਦੀਵਾਨ ਲਾਉਣ ਲਈ (ਤਾਂਹੀ) ਤਿਸ ਸਮੇਂ ਸ੍ਰੀ ਸਤਿਗੁਰੂ ਜੀ (ਕੇਰੇ) ਦੇ ਡੇਰੇ ਦੇ ਸਾਹਮਣੇ, ਨੇੜੇ ਹੀ ਸੋਹਣਾ (ਸੁਠ) ਸੁੰਦਰ ਫਰਸ਼ ਵਿਛਾ ਕੇ (ਬਿਤਾਨਾ) ਚੰਦੋਆ (ਤਾਨਯੋ) ਤਾਣ ਦਿਤਾ।

ਸਿੰਘਨ ਦਿਵਾਨ ਆਨ ਲਾਯੋ ਹੈ ਮਹਾਨ ਤਾਹਿ; ਸਭਿ ਹੀ ਸਨੱਧ ਬੱਧ ਰਹੇ ਛਬਿ ਛਾਏ ਕੈ॥ ਸਤਿਗੁਰੂ ਸਾਹਿਬ ਜੀ ਦੇ ਅਤੀ ਸਨੇਹੀ ਪਿਆਰਿਆਂ ਸਿੰਘਾਂ ਨੇ (ਤਾਹਿ) ਤਿੱਥੇ ਭਾਵ ਗੁਰੂ ਪ੍ਰਮੇਸਰ ਜੀ ਦੇ ਡੇਰੇ ਸਾਹਮਣੇ ਆ ਕੇ ਮਹਾਨ ਸੁੰਦਰ ਦੀਵਾਨ ਸਜਾ ਲਿਆ। ਸੂਰਬੀਰ ਬਹਾਦਰ ਜਤੀ ਸਤੀ ਭਜਨਾਨੰਦੀ ਸਾਰੇ ਹੀ ਸਿੰਘ ਸਨੱਧ ਬੱਧ ਸਨ, ਦੀਵਾਨ ਦੀ (ਛਬਿ) ਸੋਭਾ (ਛਾਏ) ਛਾ ਰਹੀ ਸੀ।

ਮਧ ਸੁਚ ਆਸਨ ਸਿੰਘਾਸਨ ਪੈ ਰਾਜੈਂ ਗੁਰ; ਕਰ ਲੈ ਸਰਾਸਨ ਬੀਰਾਸਨ ਲਗਾਇ ਕੈ॥ ਆਪਣੀ ਜਿੰਦ ਜਾਨ ਪਿੰਡ ਪਰਾਨ ਸਿੰਘਾਂ ਦੇ ਵਿਚਕਾਰ, ਸਤਿਗੁਰੂ ਜੀ ਗੁਰਤਾਗੱਦੀ ਸਿੰਘਾਸਣ ਉੱਪਰ ਪਰਮਪਵਿੱਤ੍ਰ ਉੱਚਾ ਸੁੱਚਾ ਬੀਰ ਆਸਣ ਲਾ ਕੇ, ਹੱਥ 'ਚ(ਸਰਾਸਨ) ਧਨੁਸ਼ ਲੈ ਕੇ (ਰਾਜੈਂ) ਸਜ ਰਹੇ ਸਨ। {ਸਤਿਗੁਰੂ ਜੀ ਅਤੇ ਪਿਆਰੇ ਖ਼ਾਲਸੇ ਜੀ ਦੇ ਦਰਸ਼ਨ ਕਿਤਨੇਂ ਕੁ ਸੋਹਣੇ ਹੋਣਗੇ?ਸ੍ਰੀ ਸਤਿਗੁਰੂ ਪ੍ਰਮੇਸਰ ਜੀ, ਕੋਟਿ ਇੰਦ੍ਰ ਇੰਦ੍ਰਾਣਿ; ਸਾਹਿ ਸਾਹਾਣਿ ਗਣਿੱਜੈ॥ ਸਰੂਪ ਹਨ। ਜਿਨ੍ਹਾਂ ਦੇ ਇੱਕ ੨ ਰੋਮ 'ਚ ਕ੍ਰੋੜਾਂ ਬ੍ਰਹਮੰਡ ਵਸਦੇ ਹਨ।}

ਵਾਹਿਗੁਰੂ॥ਗੁਰੂ ਪ੍ਰਮੇਸਰ ਜੀ ਦੀਆਂ ਚੜ੍ਹਦੀਆਂ ਕਲਾਂ ਦਾ ਬਿਆਨ ਕਵੀ ਜੀ ਬੜੇ ਅਣੋਖੇ ਸੁਚੱਜੇ ਢੰਗ ਨਾਲ ਦੱਸ ਰਹੇ ਹਨ।ਸ੍ਵੈਯਾ:- ਸਿੰਘ ਪੜ੍ਹੇਂ ਕਿਤ ਚੰਡੀ ਚਰਿੱਤ੍ਰ; ਬਚਿਤ੍ਰ ਨਾਟਕ ਚੰਡੀ ਕੀ ਵਾਰੈਂ॥ (ਕਿਤ) ਕਿਸੇ ਪਾਸੇ ਸਿੰਘ ਸ੍ਰੀ ਦਸਮ ਜੀ ਦੀ ਬੀਰ ਰਸੀ ਜੰਗੀ ਬਾਣੀ, ਸ੍ਰੀ ਚੰਡੀ ਚਰਿੱਤ੍ਰ ਅਤੇ ਕਿਸੇ ਪਾਸੇ ਬਚਿੱਤ੍ਰ ਨਾਟਕ ਅਤੇ ਕਿਸੇ ਪਾਸੇ ਚੰਡੀ ਦੇਵੀ ਜੀ ਦੀ ਵਾਰ ਦੀਆਂ ਭਿਆਨਕ ਜੰਗ ਦੀਆਂ ਬੀਰਤਾ ਭਰੀਆਂ (ਵਾਰੈਂ) ਪਉੜੀਆਂ ਪੜ੍ਹਦੇ ਸੁਣਦੇ ਸਨ। ਸਤਿਗੁਰੂ ਸਾਹਿਬ ਜੀ ਦਾ ਵਾਤਾਵਰਣ, ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥ਵਾਲਾ ਬਣ ਗਿਆ। ਇਸ ਤਰ੍ਹਾਂ ਸਾਰਿਆਂ ਜੰਗੀ ਯੋਧਿਆਂ ਦੇ ਮੁਖੋਂ ਵਾਹਿਗੁਰੂ ੩ ਜੀ ਦਾ ਸਿਮਰਨ ਉਚਾਰਨ ਹੋ ਰਿਹਾ ਸੀ।

ਜਾਪੁ ਜੀ ਕੇਈ ਅਕਾਲ ਕੀ ਉਸਤਤਿ;ਕੇਈ ਅਕਾਲ ਅਕਾਲ ਉਚਾਰੈਂ॥)ਸੂਖ ਮਹਲ;ਜਾ ਕੇ ਊਚ ਦੁਆਰੇ॥ ਤਾ ਮਹਿ ਵਾਸਹਿ;ਭਗਤ ਪਿਆਰੇ॥ਅਨੁਸਾਰ ਕਈ ਪ੍ਰੇਮੀ ਪਰਮਪਵਿੱਤ੍ਰ ਸ੍ਰੀ ਜਾਪੁ ਸਾਹਿਬ ਜੀ ਅਤੇ ਕਈ ਪ੍ਰੇਮੀ ਅਕਾਲ ਜੀ ਦੀ ਉਸਤਤ ਅਤੇ ਕਈ ਸੂਰਬੀਰ ਬਹਾਦਰ ਸਿਰਲੱਥ ਯੋਧੇ ਅਕਾਲ ੨ ਭਾਵ ਬੋਲੇ ਸੋ ਨਿਹਾਲ॥ ਸਤਿ ਸ੍ਰੀ ਅਕਾਲ॥ ਜੈਕਾਰਿਆਂ ਦੀ ਗੂੰਜ ਹੀ ਪਾ ਰਹੇ ਸਨ, ਭਾਵ ਕਈਆਂ ਦਾ ਇਹ ਸੁਭਾਵ ਸੀ ਜੋ ਹਰ ਵੇਲੇ ਜੈਕਾਰੇ ਹੀ ਗਜਾਈ ਜਾਂਦੇ ਸਨ।ਲਾਂਗਰੀ ਲੰਗਰ ਸਜਾ ਰਹੇ ਸਨ। ਬਦਾਮ ਮਗਜ਼ ਰਗੜ ਕੇ ਸ਼ਰਦਾਈ ਬਣਾ ਕੇ, ਸ੍ਰੀ ਸਤਿਗੁਰੂ ਸਾਹਿਬ ਜੀ ਨੂੰ ਭੋਗ ਲਵਾ ਕੇ ਸਭ ਖ਼ਾਲਸੇ ਜੀ ਨੂੰ ਪ੍ਰਸ਼ਾਦਿ ਵਰਤਾਇਆ ਗਿਆ। ਸੋਹਣੇ ਇਕਾਗ੍ਰਤਾ ਟਿਕਾਅ ਵਾਲੇ ਵਾਤਾਵਰਣ ਦੇ ਅੰਦਰ ਕੋਇਲਾਂ ਤੋਤੇ ਮੋਰ ਬਬੀਹੇ ਮਿੱਠਾ ੨ ਬੋਲ ਰਹੇ ਸਨ। ਮਿੱਠੀ ੨ ਸਾਫ ਹਵਾ ਚੱਲ ਰਹੀ ਸੀ, ਸੁੰਦਰ ੨ ਫ਼ੁੱਲ ਖਿੜੇ ਹੋਏ ਸਨ। ਸੱਚੇ ਪਾਤਿਸਾਹ ਜੀ ਦੇ ਪਰਮਪਵਿੱਤ੍ਰ ਹੁਕਮ ਅਨੁਸਾਰ, ਸੱਚੇ ਪਾਤਿਸਾਹ ਜੀ ਦੇ ਸਿੰਘਾਸਣ ਤੋਂ ਉੱਚੇ ਸ਼ਸਤ੍ਰ ਸਜਾ ਕੇ ਸਿੰਘ ਚੌਰ ਕਰ ਰਹੇ ਸਨ। ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸੱਚੇ

ਸਤਿਗੁਰੂ ਗੋਬਿੰਦ ਸਿੰਘ ਸਾਹਿਬ ਜੀ ਧੰਨ ਹਨ, ਸਰਬੰਸ ਕੁਰਬਾਨ ਕੀਤਾ। ਆਪਣੇ ਪਿਆਰੇ ਖ਼ਾਲਸੇ ਜੀ ਨੂੰ ਸ਼ਸਤ੍ਰਾਂ ਦੀ ਪਰਮਪਵਿੱਤ੍ਰ ਪਿਆਰੀ ਸੇਵਾ 'ਚ ਲਾਇਆ ਹੈ। ਸੁੰਦਰ ਦੀਵਾਨ ਸਜੇ ਤੋਂ ਸਤਿਗੁਰੂ ਸਾਹਿਬ ਜੀ ਦੇ ਹੁਕਮ ਅਨੁਸਾਰ ਜੰਗੀ ਸੂਰਬੀਰ ਬਹਾਦਰ ਸਿੰਘ, ਜਿਨ੍ਹਾਂ ਦੇ ਦਿਲ 'ਚ ਸਤਿਗੁਰੂ ਜੀ ਨੂੰ ਅੰਮ੍ਰਿਤ ਕੀਰਤਨ ਸੁਣਾਉਣ ਦਾ ਚਾਅ ਸੀ, ਸਭ ਨੇ ਨੰਬਰਵਾਰ ਸੁਣਾਇਆ। ਸੁਬੱਤ ਖ਼ਾਲਸਾ ਕੀਰਤਨ ਸੁਣ ਕੇ ਪ੍ਰੇਮ ਰਸ 'ਚ ਝੂਮਣ ਲੱਗਾ। ਗੁਰੂ ਘਰ ਦੀ ਚੜ੍ਹਤ, ਸਤਿਗੁਰੂ ਜੀ ਦੀ ਕਮਾਈ ਕ੍ਰਿਪਾ ਦਾ ਸਦਕਾ ਸੀ। ਸਿੰਘ ਸ਼ਸਤ੍ਰਾਂ ਦਾ ਖ਼ਰਾ ਜ਼ਿਆਦਾ ਸਤਿਕਾਰ ਪਿਆਰ ਪੂਜਣ ਕਰਦੇ ਸਨ। ਕਈ ਪ੍ਰੇਮੀ ਸ਼ਸਤ੍ਰ ਮਾਂਜ ਰਹੇ ਸਨ, ਕੋਈ ਸਰਬ ਲੋਹ ਦੇ ਬਾਟੇ ਹੀ ਰਗੜੀ ਜਾਂਦਾ ਸੀ। ਗੁਰੂ ਸਾਹਿਬ ਜੀ ਦੇ ਸਿੰਘ ਬਹੁਤ ਹੀ ਮੇਹਨਤੀ ਸਨ। ਗੁਰਬਾਣੀ ਦਾ ਅਭਿਆਸ ਤਾਂ ਹਰ ਵਕਤ ਹੀ ਕਰਦੇ ਰਹਿੰਦੇ ਸਨ। ਗੱਤਕੇ ਬਾਜ਼ੀ, ਸ਼ਸਤ੍ਰ ਅਭਿਆਸ ਹਮੇਸ਼ਾ ਹੀ ਕਰਦੇ ਰਹਿੰਦੇ ਸਨ। ਹਮੇਸ਼ਾ ਹੀ ਗੁਰੂ ਜੀ ਤੋਂ ਕੁਰਬਾਨ ਜਾਂਦੇ ਸਨ। ਗੁਰੂ ਘਰ 'ਚ ਹਮੇਸ਼ਾ ਹੀ ਗੁਰੂ ਜਸ ਦੀ ਗੱਲ ਚਲਦੀ ਰਹਿੰਦੀ। ਸਿੰਘਾਂ ਦੇ ਭਾਵੇਂ ਆਪਣੇ ਘਰ ਉੱਜੜ ਜਾਂਦੇ, ਪਰ ਫੇਰ ਭੀ ਪਰਵਾਹ ਨਾ ਕਰਦੇ। ਗੁਰੂ ਘਰ ਦੀ ਕੋਈ ਭੀ ਚੀਜ਼ ਖ਼ਰਾਬ ਨਾ ਹੋਣ ਦਿੰਦੇ। ਸਿੰਘਾਂ ਦੀ ਇਹ ਖ਼ਾਸ ਸਿਫ਼ਤ ਸੀ, ਆਪੋ ਵਿੱਚੀਂ ਵੰਡ ਕੇ ਛਕਦੇ ਸਨ। ਵੰਡ ਕੇ ਛਕਣ ਦੇ, ਸਤਿਗੁਰੂ ਸਾਹਿਬਾਨ ਜੀ ਨੇ ਅਨੇਕਾਂ ਹੀ ਗੁਣ ਦੱਸੇ ਹਨ। ਲੰਗਰ ਤਿਆਰ ਕਰਕੇ ਜੈਕਾਰਾ ਗਜਾ ਕੇ ਕਹਿੰਦੇ ਸਨ, "ਆਉ ਭਾਈ ਗੁਰੂ ਕਾ ਲੰਗਰ ਤਿਆਰ ਹੈ। ਜੇ ਕੋਈ ਦੁਸ਼ਮਣ ਭੀ ਚਲਿਆ ਜਾਂਦਾ, ਤਾਂ ਉਸ ਨੂੰ ਭੀ ਵਰਤਾਰਾ ਦੇ ਦਿੰਦੇ।"

ਦਿਲ ਦੇ ਐਨੇ ਖੁੱਲ੍ਹੇ ਡੁੱਲ੍ਹੇ ਸਨ, ਜੇਕਰ ਲੰਗਰ ਨ ਮਿਲੇ ਤਾਂ ਕਹਿੰਦੇ, "ਅੱਜ ਕੜਾਕਾ ਹੈ।" ਜੇ ਥੋੜ੍ਹਾ ਹੋਵੇ, ਤਾਂ ਕਹਿੰਦੇ, "ਸਵਾਇਆ ਹੈ।" ਜੇ ਮੁੱਕ ਜਾਵੇ ਤਾਂ "ਵਧ ਗਿਆ।" ਧੰਨ ਹਨ ਸਤਿਗੁਰੂ ਪ੍ਰਮੇਸਰ ਜੀ, ਧੰਨ ਹਨ ਗੁਰੂ ਕੇ ਪਿਆਰੇ ਸਵਾਰੇ ਸਿੰਘ, ਜਿਨ੍ਹਾਂ ਦਾ ਇਹ ਆਸ਼ਾ ਸੀ ਕਿ ਜੱਗ 'ਤੇ ਜਿਉਣਾ ਹੈ ਤਾਂ ਗੁਰੂ ਜੀ ਦੀ ਸੇਵਾ ਕਰਨੀ ਹੈ, ਅੰਗ ੨ ਵਢਾਉਣਾ ਹੈ ਗੁਰੂ ਜੀ ਲਈ। ਸਤਿਗੁਰੂ ਸਾਹਿਬ ਜੀ ਦੇ ਦ੍ਰਿੜ ਪ੍ਰੇਮ ਭਰੋਸੇ 'ਚ ਰਹਿ ਕੇ ਮਰਨ ਦੀ ਚਿੰਤਾ ਅਤੇ ਜਿਉਣ ਦੀ ਆਸ ਛੱਡ ਕੇ ਰਹਿੰਦੇ ਸਨ। ਯਥਾ:- ਮਰਣੈ ਕੀ ਚਿੰਤਾ ਨਹੀ; ਜੀਵਣ ਕੀ ਨਹੀ ਆਸ॥ ਤੂ ਸਰਬ ਜੀਆ ਪ੍ਰਤਿਪਾਲਹੀ; ਲੇਖੈ ਸਾਸ ਗਿਰਾਸ॥ ਸਿੰਘ ਸਾਹਿਬਾਨ ਜੀ ਦਾ ਜੀਵਨ ਗੁਰੂ ਸੇਵਾ ਭਗਤੀ ਕਮਾਈ ਕਰਕੇ ਬੜਾ ਹੀ ਚੜ੍ਹਦੀ ਕਲਾ ਵਾਲਾ ਸੀ। ਧੰਨ ਸਤਿਗੁਰੂ ਸਾਹਿਬ ਜੀ ਨੇ ਕੈਸੀ ਕਮਾਲ ਭਰੀ ਬਖ਼ਸ਼ਿਸ਼ ਕੀਤੀ ਹੈ, ਜੋ ਖ਼ਾਲਸਾ ਫ਼ੌਜ ਕਾਇਮ ਕਰ ਦਿਤੀ। ਜੋ ਜ਼ਿੰਦਗੀ ਦੇ ਹੋਰ ਸਾਰੇ ਮਨੋਰਥ ਛੱਡ ਕੇ, ਧਰਮ ਯੁੱਧ ਕਰਨ ਲਈ ਹਰ ਵਕਤ ਤਿਆਰ ਬਰ ਤਿਆਰ ਰਹਿੰਦੇ ਸਨ ਤੇ ਹੁਣ ਹਨ। ਬਾਹਰ ਜੰਗਲਾਂ 'ਚ ਰਹਿਣਾ,ਕੜਾਕੇ ਕੱਟਣੇ,ਗਰਮੀ ਸਰਦੀ ਸਹਾਰਨੀ,ਜ਼ਾਲਮ ਦਾ ਤਸ਼ੱਦਦ ਸਹਾਰਨਾ,ਭਾਵੇਂ ਜ਼ਾਲਮਾਂ ਨੇ ਸਿੰਘਾਂ ਦੇ ਸਿਰਾਂ ਦੇ ਮੁੱਲ ਅੱਸੀ ੨ ਰੁਪਏ ਦੇਣੇ ਸ਼ੁਰੂ ਕਰ ਦਿਤੇ,ਲਾਲਚੀ ਜ਼ਾਲਮ,ਨਿਰਦੋਸ਼ ਸਿੰਘਾਂ ਦੇ ਸਿਰ ਵੱਢ ਕੇ ਲੈ ਜਾਂਦੇ। ਸਿੰਘਾਂ ਦੇ ਬੰਦ ੨ ਕੱਟੇ ਗਏ, ਖੋਪਰੇ ਲਾਹੇ ਗਏ, ਚਰਖੜੀਆਂ 'ਤੇ ਚਾੜ੍ਹੇ ਗਏ, ਪਰ ਸਤਿਗੁਰੂ ਜੀ ਨੇ ਕੈਸਾ ਬੀਰ ਰਸ ਭਰਿਆ

ਹੈ, ਜੋ ਆਪਣੇ ਪਿਆਰੇ ਖ਼ਾਲਸੇ ਜੀ ਨੂੰ ਨਿਆਰੀ ਰਹਿਤ ਬਖ਼ਸ਼ੀ। ਬੜੇ ਭਾਰੀ ਕਸ਼ਟ ਅਤੇ ਵੱਡੇ ੨ ਘੱਲੂਘਾਰੇ ਆਏ, ਪਰ ਫੇਰ ਭੀ ਸਿੱਖੀ ਸਿਦਕ ਨੂੰ ਕੇਸਾਂ ਸੁਆਸਾਂ ਸੰਗ ਨਿਭਾਇਆ। ਗੁਰੂ ਜੀ ਦੇ ਤਮਾਮ ਅਮਰ ਸ਼ਹੀਦਾਂ ਪ੍ਰੇਮੀਆਂ ਪ੍ਰਵਾਨਿਆਂ ਨੂੰ ਅਨਿਕ ਬਾਰ ਨਮਸਕਾਰ ਪ੍ਰਵਾਨ ਹੋਵੇ ਜੀ।

ਜਬੈ ਜਾਮ ਰੈਨ ਬੀਤੀ,ਤਬੈ ਸੈਨ ਕੀਤੀ,ਡੇਢ ਜੌਂ ਰਹੀ ਤੀ,ਜਾਗੇ ਹੁਲਸਾਇ ਕੈ॥ ਜਦੋਂ ਇੱਕ (ਜਾਮ) ਪਹਿਰ ਰਾਤ ਬਤੀਤ ਹੋਈ, ਤਦੋਂ ਗੁਰੂ ਜੀ ਦੀ ਲਾਡਲੀ (ਸੈਨ) ਫੌਜ (ਸੈਨ) ਅੜਿੰਗ ਬੜਿੰਗ ਹੋ ਗਈ ਭਾਵ ਸੌਂ ਗਈ। ਜਦੋਂ ਡੇਢ ਪਹਿਰ ਰਾਤ ਰਹਿੰਦੀ ਸੀ। ਤਦੋਂ ਵੱਡੇ ਤੜਕੇ (ਹੁਲਸਾਇ ਕੈ) ਉਤਸ਼ਾਹ ਨਾਲ ਜਾਗੇ।

ਕਰਿ ਇਸਨਾਨ ਹਰਿ ਧਯਾਨ ਕੇ ਪਰਾਯਨ ਹ੍ਵੈ;ਕੇਈ ਆਸਾ ਵਾਰ ਗਾਨ ਤਾਨ ਸੋਂ ਮਿਲਾਇ ਕੈ॥ ਗੁਰਮੁਖਿ ਪਿਆਰੇ ਇਸ਼ਨਾਨ ਕਰਕੇ ਹਰੀ ਦਾ ਧਿਆਨ ਧਾਰ ਕੇ ਹਰੀ ਜੀ ਦੇ (ਪਰਾਯਨ) ਆਸਰੇ ਹੋ ਗਏ। ਕਈ ਭਾਵ ਬਹੁ ਗਿਣਤੀ 'ਚ ਇਕੱਠੇ ਸ੍ਰੀ ਆਸਾ ਜੀ ਦੀ ਵਾਰ ਦਾ ਪਰਮਪਵਿੱਤ੍ਰ ਅੰਮ੍ਰਿਤ ਕੀਰਤਨ (ਤਾਨ) ਸੁਰ ਤਾਲ ਵਿੱਚ ਵਸਾ ਕੇ, ਇੱਕ ਸੁਰ ਹੋ ਕੇ (ਗਾਨ) ਗਾਉਣ ਲੱਗੇ।

ਸੁਖਮਨੀ ਧੁਨੀ ਕਹੂੰ ਜਪੁ ਜੀ ਮਹਾਨ ਸੁਨੀ; ਮਾਨੋ ਅਕਾਸ ਧਰਤੀ ਪੌਣ ਰਹੀ ਗਾਇ ਕੈ॥ ਕਿਸੇ ਦੇ ਮੁੱਖੋਂ ਸ੍ਰੀ ਜਪੁ ਜੀ ਸਾਹਿਬ ਜੀ ਦੀ ਮਹਾਨ ਮਿੱਠੀ ੨ ਧੁਨੀ ਸੁਣਾਈ ਦਿੰਦੀ ਸੀ,ਮਾਨੋ ਅਕਾਸ ਧਰਤੀ ਪੌਣ ਹੀ ਗੁਣ ਗਾ ਰਹੀਆਂ ਹਨ।

ਦੋਹਰਾ॥ ਸ੍ਰੀ ਗੁਰੁ ਪੁਨ ਇਸ਼ਨਾਨ ਕਰਿ; ਥਿਰਿ ਇਕੰਤ ਅਸਥਾਨ॥ ਪਢਿ ਜਪੁ ਜੀ ਅਰ ਜਾਪੁ ਜੀ; ਨਿਜ ਸਰੂਪ ਕਰਿ ਧਯਾਨ॥੧੨॥ ਸ੍ਰੀ ਗੁਰੂ ਸਾਹਿਬ ਜੀ ਇਸ਼ਨਾਨ ਕਰਕੇ ਫੇਰ ਇਕਾਂਤ ਅਸਥਾਨ 'ਤੇ ਇੱਕ ਚਿੱਤ ਹੋ ਕੇ ਇੱਕ ਦੇ ਚਿੰਤਨ 'ਚ(ਥਿਰਿ) ਟਿਕੇ। ਸ੍ਰੀ ਜਪੁ ਜੀ ਸਾਹਿਬ ਜੀ ਅਤੇ ਸ੍ਰੀ ਜਾਪੁ ਸਾਹਿਬ ਜੀ, ਆਪਣੇ ਆਪ ਸਰੂਪ ਦਾ ਧਿਆਨ ਧਾਰ ਕੇ ਪੜ੍ਹੇ।

ਕਬਿੱਤ॥ ਚੜ੍ਹਯੋ ਜੌਂ ਦਿਵਾਕਰ, ਸਜਾ ਕਰਿ ਦੁਮਾਲੇ ਸਿੰਘ; ਪਾ ਕਰਿ ਪੁਸ਼ਾਕੇ ਬਾਂਕੇ ਆਯੁਧ ਸ਼ੁੱਧਾਰ ਕੈ॥ ਜਦੋਂ (ਦਿਵਾਕਰ) ਸੂਰਜ ਚੜ੍ਹਿਆ, (ਬਾਂਕੇ) ਸੁੰਦਰ ਜੁਆਨ ਬਹਾਦਰ ਸੂਰਬੀਰ ਸਿੰਘ ਦੁਮਾਲੇ ਸਜਾ ਕੇ, ਫਰਲੇ ਝੁਲਾ ਕੇ, ਸੋਹਣੇ ਪੁਸ਼ਾਕੇ ਪਾ ਕੇ ਅਤੇ ਭਿਆਨਕ (ਆਯੁਧ) ਸ਼ਸਤ੍ਰ ਸਜਾ ਕੇ।

ਜਾ ਕਰਿ ਨਿਸ਼ਾਨ ਢਿਗ, ਪਾ ਕਰਿ ਪ੍ਰਕ੍ਰਮਾਂ ਚਾਰ; ਸ੍ਰੀ ਗੁਰੂ ਗ੍ਰੰਥ ਬੰਦਯੋ ਸੀਸ ਧਰ ਧਾਰ ਕੈ॥ ਸ੍ਰੀ ਗੁਰੂ ਸਾਹਿਬ ਜੀ ਦੇ ਸੂਰਬੀਰ ਬਹਾਦਰਾਂ ਨੇ ਸ੍ਰੀ ਨਿਸ਼ਾਨ ਸਾਹਿਬ ਜੀ ਦੇ ਪਾਸ ਜਾ ਕੇ, ਚਾਰ ਪ੍ਰਕਰਮਾਂ ਪਾ ਕਰਿ ਭਾਵ ਕਰਕੇ,(ਧਰ) ਧਰਤੀ 'ਤੇ ਸਿਰ (ਧਾਰ) ਰੱਖ ਕੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਤੀ ਹੀ ਪ੍ਰੇਮ ਸਹਿਤ (ਬੰਦਯੋ) ਨਮਸਕਾਰ ਕੀਤੀ।ਸਾਕਰ ਦਿਵਾਨ ਮੈ ਬੁਲਾ ਕਰਿ ਸੁ ਫਤੇ;ਔ ਗਜਾ ਕਰਿ ਜੈਕਾਰੇ ਬੈਸੇ ਜਾ ਕਰਿ ਵਿਚਾਰ ਕੈ॥(ਸਾਕਰ) ਸੰਘਣੇ ਭਾਵ ਭਰੇ ਦੀਵਾਨ 'ਚ(ਸੁ) ਸ੍ਰੇਸ਼ਟ ਫਤੇਹ ਮੁਖ 'ਚ ਬੁਲਾ ਕੇ ਅਤੇ ਹੌਲ਼ੀ ੨ ਜੈਕਾਰੇ ਗਜਾ ਕੇ ਗੁਰਾਂ ਦੇ

ਗੁਣ ਅਤੇ ਦੀਵਾਨ ਦੀ ਅਤੀ ਸੁੰਦਰ ਸ਼ਾਨ ਨੂੰ ਦਿਲ 'ਚ ਵੀਚਾਰ ਕੇ, ਵਿਹਲੀ ਜਗ੍ਹਾ 'ਤੇ ਬੈਠੇ,ਕਿਸੇ ਦੇ ਉੱਤੇ ਨਹੀਂ ਡਿੱਗੇ।

ਪਰਸ ਗੁਰੂ ਕੌ ਪਾਰਸ ਸਰਸ ਹੋਇ;ਹਰਸ ਬਢਾਇ ਚੰਦ ਜਸੋਂ ਚਕੋਰ ਚਾਰੁ ਕੈ॥ ਪਰਮ ਪਾਰਸ ਰੂਪ ਗੁਰੂ ਜੀ ਦੇ ਚਰਨ ਕਮਲਾਂ ਨੂੰ ਛੋਹ ਕੇ, (ਸਰਸ)(ਸ+ਰਸ) ਰਸ ਦੇ (ਸ) ਸਹਿਤ ਹੋ ਕੇ (ਹਰਸ) ਖ਼ੁਸ਼ੀ ਵਧਾਈ, (ਜਸੋਂ) ਜਿਵੇਂ ਚਕੋਰ (ਚਾਰੁ) ਸੁੰਦਰ ਚੰਦ੍ਰਮੇਂ ਨੂੰ ਦੇਖ ਕੇ ਭਾਰੀ ਪ੍ਰਸੰਨ ਹੁੰਦੇ ਹਨ। ਉਪ੍ਰੋਕਤ ਕਹੇ ਅਨੁਸਾਰ, ਅਪਣੇ ਨਿਰਗੁਨ ਸਰੂਪ ਦੁਆਰਾ,ਕੋਟਾਨ ਕੋਟਿ ਸੂਰਜਾਂ ਚੰਦ੍ਰਮਿਆਂ ਤਾਰਿਆਂ ਬਿਜਲੀਆਂ ਅਗਨੀਆਂ ਟਿਟਿਆਣਿਆਂ ਦੇ ਪ੍ਰਕਾਸ਼ਕ,ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਅਤੇ ਉਨ੍ਹਾਂ ਦੇ ਸੁੰਦਰ ਦਰਬਾਰ ਦੀ ਮਹਿਮਾ ਬੇਅੰਤ ੩ ਹੀ ਹੈ।ਯਥਾ:- ਸਾ ਧਰਤੀ ਭਈ ਹਰੀਆਵਲੀ;ਜਿਥੈ ਮੇਰਾ ਸਤਿਗੁਰੁ ਬੈਠਾ ਆਇ॥ਸੇ ਜੰਤ ਭਏ ਹਰੀਆਵਲੇ;ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ॥) ਜਿਥੈ ਜਾਇ ਬਹੈ.ਮੇਰਾ ਸਤਿਗੁਰੂ;ਸੋ ਥਾਨੁ ਸੁਹਾਵਾ.ਰਾਮ ਰਾਜੇ॥ਗੁਰਸਿਖੀ ਸੋ ਥਾਨੁ ਭਾਲਿਆ;ਲੈ ਧੂਰਿ ਮੁਖਿ ਲਾਵਾ॥ਗੁਰਸਿਖਾ ਕੀ ਘਾਲ ਥਾਇ ਪਈ; ਜਿਨ ਹਰਿ ਨਾਮੁ ਧਿਆਵਾ॥ਜਿਨ੍ ਨਾਨਕੁ ਸਤਿਗੁਰੁ ਪੂਜਿਆ;ਤਿਨ ਹਰਿ ਪੂਜ ਕਰਾਵਾ॥ਸਤਿਗੁਰੂ ਚੌਥੇ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਰਾਮ ਰਾਜੇ ਦੇ ਅਵਤਾਰ(ਮੇਰਾ)ਦਾਸਨਦਾਸ ਦੇ ਸਤਿਗੁਰੂ ਅਮਰਦਾਸ ਸਾਹਿਬ ਜੀ ਜਿਥੈ ਜਾਇ ਕੇ(ਬਹੈ)ਬਹਿੰਦੇ ਹਨ,(ਸੋ)ਉਹ(ਥਾਨੁ)ਅਸਥਾਨ(ਸੁਹਾਵਾ)ਸ਼ੋਭਨੀਕ ਹੋ ਜਾਂਦਾ ਹੈ। ਜਿਵੇਂ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਵਿਖੇ ਸਤਿਗੁਰੂ ਦਸਮੇਂ ਪਾਤਿਸਾਹ ਜੀ ਗਏ। ਦੋ ਵੇਲੇ ਸੁੰਦਰ ਦੀਵਾਨ ਸਜਣ ਲੱਗੇ।ਕਿਸੇ ਪਾਸੇ ਕਥਾ ਵੀਚਾਰਨ ਵਾਲੇ ਰਲ਼ ਕੇ ਕਥਾ ਵੀਚਾਰਦੇ ਸਨ।ਕਿਸੇ ਪਾਸੇ ਗੁਰਬਾਣੀ ਜੀ ਦੀ ਸੰਥਾ ਕਰਕੇ ਇਕੱਠੇ ਜੱਥਿਆਂ 'ਚ ਬੈਠ ਕੇ ਪੜ੍ਹਦੇ ਸਨ।ਕਿਸੇ ਪਾਸੇ ਵੱਖ ੨ ਜੱਥੇ ਤੁਰ ਫਿਰ ਕੇ ਬਾਣੀ ਪੜ੍ਹਦੇ ਸਨ।ਕਿਧਰੇ ਢਾਡੀ ਅਤੇ ਕਵੀਸ਼ਰ ਆਪਣੀ ਤਿਆਰੀ ਕਰਦੇ ਸਨ,ਕਿਧਰੇ ਸ਼ਸਤ੍ਰ ਵਿੱਦਿਆ ਸਿਖਾਈ ਜਾਂਦੀ , ਕਿਧਰੇ ਗੁਰੂ ਕੇ ਘੋੜੇ,ਕਿਧਰੇ ਗੁਰੂ ਸਾਹਿਬ ਜੀ ਦੀਆਂ ਤੋਪਾਂ ਰਾਈਫਲਾਂ ਆਦਿ ਜੰਗੀ ਸਮਾਨ,ਬੇਅੰਤ ਹਾਥੀ ਬੈਲ ਊਠ ਗੱਡੇ ਆਦਿ ਖੜ੍ਹੇ ਸਨ।ਪ੍ਰੇਮੀ ਆ ਕੇ ਦਰਸ਼ਨ ਕਰਕੇ ਨਿਹਾਲ ਹੋ ਰਹੇ ਸਨ।ਕਈ ਅਪਣੇ ਘੋੜੇ ਦੀ ਮਾਲਸ਼ ਕਰ ਰਹੇ ਸਨ।ਸ਼ਸਤ੍ਰ ਘੜਨ ਵਾਲੇ ਲੁਹਾਰ ਸ਼ਸਤ੍ਰ ਘੜ ਰਹੇ ਸਨ।ਸ਼ਰਧਾ ਵਾਲੇ ਪ੍ਰੇਮੀ ਅਮੀਰ ਗ਼ੀਬ ਵੱਡੇ ੨ ਰਾਜੇ ਮਹਾਰਾਜੇ,ਸਤਿਗੁਰੂ ਸਾਹਿਬ ਜੀ ਦੇ ਦਰਸਨਾ ਨੂੰ ਬੜੀਆਂ ਕੀਮਤੀ ਅਮੋਲਕ ਭੇਟਾਵਾਂ ਲੈ ਕੇ ਆ ਰਹੇ ਸਨ।

੫੪.ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ ਜੁੱਗੋ ਜੁੱਗ ਅਟੱਲ ਗੁਰਤਾਗੱਦੀ ਬਖ਼ਸ਼ ਕੇ ਜੋਤੀ ਜੋਤਿ ਸਮਾਉਣਾ:- ਜ਼ੁਲਮ ਤੇ ਜ਼ਾਲਮਾਂ ਨੂੰ ਨਾਸ ਕਰਨ ਵਾਲੇ,ਖੰਡੇ ਬਾਟੇ ਦਾ ਅੰਮ੍ਰਿਤ ਛਕਾਉਣ ਵਾਲੇ, ਸਵਾ ੨ ਲੱਖ ਨਾਲ ਇੱਕ ੨ ਸਿੰਘ ਨੂੰ ਲੜਾਉਣ ਜਿਤਾਉਣ ਵਾਲੇ,ਸਰਵੰਸ ਕੁਰਬਾਨ ਕਰਕੇ ਅਕਾਲ ਪੁਰਖੁ ਜੀ ਦੇ ਗੁਣ ਗਾਉਣ ਵਾਲੇ ਪਰਮਪੂਜਨੀਕ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਜੀ ਨੇ ਅਤੀ ਹੀ ਪ੍ਰੇਮ ਵੈਰਾਗ ਸਹਿਤ ਆਪਣੇ ਖ਼ਾਲਸੇ ਜੀ ਨੂੰ ਕਿਹਾ,"ਪਿਆਰੇ

ਖ਼ਾਲਸਾ ਜੀਓ!ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ;ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ॥ਅਨੁਸਾਰ ਹੁਣ ਦਾਸਨਦਾਸ ਨੇ ਅਕਾਲ ਬਾਣਾ ਪਹਿਨਣਾ ਹੈ।" ਇਹ ਸੁਣਦਿਆਂ ਹੀ ਸਿੰਘਾਂ ਨੇ ਸੱਚੇ ਪਾਤਿਸਾਹ ਜੀ ਦੇ ਪਰਮਪਵਿੱਤ੍ਰ ਸੱਚੇ ਚਰਨ-ਕਮਲ ਪਰਸਣੇ ਚਾਹੇ ਪਰ ਹੱਥ 'ਚ ਨਾ ਆਏ।ਇਹ ਅਸਚਰਜ ਕੌਤਕ ਦੇਖ ਕੇ ਪੁੱਛਿਆ,"ਹੇ ਗ੍ਰੀਬ ਨਿਵਾਜ ਸੱਚੇ ਪਾਤਿਸਾਹ ਜੀਓ!ਇਹ ਕੀ ਕੌਤਕ ਹੈ?ਆਪ ਜੀ ਦੇ ਪਰਮਪੂਜਨੀਕ ਪਰਮਪਵਿੱਤ੍ਰ ਸੱਚੇ ਚਰਨ-ਕਮਲ ਦਿਸ ਤਾਂ ਰਹੇ ਹਨ,ਪਰ ਹੱਥਾਂ 'ਚ ਨਹੀਂ ਆ ਰਹੇ।"ਆਪ ਜੀ ਨੇ ਕਰੁਣਾਰਸ 'ਚ ਢਲ ਕੇ ਕਿਹਾ,"ਪਿਆਰੇ ਖ਼ਾਲਸਾ ਜੀ!ਆਪ ਜੀ ਦੀ ਪ੍ਰੇਮਾ-ਭਗਤੀ ਕਰਕੇ ਦਾਸ ਨੇ ਸਰਗੁਨ ਅਵਤਾਰ ਧਾਰਿਆ ਹੈ।ਵਾਸਤਵ 'ਚ ਦਾਸਨ ਦਾਸ ਦਾ ਸਰੂਪ ਨਿਰਾਕਾਰ ਹੈ।" ਸਿੰਘਾਂ ਨੇ ਅਤਿਅੰਤ ਵੈਰਾਗ ਨਮਸਕਾਰ ਸਹਿਤ ਪ੍ਰੇਮ ਬੇਨਤੀ ਕੀਤੀ,"ਹੇ ਗ੍ਰੀਬ ਨਿਵਾਜ ਜੀਓ!ਦਾਸਨ ਦਾਸਾਂ ਨੂੰ ਪੰਜਾਬ ਤੋਂ ਦੂਰ ਇੱਥੇ ਲਿਆ ਕੇ ਵਿਛੋੜਾ ਦੇਣ ਲੱਗੇ ਹੋਂ ਜੀ।ਜਾਨੀ ਵਿਛੁੰਨੜੇ.ਮੇਰਾ ਮਰਣੁ ਭਇਆ;ਧ੍ਰਿਗੁ ਜੀਵਣੁ ਸੰਸਾਰੇ॥ ਅਨੁਸਾਰ ਹੇ(ਜਾਨੀ)ਪਿਆਰੇ ਸਤਿਗੁਰੂ ਸਾਹਿਬ ਜੀ!ਆਪ ਜੀ ਦੇ (ਵਿਛੁੰਨੜੇ)ਵਿਛੁੜਨੇ ਕਰਕੇ (ਮੇਰਾ) ਦਾਸਨ ਦਾਸ ਮਰਣੁ (ਭਇਆ)ਹੋ ਗਿਆ ਹੈ, ਹੁਣ ਸੰਸਾਰੇ 'ਤੇ (ਜੀਵਣੁ) ਜਿਉਣਾ, ਹਜ਼ਾਰ ਲਾਹਨਤਾਂ ਸਹਿਤ (ਧ੍ਰਿਗੁ)ਧ੍ਰਿਕਾਰ ਯੋਗ ਹੋ ਰਿਹਾ ਹੈ।ਜਿਵੇਂ ਸਤਿਗੁਰੂ ਦੂਜੇ ਪਾਤਿਸਾਹ ਜੀ ਨੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਦਾ ਵਿਛੋੜਾ ਮੰਨਦਿਆਂ ਫ਼ੁਰਮਾਇਆ ਹੈ:-ਮਃ੨॥ਜਿਸੁ ਪਿਆਰੇ ਸਿਉ ਨੇਹੁ;ਤਿਸੁ ਆਗੈ ਮਰਿ ਚਲੀਐ॥ਧ੍ਰਿਗੁ ਜੀਵਣੁ ਸੰਸਾਰਿ;ਤਾ ਕੈ ਪਾਛੈ ਜੀਵਣਾ॥ਅਨੁਸਾਰ ਇੱਥੇ ਪ੍ਰਦੇਸ 'ਚ ਦਾਸਾਂ ਦਾ ਕੀ ਹਾਲ ਹੋਵੇਗਾ?ਦਾਸਾਂ ਨੂੰ ਕਿਨ੍ਹਾਂ ਦੇ ਲੜ ਲਾ ਕੇ ਚੱਲੇ ਹੋਂ?ਗੁਰੂ ਪੰਥ ਰੂਪ ਬਾਗ਼ ਦੇ ਮਾਲੀ ਕਿਸ ਨੂੰ ਬਣਾ ਚੱਲੇ ਹੋਂ?"ਤਾਂ ਹਜ਼ੂਰ ਕਿਹਾ,"ਕੱਲ ਨੂੰ ਵੱਡੇ ਤੜਕੇ ਸੱਚਖੰਡ ਦਰਬਾਰ ਸਾਹਿਬ ਜੀ ਵਿਖੇ ਨਵਾਂ ਚੰਦੋਆ ਲਾ ਕੇ,ਸੁਨੈਹਰੀ ਪਲੰਘੇ 'ਤੇ ਨਵੀਂ ਵਿਛਾਈ ਕਰਕੇ,ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਰਮਪਵਿੱਤ੍ਰ ਪ੍ਰਕਾਸ਼ ਕਰਿਓ।ਬੁਰਦਾਰ ਗਲੀਚਿਆਂ ਦੀ ਸੋਹਣੀ ਵਿਛਾਈ ਕਰਨੀ,ਕੰਧਾਂ ਨੂੰ ਨਵੇਂ ਬਸਤ੍ਰਾਂ ਨਾਲ ਸਜਾ ਦੇਣਾ।ਅਤਰ ਫਲੇਲ ਚੰਦਨ ਕੇਸਰ ਘਸਾ ਕੇ,ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ 'ਤੇ ਸੁਗੰਧੀ ਛਿੜਕਣੀ। ਫ਼ੁੱਲਾਂ ਦੀਆਂ ਮਾਲ਼ਾਂ ਅਤੇ ਫ਼ੁੱਲ ਭੀ ਲਿਆ ਕੇ ਰੱਖਣੇ।ਸੁੰਦਰ ਸੋਹਣੇ ਕੀਮਤੀ ਰੁਮਾਲੇ ਭੀ ਲਿਆਉਣੇ।"

੫੫.ਵਾਹਿਗੁਰੂ ਸਤਿਗੁਰੂ ਅਸਚਰਜ ਗੁਰਦੇਵ ਜੀ ਨੇ ੧੭੬੫ ਬਿੱਕ੍ਰਮੀ ਕੱਤਕ ਸ਼ੁਦੀ ਦੂਜ ਨੂੰ,ਆਪਣੀ ਭਾਰੀ ਬੀਰ-ਰਸੀ ਤਿਆਰੀ ਕਰਨੀ:-ਨਾਮ ਬਾਣੀ ਭਾਰੀ ਬੀਰ-ਰਸ ਦੇ ਦਾਤੇ ਪਾਰਬ੍ਰਹਮ ਕੇ ਗੁਰ ਅਵਤਾਰ ਜੀ ਅੰਮ੍ਰਿਤ ਵੇਲੇ ਡੇਢ ਪਹਿਰ ਰਾਤ ਰਹਿੰਦੀ ਤੋਂ ਜਾਗੇ।ਸ੍ਰੀਰ ਦੀ ਕਿਰਿਆ ਸਾਧ ਕੇ,ਹਸਤ ਕਮਲ ਮਾਂਜ ਕੇ ਪੰਜ ਇਸ਼ਨਾਨਾ ਕੀਤਾ।ਮੁਖ ਮਾਂਜਣਾ ਕਰਕੇ ਬਹੁਤ ਸਾਰੇ ਚੂਲ਼ੇ ਕੀਤੇ।ਉਪ੍ਰੰਤ ਦਹੀਂ ਨਾਲ ਕੇਸੀ ਇਸ਼ਨਾਨ ਕੀਤਾ। ਸਿੰਘਾਂ ਨੇ ਪ੍ਰੇਮ ਵੈਰਾਗ ਨਾਲ ਖੁੱਲ੍ਹਾ ਡੁੱਲ੍ਹਾ ਪਾਣੀ ਲਿਆਂਦਾ,ਹਜ਼ੂਰ ਦਾ ਇਸ਼ਨਾਨ ਕਰਾ ਕੇ ਭਾਰੀ ਖ਼ੁਸ਼ੀਆਂ ਲਈਆਂ।ਸੂਬੱਤ ਗੁਰੂ ਖ਼ਾਲਸੇ ਜੀ ਨੇ ਸ਼ਸਤ੍ਰ ਅਭਿਆਸ ਕਟੜੀ ਕਸਰਤ ਕਰਕੇ ਕੇਸੀ ਇਸ਼ਨਾਨ ਕੀਤਾ,ਨਵੇਂ ੨ ਬਸਤ੍ਰ

ਪਹਿਨ ਕੇ ਸਨੱਧ ਬੱਧ ਹੋ ਕੇ ਦੀਵਾਨ 'ਚ ਆਏ।ਵਾਹੁ ਵਾਹੁ ਸਚੇ ਪਾਤਿਸਾਹ;ਤੂ ਸਚੀ ਨਾਈ॥ਰੂਪ ਸ੍ਰੀ ਗੁਰੂ ਸਾਹਿਬ ਜੀ ਨੇ ਨਵਾਂ ਕਛਹਿਰਾ ਪਹਿਨਿਆ।ਸੁੰਦਰ ਸੋਹਣਾ ਜੂੜਾ ਕੀਤਾ।ਸੁੰਦਰ ਦਾੜ੍ਹੇ ਸੀਸ ਦੇ ਕੇਸ ਬੜੇ ਹੀ ਸੁੰਦਰ ਸੋਹਣੇ ਚੀਕਨੇ ਚਮਕੀਲੇ ਸਨ।ਹਜ਼ੂਰ ਨੇ ਬੜੀ ਹੀ ਸੁੰਦਰ ਸੋਹਣੀ ਬ੍ਰੀਕ ਦਸਤਾਰ ਦੇ ਇੱਕ ਲੜ ਦੇ ਖੂੰਜੇ ਨਾਲ ਜੂੜਾ ਬੰਨ੍ਹ ਕੇ,ਸਜਾਉਣੀ ਆਰੰਭ ਕਰਕੇ,ਆਖਰੀ ਲੜ ਜੂੜੇ 'ਤੇ ਲਿਆ ਕੇ ਟੰਗਿਆ। ਖ਼ਜ਼ਾਨਚੀ ਨੇ ਚੱਕਰੀ ਹਾਜ਼ਰ ਕੀਤੀ, ਜੋ ਦਸਤਾਰ ਦੇ ਉੱਪਰ ਮੱਥੇ 'ਤੇ ਸਜਾਈ, ਜਿਸ 'ਚ ਹੀਰਿਆਂ ਦੀ ਪੰਗਤੀ ਜੜੀ ਹੋਈ ਅਪਾਰ ਪ੍ਰਕਾਸ਼ ਦੇ ਰਹੀ ਸੀ। ਜਿਸ ਨੂੰ ਦੇਖ ਕੇ ਸਾਹਮਣੇ ਆਏ ਵੈਰੀ ਦੀਆਂ ਅੱਖਾਂ ਚੁੰਧਿਆ ਜਾਂਦੀਆਂ ਸਨ, ਜਿਸ ਕਰਕੇ ਸਤਿਗੁਰਾਂ ਜੀ ਦੇ ਸ੍ਰੀਰ ਦਾ ਨਿਸ਼ਾਨਾ ਨ ਬਣਾ ਸਕਦਾ,ਦਿਲ ਹੱਥ ਕੰਬ ਜਾਂਦੇ।ਹਜ਼ੂਰ ਦੀ ਉੱਚੀ ਸੁੱਚੀ ਸ੍ਰੀ ਕਲਗੀ ਜੀ ਦੀ ਮਹਿਮਾ,ਗੁ:ਪ੍ਰ:ਸੂ:'ਚ ਇਉਂ ਲਿਖੀ ਹੈ:-

ਜਬਰ ਜਵਾਹਰ,ਜਾਹਰ ਜੋਤਿ॥ਜਗਮਗ ਜਗਮਗ ਸ਼ੋਭ ਉਦੋਤਿ॥ ਸਤਿਗੁਰੂ ਸਾਹਿਬ ਜੀ ਦੀ ਉੱਚੀ ਕਲਗੀ ਦੇ ਜਵਾਹਰਾਤਾਂ ਦੀ ਜੋਤਿ (ਜਬਰ) ਡਾਢੀ (ਜਾਹਰ) ਪ੍ਰਗਟ ਜਗ ਮਗ ਜਗ ਮਗ ਕਰਦੀ ਬੜੀ ਭਾਰੀ ਸੋਭਾ (ਉਦੋਤਿ) ਪ੍ਰਗਟ ਕਰ ਰਹੀ ਸੀ।ਮੁਕਤਾ ਗੁੱਛਨ ਸ਼ੁਭਤਿ ਉਜਾਲਾ॥ ਸੁੰਦਰ ਕਲਗੀ ਬਨੀ ਉਜਾਲਾ॥ ਐਸੀ (ਉਜਾਲਾ) ਪ੍ਰਕਾਸ਼ ਸਰੂਪ ਸੁੰਦਰ ਕਲਗੀ ਬਣੀ ਹੋਈ ਸੀ, ਜੋ (ਉਜਾਲਾ) ਪ੍ਰਕਾਸ਼ ਵਾਲੇ ਸੋਹਣੇ (ਮੁਕਤਾ) ਮੋਤੀਆਂ ਦੇ (ਗੁੱਛਨ) ਗੁੱਛਿਆਂ ਸਹਿਤ ਸ਼ੋਭਨੀਕ ਹੋ ਰਹੀ ਸੀ।ਨਾਨਾ ਰੰਗ ਜਵਾਹਰ ਲਾਗੇ॥ ਘੜਤ ਅਨੂਠੀ ਜ਼ੇਬ ਸੁ ਜਾਗੇ॥ ਜਿਸ ਨੂੰ ਨਾਨਾ ਰੰਗਾਂ ਦੇ ਜਵਾਹਰਾਤ ਲੱਗੇ ਹੋਏ ਸਨ, ਜਿਨ੍ਹਾਂ ਦੀ ਐਸੀ (ਅਨੂਠੀ) ਅਣੋਖੀ, ਸ੍ਰੇਸ਼ਟ ਘਾੜਤ ਸੀ, ਜਿਸ ਦੀ (ਜ਼ੇਬ) ਸੋਭਾ ਜਗਮਗਾ ਰਹੀ ਸੀ। ਅਸਚਰਜ ਜਲਵੇ ਨੂਰੀ ਪ੍ਰਕਾਸ਼ ਵਾਲੀ ਐਸੀ ਸੁੰਦਰ ਸੋਹਣੀ ਕਲਗੀ ਲੈ ਕੇ, ਉੱਚੀ ਸਜਾ ਲਈ, ਜੋ ਪਰਮਪਵਿੱਤ੍ਰ ਸੀਸ ਦੇ ਹਿੱਲਣ ਤੋਂ ਝੂਲਦੀ ਹੋਈ ਚਮਕਦੀ ਦਮਕਦੀ ਸੀ। ਬਹੁਤਿਆਂ ਪੱਲਿਆਂ ਦਾ ਬਹੁਤ ਹੀ ਸੁੰਦਰ ਸੋਹਣਾ ਚੋਲ਼ਾ ਪਹਿਨਿਆ। ਉਪ੍ਰੰਤ ਸ੍ਰੀ ਗੁਰੂ ਜੀ ਨੇ ਢਾਲ਼ ਭੀ ਸਜਾ ਲਈ। ਹੀਰੇ ਜੜਤ ਸੋਨੇ ਦੀ ਮੁੱਠ ਵਾਲਾ ਬੜਾ ਭਿਆਨਕ ਤੇਗਾ, ਜਿਸ ਦਾ ਮਿਆਨ ਠੋਕਰ ਅਤੇ ਕੁੰਡੇ ਸੋਨੇ ਦੇ ਸਨ।ਗਾਤਰਾ ਜ਼ਰੀਦਾਰ ਬੇਲ ਬੂਟਿਆਂ ਦੀ ਕਢਾਈ ਵਾਲਾ ਅਤੀ ਹੀ ਸੋਹਣਾ ਸੀ,ਨਮਸਕਾਰ ਕਰਕੇ ਪਹਿਨ ਲਿਆ। ਸਵਾ ੨ ਤੋਲ਼ਾ ਸੋਨਾ ਹਰੇਕ ਤੀਰ ਨੂੰ ਲੱਗਾ ਸੀ,ਜਿਨ੍ਹਾਂ ਨਾਲ ਵੱਡੇ ੨ ਸੋਹਣੇ ਖੰਭ ਲੱਗੇ ਹੋਏ ਸਨ। ਐਸੇ ਸੁੰਦਰ ਤੀਰਾਂ ਦਾ ਭੱਥਾ ਹਜ਼ੂਰ ਨੇ ਨਮਸਕਾਰ ਕਰਕੇ ਪਹਿਨ ਲਿਆ। ਅਤੀ ਹੀ ਸੁੰਦਰ ਸੋਹਣਾ ਕਮਰਕਸਾ ਬਲ ਨਾਲ ਖਿੱਚ ਕੇ ਦ੍ਰਿੜ ਕਰਕੇ ਸਜਾ ਲਿਆ। ਬਿਛੂਆ, ਖੰਜਰ,ਬਾਂਕ,ਕਟਾਰ,ਛੋਟੀ ਕ੍ਰਿਪਾਨ,ਪੇਸ਼ ਕਬਜ਼,ਇੱਕ ਪਸੌਤਲ ਆਦਿ ਕਮਰ ਕਸੇ 'ਚ ਪਹਿਨ ਲਏ।ਸੋਹਣੇ ਕੀਮਤੀ ਮੋਤੀਆਂ ਦੀ ਮਾਲ਼ਾ ਪਹਿਨ ਲਈ।ਹਸਤ ਕਮਲਾਂ 'ਚ ਨੌ ਟੰਕਾਂ ਦਾ ਹਰੇ ਰੰਗ ਦਾ ਧਨੁਸ਼ ਸੋਭਾ ਦੇ ਰਿਹਾ ਸੀ, ਮਾਨੋਂ ਇੰਦ੍ਰ ਦੀ ਪੀਂਘ ਭੀ ਇਤਨੀਂ ਸੋਹਣੀ ਨਹੀਂ। ਸਤਿਗੁਰੂ ਸਾਹਿਬ ਜੀ ਐਸੇ ਸੁੰਦਰ ਬੀਰ-ਰਸੀ ਲਿਬਾਸ ਸਹਿਤ ਸੁੰਦਰ ਦੀਵਾਨ 'ਚ ਆਏ,ਸਭ ਨੇ ਬਾਲਾਨ ਬਾਲ॥ ਗੁਰੂ ਪ੍ਰਮੇਸਰ ਜੀ ਦਾ ਜੈ ਜੈਕਾਰ ਕੀਤਾ।ਆਗਮ ਖ਼ੁਸ਼ੀ 'ਚ ਗੱਜ ਕੇ,"ਬੋਲੇ ਸੋ ਨਿਹਾਲ॥ਸਤਿ ਸ੍ਰੀ ਅਕਾਲ॥" ਜੈਕਾਰੇ ਗਜਾਏ,ਸਾਰਾ

ਬ੍ਰਹਮੰਡ ਹੀ ਗੂੰਜ ਉੱਠਿਆ।ਜਦੋਂ ਸ੍ਰੀ ਗੁਰੂ ਜੀ ਨੇ ਇਸ਼ਾਰਾ ਕੀਤਾ,ਤਦੋਂ ਜੈਕਾਰੇ ਗਜਾਉਣੋਂ ਹਟੇ,ਗੱਜ ਕੇ,"ਵਾਹਿਗੁਰੂ ਜੀ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਜੀ ਕੀ ਫ਼ਤੇਹ॥" ਬੋਲੇ, ਸਤਿਗੁਰੂ ਸਾਹਿਬ ਜੀ ਬੱਦਲ਼ ਵਾਂਗ ਗੰਭੀਰਤਾ ਵਾਲੀ ਮਿੱਠੀ ਸੁਰ 'ਚ ਸਭ ਨੂੰ ਇਸ਼ਾਰਾ ਕਰਕੇ ਆਦਰ ਸਹਿਤ ਬੋਲੇ, "ਪਿਆਰੇ ਖ਼ਾਲਸਾ ਜੀ! ਬੈਠ ਜਾਓ!" ਸਭ ਪ੍ਰੇਮੀ ਬੈਠ ਗਏ। ਉਪ੍ਰੋਕਤ ਬੀਰ-ਰਸੀ ਬਾਣਾ ਜੋ ਕਿ ਚੱਕ੍ਰਵਰਤੀ ਪਾਤਿਸ਼ਾਹਾਂ ਨੂੰ ਭੀ ਮਾਤ ਮੱਧਮ ਪਾ ਰਿਹਾ ਸੀ,ਪਹਿਰ ਕੇ, ਸਨੱਧ ਬੱਧ ਹੋ ਕੇ ਗੁਰਤਾ ਸਿੰਘਾਸਣ ਨੂੰ ਨਮਸਕਾਰ ਕਰਕੇ ਉੱਪਰ ਸਜ ਗਏ।ਯਥਾ:-ਦੋਹਿਰਾ॥ਨਾਨਕ ਗੁਰੂ ਗੋਬਿੰਦ ਸਿੰਘ;ਪੂਰਨ ਗੁਰ ਅਵਤਾਰ॥ਜਗ ਮਗ ਜੋਤਿ ਬਿਰਾਜ ਰਹੀ;ਸ੍ਰੀ ਅਬਿਚਲ ਨਗਰ ਅਪਾਰ॥ਦਰਸ਼ਨ ਕਰਕੇ ਸਭ ਦੇ ਦੁੱਖ ਟੁੱਟ ਗਏ,ਵਿਸਮਾਦ ਹੋ ਗਏ।ਪ੍ਰੇਮੀਆਂ ਨੇ ਪ੍ਰੇਮ ਸਹਿਤ ਕਿਹਾ:-

ਬਚਨ ਕਹੇ,ਉਚਰਹਿਂ ਕਰਹਿ ਸੁਨਾਵਨ॥ਸਭਨ ਉਧਾਰਨ ਹਿਤ ਤੁਮ ਆਵਨ॥ਆਪ ਜੀ ਦਾ ਸਭ ਨੂੰ ਉਧਾਰਨ ਲਈ,ਪਰਮਪਵਿੱਤ੍ਰ ਸੱਚਾ ਅਵਤਾਰ ਹੋਇਆ ਹੈ।ਯਥਾ:- ਧੰਨੁ ਧੰਨੁ;ਧੰਨੁ ਜਨੁ ਆਇਆ॥ਜਿਸੁ ਪ੍ਰਸਾਦਿ;ਸਭੁ ਜਗਤੁ ਤਰਾਇਆ॥ਜਨ ਆਵਨ ਕਾ;ਇਹੈ ਸੁਆਉ॥ਜਨ ਕੈ ਸੰਗਿ;ਚਿਤਿ ਆਵੈ ਨਾਉ॥ਆਪਿ ਮੁਕਤੁ;ਮੁਕਤੁ ਕਰੈ ਸੰਸਾਰੁ॥ਨਾਨਕ ਤਿਸੁ ਜਨ ਕਉ; ਸਦਾ ਨਮਸਕਾਰੁ॥

ਲਾਖਨ ਕੋ ਦੇ ਕਰਿ ਬ੍ਰਹਮ ਗਿਆਨ॥ ਲਾਖਹੁ ਲਾਗੇ ਭਗਤਿ ਮਹਾਨ॥ ਆਪ ਜੀ ਨੇ ਲੱਖਾਂ ਨੂੰ ਬ੍ਰਹਮਗਿਆਨ ਬਖ਼ਸ਼ਿਆ ਹੈ, ਜਿਸ ਕਰਕੇ ਲੱਖਾਂ ਹੀ ਆਪ ਜੀ ਦੀ ਮਹਾਨ ਪ੍ਰੇਮਾ-ਭਗਤੀ 'ਚ ਲੱਗ ਗਏ।

ਗੁਰਸਿੱਖੀ ਜਿਤ ਕਿਤ ਬਿਸਤਾਰੀ॥ ਦੇ ਉਪਦੇਸ਼ ਬਿਸ਼ਯ ਬਿਖ ਟਾਰੀ॥ ਜਿੱਥੇ ਕਿੱਥੇ ਗੁਰਸਿੱਖੀ ਫੈਲਾ ਦਿਤੀ, ਆਪਣਾ ਉੱਤਮ ਉਪਦੇਸ਼ ਦੇ ਕੇ (ਬਿਸ਼ਯ) ਵਿਸ਼ਿਆਂ ਦੀ ਜ਼ਹਿਰ ਟਾਲ ਦਿਤੀ।

ਪੰਥ ਖਾਲਸਾ ਉਤਪਤਿ ਕਰਜੋ॥ ਜਾਲਮ ਤੇਜ਼ ਜੱਗ ਤੇ ਪਰਿਹਰਜੋ॥ ਆਪ ਜੀ ਨੇ ਪਰਮ ਪਿਆਰਾ ਖ਼ਾਲਸਾ ਪੰਥ ਪੈਦਾ ਕਰਕੇ ਜ਼ਾਲਮਾਂ ਦਾ ਤੇਜ਼ ਜੱਗ ਤੋਂ (ਪਰਿਹਰਜੋ) ਦੂਰ ਕੀਤਾ ਹੈ।

ਦਿੱਲੀ ਦਾ ਤਖ਼ਤ ਉਲਟਾ ਦਿਤਾ ਹੈ। ਵਜ਼ੀਦਾ, ਜ਼ਬਰਦਸਤ, ਭੀਮ ਚੰਦ, ਨੌਰੰਗਾ ਆਦਿ ਮਾਰ ਦਿਤੇ ਹਨ। ਸਰਹਿੰਦ ਜਿਹੇ ਜ਼ੁਲਮੀ ਕਿਲੇ ਢੁਹਾ ਦਿਤੇ ਹਨ।

ਚੰਦਨ ਆਦਿ ਸਮੱਗ੍ਰੀ ਜਬਿ ਗੁਰੁ ਮੰਗਵਾਈ॥ ਪਿਖਿ ਸਿਖ ਸਭਿ ਬ੍ਯਾਕੁਲ ਭਏ; ਕਿਛੁ ਪੇਸ਼ ਨ ਜਾਈ॥(ਸ੍ਰੀ ਗੁ:ਪ੍ਰ:ਸੂ:)ਜਦੋਂ ਸ੍ਰੀ ਗੁਰੂ ਜੀ ਨੇ ਆਪਣੀ ਚਿਖਾ ਲਈ ਚੰਦਨ ਆਦਿਕ ਸਮੱਗ੍ਰੀ ਮੰਗਵਾਈ,ਤਦੋਂ ਦੇਖ ਕੇ ਸਾਰੇ ਸਿੱਖ ਵਿਆਕੁਲ ਹੋਏ,ਸਤਿਗੁਰੂ ਜੀ ਅੱਗੇ ਕਿਸੇ ਦੀ ਕਿਛੁ(ਪੇਸ਼)ਵਾਹ ਨਹੀਂ ਜਾਂਦੀ ਸੀ।

ਆਪ ਲੋਪ ਤਨ ਕਰਨ ਦੀ;ਅਬਿ ਕੀਨੀ ਤਿਜਾਰੀ॥ਸੰਗਤ ਕਿਸ ਕੇ ਆਸਰੇ;ਫਿਰ ਜੀਐ ਵਿਚਾਰੀ॥ ਸਭ ਸਿੰਘਾਂ ਨੇ ਅਤੀ ਹੀ ਪ੍ਰੇਮ ਵੈਰਾਗ ਸਹਿਤ ਰੋ ਕੇ ਪ੍ਰੇਮ ਬੇਨੰਤੀ ਕੀਤੀ,"ਹੇ ਗ੍ਰੀਬ ਨਿਵਾਜ ਜੀ!ਆਪ ਜੀ ਨੇ ਹੁਣ ਸ੍ਰੀਰ ਅਲੋਪ ਕਰਨ ਦੀ ਸੰਪੂਰਨ ਤਿਆਰੀ ਕਰ ਲਈ ਹੈ।ਫਿਰ

ਆਪ ਜੀ ਤੋਂ ਮਗਰੋਂ ਵਿਚਾਰੀ ਸੰਗਤ ਕਿਸ ਦੇ ਆਸਰੇ ਜੀਵੇਗੀ?ਪਕਰਾਵਤ ਲੜ ਗੁਰੁ ਰਹੇ,ਪੂਰਬਲੇ ਹੇਰੋ॥ ਨਿਜ ਤਨ ਤਜਨੇ ਕੇ ਸਮੇਂ; ਦੂਸਰ ਗੁਰ ਕੇਰੋ॥ ਆਪ (ਹੇਰੋ) ਦੇਖ ਲਵੋ ਜੀ, ਪਹਿਲੇ ਸਤਿਗੁਰੂ ਸਾਹਿਬ ਜੀ ਆਪਣੇ ਜੋਤੀ ਜੋਤਿ ਸਮਾਉਣ ਦੇ ਸਮੇਂ, ਗੁਰਤਾ ਬਖ਼ਸ਼ ਕੇ, ਆਪ ਤੋਂ (ਦੂਸਰ) ਦੂਜੇ ਸਤਿਗੁਰੂ ਸਾਹਿਬ ਜੀ (ਕੇਰੋ) ਦਾ ਪੱਲਾ ਫੜਾਉਂਦੇ ਹਨ।

ਇਹੁ ਸੁਨਿ ਤਬਿ ਸਤਿਗੁਰੂ ਜੀ, ਕਰਿ ਦਯਾ ਉਚਾਰਾ॥ ਇਹ ਸੁਣ ਕੇ ਤਦੋਂ ਸ੍ਰੀ ਸਤਿਗੁਰੂ ਸਾਹਿਬ ਜੀ ਨੇ ਦਇਆ ਕਰਕੇ ਉਚਾਰਿਆ:-ਹਮ ਅਬਿ ਸੋ ਗੁਰੁ ਥਾਪ ਹੈਂ ਜੋ ਸਭਿ ਸੈਂ ਭਾਰਾ॥ ਹੁਣ ਦਾਸਨਦਾਸ ਉਹ ਗੁਰੂ ਥਾਪਦਾ ਹੈ, ਜੋ ਸਭ (ਸੈਂ) ਤੋਂ ਭਾਰੇ ਗੁਰੂ ਹੋਣਗੇ।ਅਜਰ ਅਮਰ ਅਖੰਡ ਰਹਿ;ਇੱਕ ਰਸ ਸਮ ਭਾਵੈ॥ ਜੋ (ਅਜਰ) ਬੁਢਾਪੇ, ਮਰਨ ਅਤੇ ਖੰਡਨ ਤੋਂ ਰਹਿਤ, ਸਾਰਿਆਂ ਨਾਲ ਇੱਕੋ ਜਿਹਾ, ਇੱਕ ਰਾਸ (ਭਾਵੈ) ਪ੍ਰੇਮ ਕਰਨਗੇ। ਭੇਦ ਪੱਖ ਬਿਨ ਸਭੀ ਕੋ; ਉਪਦੇਸ ਦਿਢਾਵੈਂ॥ ਭੇਦ ਪੱਖ ਤੋਂ ਬਿਨਾ,ਸਭ ਨੂੰ ਇੱਕੋ ਜਿਹਾ ਸੱਚੇ ਧਰਮ ਦਾ ਉਪਦੇਸ਼ ਦ੍ਰਿੜ ਕਰਾਉਣਗੇ।

ਪ੬.ਵਾਹਿਗੁਰੂ॥ਸ੍ਰੀ ਗੁਰਮੁਖਿ ਪ੍ਰਕਾਸ਼ ਅੰਗ ੧੭੪,ਪਰਮਪੂਜਨੀਕ ਪੂਰਨ ਬ੍ਰਹਮਗਿਆਨੀ ਸਗਲ ਕੀ ਰੀਨਾ॥ਬ੍ਰਹਮਵਿੱਦਿਆ ਦੇ ਦਾਤੇ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ ਭਿੰਡਰਾਂਵਾਲੇ, ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ;)ਅਬਿਨਾਸੀ ਸੁਖ ਆਪਨ ਆਸਨ॥ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਦੇਣ ਬਾਰੇ ਇਉਂ ਲਿਖਦੇ ਹਨ:-ਸਤਿਗੁਰ ਸੱਚਖੰਡ ਜਾਣਾ ਚਾਹੈ ਜਾਨ ਲੇਹੁ;ਖਾਲਸੇ ਕੋ ਆਣ ਕੇ ਬਿਆਪੇ ਤਬ ਸੋਕ ਹੈ॥ ਜਦੋਂ ਸਤਿਗੁਰੂ ਸਾਹਿਬ ਜੀ ਨੇ ਸੱਚਖੰਡ ਜਾਣਾ ਚਾਹਿਆ, ਤਦੋਂ ਖ਼ਾਲਸੇ ਜੀ ਨੇ ਇਹ ਜਾਣ ਲਿਆ, ਇਸ ਲਈ ਖ਼ਾਲਸੇ ਜੀ ਨੂੰ ਸੋਗ ਆ ਕੇ ਵਿਆਪਿਆ।

ਸ੍ਰੀ ਪ੍ਰਭੁ ਦਈ ਧੀਰ ਸੁਣੋ ਪਿਆਰੇ ਖਾਲਸਾ ਜੀ; ਰਾਮ ਤੇ ਰਸੂਲ ਰਹੇ ਨਹੀਂ; ਤੌ ਬਿਲੋਕ ਹੈ॥ ਸ੍ਰੀ ਸਤਿਗੁਰੂ ਸਾਹਿਬ ਜੀ ਨੇ ਤਦੋਂ ਧੀਰਜ ਦਿਤਾ, "ਹੇ ਪਿਆਰੇ ਖ਼ਾਲਸਾ ਜੀ, ਸੁਣੋ! ਰਾਮ ਜੀ ਅਤੇ ਰਸੂਲ ਜੀ ਕੋਈ ਭੀ ਜੱਗ 'ਤੇ ਨਹੀਂ ਰਿਹਾ, ਜੇ ਰਿਹਾ ਹੁੰਦਾ ਤਾਂ ਸਭ ਦੇਖਦੇ।ਯਥਾ:- ਰਾਮ ਗਇਓ ਰਾਵਨੁ ਗਇਓ; ਜਾ ਕਉ ਬਹੁ ਪਰਵਾਰ॥ ਕਹੁ ਨਾਨਕ ਥਿਰੁ ਕਛੁ ਨਹੀ; ਸੁਪਨੇ ਜਿਉ ਸੰਸਾਰਿ॥)ਤਨ ਜੋਈ ਧਾਰਿਆ ਸੋ ਅੰਤ ਕੋ ਬਿਨਾਸ ਹੋਤ; ਤੁਸੀਂ ਸਤਿ ਚਿਤ ਮੁਦ ਧਰੋ ਮਨ ਰੋਕ ਹੈ॥ਜੋ ਕਿਸੇ ਨੇ ਸ੍ਰੀਰ ਧਾਰਿਆ ਹੈ, ਉਹ ਅੰਤ ਨੂੰ ਨਾਸ ਹੋ ਜਾਂਦਾ ਹੈ। ਤੁਸੀਂ ਮਨ ਨੂੰ ਸੋਗ ਵੱਲੋਂ ਰੋਕ ਕੇ ਸਤਿ ਚੇਤਨ (ਮੁਦ) ਅਨੰਦ ਸਰੂਪ ਨੂੰ ਦਿਲ 'ਚ ਧਾਰਨਾ ਕਰੋ।"ਸੁਣ ਤਬ ਖਾਲਸੇ ਨੇ ਬਿਨੈ ਕਰੀ ਗੁਰ ਸੱਚੇ; ਸਤਿਗੁਰੂ ਥਾਪੋ ਮਰਯਾਦਾ ਗੁਰ ਓਕ ਹੈ॥ ਸਤਿਗੁਰੂ ਸਾਹਿਬ ਜੀ ਦਾ ਪਰਮਪਵਿੱਤ੍ਰ ਫ਼ੁਰਮਾਨ ਸੁਣ ਕੇ, ਤਦੋਂ ਖ਼ਾਲਸੇ ਜੀ ਨੇ ਬੇਨਤੀ ਕੀਤੀ, "ਹੇ ਗ੍ਰੀਬ ਨਿਵਾਜ ਰਾਜਾਨ ਰਾਜ॥ ਜੀ! ਆਪ ਜੀ ਹੀ ਬਖ਼ਸ਼ਿਸ਼ ਕਰਕੇ ਆਪਣੇ ਤੋਂ ਮਗਰੋਂ ਗੁਰੂ ਨੂੰ ਥਾਪਣਾ ਕਰੋ, ਜਿਨ੍ਹਾਂ ਦੇ ਲੜ ਦਾਸਨਦਾਸ ਲੱਗੇ ਰਹਿਣ। ਗੁਰੂ (ਓਕ) ਘਰ ਦੀ ਇਹ ਪੁਰਤਾਨ ਮਰਯਾਦਾ ਹੈ ਜੀ।"

੫੭.ਅਬਿਚਲ ਪ੍ਰਕਾਸ਼ 'ਚ ਇਉਂ ਬਚਨ ਲਿਖੇ ਹਨ:-ਕਬਿੱਤ॥ ਸਿੰਘਨ ਰਿਦੈ ਮੈ ਅਤੀ ਹੀ ਬੈਰਾਗ ਭਯੋ; ਆਪ ਆਪਨੀ ਉੱਮਤ ਕੋ ਕੈਸੇ ਛਾਡ ਚੱਲੇ ਹੋਂ॥ ਸਿੰਘਾਂ ਦੇ ਮਨ 'ਚ ਅਤੀ ਹੀ ਵੈਰਾਗ ਹੋਇਆ।ਯਥਾ:-ਮੈ ਰੋਵੰਦੀ ਸਭੁ ਜਗੁ ਰੁਨਾ;ਰੁੰਨੜੇ ਵਣਹੁ ਪੰਖੇਰੂ॥ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ;ਜਿਨਿ ਹਉ ਪਿਰਹੁ ਵਿਛੋੜੀ॥ ਐਸੀ ਅਤੀ ਹੀ ਵੈਰਾਗ ਦੀ ਦਸ਼ਾ 'ਚ ਨਿਮ੍ਰਤਾ ਸਹਿਤ ਪ੍ਰੇਮ ਬੇਨਤੀ ਕੀਤੀ:-"ਹੇ ਸੱਚੇ ਪਾਤਿਸਾਹ ਜੀਓ! ਆਪ ਜੀ ਆਪਣੀ (ਉੱਮਤ) ਸਿੱਖੀ ਨੂੰ ਕਿਸ ਤਰ੍ਹਾਂ ਰੋਂਦੀ ਛੱਡ ਚੱਲੇ ਹੋਂ?ਆਪ ਹੀ ਕੇ ਆਸਰੇ ਮਾਨ ਤਾਨ ਪੰਥ ਕੋ ਹੈ; ਕੌਨ ਵਾਲੀ ਪੰਥ, ਜਾ ਕੇ ਲੜ ਲਾਇ ਚੱਲੇ ਹੋਂ॥ ਆਪ ਜੀ ਦੇ ਖਾਲਸਾ ਪੰਥ ਜੀ ਨੂੰ ਆਪ ਜੀ ਦੇ ਆਸਰੇ ਹੀ ਮਾਣ ਤਾਣ ਹੈ,ਹੁਣ ਖ਼ਾਲਸਾ ਪੰਥ ਦਾ ਵਾਲੀ ਕੌਣ ਹੈ? ਜਿਸ ਦੇ ਲੜ ਆਪਣੇ ਖ਼ਾਲਸੇ ਨੂੰ ਲਾ ਚੱਲੇ ਹੋਂ। ਯਥਾ:- ਤੂੰ ਮੇਰਾ ਬਹੁ ਮਾਣੁ ਕਰਤੇ; ਤੂੰ ਮੇਰਾ ਬਹੁ ਮਾਣੁ॥)ਜਾ ਤੂ ਤਾ ਮੈ ਮਾਣੁ ਕੀਆ ਹੈ;ਤੁਧੁ ਬਿਨੁ ਕੇਹਾ ਮੇਰਾ ਮਾਣੋ॥)ਜਿਉ ਬਾਲਕੁ;ਪਿਤਾ ਊਪਰਿ ਕਰੇ ਬਹੁ ਮਾਣੁ॥)ਮਾਣੁ ਨਿਮਾਣੇ ਤੂੰ ਧਣੀ; ਤੇਰਾ ਭਰਵਾਸਾ॥

ਆਪ ਹੀ ਕੇ ਆਸਰੇ ਹਰੋ ਭਰੋ ਬਾਗ ਯਹ; ਯਾ ਕੇ ਨੀਰ ਦੇਨ ਹਿਤ ਕਿਸੇ ਬੋਲ ਚੱਲੇ ਹੋਂ॥ ਗੁਰੂ ਪੰਥ ਜੀ ਰੂਪੀ (ਯਹ) ਇਹ ਬਾਗ਼ ਆਪ ਜੀ ਦੇ ਆਸਰੇ ਹੀ ਹਰਾ ਭਰਾ ਹੈ, ਇਸ ਨੂੰ ਪ੍ਰੇਮ ਰੂਪੀ ਜਲ ਸਿੰਜਣ (ਹਿਤ) ਲਈ ਕਿਸ ਨੂੰ ਬੋਲ ਚੱਲੇ ਹੋਂ?ਬਾਲਕ ਹੈ ਪੰਥ ਅਬੀ, ਜੱਗ ਕੀ ਨ ਕਾਰ ਜਾਨੇ; ਹਮਰੋ ਪਿਤ ਮਾਤ ਬਨਾਇ ਕਿਸੇ ਚੱਲੇ ਹੋਂ? ਆਪ ਜੀ ਦਾ ਸਾਜਿਆ ਹੋਇਆ ਗੁਰੂ ਪੰਥ ਜੀ(ਅਬੀ) ਅਜੇ ੧੭੫੬ ਬਿਕ੍ਰਮੀ ਤੋਂ ੧੭੬੫ ਤੱਕ ਨੌਂ ਵਰ੍ਹੇ ਦਾ ਬਾਲਕ ਹੈ। ਇਹ ਜਗਤ ਦੀ (ਕਾਰ) ਮਰਯਾਦਾ ਨੂੰ ਨਹੀਂ ਜਾਣਦਾ, ਸਾਡੇ ਮਾਤਾ ਪਿਤਾ ਕਿਸ ਨੂੰ ਬਣਾ ਚੱਲੇ ਹੋਂ ਜੀ?"

ਸਤਿਗੁਰੂ ਸਾਹਿਬ ਜੀ ਦੇ ਵਿਯੋਗ ਦਾ ਦੁੱਖ ਮੰਨਦਿਆਂ, ਸਿੰਘਾਂ ਨੇ ਦੋਵੇਂ ਹੱਥ ਜੋੜ ਕੇ ਅਤੀ ਹੀ ਨਿਮ੍ਰਤਾ ਸਹਿਤ ਜੋ ਬੇਨਤੀਆਂ ਕੀਤੀਆਂ, ਉਨ੍ਹਾਂ ਨੂੰ ਅਕਾਲੀ ਕੌਰ ਸਿੰਘ ਜੀ ਇਉਂ ਲਿਖਦੇ ਹਨ:-

ਸੁਨਤ ਸਿੱਖ ਏ ਸਤਿਗੁਰ ਪਾਸ; ਪੁਨਿ ਕਰ ਜੋੜ ਕਰ ਅਰਦਾਸ॥ ਸਿੱਖਾਂ ਨੇ ਸਤਿਗੁਰੂ ਜੀ ਦੇ ਪਾਸੋਂ ਸੱਚਖੰਡ ਨੂੰ ਜਾਣ ਦੇ ਇਹ ਬਚਨ (ਸੁਨਤ) ਸੁਣਦਿਆਂ, (ਪੁਨਿ) ਫੇਰ ਹੱਥ ਜੋੜ ਕੇ ਅਰਦਾਸ ਕੀਤੀ:-

ਕਾਰਨ ਕਰਨ ਸਮਰਥ ਸੁਆਮੀ;ਤੁਮ ਕੋ ਬੰਦ ਨਮਾਮਿ ਨਮਾਮੀ॥)ਕਰਨ ਕਰਾਵਨ ਸਗਲ ਬਿਧਿ;ਸੋ ਸਤਿਗੁਰੂ ਹਮਾਰਾ॥)ਹੇ;ਸਰਬ ਕਲਾ ਸਮਰਥ॥ਸੁਆਮੀ ਜੀ!ਆਪ ਜੀ ਨੂੰ ਦੋਵੇਂ ਹੱਥ ਜੋੜ ਕੇ,ਮਨ ਬਾਣੀ ਰੋਮ ੨ ਕਰਕੇ ਨਮਸਕਾਰ ਕਰਦੇ ਹਾਂ।ਨਵ ਸਰੂਪ ਸਤਿਗੁਰ ਜੋ ਧਾਰੇ;ਤਿਨ ਮੇ ਏ ਮਿਰਜਾਦ ਬਿਚਾਰੇ॥ਨੌਆਂ ਸਤਿਗੁਰੂ ਸਾਹਿਬਾਨ ਜੀ ਨੇ ਪਰਮਪਵਿੱਤ੍ਰ ਪਰਉਪਕਾਰੀ ਜੋ ਸਰੂਪ ਧਾਰੇ ਹਨ,ਤਿਨ੍ਹਾਂ(ਮੇ)ਵਿੱਚ ਇਹ ਸ਼ੁਭ ਮਰਯਾਦਾ ਵੀਚਾਰੀ ਹੈ।ਆਪਨ ਜੋਤਿ ਰੱਖੈ ਜੋ ਆਹੀ;ਕਰੇ ਬੰਦਨਾ ਸੰਗਤ ਤਾਹੀਂ॥ਆਪਣੀ ਜੋ ਜੋਤਿ (ਆਹੀ) ਹੈ,ਇਸ ਨੂੰ ਅੱਗੇ ਰੱਖਦੇ ਆਏ ਹਨ।ਜਿਨ੍ਹਾਂ 'ਚ ਜੋਤਿ

ਰੱਖਦੇ ਸਨ,ਸੰਗਤ ਤਿਨ੍ਹਾਂ ਨੂੰ ਮੱਥਾ ਟੇਕਦੀ ਆਈ ਹੈ। ਜੋ ਆਪਨ ਭਾਣਾ ਵਰਤਾਆ;ਤੇ ਸੰਗਤ ਕੇ ਲੜ ਪਕਰਾਆ?ਆਪ ਜੀ ਜੋ ਆਪਣਾ ਭਾਣਾ ਵਰਤਾਉਣਾ ਚਾਹੁੰਦੇ ਹੋਂ,ਪੁਰਾਤਣ ਮਰਯਾਦਾ ਅਨੁਸਾਰ ਸਤਿਸੰਗਤ ਜੀ ਨੂੰ(ਕੇ)ਕਿਸ ਦਾ ਲੜ ਪਕੜਾ ਰਹੇ ਹੋਂ ਜੀ?"

ਮਹਿਮਾ ਪ੍ਰਕਾਸ਼ 'ਚ ਸਰੂਪ ਦਾਸ ਭੱਲਾ ਜੀ ਇਉਂ ਲਿਖਦੇ ਹਨ:- ਤਬ ਸਿੱਖਾਂ ਨੇ ਪੂਛਾ, ਜੋ ਅਬ ਦਰਸ਼ਨ ਕਹਾਂ ਕਰਹਿ? ਸਤਿਗੁਰ ਦੀਨ ਦਿਆਲ ਬਚਨਿ ਕੀਤਅ, ਜੋ ਤਬ ਦਸ ਸਰੂਪ ਹਮਾਰੇ ਪੂਰਨ ਅਬ ਮੇਰੀ ਜਾਹਗਾ ਗੁਰੂ ਗ੍ਰੰਥ ਸਾਹਿਬ ਜਾਨਨਾ। ਜਿਸ ਨੇ ਮੇਰੇ ਸੇ ਬਾਤ ਕਰਨੀ ਹੋਇਆ ਤੇ ਆਦਿ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨਾ।

੫੮.ਵਾਹਿਗੁਰੂ॥ਕੱਤਕ ਵਦੀ ਮੱਸਿਆ,੧੭੬੫ ਬਿੱਕ੍ਰਮੀ ਨੂੰ ਪੰਜਵੇਂ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ 'ਤੇ ਇੱਕ ਸ੍ਰੀ ਅਖੰਡ ਪਾਠ ਸਾਹਿਬ ਜੀ ਸ੍ਰੀ ਦਮਦਮੇ ਸਾਹਿਬ ਜੀ ਵਾਲੇ ਸਰੂਪ ਤੋਂ ਆਰੰਭ ਕਰਵਾ ਕੇ ਸੰਪੂਰਨ ਸੁਣੇ।ਚਾਦਰੇ ਦਾ ਓਲ੍ਹਾ ਕਰਾ ਕੇ ਉੱਥੇ ਹੀ ਇਸ਼ਨਾਨ ਕਰ ਲੈਂਦੇ। ਚਿੱਟਾ ਪੁਸ਼ਾਕਾ ਪਾ ਕੇ ਚੌਂਕੜਾ ਮਾਰ ਕੇ ਬੈਠ ਜਾਂਦੇ। ਕੱਤਕ ਸ਼ੁਦੀ ਦੂਜ ਨੂੰ ਅੰਮ੍ਰਿਤ ਵੇਲੇ ਸ੍ਰੀ ਜਪੁ ਜੀ ਸਾਹਿਬ ਜੀ ਸਮੇਤ ਭੋਗ ਪਿਆ। ਸ੍ਰੀ ਗੁਰੂ ਸਾਹਿਬ ਜੀ ਨੇ ਆਪ ਅਰਦਾਸਾ ਸੋਧਿਆ। ਅਰਦਾਸੇ ਬਾਅਦ ਆਪ ਜੀ ਨੇ ਕਿਹਾ,"ਹੇ ਪਿਆਰੇ ਖ਼ਾਲਸਾ ਜੀ! ਹੁਣ ਸੱਚੇ ਗੁਰੂ ਥਾਪਦੇ ਹਾਂ।"

੫੯.ਪੂਰਨ ਬ੍ਰਹਮਗਿਆਨੀ ਪੂਰਨ ਸੰਤ ਵੈਰਾਗੀ ਤਿਆਗੀ ਮਹਾਂਪੁਰਸ਼ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ ਭਿੰਡਰਾਂ ਵਾਲੇ ਸ੍ਰੀ ਗੁਰਮੁਖਿ ਪ੍ਰਕਾਸ਼:- ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ੋ ਅਕਲੇਸ ਕੋ॥ "ਚੰਗਾ ਭਾਈ!(ਅਕਲੇਸ)ਕਲੇਸ਼ ਤੋਂ ਰਹਿਤ ਆਦਿ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਜੋ ਸ੍ਰੀ ਦਮਦਮੇ ਸਾਹਿਬ ਜੀ ਵਿਖੇ ਰਚੇ ਹਨ,ਉਨ੍ਹਾਂ ਦਾ ਪਰਮਪਵਿੱਤ੍ਰ ਪ੍ਰਕਾਸ਼ ਕਰੋ।"ਸੁਣ ਸਿੰਘ ਸੰਗਤਾਂ ਗੁਰ ਗੱਦੀ ਲਾਇ ਕਰ;ਕੀਤੇ ਪ੍ਰਕਾਸ਼ ਸੋਹੈ ਜੋਤਿ ਗੁਰਦੇਵ ਕੋ॥ ਹਜ਼ੂਰ ਦਾ ਹੁਕਮ ਸੁਣ ਕੇ, ਸਿੰਘਾਂ ਨੇ ਗੁਰਤਾ-ਗੱਦੀ ਲਾ ਕੇ ਸ਼ੋਭਨੀਕ ਜੋਤੀ ਸਰੂਪ ਸੱਚੇ ਗੁਰਦੇਵ ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਪਰਮਪਵਿੱਤ੍ਰ ਪ੍ਰਕਾਸ਼ ਕੀਤਾ।

ਸਤਿਗੁਰੂ ਗ੍ਰੰਥ ਸਾਹਿਬ ਪਾਸ ਖੜਿਆਂ ਦਾ)ਭਾਈ ਮਨੀ ਸਿੰਘ ਤਾਬਿਆ ਦਿਤੇ ਹੈਂ ਬਿਠਾਏ ਤਬ; ਧਰਮ ਸਿੰਘ ਹਰਿ ਸਿੰਘ ਖਰੇ ਵੇਸ ਕੋ॥੩੬॥ ਤਦੋਂ ਸ੍ਰੀ ਗੁਰੂ ਸਾਹਿਬ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਤਾਬਿਆ ਬਿਠਾ ਦਿਤਾ। ਖਰੇ ਧਰਮ ਦੇ ਖ਼ਾਲਸਈ ਸ਼ੁਭ (ਵੇਸ) ਸਰੂਪ ਲਿਬਾਸ ਵਾਲੇ ਭਾਈ ਧਰਮ ਸਿੰਘ ਅਤੇ ਭਾਈ ਹਰਿ ਸਿੰਘ (ਕੋ) ਨੂੰ ਅਤੇ,

ਸੰਤੋਖ ਸਿੰਘ ਭਾਈ ਗੁਰਬਖਸ਼ ਸਿੰਘ ਸ਼ਹੀਦ ਜੋ ਦੀਪ ਸਿੰਘ ਪਾਚੋਂ ਸਿੰਘ ਖੜੇ ਪਾਸ ਕੀਨ ਹੈ॥ ਭਾਈ ਗੁਰਬਖਸ਼ ਸਿੰਘ ਜੀ ਸ਼ਹੀਦ (ਜੋ) ਜਿਨ੍ਹਾਂ ਦਾ ਸ਼ਹੀਦ ਬੁੰਗਾ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਪਿਛਲੇ ਪਾਸੇ ਹੈ, ਜੋ ਦੁਸ਼ਟ ਅਹਿਮਦਸ਼ਾਹ ਅਬਦਾਲੀ ਦੀ ਤੀਹ ਹਜ਼ਾਰ ਫੌਜ ਨਾਲ ਧਰਮ ਜੰਗ ਲੜ ਕੇ ਸ਼ਹੀਦ ਹੋਏ। ਭਾਈ ਸੰਤੋਖ ਸਿੰਘ ਜੀ,ਜੋ ਹਜ਼ੂਰ ਸਾਹਿਬ ਜੀ ਵਿਖੇ ਸੇਵਾ 'ਚ

ਰਹੇ।ਪੰਜਵੇਂ ਬਾਬਾ ਦੀਪ ਸਿੰਘ ਜੀ ਸ਼ਹੀਦ, ਇਨ੍ਹਾਂ ਪੰਜਾਂ ਗੁਰਮੁਖਾਂ ਪਿਆਰਿਆਂ ਨੂੰ ਸਾਹਮਣੇ ਖੜ੍ਹੇ ਕੀਤਾ।

ਸ੍ਰੀ ਦਸਮੇਸ਼ ਨਾਰੀਅਲ ਪਾਂਚ ਪੈਸੇ ਤੇਗ ਰਾਖ ਕਰ;ਪਰਕਰਮਾ ਕੈ ਸੀਸ ਨਿਵੇ ਚੀਨ ਹੈ॥

(ਸ੍ਰੀ) ਸੋਭਾ ਵਾਲੇ (ਸ੍ਰੀ) ਸ਼੍ਰੋਮਣੀ ਸਤਿਗੁਰੂ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸਾ ਜੀ ਨੇ ਪੰਜ ਪੈਸੇ, ਸ੍ਰੀ ਭਗਉਤੀ ਜੀ ਅਤੇ ਨਾਰੀਅਲ ਸਾਹਮਣੇ ਰੱਖ ਕੇ,ਪੂਰਨ ਅਦਬ ਸਤਿਕਾਰ ਸਹਿਤ ਪੰਜ ਪ੍ਰਕਰਮਾਂ (ਕੈ) ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬ੍ਰਹਮ ਰੂਪ (ਚੀਨ) ਜਾਣ ਕੇ ਭਾਵ ਮੰਨ ਕੇ ਮੱਥਾ ਟੇਕਿਆ। ਸਤਿਸੰਗਤ ਜੀ ਨੇ ਸਤਿਗੁਰੂ ਸਾਹਿਬ ਜੀ ਨੂੰ ਮੱਥਾ ਟੇਕਦਿਆਂ ਬੜੇ ਗਹੁ ਨਾਲ (ਚੀਨ) ਵੇਖਿਆ। ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸਾ ਜੀ! ਧੰਨ ਹਨ! ਸਰਬੰਸ ਕੁਰਬਾਨ ਕਰਕੇ ਇਤਨੀਂ ਵੱਡੀ ਬਖ਼ਸ਼ਿਸ਼ ਬ੍ਰਹਮੰਡਾਂ ਨੂੰ ਬਖ਼ਸ਼ੀ ਹੈ। ਜਿਹੜਾ ਮੱਥਾ ਛੋਟੀ ਉਮਰ 'ਚ ਸਤਿਗੁਰੂ ਪਿਤਾ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ, ਮਾਤਾ ਜੀ, ਦਾਦੀ ਜੀ ਅਤੇ ਮਹਾਂਪੁਰਸ਼ਾਂ ਸਤਿਸੰਗਤ ਜੀ ਅੱਗੇ ਝੁਕਦਾ ਸੀ। ਗਾੜ੍ਹੇ ਵੈਰਾਗਮਈ ਸਮੇਂ ਜਿਹੜਾ ਮੱਥਾ ਦਿੱਲੀਓਂ ਆਏ ਧਰਮੀ ਪਿਤਾ ਜੀ ਦੇ ਸੀਸ ਅੱਗੇ ਝੁਕਿਆ ਸੀ, ਉਹ ਅੱਜ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਅੱਗੇ ਝੁਕਿਆ। ਸ੍ਰੀ ਅਨੰਦਗੜ੍ਹ ਦੇ ਘੇਰੇ 'ਚ ਅਤੇ ਚਮਕੌਰ ਗੜ੍ਹੀ ਦੇ ਘੇਰੇ 'ਚ, ਮੁਕਤਸਰ ਸਾਹਿਬ ਜੀ ਦੇ ਜੰਗ 'ਚ ਜਿਹੜਾ ਮੱਥਾ ਲੱਖਾਂ ਵੈਰੀਆਂ ਦੇ ਅੱਗੇ ਨਹੀਂ ਸੀ ਝੁਕਿਆ,ਉਹ ਭਾਗਾਂ ਭਰਿਆ ਮਸਤਕਿ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਅੱਗੇ ਝੁਕਿਆ। ਸਤਿਗੁਰੂ ਸਾਹਿਬ ਜੀ ਦੀ ਪਰਮਪਵਿੱਤ੍ਰ ਉੱਚੀ ਸੁੱਚੀ ਕਰਨੀ,ਹੰਗਤਾ ਤੋਂ ਰਹਿਤ ਹੈ।ਪਰਮ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਵਾਲੀ ਓਹ ਹੀ ਮਰਯਾਦਾ ਹੈ। ਜਿਵੇਂ ਕੋਟਿ ਬ੍ਰਹਮੰਡਾਂ ਦੇ ਮਾਲਕ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਸਤਿਗੁਰੂ ਦੂਜੇ ਪਾਤਿਸਾਹ ਜੀ ਨੂੰ ਗੁਰਤਾ ਗੱਦੀ ਤਖ਼ਤ 'ਤੇ ਬਿਠਾ ਕੇ, ਤਿੰਨ ਪ੍ਰਕਰਮਾਂ ਕਰਕੇ ਮੱਥਾ ਟੇਕਿਆ ਸੀ, ਇਸੇ ਤਰ੍ਹਾਂ ਆਪ ਜੀ ਨੇ ਮੱਥਾ ਟੇਕਿਆ। ਹੰਗਤਾ ਦੇ ਸਾੜੇ ਜੀਵ ਦੇਹਧਾਰੀ ਗੁਰੂ ਬਣ ਕੇ ਮੱਥਾ ਟਿਕਾਉਣ ਤਾਂ ਜਾਣਦੇ ਹਨ, ਪਰ ਟੇਕਣ 'ਚ ਹੀਣਤਾਈ ਮੰਨਦੇ ਹਨ। ਸਤਿਗੁਰੂ ਸਾਹਿਬ ਜੀ ਦੇ ਪਰਮਪਵਿੱਤ੍ਰ ਸਰੂਪ 'ਚ ਹੰਗਤਾ ਨਹੀਂ, ਇਸ ਲਈ ਦੁਨੀਆਂ ਦੀ ਮਰਯਾਦਾ ਤੋਂ ਪਰਮ ਉੱਚੀ ਸੁੱਚੀ ਮਰਯਾਦਾ ਬਣਾਈ ਹੈ। ਇਸ ਦੁਆਰਾ ਆਪਣੇ ਪਿਆਰੇ ਸਿੱਖਾਂ ਦੀ ਹੰਗਤਾ ਮੇਟੀ ਹੈ। ਉਪ੍ਰੋਕਤ ਗੁਣਾਂ ਦੇ ਦਾਤੇ ਸੱਚੇ ਪਾਤਿਸਾਹ ਜੀ ਦੇ ਐਸੇ ਜਮਾਲ ਜਲਾਲ ਭਰੇ ਕੌਤਕ ਹਨ, ਜਿਨ੍ਹਾਂ ਨੂੰ ਪੜ੍ਹ ਸੁਣ ਸੁਣਾ ਕੇ ਸਿੱਖਾਂ ਨੂੰ ਮਹਾਂ ਅਨੰਦ ਅਤੇ ਜੀਵਨ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ।

ਜਿਸ ਤਰ੍ਹਾਂ ਸਤਿਗੁਰੂ ਪਹਿਲੇ ਪਾਤਿਸਾਹ ਜੀ ਨੇ ਆਪਣੀ ਸ਼ਾਦੀ ਸਮੇਂ ਅੱਗ ਦੀਆਂ ਪ੍ਰਕਰਮਾਂ ਕਰਨ ਦੀ ਬਜਾਏ, ਆਪ ਕਾਗਜ਼ 'ਤੇ ਗੁਰਬਾਣੀ ਲਿਖ ਕੇ, ਉਸ ਨੂੰ ਚੌਂਕੀ 'ਤੇ ਸਜਾ ਕੇ, ਸਾਡੇ ਮਾਤਾ ਸੁਲੱਖਣੀ ਜੀ ਨੂੰ ਆਪਣਾ ਪੱਲਾ ਫੜਾ ਕੇ, ਕੇਵਲ ਗੁਰਬਾਣੀ ਦੀਆਂ ਪ੍ਰਕਰਮਾਂ ਹੀ ਕੀਤੀਆਂ ਸਨ। ਉੱਚੇ ਦੁਮਾਲੇ 'ਚ ਹੀਰੇ ਜੜਤ ਚੱਕਰੀ, ਉੱਚੀ ਕਲਗੀ ਹੀਰਿਆਂ ਮੋਤੀਆਂ

ਵਾਲੀ, ਤੀਰਾਂ ਦਾ ਭਰਿਆ ਭੱਥਾ, ਹੱਥ 'ਚ ਧਨੁਸ਼, ਗਾਤਰੇ ਸ਼ਸਤ੍ਰ ਸਜਾ ਕੇ, ਸਨੱਧ ਬੱਧ ਹੋ ਕੇ, ਜਿਸ ਸਮੇਂ ਆਪ ਜੀ ਨਿਮ੍ਰਤਾ ਸਹਿਤ ਪਰਮਪਵਿੱਤ੍ਰ ਪ੍ਰਕਰਮਾਂ ਕਰਦੇ ਹੋਣਗੇ, ਦਰਸ਼ਨ ਕਰਨ ਵਾਲੇ ਪ੍ਰੇਮੀਆਂ ਨੂੰ,ਆਪਣੇ ਰਿਦਿਆਂ 'ਚੋਂ ਕਿਤਨਾ ਕੁ ਪ੍ਰੇਮ ਵੈਰਾਗ ਅੰਮ੍ਰਿਤ ਅਨੰਦ ਆਉਂਦਾ ਹੋਵੇਗਾ? ਸਤਿਗੁਰੂ ਸਾਹਿਬ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਸੀਸ ਝੁਕਾ ਕੇ ਬਹੁਤ ਵੱਡਾ ਸਭ ਤੋਂ ਉੱਚਾ ਰੁਤਬਾ ਕਰ ਦਿਤਾ। ਪੰਜ ਪੈਸੇ ਮੱਥਾ ਟੇਕਣ ਦਾ ਭਾਵ ਸਾਰੀ ਦੁਨੀਆਂ ਦੀ ਮਾਇਆ ਅਰਪਣ ਕਰ ਦਿਤੀ। ਨਾਰੀਅਲ ਦਾ ਭਾਵ ਹੈ ਸਿਰ ਅਰਪਣ ਦਾ, ਕ੍ਰਿਪਾਨ ਦਾ ਭਾਵ ਸਾਰੀ ਸ਼ਕਤੀ ਬਖ਼ਸ਼ ਦਿਤੀ। ਗੁਰੂ ਪਿਆਰੇ ਸਤਿਕਾਰੇ ਖ਼ਾਲਸਾ ਜੀ ਨੂੰ ਸੰਬੋਧਨ ਕਰਕੇ, ਸ੍ਰੀ ਗੁਰੂ ਸਾਹਿਬ ਜੀ ਨੇ ਇਹ ਬਚਨ ਫ਼ੁਰਮਾਏ:- ਗੁਰੂ, ਮੇਰਾ ਰੂਪ ਭਏ; ਪਾਂਚੋ ਪਿਆਰੇ, ਦੇਵੈ ਉਪਦੇਸ਼ ਪ੍ਰਬੀਨ ਹੈ॥ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦਾਸ ਦਾ ਹੀ ਸਰੂਪ ਹਨ। ਹੁਣ ਤੋਂ ਇਨ੍ਹਾਂ ਨੂੰ ਸੱਚੇ ਗੁਰੂ ਮੰਨ ਕੇ ਪੂਜਣਾ ਹੈ। ਇਨ੍ਹਾਂ ਦੀ ਤਾਬਿਆ, ਪੂਰਨ (ਪ੍ਰਬੀਨ) ਗਿਆਨੀ ਪੰਜ ਪਿਆਰੇ ਉਪਦੇਸ਼ ਦੇਣਗੇ।

ਸਦਾ ਇਸਥਿਤ ਗੁਰੂ ਰਹੈ ਇਹੋ ਜੱਗ ਵੀਚ; ਹੋਰ ਕੋਈ ਮਾਣਸ ਨ ਬਣੈ ਲਖ ਲੀਨ ਹੈ॥) ਹਰਿ ਜੁਗਹ ਜੁਗੋ. ਜੁਗ ਜੁਗਹ ਜੁਗੋ; ਸਦ ਪੀੜੀ ਗੁਰੂ ਚਲੰਦੀ॥ ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ; ਜਿਨੀ ਗੁਰਮੁਖਿ ਨਾਮੁ ਧਿਆਇਆ॥ਉਪ੍ਰੋਕਤ ਗੁਰਬਾਣੀ ਦੇ ਪ੍ਰਮਾਣਾਂ ਅਨੁਸਾਰ ਦਾਸਨਦਾਸ ਨੇ (ਲਖ) ਜਾਣ ਲਿਆ ਹੈ, ਇਹ ਜੱਗ 'ਚ ਸਦਾ ਇਸਥਿਤ ਗੁਰੂ ਰਹਿਣਗੇ। ਹੋਰ ਕੋਈ ਮਨੁੱਖ ਗੁਰੂ ਨਹੀਂ ਬਣ ਸਕੇਗਾ।

ਵਿਛੁੜਿਆ ਅਕ੍ਰਿਤਘਣ ਮੇਲ ਲੀਆ ਕ੍ਰਿਪਾ ਕਰਿ;ਪੰਜ ਪਿਆਰੇ ਅੰਮ੍ਰਿਤ ਦੈ ਬਾਣੀ ਗੁਰੂ ਜਾਨੀਐ॥ ਪੰਜ ਪਿਆਰੇ,ਪਰਮਪੂਜਨੀਕ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਸਾਜ ਕੇ,ਵਿਛੁੜਿਆ ਅਕ੍ਰਿਤਘਣ,ਦਸਵੇਂ ਜਾਮੇਂ ਅੰਦਰ ਕ੍ਰਿਪਾ ਕਰਿ ਕੇ ਮੇਲਣਾ ਕੀਤਾ ਹੈ। "ਜਾਨਣਾ ਕਰੋ! ਹੁਣ ਪੰਜ ਪਿਆਰੇ ਅੰਮ੍ਰਿਤ ਬਖ਼ਸ਼ਣਗੇ।ਨਿਸਚੇ ਪ੍ਰੇਮ ਸਹਿਤ ਗੁਰਬਾਣੀ ਜਾਂ ਨੂੰ ਪੂਰਨ ਗੁਰੂ ਜੀ ਮੰਨੋ ਪੂਜੋ।ਗੁਰੂ ਦੇਹਿ ਗੁਰੂ ਗ੍ਰੰਥ ਅਰਥ ਗਿਆਨ ਲਖੇ;ਨਾਮੁ ਨਾਮੀ ਏਕ ਰੂਪ ਸਬਦੁ ਸੁਰਤਿ ਮਾਨੀਐ॥ ਹੁਣ ਤੋਂ ਖ਼ਾਲਸਾ ਪੰਥ, ਦਸਾਂ ਸਤਿਗੁਰੂ ਸਾਹਿਬਾਨ ਜੀ ਦੇ ਪਰਮਪੂਜਨੀਕ ਸਰੂਪ, ਸੱਚੇ ਸਤਿਗੁਰੂ

ਗ੍ਰੰਥ ਸਾਹਿਬ ਜੀ ਨੂੰ ਗਿਆਨ ਅਤੇ (ਅਰਥ) ਪਦਾਰਥ ਬਖ਼ਸ਼ਣ ਵਾਲੇ (ਲਖੇ) ਜਾਣੇ। (ਨਾਮੀ) ਅਕਾਲ ਪੁਰਖੁ (ਨਾਮੁ) ਸਤਿਗੁਰੂ ਗ੍ਰੰਥ ਸਾਹਿਬ ਜੀ ਇੱਕ ਰੂਪ ਹਨ, ਸਬਦ 'ਚ ਸੁਰਤ ਜੋੜ ਕੇ ਮੰਨਣਾ ਕਰੋ। ਮਨ ਮੈ ਧਿਆਨ ਨਾਮੁ ਚਿੰਤਨੁ ਵਾਹਿਗੁਰੂ; ਧੁਨ ਰੂਪ ਦ੍ਵੈਤ ਬਿਨਾ ਟਿਕੇ ਅਸਥਾਨੀਐ॥ ਸ਼ੁੱਧ ਸਰੂਪ ਅਦ੍ਵੈਤ ਬ੍ਰਹਮ ਜੀ ਦਾ ਮਨ 'ਚ ਧਿਆਨ ਕਰਕੇ,ਵਾਹਿਗੁਰੂ ਜੀ ਦੇ ਨਾਮ ਦਾ ਚਿੰਤਨ ਕਰਕੇ, (ਧੁਨ) ਸੁੰਦਰ ਅਦ੍ਵੈਤ ਨਿਰਗੁਨ ਬ੍ਰਹਮ ਜੀ ਜੋ ਸਾਰਿਆਂ ਦਾ ਅਸਥਾਨ ਹਨ, ਉਨ੍ਹਾਂ 'ਚ ਟਿਕੋ।

ਸ਼ਸਤ੍ਰ ਪ੍ਰੀਤ ਕਰੋ, ਜੁੱਧ ਧਰਮ ਨੀਤ ਧਰੋ; ਅੰਮ੍ਰਿਤ ਪਾਨ ਕਰਵਾਇ ਸਿੰਘ ਸਜਾਨੀਐ॥ ਖ਼ਾਲਸਾ ਜੀ! ਸ਼ਸਤ੍ਰਾਂ ਨਾਲ ਪ੍ਰੀਤ ਕਰਨੀ ਭਾਵ ਕੀਮਤੀ ਸ਼ਸਤ੍ਰ ਖਰੀਦਣੇ, ਸ਼ੌਂਕ ਨਾਲ ਉੱਚੇ ਸਜਾ ਕੇ ਚੌਰ ਕਰਦੇ ਰਹਿਣਾ, ਸ਼ਸਤ੍ਰਾਂ ਨੂੰ ਗੁਰੂ ਪੀਰ ਦੇ ਸਮਾਨ ਮੰਨ ਕੇ ਪੂਜਾ ਕਰਨੀ। ਧਰਮ ਯੁੱਧ ਦੀ ਨੀਤੀ ਧਾਰਨੀ ਭਾਵ ਜ਼ੁਲਮ ਦੇ ਨਾਸ ਲਈ ਧਰਮ ਯੁੱਧ ਕਰਦੇ ਰਹਿਣਾ। ਅੰਮ੍ਰਿਤ (ਪਾਨ) ਛਕਾ ਕੇ ਸਿੰਘ ਸਜਾਉਂਦੇ ਰਹਿਣਾ। ”

੬੦.ਮਹਾਂ ੩ ਵਿਸਮਾਦ ਸੰਪੂਰਨ ਅਰਥ:-ਸਵੈਯਾ॥ ਧੰਨ ਜੀਓ ਤਿਹ ਕੋ ਜਗ ਮੈ; ਮੁਖ ਤੇ ਹਰਿ ਚਿੱਤ ਮੈ ਜੁਧੁ ਬਿਚਾਰੈ॥(ਸ੍ਰੀ ਦਸਮ ੫੭੦) ਸਤਿਗੁਰੂ ਬ੍ਰਹਮ ਜੀ ਦੇ ਅਵਤਾਰ ਦਸਵੇਂ ਪਾਤਿਸਾਹ ਜੀ ਸਵੈਯਾ ਫ਼ੁਰਮਾਉਂਦੇ ਹਨ:- ਭਾਈ! (ਤਿਹ) ਤਿਸ ਧਰਮੀ ਯੋਧੇ (ਕੋ)ਦਾ ਜਗ(ਮੈ) ’ਤੇ (ਜੀਓ) ਜਿਉਣਾ ਧੰਨ ੩ ਹੈ, ਜਿਸ ਦੇ ਮੁਖ (ਤੇ) ਵਿੱਚ ਸਭ ਨੂੰ ਹਰੇ ਭਰੇ ਕਰਨ ਵਾਲੇ ਹਰਿ ੨ ਦਾ ਅਜਪਾ ਜਾਪ ਹੈ,ਚਿੱਤ(ਮੈ) ਵਿੱਚ ਧਾਰਮਿਕ ਜੁਧੁ ਕਰਨ ਦੀ ਸ਼ੁਭ ਸੱਚੀ (ਬਿਚਾਰੈ)ਵੀਚਾਰ ਕਰਦਾ ਹੈ, ਭਾਵ ਜ਼ੁਲਮ ਦੇ ਨਾਸ ਲਈ ਧਰਮ ਯੁੱਧ ਕਰਨ ਨੂੰ ਹਰ ਸਮੇਂ ਤੱਤਪਰ ਰਹਿੰਦਾ ਹੈ।ਯਥਾ:-ਖਾਲਸਾ ਸੋਈ,ਜੋ ਕਰੈ ਨਿਤ ਜੰਗ॥੨੯॥ ਪੜ੍ਹ ਕੇ ਨਿੱਕੀਆਂ ੨ ਨਿੱਜੀ ਗਰਜਾਂ ਲਈ ਕ੍ਰੋਧ ਦੇ ਵਸੀਕਾਰ ਹੋ ਕੇ ਲੜਨ ਦਾ ਭਾਵ ਨਹੀਂ। ਯਥਾ:- ਕਿਸ ਹੀ ਵਾਧਿ ਘਾਟਿ ਕਿਸ ਹੀ ਪਹਿ; ਸਗਲੇ ਲਰਿ ਲਰਿ ਮੂਆ॥(ਸੋਈ) ਉਹ ਖਾਲਸਾ ਜੀ ਹਨ ਜੋ (ਜੰਗ) ਧਰਮ ਯੁੱਧ ਨਿਤ ਕਰੈ,ਭਾਵ ਧਰਮ ਯੁੱਧ ਲਈ ਡਟਿਆ ਰਹੇ,ਸਿਰ ਦੇ ਦੇਵੇ।ਵਾ ਕ੍ਰੋਧ ਆਦਿ ਨਾਲ ਨਿਤ ਜੰਗ ਕਰਕੇ, ਇਨ੍ਹਾਂ ’ਤੇ ਫ਼ਤੇਹ ਪਾਵੇ। ਸੋ ਉਪ੍ਰੋਕਤ ਤੁਕ ਪੜ੍ਹ ਕੇ ਆਪਣਾ ਵੈਰ ਕ੍ਰੋਧ ਅਹੰਕਾਰ ਨਹੀਂ ਵਧਾਉਣਾ। ਇਹ ਤੁਕ ਪੜ੍ਹ ਕੇ ਹੱਸਣਾ ਭੀ ਨਹੀਂ ਚਾਹੀਦਾ ਜੀ।ਨਿੱਜੀ ਗਰਜ਼ਾਂ ਲਈ ਨਹੀਂ ਲੜਨਾ। ਧਰਮ ਯੁੱਧ ਅਤੇ ਪੰਜਾਂ ਵਿਕਾਰਾਂ ਨਾਲ ਲੜ ਕੇ ਜਿੱਤ ਪ੍ਰਾਪਤ ਕਰਨ ਲਈ ਸ਼ੁਭ ਸੱਚਾ ਉਪਦੇਸ਼ ਹੈ।ਦੇਹ ਅਨਿੱਤ ਨ ਨਿੱਤ ਰਹੈ;ਜਸੁ ਨਾਵ ਚੜੈ ਭਵ ਸਾਗਰ ਤਾਰੈ॥ਇਹ ਦੇਹ(ਅਨਿੱਤ)ਨਾਸਵੰਤ ਹੈ,ਇਹ ਨਿੱਤ ੨ (ਨ)ਨਹੀਂ (ਰਹੈ) ਰਹੇਗੀ,ਜਿਹੜਾ ਪ੍ਰੇਮੀ ਇਸ ਨੂੰ ਨਾਸਵੰਤ ਸਮਝ ਕੇ,ਵਾਹਿਗੁਰੂ ਜੀ ਦਾ ਜਸੁ ਕਰਕੇ, ਪ੍ਰੇਮਾ-ਭਗਤੀ ਰੂਪੀ(ਨਾਵ)ਬੇੜੀ ’ਤੇ (ਚੜੈ) ਚੜ੍ਹਦਾ ਹੈ,ਉਹ ਆਪਣੇ ਆਪ ਨੂੰ (ਭਵ)ਸੰਸਾਰ ਅੱਗ ਦੇ(ਸਾਗਰ)ਸਮੁੰਦ੍ਰ ਤੋਂ (ਤਾਰੈ)ਤਾਰ ਲੈਂਦਾ ਹੈ। ਧੀਰਜ ਧਾਮ ਬਨਾਇ ਇਹੈ ਤਨ; ਬੁੱਧਿ ਸੁ ਦੀਪਕ ਜਿਉ ਉਜੀਆਰੈ॥ (ਇਹੈ) ਇਸ (ਤਨ)ਸ੍ਰੀਰ ਦੇ ਵਿਸ਼ੇ ਤਿਆਗ ਕੇ,ਇਸ ਨੂੰ ਸ੍ਰਬ ਵਿਆਪੀ ਮਹਾਂ ਵਿਸਮਾਦ ਧੀਰਜ ਦਾ(ਧਾਮ)ਘਰ (ਬਨਾਇ)ਬਣਾ ਕੇ,ਗੁਰਬਾਣੀ ਜੀ ’ਚ ਰਚੀ ਬੁੱਧਿ ਨੂੰ (ਸੁ) ਸ੍ਰੇਸ਼ਟ ਗੁਰਸਬਦ ਦਾ ਮੰਨਣ ਕਰਕੇ (ਦੀਪਕ) ਦੀਵੇ (ਜਿਉ)ਵਾਂਗ (ਉਜੀਆਰੈ)ਪ੍ਰਕਾਸ਼ਣਾ ਕਰੇ।ਗਿਆਨਹਿ ਕੀ ਬਢਨੀ ਮਨਹੁ ਹਾਥ ਲੈ; ਕਾਤਰਤਾ ਕੁਤਵਾਰ ਬੁਹਾਰੈ॥(ਸ੍ਰੀ ਦਸਮ ੫੭੦) (ਗਿਆਨਹਿ) ਗਿਆਨ ਕੀ (ਬਢਨੀ)ਸੂਹਣ ਨੂੰ,ਮਨਹੁ ਰੂਪੀ ਹਾਥ ’ਚ ਲੈ ਕੇ,(ਕਾਤਰਤਾ)ਕਾਇਰਤਾ ਰੂਪੀ(ਕੁਤਵਾਰ)ਕੂੜੇ ਨੂੰ(ਬੁਹਾਰੈ) ਸੁੰਬ੍ਰਨਾ ਕਰੇ।

{੬੧.ਆਗਿਆ ਭਈ ਅਕਾਲ ਕੀ;ਬਚਨ ਗੁਰੂ ਗ੍ਰੰਥ ਸਾਹਿਬ ਜੀ ’ਚ ਨਹੀਂ ਲਿਖੇ ਸ਼ੰਕੇ

ਦਾ ਉੱਤ੍ਰ?ਆਗਿਆ ਭਈ ਅਕਾਲ ਕੀ;ਦੋਹਰਿਆਂ ਦੇ ਮਹਾਂ ੩ ਵਿਸਮਾਦ ਅਰਥ:-

ਆਗਿਆ ਭਈ ਅਕਾਲ ਕੀ;ਤੋਂ ਬਚੈ ਸ਼ਰਨ ਜੋ ਹੋਇ॥ਤੱਕ।ਰਾਜਾਨ ਰਾਜ॥ਸ੍ਰੀ ਗੁਰੂ ਦਸਵੇਂ ਪਾਤਿਸਾਹ ਜੀ ਨੇ ਚਵਰ ਤਖ਼ਤ ਦੇ ਮਾਲਕ ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਦੇ ਕੇ,ਇਹ ਅਮੋਲਕ ਸ਼ੁਭ ਬਚਨ ਫ਼ੁਰਮਾਏ ਹਨ। ਜੇ ਕੋਈ ਸ਼ੰਕਾ ਕਰੇ ਕਿ ਇਹ ਬਚਨ ਗੁਰੂ ਗ੍ਰੰਥ ਸਾਹਿਬ ਜੀ 'ਚ ਨਹੀਂ ਲਿਖੇ?ਜਿਵੇਂ ਦਸਾਂ ਪਾਤਿਸਾਹਾਂ ਨੇ ਗੁਰਤਾ-ਗੱਦੀ ਦੇਣ ਤੋਂ ਬਾਅਦ ਸ਼ੁਭ ਸਿੱਖਿਆ ਰੂਪ ਅਮੋਲਕ ਬਚਨ,ਜਿਨ੍ਹਾਂ ਸੱਚੇ ਸਤਿਗੁਰਾਂ ਨੂੰ ਗੁਰਤਾ ਦਿੰਦੇ ਰਹੇ,ਉਨ੍ਹਾਂ ਨੂੰ ਸ਼ੁਭ ਉਪਦੇਸ਼ ਅਤੇ ਸਤਿਸੰਗਤ ਜੀ ਨੂੰ ਉਨ੍ਹਾਂ ਦੀ ਸ਼ੁਭ ਸੱਚੀ ਸੇਵਾ ਪੂਜਨ ਮੰਨਣ ਬਾਰੇ ਕਹੇ ਹਨ। ਐਸੇ ਬੇਅੰਤ ਹੀ ਅਮੋਲਕ ਬਚਨ ਹਨ, ਜੋ ਲਿਖਤ ਰੂਪ ਜਾਂ ਸੀਨੇ ਬਸੀਨੇ ਚਲੇ ਆਉਂਦੇ ਹਨ। ਸ਼ਰਧਾਵਾਨ ਪ੍ਰੇਮੀ ਸ਼ਰਧਾ ਸਹਿਤ ਮੰਨਦੇ ਹਨ।ਬੇਅੰਤ ਹੀ ਰਹਿਤਨਾਮਿਆਂ 'ਚ ਬਚਨ ਆਏ ਹਨ। ਇਸ 'ਚ ਅਕਾਲ ਪੁਰਖ ਜੀ ਦੀ ਆਗਿਆ ਤੇ ਸ਼ਬਦ ਨੂੰ ਗੁਰੂ ਮੰਨ ਕੇ ਸ਼ਰਧਾ ਪ੍ਰੇਮ ਸਹਿਤ ਖੋਜ ਕਰਕੇ ਪ੍ਰਭੂ ਨਾਲ ਮਿਲਣ ਦਾ ਉਪਦੇਸ਼ ਹੈ।ਕਿਤਨੀ ਨਿਮ੍ਰਤਾ ਹੈ, ਜੋ,ਆਗਿਆ ਭਈ ਅਕਾਲ ਕੀ;ਕਿਹਾ ਹੈ।ਗੁਰਬਾਣੀ 'ਚ ਭੀ ਸ਼ਬਦ ਨੂੰ ਗੁਰੂ ਪੀਰ ਮੰਨਣ ਦਾ ਉਪਦੇਸ਼ ਹੈ।ਯਥਾ:-ਸਬਦੁ ਗੁਰ ਪੀਰਾ ਗਹਿਰ ਗੰਭੀਰਾ;ਬਿਨੁ ਸਬਦੈ ਜਗੁ ਬਉਰਾਨੰ॥ਪਰਮਪੂਜਨੀਕ ਗੁਰਬਾਣੀ ਦੇ ਆਸ਼ੇ ਅਨੁਸਾਰ ਕਹੇ ਬਚਨਾਂ ਨੂੰ,ਦਾਸਨ ਦਾਸ ਰੋਮ ੨ ਕਰਕੇ ਕੋਟਾਨ ਕੋਟਿ ਸਦਾ ੨ ਨਮਸਕਾਰ ਕਰਦਾ ਹੈ।ਸ਼ੰਕਾ ਪਾਉਣ ਵਾਲਿਆਂ ਨੂੰ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਆਪਣਾ ਪ੍ਰੇਮ ਬਖ਼ਸ਼ਣ।ਆਗਿਆ ਅਕਾਲ ਇਹੋ ਗੁਰੂ ਗ੍ਰੰਥ ਬਾਣੀ ਮੰਨੋ; ਖਾਲਸੇ ਦੀ ਸੰਗਤਿ ਤੇ ਨਾਮੁ ਰੰਗ ਮਾਣੀਏ॥ ਹੇ ਪਿਆਰੇ ਖ਼ਾਲਸਾ ਜੀ! ਇਹੋ ਹੀ ਅਕਾਲ ਪੁਰਖੁ ਜੀ ਦੀ ਪਰਮਪਵਿੱਤ੍ਰ ਆਗਿਆ ਹੈ, ਕਿ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਪਰਮਪਵਿੱਤ੍ਰ ਅੰਮ੍ਰਿਤ ਬਾਣੀ ਜੀ ਦੇ ਅੱਖਰ ੨ 'ਤੇ ਗੁਰੂ ਭਾਵਨਾ ਧਾਰ ਕੇ,ਪੂਰਨ ਸੱਚੇ ਗੁਰੂ ਜੀ ਮੰਨੋ।ਗੁਰੂ ਖ਼ਾਲਸੇ ਜੀ ਦੀ ਸੰਗਤਿ ਦਾ ਅਤੇ ਨਾਮੁ ਦਾ (ਰੰਗ) ਅਨੰਦ (ਮਾਣੀਏ)ਮਾਨਣਾ ਕਰੋ।ਸ੍ਰੀ ਮੁਖਵਾਕ ਪਾਤਸ਼ਾਹੀ ੧੦॥ਆਗਿਆ ਭਈ ਅਕਾਲ ਕੀ;ਤਬੀ ਚਲਾਇਓ ਪੰਥ॥ਪ੍ਰਭੂ ਸਤਿਗੁਰੂ (੧੦) ਦਸਵੀਂ ਪਾਤਸ਼ਾਹੀ ਜੀ ਆਪਣੇ (ਸ੍ਰੀ) ਸੋਭਾ ਵਾਲੇ ਸੁਭਾਇਮਾਨ,ਸ਼੍ਰੋਮਣੀ ਮੁਖ 'ਚੋਂ (ਮੁਖਵਾਕ)ਹੁਕਮ ਉਚਾਰਦੇ ਹਨ:- ਹੇ ਪਿਆਰਿਓ!ਦਾਸਨਦਾਸ ਨੂੰ,ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ॥ਅਨੁਸਾਰ ਜਦੋਂ(ਅਕਾਲ) ਕਾਲ ਰਹਿਤ,ਅਕਾਲ ਪੁਰਖੁ ਜੀ ਕੀ ਆਗਿਆ (ਭਈ)ਹੋਈ,(ਤਬੀ) ਤਦੋਂ ੧੭੫੬ ਬਿੱਕ੍ਰਮੀ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ,ਖ਼ਾਲਸਾ ਸਾਜ ਕੇ,ਖ਼ਾਲਸਾ ਪੰਥ ਜੀ (ਚਲਾਇਓ)ਚਲਾਏ।{ਧੰਨ ੩ ਸਤਿਗੁਰੂ ਕਿਤਨੀ ਨਿਮ੍ਰਤਾ ਹੈ।}ਸਭ ਸਿਖਨ ਕੋ ਹੁਕਮ ਹੈ;ਗੁਰੂ ਮਾਨੀਓ ਗ੍ਰੰਥ॥੧॥ ਸਭ ਸਿਖਨ (ਕੋ)ਨੂੰ ਅਕਾਲ ਪੁਰਖੁ ਜੀ ਦਾ ਸ੍ਰਬੱਤ ਦੇ ਭਲੇ ਦਾ ਪਰਮਪਵਿੱਤ੍ਰ ਸੱਚਾ ਹੁਕਮ ਹੈ,ਕਿ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ,ਅੱਖਰ ੨ 'ਤੇ ਗੁਰੂ ਭਾਵਨਾ ਧਾਰ ਕੇ,ਪੂਰਨ ਗੁਰੂ ਪੂਰਨ ਬ੍ਰਹਮ ਸਰੂਪ ਜੀ ਸਮਝ ਕੇ,ਨਿਸਚੇ ਸਿਦਕ ਭਰੋਸੇ ਨਾਲ (ਮਾਨੀਓ)ਮੰਨਣੇ ਮੰਨਾਉਣੇ ਪੂਜਣੇ ਪੂਜਾਉਣੇ।ਗੁਰੂ ਗ੍ਰੰਥ ਜੀ ਮਾਨੀਯੋ;ਪ੍ਰਗਟ ਗੁਰਾਂ ਕੀ ਦੇਹ॥ ਸ੍ਰੇਸ਼ਟ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦਸਾਂ ਸਤਿਗੁਰਾਂ

ਜੀ ਦੀ ਹਾਜ਼ਰ ਨਾਜ਼ਰ ਪ੍ਰਗਟ ਦੇਹ ਕਰਕੇ (ਮਾਨੀਯੋ)ਮੰਨਣੇ ਪੂਜਣੇ ਨਮਸਕਾਰਨੇ। ਜੋ ਪ੍ਰਭੁ ਕੋ ਮਿਲਬੋ ਚਹੈ;ਖੋਜ ਸ਼ਬਦ ਮੈ ਲੇਹ॥੨॥ ਜੋ ਪ੍ਰੇਮੀ (ਪ੍ਰਭੁ) ਸਮਰੱਥ ਵਾਹਿਗੁਰੂ ਜੀ (ਕੋ)ਨੂੰ (ਮਿਲਬੋ)ਮਿਲਣਾ (ਚਹੈ)ਚਾਹੇ, ਉਹ ਗੁਰਸ਼ਬਦ (ਮੈ) ਵਿੱਚ ਖੋਜ ਕਰਕੇ ਮਿਲ (ਲੇਹ)ਲਵੇ।ਰਾਜ ਕਰੇਗਾ ਖ਼ਾਲਸਾ;ਆਕੀ ਰਹੈ ਨ ਕੋਇ॥(ਖ਼ਾਲਸਾ)ਸੱਚੇ ਸਤਿਗੁਰੂ ਗ੍ਰੰਥ ਸਾਹਿਬ ਅਜਪਾ ਜਾਪ ਵਾਹਿਗੁਰੂ ਜੀ,ਸਭ ਬ੍ਰਹਮੰਡਾਂ ਧਰਮਾਂ ਮਨਾਂ ਜੀਆਂ ਇੰਦ੍ਰਿਆਂ ਦੇਵਤਿਆਂ ਦੈਂਤਾਂ ਚੱਕ੍ਰਵਰਤੀ ਪਾਤਿਸਾਹਾਂ ਤੱਤਾਂ ਖਾਣੀਆਂ ਬਾਣੀਆਂ 'ਤੇ ਜੁੱਗੋ ਜੁੱਗ ਅਟੱਲ ਰਾਜ (ਕਰੇਗਾ)ਕਰਨਗੇ।ਅਥਵਾ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਅਜਪਾ ਜਾਪ ਵਾਹਿਗੁਰੂ ਜੀ ਦੇ ਸੱਚੇ ਚਰਨ-ਕਮਲਾਂ 'ਚ ਲੀਣ, ਗੁਰੂ ਜੀ ਦੇ ਆਗਿਆਕਾਰੀ ਅਨੁਸਾਰੀ ਸ਼ੁੱਧ ਖ਼ਾਲਸਾ ਪੰਥ ਜੀ ਸਦਾ ਰਾਜ ਕਰਨਗੇ।ਕੋਇ ਭੀ ਆਕੀ ਨ (ਰਹੈ) ਰਹੇਗਾ।ਵਾਹੁ ਵਾਹੁ ਪੂਰੇ ਗੁਰੂ ਜੀ ਨਿਮਾਣੇ ਨੂੰ ਮਹਾ ਵਿਸਮਾਦ ਮਾਣ ਬਖਸ਼ਦੇ ਹਨ:- ਨਿਮਾਨੇ ਕਉ;ਪ੍ਰਭ ਤੇਰੋ.ਮਾਨੁ॥ ਵਿਦੇਸ਼ੀ ਜ਼ਾਲਮ,ਜਿਸ ਰੰਕ ਦੀਆਂ ਬਹੂ ਬੇਟੀਆਂ ਨੂੰ ਚੁੱਕ ਕੇ,ਗਜ਼ਨੀ'ਚ ਟਕੇ ੨ ਨੂੰ ਵੇਚਦੇ ਸਨ,ਜਿਸ ਨੂੰ ਕੋਈ ਭੀ ਸ੍ਰਕਾਰੀ ਨੌਕਰੀ ਨਹੀਂ ਸੀ ਮਿਲਦੀ,ਜੋ ਧੂੜ'ਚ ਰੁਲ਼ ਰਿਹਾ ਸੀ,ਜਿਸ ਨੂੰ ਸ਼ੂਦ੍ਰ ੨ ਕਹਿ ਕੇ ਤ੍ਰਿਸਕਾਰ ਕਰਦੇ ਸਨ,ਜ਼ਾਲਮ ਜਿਸ ਦੇ ਮੂੰਹ'ਚ ਥੁੱਕਦੇ ਸਨ,ਜਿਸ ਨੂੰ ਘੋੜੇ'ਤੇ ਚੜ੍ਹਨ,ਫ਼ੌਜ ਤਖ਼ਤ ਰਚਣ,ਸੀਸ'ਤੇ ਦੁਮਾਲਾ ਚੱਕ੍ਰ ਸਜਾਉਣ,ਸ਼ਸਤ੍ਰ ਪੈਨ੍ਹਣ ਦੀ ਸਖ਼ਤ ਮਨਾਹੀ ਸੀ,ਜੋ ਜਮਾਂ ਜੂਨਾਂ ਰੋਗਾਂ ਔਗੁਣਾਂ ਵੱਸ ਹੋ ਰਿਹਾ ਸੀ।ਐਸੇ(ਨਿਮਾਨੇ)ਮਾਣ ਤੋਂ ਰਹਿਤ,ਨਿਮਾਣੇ ਜੀਵ(ਕਉ)ਨੂੰ,ਹੇ(ਪ੍ਰਭ)ਵਾਹਿਗੁਰੂ ਰਾਜਾਨ ਰਾਜ॥);ਸਰਬ ਕਲਾ ਸਮਰਥ॥ਵਾਹਿਗੁਰੂ ਮਹੱਲਾ ਪਹਿਲਾ ਜੀ,ਮਹੱਲਾ ਛੇਵਾਂ ਜੀ ਸ੍ਰੀ ਗੁਰੂ ਗੋਬਿੰਦਸਿੰਘ ਸਾਹਿਬਜੀ ਸਦਾ ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬਜੀ!(ਤੇਰੋ)ਆਪਜੀ ਦਾ ਬਖ਼ਸ਼ਿਆ ਸ਼ੁਭ ਸੱਚਾ(ਮਾਨੁ)ਸਤਿਕਾਰ ਪ੍ਰਾਪਤ ਹੈ,ਜੋ ਆਪਜੀ ਨੇ ਖੰਡੇ ਬਾਟੇ ਦੇ ਅੰਮ੍ਰਿਤ ਦੀ ਦਾਤ,ਗੁਰਬਾਣੀ ਬਖ਼ਸ਼ ਕੇ,ਖ਼ਾਲਸਾ ਪੰਥਜੀ ਸਜਾਏ,ਕੀੜਾ ਥਾਪਿ ਦੇਇ ਪਾਤਿਸਾਹੀ;ਲਸਕਰ ਕਰੇ ਸੁਆਹ॥ਅਨੁਸਾਰ ਕੀੜਿਆਂ ਨੂੰ ਪਾਤਿਸਾਹੀ ਬਖ਼ਸ਼ਦਿਆਂ,ਇਹ ਸ਼ੁਭ ਸੱਚੇ ਵਰ ਬਖ਼ਸ਼ੇ,ਕਿ ਦਾਸਨ ਦਾਸ ਨੇ,ਜਿਸੁ ਨਾਮੁ ਰਿਦੈ;ਸੋਈ ਵਡ ਰਾਜਾ॥ਅਨੁਸਾਰ ਬਿਨਾ ਪ੍ਰਿਥਵੀ ਦੇ ਰਾਜੇ ਬਣਾਏ ਹਨ।ਜੋ ਪੂਰੇ ਗੁਰੂਜੀ ਤੋਂ ਬਿਨਾ,ਰਾਜੇ ਮਹਾਰਾਜੇ ਦੀ ਭੀ ਪ੍ਰਵਾਹ ਨਹੀਂ ਕਰਨਗੇ।ਐਸੇ ਸ੍ਰਬ ਵਿਆਪੀ ਅਨਤਕਲਾਵਾਨ ਮਹਾਂ ਵਿਸਮਾਦ ਵਰ,ਅਨਤ ਕਲਾਵਾਨ ਪੂਰਨ ਮੇਹਰਵਾਨ ਵਾਹਿਗੁਰੂ ਪੂਰਨ ਜੀ ਹੀ ਬਖ਼ਸ਼ ਸਕਦੇ ਹਨ:-

ਖ਼ਾਲਸਾ ਮੇਰੋ;ਰੂਪ ਹੈ ਖ਼ਾਸ॥ਖ਼ਾਲਸੇ ਮਹਿ;ਹੌ ਕਰੌ ਨਿਵਾਸ॥ਖ਼ਾਲਸਾ ਮੇਰੋ;ਮੁਖ ਹੈ ਅੰਗਾ॥ਖ਼ਾਲਸੇ ਕੇ ਹੌਂ;ਸਦ ਸਦ ਸੰਗਾ॥ਖ਼ਾਲਸਾ ਮੇਰੋ;ਇਸ਼੍ਰ ਸੁਹਿਰਦ॥ਖ਼ਾਲਸਾ ਮੇਰੋ;ਕਹੀਅਤ ਬਿਰਦ॥ਖ਼ਾਲਸਾ ਮੇਰੋ;ਪਛ ਅਰ ਪਾਤਾ॥ਖ਼ਾਲਸਾ ਮੇਰੋ;ਸੁਖ ਅਹਿਲਾਦਾ॥ਖ਼ਾਲਸਾ ਮੇਰੋ;ਮਿੱਤਰ ਸਖਾਈ॥ਖ਼ਾਲਸਾ ਮਾਤ ਪਿਤਾ;ਸੁਖਦਾਈ॥ਖ਼ਾਲਸਾ ਮੇਰੀ;ਸੋਭਾ ਸੀਲਾ॥ਖ਼ਾਲਸਾ ਬੰਧ ਸਖਾ;ਸਦ ਡੀਲਾ॥ਖ਼ਾਲਸਾ ਮੇਰੀ;ਜਾਤ ਅਰ ਪਤ॥ਖ਼ਾਲਸਾ ਸੋ;ਮਾ ਕੋ ਉਤਪਤ॥ਖ਼ਾਲਸਾ ਮੇਰੋ;ਭਵਨ ਭੰਡਾਰਾ॥ਖ਼ਾਲਸੇ

ਕਰ;ਮੇਰੋ ਸਤਿਕਾਰਾ ॥ਖ਼ਾਲਸਾ ਮੇਰੋ;ਸ੍ਵਜਨ ਪ੍ਰਵਾਰਾ॥ਖ਼ਾਲਸਾ ਮੇਰੋ;ਕਰਤ ਉਧਾਰਾ॥ਖ਼ਾਲਸਾ ਮੇਰੋ;ਪਿੰਡ ਪਰਾਨ॥ਖ਼ਾਲਸਾ ਮੇਰੀ;ਜਾਨ ਕੀ ਜਾਨ॥ਮਾਨ ਮਹਤ ਮੇਰੀ;ਖ਼ਾਲਸਾ ਸਹੀ॥ਖ਼ਾਲਸਾ ਮੇਰੋ;ਸ੍ਵਾਰਥ ਸਹੀ॥ਖ਼ਾਲਸਾ ਮੇਰੋ;ਕਰੇ ਨਿਰਬਾਹ॥ਖ਼ਾਲਸਾ ਮੇਰੋ;ਦੇਹ ਅਰ ਸਾਹ॥ਖ਼ਾਲਸਾ ਮੇਰੋ;ਧਰਮ ਅਰ ਕਰਮ॥ਖ਼ਾਲਸਾ ਮੇਰੋ;ਭੇਦ ਨਿਜ ਮਰਮ॥ਖ਼ਾਲਸਾ ਮੇਰੋ;ਸਤਿਗੁਰ ਪੂਰਾ॥ਖ਼ਾਲਸਾ ਮੇਰੋ;ਸੱਜਨ ਸੂਰਾ॥ਖ਼ਾਲਸਾ ਮੇਰੋ; ਬੁਧ ਅਰ ਗਿਆਨ॥ਖ਼ਾਲਸੇ ਕਾ;ਹਉ ਧਰੋ ਧਿਆਨ॥ਉਪਮਾ ਖ਼ਾਲਸੇ;ਜਾਤ ਨ ਕਹੀ॥ਜਿਹਵਾ ਏਕ;ਪਾਰ ਨਹਿ ਲਹੀ॥ਸੇਸ ਰਸਨ; ਸਾਰਦ ਸੀ ਬੁੱਧ॥ਤਦਪ;ਨ ਉਪਮਾ ਬਰਨਤ ਸੁਧ॥ਯਾ ਮੈ;ਰੰਚ ਨ ਮਿਥਿਆ ਭਾਖੀ॥ਪਾਰਬ੍ਰਹਮ ਗੁਰ ਨਾਨਕ ਸਾਖੀ॥ਰੋਮ ਰੋਮ;ਜੇ ਰਸਨਾ ਪਾਂਊਂ॥ਤਦਪ ਖ਼ਾਲਸਾ ਜਸ;ਤਹਿ ਗਾਊਂ॥ਹੌ ਖ਼ਾਲਸੇ ਕਾ;ਖ਼ਾਲਸਾ ਮੇਰੋ॥ਓਤ ਪੋਤ;ਸਾਗਰ ਬੂੰਦੇਰੋ॥ਖ਼ਾਲਸਾ;ਅਕਾਲ ਪੁਰਖ ਕੀ ਫ਼ੌਜ॥ਪ੍ਰਗਟਿਓ ਖ਼ਾਲਸਾ;ਪ੍ਰਮਾਤਮ ਕੀ ਮੌਜ॥ਜਬ ਲਗ ਖ਼ਾਲਸਾ;ਰਹੇ ਨਿਆਰਾ॥ਤਬ ਲਗ;ਤੇਜ ਦੀਉ ਮੈਂ ਸਾਰਾ॥ਜਬ ਇਹ ਗਹੈ;ਬਿਪਰਨ ਕੀ ਰੀਤ॥ਮੈਂ ਨ ਕਰੋਂ;ਇਨ ਕੀ ਪ੍ਰਤੀਤ॥ਖ਼ਾਲਸੇ ਕੇ ਪ੍ਰਸਾਦ ਕਰ;ਸੁਤ ਬਿਤ ਕੋਸ਼ ਭੰਡਾਰ॥ਰਾਜ ਮਾਲ ਸਾਦਨ ਸਕਲ;ਪੁਤ੍ਰ ਕਲਿਤ੍ਰ ਬਿਵਹਾਰ॥ਲਸ਼ਕਰ ਨੇਬ ਖ਼੍ਵਾਸ ਭ੍ਰਿਤ;ਅਨੁਚਰ ਦਾਸੀ ਦਾਸ॥ਮਿਤ੍ਰ ਕੁਟੰਬ ਧਨ ਭਵਨ ਮਮ ਸਮ੍ਰਿਧਿ;ਕਿਰਪਾ ਕਰ ਤਾਸ॥ਗਿਰੰ ਬਾਰੀ ਅਰੁ ਸਾਹਿਬੀ;ਤਨ ਮਨ ਪਿੰਡ ਪ੍ਰਾਨ॥ਪ੍ਰਸਾਦਿ ਖ਼ਾਲਸੇ ਕਰ ਮਿਲਿਓ;ਦਾਨ ਮਾਨ ਸਨਮਾਨ॥ਕ੍ਰਿਪਾਵੰਤ ਖ਼ਾਲਸ ਸਗਲ;ਤਹ ਪ੍ਰਸਾਦਿ ਭਯੋ ਗੌਰ॥ਮੋਹਿ ਸੇ ਰੰਕ ਅਨਾਥ ਜਗ;ਭਟਕਤ ਫਿਰਤ ਕਰੋਰ॥ਆਨ ਸੇਵ ਨਹਿ ਸਫਲ ਕਛੁ;ਈਤ ਊਤ ਪਰਲੋਕ॥ਨਿਹਫਲ ਸੇਵਾ ਤਿਸ ਬਿਨਾ;ਕਬੀ ਹਰਖ ਕਬਿ ਸੋਗ॥ਜਜਨ ਭਜਨ ਮਮ ਖ਼ਾਲਸਾ;ਖ਼ਾਲਸਾ ਪੂਜਬ ਜੋਗ॥ਦਾਸ ਗੋਬਿੰਦ ਫ਼ਤਹ ਖ਼ਾਲਸਾ;ਦਰਸ ਪਰਸ ਮਿਟੇ ਸੋਗ॥ਮੇਰੋ ਇਸ਼ਟ ਅਰ ਨੇਸ਼ਠਾ;ਖ਼ਾਲਸਾ ਪੂਜਨ ਧਿਆਨ॥ਦਰਸਨ ਪਰਸਨ ਖ਼ਾਲਸਾ;ਮੁਕਤ ਰੂਪ ਸਤ ਜਾਨ॥ਆਤਮ ਰਸ ਜਿਹ ਜਾਨਹੀ;ਸੋ ਹੈ ਖ਼ਾਲਸ ਦੇਵ॥ਪ੍ਰਭ ਮਹਿ.ਮੋ ਮਹਿ.ਤਾਸ ਮਹਿ;ਰੰਚਕ ਨਾਹਨ ਭੇਵ॥)ਰਹਿਣੀ ਰਹੈ;ਸੋਈ ਸਿਖ ਮੇਰਾ।ਓਹੁ ਠਾਕੁਰੁ;ਮੈ ਉਸ ਕਾ ਚੇਰਾ। (ਜਿੱਤੇ ਬੋਲੋ)ਸ੍ਵੈਯਾ॥ਜੁੱਧ ਜਿਤੇ.ਇਨ ਹੀ ਕੇ ਪ੍ਰਸਾਦਿ;ਇਨ ਹੀ ਕੇ ਪ੍ਰਸਾਦਿ.ਸੁ ਦਾਨ ਕਰੇ॥ਅਘ ਅਉਘ ਟਰੈ,ਇਨ ਹੀ ਕੇ ਪ੍ਰਸਾਦਿ;ਇਨ ਹੀ ਕੀ ਕ੍ਰਿਪਾ.ਫੁਨ ਧਾਮ ਭਰੇ॥ਇਨ ਹੀ ਕੇ ਪ੍ਰਸਾਦਿ.ਸੁ ਬਿਦਿਆ ਲਈ;ਇਨ ਹੀ ਕੀ ਕ੍ਰਿਪਾ ਸਭ ਸਤ੍ਰ ਮਰੇ॥ਇਨ ਹੀ ਕੀ ਕ੍ਰਿਪਾ ਕੇ.ਸਜੇ ਹਮ ਹੈ;ਨਹੀ ਮੋ ਸੇ ਗਰੀਬ.ਕਰੋਰ ਪਰੇ॥੨॥ਪੂਰਨ ਗੁਰੂਜੀ ਨੇ ਆਪਣਾ ਸ੍ਰਬੰਸ,ਆਪਣਾ ਆਪ ਕੁਰਬਾਨ ਕਰਕੇ,ਐਸਾ ਸ੍ਰਬ ਵਿਆਪੀ

ਮਹਾਂ ਵਿਸਮਾਦ ਆਦਰ ਮਾਣ ਸਤਿਕਾਰ,ਆਪਣੇ ਸਾਜੇ ਨਿਵਾਜੇ ਖਾਲਸੇਜੀ ਨੂੰ ਬਖ਼ਸ਼ਿਆ ਹੈ ਜੋ ਭੰਗ ਨ ਹੋ ਸਕੇ।ਚੌਂਹ ਜੁੱਗਾਂ'ਚ,ਹੋਰ ਕਿਸੇ ਨੇ ਭੀ ਆਪਣੇ ਸੇਵਕਾਂ ਨੂੰ ਨਹੀਂ ਬਖ਼ਸ਼ਿਆ ਜੀ। ਹਰਿ ਜੀਉ;ਨਿਮਾਣਿਆ ਤੂ ਮਾਣੁ॥ਨਿਚੀਜਿਆ.ਚੀਜ ਕਰੇ ਮੇਰਾ ਗੋਵਿੰਦੁ;ਤੇਰੀ ਕੁਦਰਤਿ ਕਉ ਕੁਰਬਾਣੁ॥

ਖ੍ਵਾਰ ਹੋਇ ਸਭਿ ਮਿਲੈਂਗੇ;ਬਚੇ ਸ਼ਰਨ ਜੋ ਹੋਇ॥੩॥ਸੱਚੇ ਸਤਿਗੁਰੂ ਗ੍ਰੰਥ ਸਾਹਿਬ ਅਜਪਾ ਜਾਪ ਵਾਹਿਗੁਰੂ ਜੀ ਦੀ ਸ਼ਰਨ 'ਚੋਂ ਵਿਛੁੜ ਕੇ,ਵਿਕਾਰਾਂ ਔਗੁਣਾਂ ਜੂਨਾਂ ਰੋਗਾਂ ਜਮਾਂ ਕੁਸੰਗ ਕਸ਼ਟਾਂ 'ਚ ਖੱਜਲ ਖ੍ਵਾਰ ਹੋਇ ਕੇ,ਕਸ਼ਟਾਂ ਦੇ ਮਾਰੇ,ਸਭਿ ਆ ਕੇ ਸ਼ਰਨ 'ਚ ਮਿਲੈਂਗੇ।ਸੋ (ਜੋ)ਜਿਹੜੇ ਪ੍ਰੇਮੀ ਸੇਵਕ ਪੂਰਨ ਗੁਰੂ ਜੀ ਦੀ ਸ਼ਰਨ (ਹੋਇ)ਪੈਣਗੇ,ਓਹੁ ਹੀ ਵਿਕਾਰਾਂ ਜਮਾਂ ਰੋਗਾਂ ਕਸ਼ਟਾਂ ਜਮਾਂ ਦੀਆਂ ਸੱਟਾਂ ਤੋਂ (ਬਚੇ)ਬਚਣਗੇ।ਵਾਹਿਗੁਰੂ ਨਾਮ ਜਹਾਜ਼ ਹੈ ਚੜ੍ਹੇ ਸੋ ਉਤਰੈ ਪਾਰ॥ਜੋ ਸ਼ਰਧਾ ਕਰ ਸੇਂਵਦੇ ਗੁਰ ਪਾਰਿ ਉਤਾਰਨਹਾਰ॥

ਤਥਾ ਹੀ ਸ੍ਰੀ ਮੁਖਵਾਕਜ ਪਾਤਸਾਹੀ ੧੦॥ ਦੋਹਰਾ॥ਆਗਿਆ ਭਈ ਅਕਾਲ ਕੀ; ਤਬੈ ਚਲਾਇਓ ਪੰਥ॥ਸਭਿ ਸਿੱਖਨਿ ਕੋ ਹੁਕਮੁ ਹੈ;ਗੁਰੂ ਮਾਨੀਓ ਗ੍ਰੰਥ॥੯੦॥ਗੁਰੂ ਗ੍ਰੰਥ ਜੀ ਮਾਨਿਓ;ਪ੍ਰਗਟ ਗੁਰਾਂ ਕੀ ਦੇਹ॥ ਜੋ ਪ੍ਰਭ ਕੋ ਮਿਲਬੋ ਚਹੈ; ਖੋਜ ਸ਼ਬਦ ਮੈ ਲੇਹ॥੯੧॥ ਦਰਸਜੋ ਚਹਿ ਸਤਿਗੁਰੂ ਜੋ;ਸੈ ਦਰਸੈ ਗੁਰ ਗ੍ਰੰਥ॥ਜੇ ਕੋਈ ਪ੍ਰੇਮੀ ਸਤਿਗੁਰੂ ਸਾਹਿਬਾਨ ਜੀ ਦੇ ਪਰਮਪਵਿੱਤ੍ਰ ਦਰਸ਼ਨ ਕਰਨੇ ਚਾਹੇ,(ਸੈ) ਉਹ ਅਤੀ ਹੀ ਪ੍ਰੇਮ ਭਾਵਨਾ ਸਹਿਤ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਦਰਸ਼ਨ ਕਰੇ।ਪਢ ਸੁਨੈ ਸ੍ਵਾਰਥ ਲਹੈ;ਪਰਮਾਰਥ ਕੋ ਪੰਥ॥੯੨॥ ਜੇ ਕੋਈ ਪ੍ਰੇਮੀ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ ਪ੍ਰੇਮ ਧਾਰ ਕੇ ਸ਼ੁੱਧ ਸੰਥਾ ਕਰਕੇ ਸ਼ੁੱਧ ੩ ਪੜ੍ਹੇ ਸੁਣੇ, ਉਹ (ਸ੍ਵਾਰਥ) ਆਪਣਾ ਪ੍ਰਯੋਜਨ ਪੂਰਾ ਕਰ ਲਵੇ ਅਤੇ (ਪਰਮਾਰਥ) ਵੱਡੇ ਸਿਧਾਂਤ ਰੂਪ ਜੋ ਅਜਪਾ ਜਾਪ ਪੂਰਨ ਬ੍ਰਹਮ ਜੀ ਹਨ,ਉਨ੍ਹਾਂ ਦੇ ਰਾਹ ਨੂੰ ਪ੍ਰਾਪਤ ਕਰ ਲਵੇ। ਵਾਹਿਗੁਰੂ ਗੁਰੂ ਗ੍ਰੰਥ ਜੀ; ਨਾਮੁ ਜਹਾਜ ਉਦਾਰ॥ ਵਾਹਿਗੁਰੂ ਜੀ ਦੇ ਅਵਤਾਰ (ਉਦਾਰ) ਦਾਤੇ (ਉਦਾਰ) ਸ੍ਰੇਸ਼ਟ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਸਭ ਨੂੰ ਤਾਰਨ ਵਾਲੇ ਸ੍ਰੇਸ਼ਟ ਨਾਮੁ ਰੂਪੀ ਜਹਾਜ਼ ਹਨ।ਸਰਧਾ ਕਰ ਜੋ ਸੇਵ ਹੈਂ;ਸੋ ਉਤਰੈਂ ਭਵ ਪਾਰ॥ ਜਿਹੜੇ ਪ੍ਰੇਮੀ ਅਤੀ ਹੀ ਸ਼ਰਧਾ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਰਮਪਵਿੱਤ੍ਰ ਸੱਚੀ ਸੇਵਾ ਕਰਨਗੇ। ਉਹ ਸੇਵਾ ਸਿਮਰਨ ਨਾਮੁ ਰੂਪੀ ਜਹਾਜ਼ 'ਤੇ ਚੜ੍ਹ ਕੇ,ਔਗੁਣਾਂ ਰੂਪੀ(ਭਵ)ਸਮੁੰਦ੍ਰ ਤੋਂ ਮੁਕਤੀ ਰੂਪੀ ਕਿਨਾਰੇ 'ਤੇ ਪਾਰ ਉੱਤ੍ਰ ਜਾਣਗੇ।

ਅੰਗ ਸੰਗ ਰਹੌਂ ਸਦਾ ਰਹਿਣੀ ਮੈ ਪੂਰਾ ਰਹੈ;ਖਾਲਸੇ ਦਾ ਰੂਪ ਹੋਇ ਵਰਤੋਂ ਪਛਾਣੀਏਂ॥(ਸ੍ਰੀ ਗੁ:ਪੰ:ਪ੍ਰ: ੧੭੧੯)ਰਹਿਣੀ ਰਹੈ;ਸੋਈ ਸਿੱਖ ਮੇਰਾ।ਓਹ ਸਾਹਿਬ; ਮੈ ਉਸ ਕਾ ਚੇਰਾ।) ਰਹਿਤ ਪਿਆਰੀ ਮੁਝ ਕੋ; ਸਿਖ ਪਿਆਰਾ ਨਾਹਿ॥ ਸਿੱਖ ਪਿਆਰਾ ਨਾਹਿ ਮਮ;ਰਹਤ ਪਿਆਰੀ ਆਹਿ॥)ਰਹਿਤ ਬਿਨਾ;ਦਰ ਚੋਟਾਂ ਖਾਵੈ। ਜਿਹੜਾ ਸਿੱਖ ਰਹਿਣੀ 'ਚ ਪੂਰਾ ਰਹੇਗਾ,ਭਾਵ ਪੂਰਨ ਰਹਿਤ ਮਰਯਾਦਾ ਰੱਖੇਗਾ,ਉਹ ਦਾਸਨਦਾਸ ਦਾ (ਸਾਹਿਬ)ਮਾਲਕ ਹੈ,ਦਾਸ ਉਸ ਦਾ(ਚੇਰਾ)ਗੁਲਾਮ ਹੈ, ਉਸ ਦੇ ਸਦਾ ਅੰਗ ਸੰਗ ਹੋ ਕੇ ਹਰ ਪ੍ਰਕਾਰ ਦੀ ਸਹਾਇਤਾ ਕਰੇਗਾ।ਖ਼ਾਲਸਾ ਮੇਰੋ ਰੂਪ ਹੈ ਖਾਸ॥ ਖ਼ਾਲਸਹ ਮਹਿ ਹਉਂ ਕਰਹੁੰ ਨਿਵਾਸ॥ ਅਨੁਸਾਰ ਖ਼ਾਲਸੇ 'ਚ ਖ਼ਾਲਸੇ ਦਾ ਰੂਪ ਹੋ ਕੇ ਵਰਤਾਂਗਾ,ਇਹ ਪਛਾਣ ਲਵੋ।

ਕੱਤਕ ਸ਼ੁਦੀ ਦੂਜ ਤਾਈਂ, ਗੁਰੂ ਗ੍ਰੰਥ ਟਿੱਕਾ ਭਯਾ; ਸੱਚਖੰਡ ਤਖਤ ਹੈ, ਗੱਦੀ ਗੁਰੂ ਜਾਣੀਏ॥ ੧੭੬੫ ਬ੍ਰਿੱਕਮੀ ਕੱਤਕ ਸ਼ੁਦੀ ਦੂਜ (ਤਾਈਂ) ਨੂੰ ਜੋ ਸੱਚਖੰਡ ਤਖ਼ਤ ਹੈ, ਉੱਥੇ ਸਤਿਗੁਰੂ

ਦਸਵੇਂ ਪਾਤਿਸਾਹ ਜੀ ਨੇ ਆਪਣੇ ਜੋਤੀ ਜੋਤਿ ਸਮਾਉਣ ਤੋਂ ਤਿੰਨ ਦਿਨ ਪਹਿਲਾਂ ਚੰਦਨ ਅਤੇ ਕੇਸਰ ਘਸਾ ਕੇ, ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਦਾ ਟਿੱਕਾ ਦਿਤਾ। ਇਸ ਲਈ ਪੂਰਨ ਗੁਰੂ ਪ੍ਰਮੇਸਰ ਰੂਪ ਜਾਨਣਾ ਕਰੋ ਜੀ। ਬੰਦੂਕਾਂ ਅਤੇ ਤੋਪਾਂ ਦੀਆਂ ਸ਼ਲਖਾਂ ਚਲਵਾਈਆਂ, ਖੁਲ੍ਹਾ ਪ੍ਰਸ਼ਾਦਿ ਤੇ ਲੰਗਰ ਵਰਤਾਇਆ, ਮੰਗਤਿਆਂ ਨੂੰ ਦਾਨ ਦੇ ਕੇ ਤ੍ਰਿਪਤ ਕੀਤਾ।

ਦਸਾਂ ਗੁਰੂਆਂ ਦੀ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਓ; ਸ੍ਰੀ ਦਸਮੇਸ਼ ਕਹਿ ਮਸਤਕਿ ਟਿਕਾਣੀਏ॥ ਸ੍ਰੀ ਦਸਮੇਸ਼ ਜੀ ਨੇ ਫ਼ੁਰਮਾਇਆ, "ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦਸਾਂ ਹੀ ਗੁਰੂਆਂ ਦੀ ਜੋਤਿ ਹਨ।" ਇਹ ਕਹਿ ਕੇ ਮੱਥਾ ਟੇਕਿਆ ਅਤੇ ਸ੍ਰਬੱਤ ਖ਼ਾਲਸੇ ਜੀ ਤੋਂ (ਟਿਕਾਣੀਏ) ਟਿਕਾਇਆ।

ਸੁਣ ਸਿੰਘ ਬਿਸਮੇ ਹੋ,ਆਗਿਆ ਕੋ ਸੀਸ ਧਰ; ਗੁਰ ਦਰਸਨ ਮਨ ਤਨ ਰੰਗ ਭੀਨ ਹੈ॥ ਸਤਿਗੁਰੂ ਸਾਹਿਬ ਜੀ ਦੇ ਅਸਚਰਜ ਦਰਸ਼ਨ ਕਰਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜ ਦੀ ਉਪਮਾ ਦੇ ਸ਼ੁਭ ਬਚਨ ਸੁਣ ਕੇ ਅਤੇ ਆਗਿਆ ਨੂੰ ਸਿਰ ਮੱਥੇ 'ਤੇ (ਧਰ) ਮੰਨ ਕੇ, ਸਿੰਘਾਂ ਦੇ ਮਨ ਅਤੇ ਤਨ ਵਿਸਮਾਦ ਹੋ ਕੇ (ਰੰਗ) ਅਨੰਦ 'ਚ(ਭੀਨ) ਭਿੱਜ ਗਏ। ਹਜ਼ੂਰ ਨੇ ਬੜੇ ਉਮਾਹ ਨਾਲ ਕਿਹਾ, "ਜੋ ਦਾਸਨਦਾਸ ਦੇ ਦਰਸ਼ਨ ਕਰਨਾ ਚਾਹੇ, ਉਹ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰੇ, ਗੁਰਸਬਦ ਸ਼ੁੱਧ ਕਰਕੇ ਚੇਤੇ ਕਰੇ। ਜੇ ਕੋਈ ਕਾਮਨਾ ਪੂਰੀ ਕਰਨੀ ਚਾਹੇ, ਉਹ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਪ੍ਰੇਮ ਭੇਟਾ ਕਰਕੇ, ਪ੍ਰੇਮ ਸਹਿਤ ਅਰਦਾਸ ਕਰੇ। ਕਾਮਨਾ ਪੂਰਤੀ ਲਈ ਸਹਜ ਪਾਠ ਅਖੰਡ ਪਾਠ ਕਰਾਉਣੇ,ਪਰਮਪਵਿੱਤ੍ਰ ਪਰਮਪੂਜਨੀਕ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ ਮਨਾਉਣਾ। ਯਥਾ:- ਜੰਗ ਮੈਂ, ਜਹਾਜ਼ ਮੈਂ, ਜਲੂਸ ਮੈਂ, ਸਭ ਹੀ ਕੇ ਆਦਿ ਗੁਰੂ ਗ੍ਰੰਥ ਜੀ ਮਨਾਈਏ॥ ਸਿੱਖ ਦੇ ਚੜ੍ਹਾਈ ਕਰਨ ਤੋਂ ਉਸ ਦੀ ਕਲਿਆਣ ਹਿਤ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਪਰਮਪਵਿੱਤ੍ਰ ਅੰਮ੍ਰਿਤ ਪਾਠ ਕਰਾਉਣਾ। ਹੁਣ ਤੋਂ ਸਾਰਾ ਪੰਥ ਇਨ੍ਹਾਂ ਦੀ ਤਾਬਿਆ ਹੈ, ਇਹੋ ਹੀ ਤੁਹਡੀ ਕਲਿਆਣ ਕਰਨਗੇ। ਭਾਵਨਾ ਨਾਲ ਸਾਰੇ ਇਨ੍ਹਾਂ ਦੇ ਚਰਨੀ ਲੱਗ ਕੇ ਸੁਰਖਰੂ ਹੋਵੋ।" ਇਹ ਬਚਨ ਸੁਣ ਕੇ ਸਭ ਸੰਗਤ ਨੇ ਦੋਵੇਂ ਹੱਥ ਜੋੜ ਕੇ ਅਤਿਅੰਤ ਪ੍ਰੇਮ ਨਿਮ੍ਰਤਾ ਸਹਿਤ ਨਮਸਕਾਰ ਕੀਤੀ ਅਤੇ ਪ੍ਰੇਮ ਵੈਰਾਗ ਸਹਿਤ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ ਸੁੰਦਰ ਰੁਮਾਲੇ ਮਾਇਆ ਨਾਰੀਅਲ ਬਸਤ੍ਰ ਫ਼ੁੱਲ ਭੇਟਾ ਕੀਤੇ। ਭੇਟਾਵਾਂ ਦੇ ਢੇਰ ਲੱਗ ਗਏ। ਸਭ ਨੇ ਫ਼ੁੱਲਾਂ ਦੀ ਵਰਖਾ ਕੀਤੀ ਅਤੇ ਫ਼ੁੱਲਾਂ ਦੀਆਂ ਮਾਲ਼ਾਂ ਚੜ੍ਹਾਈਆਂ। ਦੇਵਤਿਆਂ ਨੇ ਭੀ ਫ਼ੁੱਲਾਂ ਦੀ ਵਰਖਾ ਕੀਤੀ। ਧੰਨ ੨ ਗੁਰਦੇਵ ਜੀ ਆਪਣੇ ਆਪ ਨੂੰ ਮੱਥਾ ਨਹੀਂ ਟਿਕਾ ਰਹੇ।

ਇਸ ਲਈ ਕਿਹਾ ਹੈ, ਪੂਰੇ ਗੁਰ ਕੀ ਦੇਖੁ ਵਡਾਈ॥ ਤਾ ਕੀ ਕੀਮਤਿ ਕਹਣੁ ਨ ਜਾਈ॥

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ; ਗਾਵਹੁ ਸਚੀ ਬਾਣੀ॥)ਗੁਰਸਿਖਾਂ ਕੀ ਹਰਿ ਧੂੜਿ ਦੇਹਿ;ਹਮ ਪਾਪੀ ਭੀ ਗਤਿ ਪਾਂਹਿ॥ਅਨੁਸਾਰ, ਸਮੂੰਹ ਗੁਰਸਿੱਖਾਂ ਨੂੰ ਪ੍ਰੇਮ ਬੇਨਤੀ ਹੈ ਜੀ, ਪਰਮ

ਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਨਿੱਤ ਪੰਜ ਪ੍ਰਕਰਮਾਂ ਤਾਂ ਕਰਨੀਆਂ ਹੀ ਹਨ, ਇਸ ਤੋਂ ਵੱਧ ਜਿਤਨੀਆਂ ਭੀ ਹੋਣ ਥੋੜ੍ਹੀਆਂ ਹਨ ਜੀ । ਜਦੋਂ ਸਮਾਂ ਵਿਹਲਾ ਹੋਵੇ ਤਦੋਂ ਵੱਧ ਤੋਂ ਵੱਧ ਕਰਨੀਆਂ ਜੀ, ਥੋੜ੍ਹੀਆਂ ਨਾਲ ਨਹੀਂ ਸਰਦਾ, ਹਰੇਕ ਪ੍ਰਕਰਮਾ ਨਾਲ, ਕਰਿ ਡੰਡਉਤ;ਪੁਨੁ ਵਡਾ ਹੇ॥ਅਨੁਸਾਰ ਡੰਡਉਤ ਕਰਨੀ ਜੀ।ਪਰਮ ਪੂਜਨੀਕ ਸੰਤ ਮਹਾਂਪੁਰਖ, ਸਭੁ ਦਿਨਸੁ ਰੈਣਿ. ਦੇਖਉ ਗੁਰੁ ਅਪੁਨਾ;ਵਿਚਿ ਅਖੀ. ਗੁਰ ਪੈਰ ਧਰਾਈ॥ ਅਨੁਸਾਰ, ਜਦੋਂ ਉਤਸ਼ਾਹ ਉਮਾਹ ਨਾਲ ਪ੍ਰਕਰਮਾਂ ਕਰਦੇ,ਵਗਦੇ ਦਰਿਆ ਵਾਂਗ, ਚਾਅ ਨਾਲ ਬਾਰ ੨ ਪ੍ਰਕਰਮਾਂ ਕਰੀ ਹੀ ਜਾਂਦੇ। ਸੋ, ਡੰਡਉਤਿ ਬੰਦਨ ਅਨਿਕਬਾਰ;ਸਰਬ ਕਲਾ ਸਮਰਥ॥ਅਨੁਸਾਰ, ਨਿੱਤ ਨਵੇਂ ਸੂਰਜ, ਅਨੇਕ ਡੰਡਉਤਾਂ ਅਤੇ ਪ੍ਰਕਰਮਾਂ ਕਰਕੇ ਸੱਚੇ ਸਤਿਗੁਰਾਂ ਦੀ ਖੁਸ਼ੀ ਦੀਆਂ ਲੱਖਾਂ ਪਾਤਿਸਾਹੀਆਂ ਪ੍ਰਾਪਤ ਕਰਨੀਆਂ ਚਾਹੀਦੀਆਂ ਹਨ ਜੀ, ਨਮਸਕਾਰ। ਸਾਰੇ ਜੱਗ 'ਤੇ ਸਾਰੀਆਂ ਥਾਵਾਂ' 'ਤੇ ਨਿੱਤ ਨਵੇਂ' ਸੂਰਜ ਗੁਰਮਤਿ 'ਚ ਲੱਗੇ ਗੁਰਮੁਖਿ ਸਨਮੁਖ ਪ੍ਰੇਮੀ ਨਿੱਤਨੇਮੀ, ਮਿਲਬੇ ਕੀ ਮਹਿਮਾ,ਬਰਨਿ ਨ ਸਾਕਉ;ਨਾਨਕ ਪਰੈ ਪਰੀਲਾ॥ਅਨੁਸਾਰ, ਮਿਲ ਕੇ ਜਾਪ ਕਰਦਿਆਂ ਪ੍ਰਕਰਮਾਂ ਤੇ ਡੰਡਉਤਾਂ ਕਰਨ ਜੀ ਤਾਂ ਧੰਨ ੨ ਜੈਕਾਰ ਹੋ ਜਾਵੇ ਜੀ।ਆਪਣਾ ਭਲਾ ਸਭ ਕੋਈ ਮੰਗਦਾ ਹੈ।ਸਭ ਕਿਸੇ ਦਾ ਭਲਾ ਕਰਨ ਲਈ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਸਮ੍ਰੱਥ ਹਨ।ਆਪੋ ਆਪਣੀਆਂ ਖਿੱਚਾਂ ਅਨੁਸਾਰ ਸਭ ਜੀਅ ਦੁਖੀ ਇੱਕ ਦੂਜੇ ਨੂੰ ਲੁੱਟ ਖਾ ਰਹੇ ਹਨ। ਸਰਬੱਤ ਦੇ ਭਲੇ ਦਾ ਕਾਰਜ ਕਰਨ ਵਾਲੇ ਦਾ ਭਲਾ ਆਪੇ ਹੀ ਹੋ ਜਾਂਦਾ ਹੈ ਜੀ।ਭਾਵੇਂ ਅਸੀਂ ਗੁਰਬਾਣੀ ਨਾ ਪੜ੍ਹ ਰਹੇ ਹੋਈਏ ਤਾਂ ਭੀ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਪਰਮਪਵਿੱਤ੍ਰ ਪ੍ਰਕਾਸ਼ ਸਾਡੇ ਮਨਾ ਤੇ ਇੰਦ੍ਰਿਆਂ 'ਤੇ ਪੈਂਦਾ ਰਹਿੰਦਾ ਹੈ।ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਾਹਿਬ ਜੀ ਅਨੰਤ ਅਸੰਖ ਪ੍ਰੇਮੀਆਂ ਦੇ ਦਿਲ ਦਿਮਾਗ 'ਚ ਹਰ ਸਮੇਂ ਗੁਰਬਾਣੀ ਭੇਜ ਕੇ,ਉਨ੍ਹਾਂ ਨੂੰ ਤ੍ਰਿਪਤ ਕਰਦੇ ਰਹਿੰਦੇ ਹਨ ਜੀ ।ਜਿਵੇਂ ਅਸੀਂ ਮਨ 'ਚ ਗੱਲਾਂ ਕਰਦੇ ਹਾਂ,ਤਿਵੇਂ ਫ਼ੁਰਨੇ ਕਰਕੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ ਡੰਡਉਤਾਂ ਕਰਕੇ,ਅਰਦਾਸਾਂ ਬੇਨਤੀਆਂ ਰੂਪ ਗੱਲਾਂ ਕਰਨੀਆਂ ਹੀ ਚੰਗੀਆਂ ਹਨ ਯਥਾ:- ਆਪੇ ਹਰਿ ਇਕ ਰੰਗੁ ਹੈ;ਆਪੇ ਬਹੁ ਰੰਗੀ॥ਜੋ ਤਿਸੁ ਭਾਵੈ ਨਾਨਕਾ;ਸਾਈ ਗਲ ਚੰਗੀ ॥

ਇੱਕ ਬੰਦਾ ਦੂਜੇ ਨੂੰ ਕਹਿੰਦਾ ਹੈ,"ਜੀ ਮੈਂ ਤੁਹਾਥੋਂ ਬਹੁਤ ਹੀ ਪ੍ਰਭਾਵਤ ਹੋਇਆ ਹਾਂ," ਇਸ ਤਰ੍ਹਾਂ ਕੋਈ ਵਿਰਲਾ ਹੀ ਪ੍ਰੇਮੀ ਕਹਿੰਦਾ ਹੈ ਕਿ ਦਾਸਨ ਦਾਸ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਤੋਂ ਬਹੁਤ ੩ ਹੀ ਪ੍ਰਭਾਵਿਤ ਹੋਇਆ ਹੈ, ਐਸੇ ਪ੍ਰੇਮੀ ਨੂੰ ਸਦਾ ਸਦਾ ਨਮਸਕਾਰ ਹੈ ਜੀ।ਵਾਹਿਗੁਰੂ ਸਤਿਗੁਰੂ ਸਾਹਿਬ ਜੀ ਦੀ ਮਰਯਾਦਾ ਅਨੁਸਾਰ,ਸ੍ਰੀ ਹਜ਼ੂਰ ਸਾਹਿਬ ਜੀ ਵਿਖੇ ਕੱਤਕ ਸ਼ੁਦੀ ਦੂਜ ਨੂੰ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਪਰਮਪਵਿੱਤ੍ਰ ਗੁਰਪੁਰਬ ਮਨਾਉਂਦੇ ਹਨ।ਪੂਜਾਰੀ ਕਰਮਚਾਰੀ ਕੀਰਤਨੀਏ ਕਥਾਕਾਰ ਸੇਵਾਦਾਰ ਪ੍ਰੇਮ ਭੇਟਾਵਾਂ ਹਾਜ਼ਰ

ਕਰਦੇ ਹਨ, ਜਿਸ ਕਰਕੇ ਭੇਟਾਵਾਂ ਦੇ ਢੇਰ ਲੱਗ ਜਾਂਦੇ ਹਨ। ਐਸਾ ਗੁਰਪੁਰਬ ਬੜਾ ਭਾਰੀ ਸੋਹਣਾ ਸਜਦਾ ਹੈ, ਹਰੇਕ ਜਗ੍ਹਾ ਮਨਾਉਣਾ ਚਾਹੀਦਾ ਹੈ ਜੀ।

੬੨.ਗੁਰਤਾਗੱਦੀ ਬਾਅਦ ਸੰਪੂਰਨ ਗੁਰਸਬਦ ਦੇ ਮਹਾਂ ੩ ਵਿਸਮਾਦ ਅਰਥ।ਮਹਾਨ ਪਰਉਪਕਾਰੀ ਧੀਰਜਧਾਰੀ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ ਫ਼ੁਰਮਾਉਂਦੇ ਸਨ ਕਿ ਗੁਰਤਾਗੱਦੀ ਦੇਣ ਤੋਂ ਬਾਅਦ ਇਹ ਸ੍ਰੀ ਮੁਖਵਾਕ ਆਏ, ਤਾਂ ਸ੍ਰੀ ਗੁਰੂ ਜੀ ਨੇ ਆਪ ਅਬਚਲ ਨੱਗਰ ਨਾਮ ਰੱਖਿਆ।ਸੂਹੀ ਮਹਲਾ ੫॥ਅਬਿਚਲ ਨਗਰੁ ਗੋਬਿੰਦ ਗੁਰੂ ਕਾ;ਨਾਮੁ ਜਪਤ ਸੁਖੁ ਪਾਇਆ ਰਾਮ॥(੭੮੩)ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਮਹਲਾ ੫ ਜੀ ਸੂਹੀ ਰਾਗ 'ਚ ਫ਼ੁਰਮਾਉਂਦੇ ਹਨ:-(ਰਾਮ)ਹੇ ਭਾਈ!(ਗੁਰੂ) ਪਰਮ ਪੂਜਨੀਕ ਸਤਿਗੁਰੂ ਗੋਬਿੰਦ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ (ਕਾ)ਦੇ ਸ੍ਰੀ ਹਰਿਮੰਦਰ ਸਾਹਿਬ ਜੀ(ਅਬਿਚਲ)ਅਚੱਲ ਨਗਰੁ 'ਚ, ਵਾ ਵਿਆਪਕ ਚੇਤਨ ਨਿਰਗੁਨ ਬ੍ਰਹਮ ਜੀ ਅਚੱਲ ਨਗਰੁ 'ਚ,ਵਾ ਸਾਧ ਸੰਗਤਿ ਜੀ ਅਚੱਲ ਨਗਰੁ 'ਚ,ਵਾ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਅਚੱਲ ਨਗਰੁ 'ਚ,ਦਾਸਨ ਦਾਸ ਨੇ ਨਾਮੁ(ਜਪਤ)ਜਪਦਿਆਂ ੨,ਆਤਮਨੰਦ ਸੁਖੁ ਪਾਇਆ ਹੈ।ਜਿਵੇਂ ਸ੍ਰੀ ਸੁਖਮਨੀ ਸਾਹਿਬਜੀ ਉਚਾਰਨ ਵਾਲੇ,ਮਹਾਂ ਵੱਡਭਾਗੇ ਦਿਨ,ਸਤਿਗੁਰੁ;ਜਾਗਤਾ ਹੈ ਦੇਉ॥ਸਤਿਗੁਰੂ ਸਾਹਿਬ ਜੀ ਦੇ ਸਨਮੁਖ ਪੂਰਨ ਬ੍ਰਹਮਗਿਆਨੀ ਆਗਿਆਕਾਰੀ,ਸਤਿਗੁਰੂ ਗ੍ਰੰਥ ਸਾਹਿਬਜੀ ਦੇ ਲਿਖਾਰੀ,ਜਾਈਏ ਬਲਿਹਾਰੀ,ਭਾਈ ਗੁਰਦਾਸ ਸਾਹਿਬਜੀ ਨੇ,ਵੱਡੇ ਤੜਕੇ ਪਰਮਪਵਿੱਤ੍ਰ ਨਿਰਮਲ ਇਸ਼ਨਾਨ ਕਰਵਾਇਆ।ਇਸ਼ਨਾਨ ਕਰਨ ਉਪ੍ਰੰਤ,ਅਜਪਾ ਜਾਪ ਦੇ ਦਾਤੇ,ਸਤਿ ਸੰਤੋਖ ਦਇਆ ਧਰਮ ਵੀਚਾਰ,ਨਿਮ੍ਰਤਾ ਗ੍ਰੀਬੀ ਖਿਮਾ ਧੀਰਜ ਸ਼ਾਂਤੀ ਨ੍ਰਿਵਿਕਾਰਤਾ ਆਦਿ ਅਸੰਖ ਗੁਣਾਂ ਦੀਆਂ ਅਨਤ ਕਲਾਂ ਦੇ ਠਾਕੁਰ ਵਾਹਿਗੁਰੂ ਮਹੱਲਾ ਪੰਜਵਾਂ ਜੀ,ਸ੍ਰੀ ਬੇਰ ਸਾਹਿਬਜੀ ਹੇਠਾਂ ਬੈਠ ਕੇ,ਆਪਨ ਕੀਆ ਨਾਨਕਾ;ਆਪੇ ਹੀ ਫਿਰਿ ਜਾਪਿ॥)ਜਲ ਥਲ ਮਾਹੇ;ਆਪਹਿ ਆਪ॥ਆਪੈ ਜਪਹੁ;ਆਪਨਾ ਜਾਪੁ॥ਅਨੁਸਾਰ ਅਜਪਾ ਜਾਪ ਦੇ ਵਿਸਮਾਦ ਰੰਗ'ਚ,ਸੁਖ ਸਰੂਪ ਬ੍ਰਹਮਜੀ'ਚ ਲੀਨ ਹੋ ਗਏ।ਯਥਾ:-ਪ੍ਰਭ ਕੈ ਸਿਮਰਨਿ;ਅਨਹਦ ਝੁਨਕਾਰ॥ਸੁਖੁ ਪ੍ਰਭ ਸਿਮਰਨ ਕਾ;ਅੰਤੁ ਨ ਪਾਰ॥)ਜਹ;ਝਿਲਿਮਿਲਿਕਾਰੁ ਦਿਸੰਤਾ॥ ਤਹ;ਅਨਹਦ ਸਬਦ ਬਜੰਤਾ॥)ਮਗਨੁ ਭਇਓ.ਪ੍ਰਿਅ ਪ੍ਰੇਮ ਸਿਉ;ਸੂਧ ਨ ਸਿਮਰਤ ਅੰਗ॥ਪ੍ਰਗਟਿ ਭਇਓ.ਸਭ ਲੋਅ ਮਹਿ;ਨਾਨਕ.ਅਧਮ ਪਤੰਗ॥)ਹਰਿ ਕੇ ਸੰਗ;ਬਸੇ ਹਰਿ ਲੋਕ॥ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ;ਅਨਦ ਸਹਜ ਧੁਨਿ ਝੋਕ॥

ਮਨ ਇਛੇ ਸੇਈ ਫਲ ਪਾਏ;ਕਰਤੈ ਆਪਿ ਵਸਾਇਆ ਰਾਮ॥ ਹੇ ਭਾਈ! ਗੋਬਿੰਦ ਰੂਪ ਗੁਰੂ ਜੀ ਦਾ ਜੋ ਅਚੱਲ ਨੱਗਰ ਸਾਧ ਸੰਗਤ ਹੈ,ਦਾਸਨ ਦਾਸ ਨੇ ਇਸ 'ਚ ਨਾਮ ਜਪ ਜਪਾ ਕੇ,ਸਦਾ ਆਤਮਨੰਦ ਸੁਖ ਪਾ ਲਿਆ ਹੈ।ਗੁਰਮਤਿ ਅਨੁਸਾਰ ਮਨ (ਇਛੇ) ਭਾਉਂਦੇ (ਸੇਈ) ਉਹ ਸਭ ਫਲ ਪਾਏ ਹਨ।(ਰਾਮ) ਵਿਆਪਕ ਕਰਤੈ ਪੁਰਖੁ ਜੀ ਨੇ ਆਪਣਾ ਆਪਿ ਸਰੂਪ,ਦਾਸਨ ਦਾਸ ਦੇ ਰਿਦੇ 'ਚ ਵਸਾਇਆ ਹੈ।ਕਰਤੈ ਆਪਿ ਵਸਾਇਆ,ਸਰਬ ਸੁਖ ਪਾਇਆ;ਪੁਤ ਭਾਈ

ਸਿਖ ਬਿਗਾਸੇ॥ ਸਾਧਸੰਗਤ ਰੂਪੀ ਅਚੱਲ ਨੱਗਰ ਨੂੰ ਕਰਤੈ ਅਕਾਲ ਪੁਰਖੁ ਜੀ ਨੇ,ਆਪਿ ਵਸਾਇਆ ਹੈ,ਇਸ 'ਚ ਆਪ ਵਸਣਾ ਕੀਤਾ ਹੈ,ਜਿਸ ਕਰਕੇ ਦਾਸਨ ਦਾਸ ਨੇ,ਸਾਧਸੰਗਤ ਅਚੱਲ ਨੱਗਰ ਦੁਆਰਾ(ਸਰਬ)ਸਾਰੇ ਸੁਖ ਨੂੰ ਪਾਇਆ ਹੈ।ਦਾਸਨਦਾਸ ਦੇ(ਪੁਤ) ਸੁਪੁੱਤ੍ਰ ਛੇਵੇਂ ਪਾਤਿਸਾਹ ਜੀ,(ਭਾਈ) ਮਹਾਂਦੇਉ ਜੀ,ਬਾਬਾ ਬੁੱਢਾ ਸਾਹਿਬ ਜੀ ਆਦਿ ਤਮਾਮ ਸਿਖ(ਬਿਗਾਸੇ) ਖਿੜਾਵਟ ਨੂੰ ਪ੍ਰਾਪਤ ਹੋ ਗਏ। ਵਾ ਗਿਆਨ ਰੂਪੀ (ਪੁਤ) ਸਪੁੱਤ੍ਰ, ਸ੍ਰਵਣ ਮੰਨਣ ਨਿਧਿਆਸਣ ਰੂਪੀ (ਭਾਈ), ਸਿੱਖਿਆ ਲੈਣ ਵਾਲੇ ਸਿਖ ਸਾਰੇ (ਬਿਗਾਸੇ) ਖਿੜ ਗਏ।ਗੁਣ ਗਾਵਹਿ ਪੂਰਨ ਪਰਮੇਸੁਰ; ਕਾਰਜੁ ਆਇਆ ਰਾਸੇ॥ ਉਪ੍ਰੋਕਤ ਸਾਧਸੰਗਤ ਰੂਪੀ ਅਚੱਲ ਨੱਗਰੀ 'ਚ,ਦਾਸਨ ਦਾਸ ਸਮੇਤ ਪੁਤ ਭਾਈ ਸਿਖ,ਕੀਰਤਨ ਦੁਆਰਾ ਪੂਰਨ ਪਰਮੇਸੁਰ ਦੇ ਗੁਣ(ਗਾਵਹਿ)ਗਾਉਂਦੇ ਹਨ;ਗੁਣ ਗਾਉਣੇ ਕਰਕੇ,ਆਤਮਨੰਦ ਦੀ ਪ੍ਰਾਪਤੀ,ਸੰਸਾਰ ਦੁੱਖ ਦੀ ਨਿਵਿਰਤੀ ਕਰਕੇ ਵਾਹਿਗੁਰੂ ਜੀ ਦੀ ਪ੍ਰਾਪਤੀ ਰੂਪ ਜੋ ਕਾਰਜੁ ਸੀ, ਉਹ (ਰਾਸੇ) ਰਾਸ (ਆਇਆ)ਆ ਗਿਆ।

ਪ੍ਰਭੁ ਆਪਿ ਸੁਆਮੀ ਆਪੇ ਰਖਾ; ਆਪਿ ਪਿਤਾ ਆਪਿ ਮਾਇਆ॥ ਸਾਧਸੰਗਤ ਰੂਪੀ ਅਚੱਲ ਨੱਗਰੀ 'ਚ,ਵਾਹਿਗੁਰੂ ਜੀ ਦੇ ਗੁਣ ਗਾਉਣੇ ਕਰਕੇ,ਵਾਹਿਗੁਰੂ ਜੀ ਦੀ ਐਸੀ ਸਾਖਿਆਤਤਾ ਹੋਈ ਹੈ,ਆਪਿ (ਪ੍ਰਭੁ) ਸਮਰੱਥ (ਸੁਆਮੀ) ਮਾਲਕ, ਆਪਿ ਹੀ (ਮਾਇਆ) ਮਾਤਾ ਅਤੇ ਆਪਿ ਹੀ ਪਿਤਾ ਰੂਪ ਹੋ ਕੇ, ਆਪੇ ਹੀ (ਰਖਾ) ਰੱਖਿਆ ਕਰਨ ਵਾਲੇ ਰਾਖੇ ਹਨ। ਯਥਾ:- ਮੇਰਾ ਮਾਤ ਪਿਤਾ; ਹਰਿ ਰਾਇਆ॥ ਕਰਿ ਕਿਰਪਾ ਪ੍ਰਤਿਪਾਲਣ ਲਾਗਾ; ਕਰੀਂ ਤੇਰਾ ਕਰਾਇਆ॥)ਮੇਰੇ ਰਾਮ.ਹਮ ਬਾਰਿਕ;ਹਰਿ ਪ੍ਰਭ ਕੇ ਹੈ ਇਆਣੇ॥)ਤੁਮ ਮਾਤ ਪਿਤਾ;ਹਮ ਬਾਰਿਕ ਤੇਰੇ॥ਤੁਮਰੀ ਕ੍ਰਿਪਾ ਮਹਿ;ਸੂਖ ਘਨੇਰੇ॥

ਕਹੁ ਨਾਨਕ ਸਤਿਗੁਰ ਬਲਿਹਾਰੀ;ਜਿਨਿ ਏਹੁ ਥਾਨੁ ਸੁਹਾਇਆ॥੧॥ਆਪਣੇ ਨਿਰਗੁਨ ਸਰੂਪ ਦੁਆਰਾ ਕੋਟਾਨ ਕੋਟਿ ਸੂਰਜਾਂ ਦੇ ਪ੍ਰਕਾਸ਼ਕ,ਸਤਿਗੁਰੂ ਨਾਨਕ ਪੰਜਵੇਂ ਪਾਤਿਸਾਹ ਜੀ (ਕਹੁ) ਫ਼ੁਰਮਾਉਂਦੇ ਹਨ:- ਦਾਸਨਦਾਸ ਸਤਿਗੁਰ ਨਾਨਕ ਦੇਵ ਸਾਹਿਬ ਜੀ,ਸਤਿਗੁਰੂ ਰਾਮਦਾਸ ਸਾਹਿਬ ਜੀ ਤੋਂ (ਬਲਿਹਾਰੀ) ਕੁਰਬਾਨ ਜਾਂਦਾ ਹੈ,(ਜਿਨਿ) ਜਿਨ੍ਹਾਂ ਨੇ ਅੰਮ੍ਰਿਤ ਰੂਪ ਪਰਮਪਵਿੱਤ੍ਰ ਗੁਰਬਾਣੀ ਬਖ਼ਸ਼ ਕੇ ਏਹੁ ਸ੍ਰੀ ਹਰਿਮੰਦਰ ਸਾਹਿਬ ਜੀ,ਵਿਆਪਕ ਚੇਤਨ ਨਿਰਗੁਨ ਬ੍ਰਹਮ ਜੀ,ਸਾਧ ਸੰਗਤਿ ਜੀ,ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ,ਦਾਸਨ ਦਾਸ ਦਾ ਰਿਦਾ ਰੂਪੀ (ਥਾਨੁ) ਥਾਂ (ਸੁਹਾਇਆ) ਸ਼ੋਭਨੀਕ ਬਣਾ ਦਿਤਾ ਹੈ।ਘਰ ਮੰਦਰ ਹਟਨਾਲੇ ਸੋਹੇ;ਜਿਸੁ ਵਿਚਿ ਨਾਮੁ ਨਿਵਾਸੀ ਰਾਮ॥(ਰਾਮ)ਹੇ ਭਾਈ! ਘਰ ਮੰਦਰ (ਹਟਨਾਲੇ)ਬਜ਼ਾਰ(ਸੋਹੇ)ਸ਼ੋਭਨੀਕ ਹੋ ਰਹੇ ਹਨ(ਜਿਸੁ)ਜਿਨ੍ਹਾਂ ਵਿਚਿ ਨਾਮੁ 'ਚ(ਨਿਵਾਸੀ)ਨਿਵਾਸ ਕਰਨ ਵਾਲੇ ਭਾਵ ਨਾਮੁ 'ਚ ਲੀਣ ਸੰਤ ਭਗਤ ਰਹਿੰਦੇ ਹਨ।ਸੰਤ ਭਗਤ ਹਰਿ ਨਾਮੁ ਅਰਾਧਹਿ; ਕਟੀਐ ਜਮ ਕੀ ਫਾਸੀ ਰਾਮ॥
ਹੇ (ਰਾਮ) ਭਾਈ! ਨਾਮ ਕਰਕੇ ਸ਼ੋਭਨੀਕ ਘਰਾਂ ਮੰਦਰਾਂ ਹਟਨਾਲਿਆਂ 'ਚ,ਸੰਤ ਭਗਤ (ਹਰਿ) ਵਾਹਿਗੁਰੂ ਜੀ ਦੇ ਨਾਮੁ ਨੂੰ (ਅਰਾਧਹਿ) ਭਾਵਨਾ ਨਾਲ ਜਪਦੇ ਹਨ, ਜਿਸ ਕਰਕੇ ਜਮ ਕੀ ਫਾਸੀ (ਕਟੀਐ) ਕੱਟੀ ਜਾਂਦੀ ਹੈ।ਕਾਟੀ ਜਮ ਫਾਸੀ ਪ੍ਰਭਿ ਅਬਿਨਾਸੀ;ਹਰਿ ਹਰਿ ਨਾਮੁ

ਧਿਆਏ॥ਸਾਧਸੰਗਤ,ਨਿਰਗੁਨ ਬ੍ਰਹਮ ਜੀ ਰੂਪੀ ਅਚੱਲ ਨੱਗਰੀ 'ਚ ਬੈਠ ਕੇ ਨਾਮੁ ਹਰਿ ਹਰਿ ਅਬਿਨਾਸੀ ਪ੍ਰਭਿ ਜੀ ਦੇ ਪਰਮਪਵਿੱਤ੍ਰ ਨਾਮ ਨੂੰ (ਧਿਆਏ)ਧਿਆ ਕੇ,ਦਾਸਨਦਾਸ ਦੀ ਜਮ ਦੀ ਫਾਸੀ (ਕਾਟੀ) ਕੱਟੀ ਗਈ।ਸਗਲ ਸਮਗ੍ਰੀ ਪੂਰਨ ਹੋਈ ਮਨ ਇਛੇ ਫਲ ਪਾਏ॥ਸਾਧਸੰਗਤ ਰੂਪੀ ਅਚੱਲ ਨੱਗਰੀ 'ਚ ਨਾਮ ਜਪ ਕੇ,ਜੋ ਸੁਖ ਪਾਇਆ ਹੈ,ਪੁੱਤ ਭਾਈ ਸਿੱਖ (ਬਿਗਾਸੇ)ਖਿੜਾਵਟ ਨੂੰ ਪ੍ਰਾਪਤ ਹੋ ਗਏ,ਗੁਰਸਬਦਾਂ ਰੂਪੀ (ਸਗਲ) ਸਾਰੀ ਸਮਗ੍ਰੀ (ਪੂਰਨ) ਸੰਪੂਰਨ ਪ੍ਰਾਪਤ ਹੋਈ ਹੈ।ਗੁਰਮਤਿ ਅਨੁਸਾਰ ਮਨ(ਇਛੇ)ਭਾਉਂਦੇ ਫਲ ਪਾਏ ਹਨ।ਵਾ ਸਤਿ ਸੰਤੋਖ ਦਇਆ ਧਰਮ ਨਿਮ੍ਰਤਾ.ਸਹਿਨਸ਼ੀਲਤਾ ਗ੍ਰੀਬੀ ਪ੍ਰੇਮ ਵਿਰਾਗ,ਤਿਆਗ,ਨਿਰਅਭਿਮਾਨਤਾ ਖਿਮਾ ਧੀਰਜ ਨਿਰਵੈਰਤਾ ਨਿਰਲੇਪਤਾ ਆਦਿ,ਸ੍ਰਬ ਵਿਆਪੀ ਵਿਸਮਾਦ,ਅਨੰਤ ਸ਼ੁਭ ਗੁਣਾਂ ਦੀਆਂ,ਅਨੰਤ ਕਲਾਂ ਸਹਿਤ,ਇੱਕ ਰਸ ਬੱਝਵੇਂ ਅਸੰਖ ਪ੍ਰਕਾਸ਼ ਹੀ ਪ੍ਰਕਾਸ਼,ਵਿਸਮਾਦ ਨੂਰ ਹੀ ਨੂਰ ਨੂਰੋ ਨੂਰ,ਆਪਣੇ ਅੰਦਰ ਬਾਹਰ,ਹਰ ਸਮੇਂ ਵਿਆਪਕ ਭਰਪੂਰ ਵਿਸਮਾਦ ਅਜਪਾ ਜਾਪ ਕਰ ਰਹੇ,ਵਾਹਿਗੁਰੂ ਗੁਰੂਜੀ ਰੂਪੀ ਮਨ(ਇਛੇ)ਭਾਉਂਦੇ ਫਲ ਪਾਏ ਹਨ।

ਸੰਤ ਸਜਨ ਸੁਖਿ ਮਾਣਹਿ ਰਲੀਆ;ਦੂਖ ਦਰਦ ਭ੍ਰਮ ਨਾਸੀ॥ਗੁਰਸਬਦ ਰੂਪੀ ਐਸੀ ਸ਼ੁਭ ਸਮੱਗ੍ਰੀ ਪੂਰਨ ਪ੍ਰਾਪਤ ਹੋਈ ਹੈ,ਜਿਸ ਦੁਆਰਾ ਸੰਤ ਸਜਨ ਆਤਮ ਸੁਖਿ ਦੀਆਂ (ਰਲੀਆ)ਖ਼ੁਸ਼ੀਆਂ (ਮਾਣਹਿ) ਮਾਣਦੇ ਹਨ।ਯਥਾ:-ਪ੍ਰਭ ਕੈ ਸਿਮਰਨਿ;ਅਨਹਦ ਝੁਨਕਾਰ॥ਸੁਖੁ ਪ੍ਰਭ ਸਿਮਰਨ ਕਾ;ਅੰਤੁ ਨ ਪਾਰ॥) ਦੂਖ ਜੰਮਣ ਮਰਨ ਦਾ,(ਦਰਦ) ਅਗਿਆਨ ਦਾ,ਗੁਰੂ ਜੀ ਦਾ ਹੁਕਮ ਮੰਨਣ ਵੱਲੋਂ ਜੋ ਭ੍ਰਮ ਸੀ,ਭਾਵ ਹੁਕਮ ਨਹੀਂ ਮੰਨਦੇ ਸਾਂ,(ਨਾਸੀ) ਨਾਸ ਹੋ ਗਿਆ ਹੈ।ਸਬਦਿ ਸਵਾਰੇ ਸਤਿਗੁਰਿ ਪੂਰੈ; ਨਾਨਕ ਸਦ ਬਲਿ ਜਾਸੀ॥੨॥ ਉਪ੍ਰੋਕਤ ਸੰਤ ਸੱਜਣ ਜੋ ਆਤਮਨੰਦ ਸੁਖ ਦੀਆਂ ਖ਼ੁਸ਼ੀਆਂ ਮਾਣਦੇ ਹਨ,ਉਨ੍ਹਾਂ ਦੇ ਜਨਮ (ਪੂਰੈ) ਪੂਰਿਆਂ (ਸਤਿਗੁਰਿ) ਸਤਿਗੁਰੂ ਸਾਹਿਬਾਨ ਜੀ ਨੇ ਸਬਦਿ ਨਾਲ ਸਵਾਰੇ ਹਨ।ਸਭ ਤੇ ਵਡਾ ਸਤਿਗੁਰੁ ਨਾਨਕੁ; ਸਤਿਗੁਰੂ ਨਾਨਕ ਦੇਵ ਸਾਹਿਬ ਜੀ ਪੰਜਵੇਂ ਸਰੂਪ 'ਚ ਫ਼ੁਰਮਾਉਂਦੇ ਹਨ:-ਐਸੇ ਸਤਿਗੁਰੂ ਸਾਹਿਬਾਨ ਜੀ ਤੋਂ ਦਾਸਨਦਾਸ (ਸਦ) ਸਦਾ ੨ (ਸਦ) ਸੈਂਕੜੇ ਵਾਰੀਂ (ਬਲਿ) ਬਲਿਹਾਰ ਕੁਰਬਾਨ (ਜਾਸੀ) ਜਾਂਦਾ ਹੈ।

ਦਾਤਿ ਖਸਮ ਕੀ ਪੂਰੀ ਹੋਈ; ਨਿਤ ਨਿਤ ਚੜੈ ਸਵਾਈ ਰਾਮ॥ (ਰਾਮ) ਹੇ ਭਾਈ! (ਖਸਮ) ਮਾਲਕ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਨਾਮ ਭਗਤੀ ਅਤੇ ਸਰੂਪ ਦੀ ਸਾਖਿਆਤਤਾ (ਕੀ) ਦੀ ਦਾਤਿ ਪੂਰੀ ਹੋਈ ਹੈ, ਜੋ ਨਿਤ ਨਿਤ (ਸਵਾਈ) ਬਹੁਤੀ ਵਧ (ਚੜੈ) ਚੜ੍ਹ ਰਹੀ ਹੈ।ਯਥਾ:-ਖਾਵਹਿ ਖਰਚਹਿ;ਰਲਿ ਮਿਲਿ ਭਾਈ॥ਤੋਟਿ ਨ ਆਵੈ;ਵਧਦੋ ਜਾਈ॥)ਪਾਰਬ੍ਰਹਮਿ ਖਸਮਾਨਾ ਕੀਆ;ਜਿਸ ਦੀ ਵਡੀ ਵਡਿਆਈ ਰਾਮ॥(ਰਾਮ)ਹੇ ਭਾਈ!ਪਾਰਬ੍ਰਹਮਿ ਜੀ ਨੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਪਰਮਪਵਿੱਤ੍ਰ ਸਰੂਪ ਧਾਰ ਕੇ(ਖਸਮਾਨਾ) ਪੱਖ ਕੀਆ ਹੈ,(ਜਿਸ)ਜਿਨ੍ਹਾਂ ਦੀ ਵਡਿਆਈ ਬਹੁਤ ਵਡੀ ਤੋਂ ਵੱਡੀ ਹੈ।

ਆਦਿ ਜੁਗਾਦਿ ਭਗਤਨ ਕਾ ਰਾਖਾ;ਸੋ ਪ੍ਰਭੁ ਭਇਆ ਦਇਆਲਾ॥ਜੋ(ਪ੍ਰਭੁ)ਸਮਰੱਥ ਵਾਹਿਗੁਰੂ (ਆਦਿ ਜੁਗਾਦਿ) ਸਦਾ ੨ ਭਗਤਨ(ਕਾ) ਦੇ (ਰਾਖਾ) ਰਾਖੇ ਹਨ,(ਸੋ) ਉਹੋ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦਾ ਪਰਮਪਵਿੱਤ੍ਰ ਸਰੂਪ ਧਾਰ ਕੇ ਦਇਆਲਾ (ਭਇਆ) ਹੋਏ ਹਨ।

ਜੀਅ ਜੰਤ ਸਭਿ ਸੁਖੀ ਵਸਾਏ; ਪ੍ਰਭਿ ਆਪੇ ਕਰਿ ਪ੍ਰਤਿਪਾਲਾ॥ (ਪ੍ਰਭਿ) ਸਮਰੱਥ ਵਾਹਿਗੁਰੂ ਜੀ ਦੇ ਅਵਤਾਰ ਸਤਿਗੁਰੂ ਰਾਮਦਾਸ ਸਾਹਿਬ ਜੀ ਨੇ,ਆਪਣੀ ਅਬਚਲ ਨੱਗਰੀ ਸਾਧਸੰਗਤ 'ਚ ਆਪੇ ਹੀ ਆਪਣਾ ਸਿਮਰਨ ਬਖ਼ਸ਼ ਕੇ(ਪ੍ਰਤਿਪਾਲਾ) ਪ੍ਰਤਿਪਾਲਣ (ਕਰਿ) ਕਰਕੇ ਸਭਿ ਜੀਅ ਜੰਤ ਸੁਖੀ ਵਸਾਏ ਹਨ।

ਦਹਦਿਸ ਪੂਰਿ ਰਹਿਆ ਜਸੁ ਸੁਆਮੀ;ਕੀਮਤਿ ਕਹਣੁ ਨ ਜਾਈ॥ (ਸੁਆਮੀ) ਮਾਲਕ ਸਤਿਗੁਰੂ ਪ੍ਰਭੂ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਪਰਮਪਵਿੱਤ੍ਰ ਜਸੁ,(ਦਹਦਿਸ) ਦਸ ਦਿਸ਼ਾਂ 'ਚ(ਪੂਰਿ) ਪੂਰਨ ਹੋ ਰਹਿਆ ਹੈ, ਉਸ ਦੀ ਕੀਮਤਿ (ਕਹਣੁ) ਕਹੀ (ਨ) ਨਹੀਂ (ਜਾਈ) ਜਾਂਦੀ।ਕਹੁ ਨਾਨਕ ਸਤਿਗੁਰ ਬਲਿਹਾਰੀ; ਜਿਨਿ ਅਬਿਚਲ ਨੀਵ ਰਖਾਈ॥੩॥ ਪਰਮਪੂਜਨੀਕ ਸਰਬ ਕਲਾ ਭਰਪੂਰ ਪ੍ਰਭ; ਪੰਜਵੇਂ ਸਤਿਗੁਰੂ ਨਾਨਕ ਦੇਵ ਸਾਹਿਬ ਜੀ (ਕਹੁ) ਫ਼ੁਰਮਾਉਂਦੇ ਹਨ:- ਭਾਈ! ਦਾਸਨਦਾਸ ਸਤਿਗੁਰ ਨਾਨਕ ਦੇਵ ਸਾਹਿਬ,ਸਤਿਗੁਰੂ ਰਾਮਦਾਸ ਸਾਹਿਬ ਜੀ ਤੋਂ (ਬਲਿਹਾਰੀ) ਕੁਰਬਾਨ ਜਾਂਦਾ ਹੈ।(ਜਿਨਿ) ਜਿਨ੍ਹਾਂ ਨੇ ਸ੍ਰੀ ਹਰਿਮੰਦਰ ਸਾਹਿਬ ਵਾ ਸਤਿਸੰਗਤ ਰੂਪੀ ਵਾ ਗੁਰਗੱਦੀ ਰੂਪੀ ਵਾ ਬ੍ਰਹਮ ਰੂਪ ਕਿਲੇ ਦੀ ਸ਼ਰਧਾ ਰੂਪੀ ਅਬਿਚਲ ਨੀਵ ਦਾਸਨ ਦਾਸ ਦੇ ਰਿਦੇ 'ਚ(ਰਖਾਈ) ਰਖਾਉਣਾ ਕੀਤੀ ਹੈ।

ਗਿਆਨ ਧਿਆਨ ਪੂਰਨ ਪਰਮੇਸੁਰ;ਹਰਿ ਹਰਿ ਕਥਾ ਨਿਤ ਸੁਣੀਐ ਰਾਮ॥(ਰਾਮ)ਹੇ ਭਾਈ! ਸਤਿਗੁਰੂ ਸਾਹਿਬ ਜੀ ਨੇ ਐਸੀ ਸਤਿਸੰਗਤ ਰੂਪੀ ਅਚੱਲ ਨੱਗਰੀ ਵਸਾਈ ਹੈ,ਜਿਸ 'ਚ ਹਰਿ ਹਰਿ ਪਰਮੇਸੁਰ ਜੀ ਦੀ ਅੰਮ੍ਰਿਤ ਕਥਾ,ਨਿਰਗੁਨ ਸਰੂਪ ਦੇ ਪੂਰਨ ਗਿਆਨ ਅਤੇ ਸਰਗੁਨ ਸਰੂਪ ਦੇ ਧਿਆਨ ਬਾਬਤ ਨਿਤ (ਸੁਣੀਐ)ਸੁਣੀਦੀ ਹੈ।ਅਨਹਦ ਚੋਜ ਭਗਤ ਭਵ ਭੰਜਨ;ਅਨਹਦ ਵਾਜੇ ਧੁਨੀਐ ਰਾਮ॥(ਰਾਮ) ਹੇ ਭਾਈ! ਸਤਿਗੁਰੂ ਸਾਹਿਬ ਜੀ ਨੇ ਐਸੀ ਸਤਿਸੰਗਤ ਰੂਪੀ ਅਚੱਲ ਨੱਗਰੀ ਵਸਾਈ ਹੈ। ਜਿਸ 'ਚ(ਅਨਹਦ) ਇੱਕ ਰਸ ਨਾਮ ਦੀ (ਧੁਨੀਐ) ਧੁਨੀ (ਵਾਜੇ) ਪ੍ਰਗਟ ਹੁੰਦੀ ਹੈ,(ਭਗਤ)ਭਗਤਾਂ ਦੇ ਜੰਮਣ ਮਰਣ ਦਾ (ਭਵ)ਡਰ (ਭੰਜਨ)ਭੰਨਣ ਵਾਲੇ ਵਾਹਿਗੁਰੂ ਜੀ ਦੇ(ਚੋਜ)ਕੌਤਕ(ਅਨਹਦ)ਇੱਕ ਰਸ ਅੰਦਰੋਂ ਹੀ ਦਿਸਦੇ ਹਨ।

ਅਨਹਦ ਝੁਣਕਾਰੇ ਤਤੁ ਬੀਚਾਰੇ;ਸੰਤ ਗੋਸਟਿ ਨਿਤ ਹੋਵੈ॥ਸਤਿਗੁਰੂ ਸਾਹਿਬ ਜੀ ਦੀ ਵਸਾਈ ਸਤਿਸੰਗਤ ਰੂਪੀ ਅਚੱਲ ਨੱਗਰੀ 'ਚ,ਵਾਹਿਗੁਰੂ ਜੀ ਦੀ ਪ੍ਰਾਪਤੀ ਲਈ(ਸੰਤ)ਸੰਤਾਂ ਦੀ (ਗੋਸਟਿ) ਪਿਆਰੀ ਚਰਚਾ ਨਿਤ (ਹੋਵੈ) ਹੁੰਦੀ ਹੈ। (ਅਨਹਦ) ਇੱਕ ਰਸ ਸਿਮਰਨ ਅਜਪਾ ਜਾਪ ਦੇ ਝੁਣਕਾਰੇ ਪੈਂਦੇ ਹਨ, ਪੂਰਨ (ਤਤੁ) ਬ੍ਰਹਮ ਜੀ ਬੀਚਾਰੇ ਜਾਂਦੇ ਹਨ,ਭਾਵ ਬ੍ਰਹਮ ਵੀਚਾਰ ਹੁੰਦੀ ਹੈ।ਹਰਿ ਨਾਮੁ ਅਰਾਧਹਿ.ਮੈਲੁ ਸਭ ਕਾਟਹਿ;ਕਿਲਵਿਖ ਸਗਲੇ ਖੋਵੈ॥ ਜੋ ਪ੍ਰੇਮੀ ਗੁਰਮੁਖਿ ਸਾਧਸੰਗਤ ਰੂਪੀ ਅਚੱਲ ਨੱਗਰੀ 'ਚ, ਸਭ ਨੂੰ ਹਰੇ ਭਰੇ ਕਰਨ ਵਾਲੇ ਹਰਿ ਜੀ ਦੇ ਨਾਮੁ ਨੂੰ

(ਅਰਾਧਹਿ) ਭਾਵਨਾ ਨਾਲ ਜਪਦੇ ਹਨ, ਉਹ ਹੰਗਤਾ ਦੀ (ਸਭ) ਸਾਰੀ ਮੈਲੁ (ਕਾਟਹਿ) ਕੱਟ ਲੈਂਦੇ ਹਨ, (ਕਿਲਵਿਖ) (ਕਿਲ+ਵਿਖ) (ਕਿਲ) ਨਿਸ਼ਚੇ ਕਰਕੇ (ਵਿਖ) ਵਿਹੁ ਰੂਪੀ (ਸਗਲੇ) ਸਾਰੇ (ਕਿਲਵਿਖ) ਪਾਪ (ਖੋਵੈ) ਨਾਸ ਕਰ ਲੈਂਦੇ ਹਨ।

ਤਹ ਜਨਮ ਨ ਮਰਣਾ ਆਵਣ ਜਾਣਾ;ਬਹੁੜਿ ਨ ਪਾਈਐ ਜੁੋਨੀਐ॥ ਸਾਧਸੰਗਤ ਰੂਪੀ ਅਚੱਲ ਨੱਗਰੀ 'ਚ, ਹਰਿ ੨ ਪੂਰਨ ਪ੍ਰਮੇਸਰ ਦੇ ਗਿਆਨ ਧਿਆਨ ਦੀ ਅੰਮ੍ਰਿਤ ਕਥਾ ਸੁਣੀ ਹੈ,ਇੱਕ ਰਸ ਨਾਮ ਦੇ ਅਜਪਾ ਜਾਪ ਦੀ ਧੁਨੀ ਵਾਲੇ ਵਾਜੇ ਵਜਦੇ ਹਨ। ਨਿਤਾ-ਪ੍ਰਤੀ ਸੰਤ ਗੋਸਟ ਹੁੰਦੀ ਹੈ। (ਤਹ)ਤਿੱਥੇ ਵਾਸ਼ਨਾਂ ਦੇ ਬੱਧਿਆਂ ਜਨਮ ਕੇ ਆਵਣ,(ਮਰਣਾ) ਮਰ ਕੇ ਜਾਣਾ ਭੀ (ਨ) ਨਹੀਂ ਹੈ,(ਬਹੁੜਿ) ਫੇਰ ਜੀਵ ਨੂੰ(ਜੁੋਨੀਐ) ਜੂਨਾਂ 'ਚ(ਨ) ਨਹੀਂ (ਪਾਈਐ) ਪਾਇਆ ਜਾਂਦਾ। ਨਾਨਕ ਗੁਰੁ ਪਰਮੇਸਰੁ ਪਾਇਆ;ਜਿਸੁ ਪ੍ਰਸਾਦਿ ਇਛ ਪੁਨੀਐ॥੪॥੬॥੯॥ ਭਾਉ ਭਗਤੀ ਦੇ ਅਵਤਾਰ (ਨਾਨਕ) ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:- ਦਾਸਨ ਦਾਸ ਨੇ ਪੂਰਨ ਗੁਰੁ ਪਰਮੇਸਰੁ ਧੰਨ ਸਤਿਗੁਰੂ ਰਾਮਦਾਸ ਸਾਹਿਬ ਜੀ(ਪਾਇਆ)ਪਾਏ ਹਨ, (ਜਿਸੁ) ਜਿਨ੍ਹਾਂ ਦੀ ਮਹਾਨ ਅਨਤਕਲਾਵਾਨ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਸੱਚੀ ਵਿਸਮਾਦ (ਪ੍ਰਸਾਦਿ) ਕ੍ਰਿਪਾ ਕਰਕੇ, ਵਾਹਿਗੁਰੂ ਜੀ ਦੇ ਦਰਸਨ ਦੀ (ਇਛ) ਭਾਵਨੀ (ਪੁਨੀਐ) ਪੂਰੀ ਹੋ ਗਈ ਹੈ।

੬੩.ਪ੍ਰਭੂ ਦਸਵੇਂ ਪਾਤਿਸਾਹ ਜੀ ਨੇ ਗੁਰਤ ਬਖ਼ਸ਼ ਕੇ ਇਹ ਫ਼ੁਰਮਾਨ ਕੀਤਾ:-ਪੂਜਾ ਅਕਾਲ ਪੁਰਖ ਕੀ,ਪਰਚਾ ਸਬਦ ਕਾ,ਦੀਦਾਰ ਖਾਲਸੇ ਕਾ॥ਚਵਰ ਤਖ਼ਤ ਛਤ੍ਰ ਦੇ ਮਾਲਕ ਜੁੱਗੋ ਜੁੱਗ ਅਟੱਲ ਧੁਰ ਕੇ ਬਾਣੀ,ਕਲਜੁੱਗ ਜਹਾਜ਼ ਗੁਰਤਾ ਗੱਦੀ ਬਿਰਾਜਮਾਨ,ਮਿਹਰਵਾਨੁ ਸਾਹਿਬੁ ਮਿਹਰਵਾਨੁ॥ਸਾਹਿਬੁ ਮੇਰਾ ਮਿਹਰਵਾਨੁ॥)ਅਨਤ ਕਲਾ ਹੋਇ ਠਾਕੁਰੁ ਚੜਿਆ॥ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਰਮਪਵਿੱਤ੍ਰ ਮਹਿਮਾ ਦੇ ਸ਼ੁਭ ਅਮੋਲਕ ਬਚਨ ਇਸ ਪ੍ਰਕਾਰ ਹਨ ਜੀ:- ਦੋਹਰਾ॥ ਐਸੇ ਪੰਥ ਪ੍ਰਬੋਧ ਕੈ;ਸਭ ਬਿਧ ਸਿਖਿਯਾ ਦੀਨਾ॥ਇਸ ਤਰ੍ਹਾਂ ਪੰਥ ਨੂੰ(ਪ੍ਰਬੋਧ)(ਪ੍ਰ)ਵਿਸ਼ੇਸ਼ ਕਰਕੇ(ਬੋਧ)ਗਿਆਨ ਬਖ਼ਸ਼ ਕੇ,ਸਭ ਤਰ੍ਹਾਂ ਕਰਕੇ ਸ਼ੁਭ ਸਿੱਖਿਆ ਬਖ਼ਸ਼ੀ।

ਗੁਰ ਗਿਰੰਥ ਰਹਿ ਅਟੱਲ;ਤਾ ਮੈ ਜੋਤ ਗੁਰ ਲੀਨਾ॥ਹੇ ਪਿਆਰਿਓ! ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਜੁੱਗੋ ਜੁੱਗ ਅਟੱਲ ਰਹਿਣਗੇ,(ਤਾ)ਤਿਨ੍ਹਾਂ (ਮੈ)ਵਿੱਚ ਦਸਾਂ ਸਤਿਗੁਰਾਂ ਜੀ ਦੀ ਜੋਤਿ ਲੀਣ ਹੈ। ਦਸੋਂ ਗੁਰੂ ਕੋ ਮਤੋ ਜੋ;ਯਾ ਮੈ ਰਹਿਯੋ ਸਮਾਇ॥ਦਸਾਂ ਸਤਿਗੁਰਾਂ ਦਾ ਜੋ(ਮਤੋ)ਉਪਦੇਸ਼ ਹੈ,(ਯਾ)ਇਨ੍ਹਾਂ 'ਚ ਹੀ(ਸਮਾਇ)ਲੀਨ ਹੋ ਰਿਹਾ ਹੈ। ਦਸੋਂ ਗੁਰੂ ਕੀ ਜੋਤ ਜੋ;ਲੀਨ ਭਈ ਯਾ ਮਾਹਿ॥ਦਸਾਂ ਸਤਿਗੁਰਾਂ ਜੀ ਦੀ ਪਰਮਪਵਿੱਤ੍ਰ ਪਰਮਪੂਜਨੀਕ ਜੋ ਸੱਚੀ ਜੋਤਿ ਹੈ,ਉਹ(ਯਾ)ਇਨ੍ਹਾਂ 'ਚ ਹੀ ਪੂਰਨ ਪ੍ਰੇਮ ਸਹਿਤ ਲੀਨ ਹੋ ਗਈ ਹੈ।

੬੪.ਪ੍ਰਭੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਦੇਣ ਬਾਰੇ ਗਿਆਨੀ ਗਿਆਨ ਸਿੰਘ ਜੀ ਇਉਂ ਲਿਖਦੇ ਹਨ:-ਸਿੱਖਾਂ ਦੀ ਪ੍ਰੇਮ ਬੇਨਤੀ ਸੁਣ ਕੇ ਗੁਰੂ ਜੀ ਨੇ ਕਿਹਾ,"ਭਾਈ ਸਿੱਖੋ!ਦਾਸਨਦਾਸ ਆਪ ਜੀ ਨੂੰ ਇੱਕ ਐਸੇ ਸੱਚੇ ਗੁਰਸਬਦ ਗੁਰੂ ਜੀ ਦੇ ਲੜ ਲਾਉਂਦਾ ਹੈ,ਜੋ ਕਦੇ ਭੀ ਨਾ ਬਦਲਣ,ਸਦਾ ਇੱਕ ਰਸ ਅਜਰ ਅਮਰ ਬਣੇ ਰਹਿਣ। ਪੱਖ ਪਾਤ ਬਿਨਾ,ਸੱਚਾ ਅਥੱਕ

ਉਪਦੇਸ਼ ਬਖਸ਼ ਕੇ ਕਲੇਸ਼ ਕੱਟਦੇ ਰਹਿਣ।ਜੋ ਸਾਰੀਆਂ ਸ਼ੁਭ ਕਾਮਨਾ ਪੂਰੀਆਂ ਕਰਦੇ ਰਹਿਣ।ਅਤੋਟ ਨਾਮ ਧਨ ਬਖਸ਼ਣ, ਕੁੱਝ ਭੀ ਨਾ ਮੰਗਣ।" ਇਤਨੇਂ ਬਚਨ ਕਹਿ ਕੇ ਸ੍ਰੀ ਗੁਰੂ ਕਲਗੀਧਰ ਪਾਤਿਸਾਹ ਜੀ ਨੇ ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਵਾ ਕੇ ਪੰਜ ਪੈਸੇ,ਅਸਿ, ਨਾਰੀਅਲ ਅੱਗੇ ਧਰ ਕੇ,ਪੰਜ ਪ੍ਰਕਰਮਾਂ ਕਰਕੇ ਮੱਥਾ ਟੇਕ ਦਿਤਾ ਤੇ ਸ੍ਰਬ ਖ਼ਾਲਸੇ ਜੀ ਨੂੰ ਆਖਿਆ,"ਚਾਰ ਪਦਾਰਥ ਬਖ਼ਸ਼ ਕੇ ਬ੍ਰਹਮ ਜੀ ਨਾਲ ਮਿਲਾਉਣ ਵਾਲੇ,ਸਮਰੱਥ ਸ਼ਕਤੀਮਾਨ ਨਿਰੰਕਾਰ ਸਰੂਪ ਸਤਿਗੁਰੂ ਗ੍ਰੰਥ ਸਾਹਿਬ ਜੀ ਅੱਜ ਤੋਂ ਆਪ ਜੀ ਦੇ ਪੂਰਨ ਸਤਿਗੁਰੂ ਹੋਏ।" ਉਪ੍ਰੰਤ ਸਾਹਮਣੇ ਖੜ੍ਹ ਕੇ ਆਗਿਆ ਭਈ ਅਕਾਲ ਕੀ;ਦੋਹਰਾ ਉਚਾਰਿਆ।

੬੫.ਭੱਟ ਨਰਬਦ ਸਿੰਘ:-ਗੁਰੂ ਗੋਬਿੰਦ ਸਿੰਘ ਸਾਹਿਬ ਜੀ ਮਹੱਲਾ ਦਸਵਾਂ ਜੀ,ਬੇਟਾ ਗੁਰੂ ਤੇਗਬਹਾਦਰ ਸਾਹਿਬ ਜੀ ਕਾ,ਪੋਤਾ ਗੁਰੂ ਹਰਿਗੋਬਿੰਦ ਸਾਹਿਬ ਜੀ ਕਾ,ਪਰਪੋਤਾ ਗੁਰੂ ਅਰਜਨ ਦੇਵ ਸਾਹਿਬ ਜੀ ਕਾ,ਬੰਸ ਗੁਰੂ ਰਾਮਦਾਸ ਸਾਹਿਬ ਜੀ ਕੀ ਸੂਰਜ ਬੰਸੀ,ਗੋਸਲ ਗੋਤ੍ਰ,ਸੋਢੀ ਖੱਤ੍ਰੀ,ਵਾਸੀ ਅਨੰਦਪੁਰ ਸਾਹਿਬ ਜੀ,ਪਰਗਨਾ ਕਹਿਲੂਰ,ਮੁਕਾਮ ਨਾਦੇੜ,ਤੱਟ ਗੁਦਾਵਰੀ,ਦੇਸ ਦੱਖਣ,ਸੰਮਤ ਸਤਾਰਾਂ ਸੈ ਪੈਂਸਠ,ਕਾਤਿਕ ਮਾਸ ਕੀ ਚੌਥ,ਸ਼ੁਕਲ ਪੱਖੇ ਬੁੱਧਵਾਰ ਕੇ ਦਿਹੁੰ ਭਾਈ ਦਯਾ ਸਿੰਘ ਜੀ ਸੇ ਬਚਨ ਹੋਇਆ,"ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲੈ ਆਉ।"ਬਚਨ ਪਾਇ ਪਿਆਰੇ ਦਯਾ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਲੈ ਆਏ।ਗੁਰੂ ਜੀ ਨੇ ਪੰਜ ਪੈਸੇ ਨਾਰੀਅਲ ਅੱਗੇ ਭੇਟਾ ਰੱਖ ਮੱਥਾ ਟੇਕਿਆ, ਸ੍ਰਬੱਤ ਸੰਗਤ ਸੇ ਕਹਾ,"ਮੇਰਾ ਹੁਕਮ ਹੈ,ਮੇਰੀ ਜਗਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੋ ਗੁਰੂ ਜਾਨਣਾ।ਜੋ ਸਿੱਖ ਜਾਣੇਗਾ ਤਿਸ ਕੀ ਘਾਲ ਥਾਇ ਪਏਗੀ।ਗੁਰੂ ਉਸ ਕੀ ਬਹੁੜੀ ਕਰੇਗਾ।ਸਤਿ ਕਰ ਮਾਨਣਾ।" ਸ੍ਰੀ ਜਪੁ ਜੀ ਸਾਹਿਬ ਜੀ 'ਚ ਵ ਙ ਯ ਨਹੀਂ ਹਨ ਜੀ।

੬੬.ਵਾਹੁ ਵਾਹੁ ਬਾਣੀ ਨਿਰੰਕਾਰੁ ਹੈ; ਤਿਸੁ ਜੇਵਡੁ ਅਵਰੁ ਨ ਕੋਇ॥ ਅਨੁਸਾਰ ਪਰਮਪੂਜਨੀਕ ਨਿਰੰਕਾਰ ਸਰੂਪ ਗੁਰਬਾਣੀ ਜੀ ਅਤੇ ਚੋਣਵੇਂ ਮਹਾਂਪੁਰਖਾਂ ਦੁਆਰਾ,ਗੁਰਬਾਣੀ ਗੁਰੂ ਜੀ ਦੀ ਮਹਾਂ ੨ ਵਿਸਮਾਦ ਅਗਮ ਅਪਾਰ ਮਹਿਮਾ, ਗੁਰਬਾਣੀ ਦੇ ਪਦਾਂ ਦੇ ਮਹਾਂ ਵਿਸਮਾਦ ਅਰਥ:-

੬੭.ਪਰਮਪੂਜਨੀਕ ਵਾਹਿਗੁਰੂ ਅਕਾਲ ਪੁਰਖੁ ਜੀ ਨੇ ਸਤਿਗੁਰੂ ਸਾਹਿਬਾਨ ਅਤੇ ਪੂਰਨ ਸੰਤਾਂ ਭਗਤਾਂ ਮਹਾਂਪੁਰਸ਼ਾਂ ਦੇ ਸਰੂਪ 'ਚ ਪ੍ਰਗਟ ਹੋ ਕੇ, ਆਪਣੀ ਸ੍ਰਬ ਵਿਆਪੀ ਅਨੰਤ ਕਲਾਵਾਨ ਪੂਰਨ ਪ੍ਰਕਾਸ਼ ਸਰੂਪ ਅਗਮ ਅਪਾਰ ਵਿਸਮਾਦ ਮਹਾਨ ਕ੍ਰਿਪਾ ਹੀ ਕ੍ਰਿਪਾ ਦੁਆਰਾ, ਅਗਨਿ ਸਾਗਰ;ਬੂਡਤ ਸੰਸਾਰਾ॥(੮੦੪) ਨਾਨਕ ਦੁਖੀਆ ਸਭੁ ਸੰਸਾਰੁ॥ (੯੫੪) ਕਲਜੁਗਿ ਰਥੁ ਅਗਨਿ ਕਾ; ਕੂੜੁ ਅਗੈ ਰਥਵਾਹੁ॥(੪੭੦) ਕਲੀ ਅੰਦਰਿ ਨਾਨਕਾ; ਜਿੰਨਾਂ ਦਾ ਅਉਤਾਰੁ॥ ਪੁਤੁ ਜਿਨੂਰਾ ਧੀਅ ਜਿੰਨੂਰੀ; ਜੋਰੂ ਜਿੰਨਾ ਦਾ ਸਿਕਦਾਰੁ॥੧॥(੫੫੬) ਅਨੁਸਾਰ,ਹਰਿ ਕੇ ਨਾਮ ਹੀਨ ਬੇਤਾਲ॥ (੧੨੨੨) ਦੁਖੀ ਜੀਆਂ ਨੂੰ ਅੰਮ੍ਰਿਤ ਰੂਪ ਗੁਰਬਾਣੀ ਬਖ਼ਸ਼ੀ ਹੈ, ਅਤਿਅੰਤ ਸੁੰਦਰ ਗੁਰਮਤਿ ਮਰਯਾਦਾ ਬਣਾ ਕੇ ਗੁਰਬਾਣੀ ਦਾ ਪਰਮ ਸਤਿਕਾਰ ਆਪ ਹੀ ਕਾਇਮ ਕੀਤਾ ਹੈ।

ਬੱਚੇ ਬੱਚੀ ਦੇ ਜਨਮ ’ਤੇ, ਸ੍ਰੀ ਅਨੰਦ ਸਾਹਿਬ ਜੀ ਦਾ ਅੰਮ੍ਰਿਤ ਪਾਠ ਕਰਨ ਦਾ ਹੁਕਮ ਹੈ। ਸ੍ਰੀ ਆਸਾ ਜੀ ਦੇ ਵਾਰ ਜੀ, ਦੁਨੀਆਂ ਦੀਆਂ ਕੂੜੀਆਂ ਆਸਾਂ ਨੂੰ ਵਰਜ ਕੇ, ਵਾਹਿਗੁਰੂ ਜੀ ਦੀ ਪ੍ਰਾਪਤੀ ਰੂਪੀ ਆਸਾ ਨੂੰ ਪੂਰੀ ਕਰਦੇ ਹਨ। ਸ੍ਰੀ ਸੁਖਮਨੀ ਸਾਹਿਬ ਜੀ, ਗੁਰੂ ਪ੍ਰੇਮਾਭਗਤੀ ਸਹਿਤ ਨਿਰਗੁਨ ਸਰਗੁਨ ਜੀ ਦੀ ਏਕਤਾ ਬਖ਼ਸ਼ਦੇ ਹਨ, ਨਿਤਾਪ੍ਰਤੀ ਇੱਕ ਪਾਠ ਕਰਨ ਨਾਲ ਚੌਵੀ ਹਜ਼ਾਰ ਸੁਆਸ ਸਫਲੇ ਹੁੰਦੇ ਹਨ। ਨ੍ਹਾਉਣ ਸਮੇਂ ਨ੍ਹਾਉਣ ਦੇ ਸ਼ਬਦ। ਅਨੰਦ ਕਾਰਜ ਸਮੇਂ ਪਰਮਪਵਿੱਤ੍ਰ ਲਾਵਾਂ ਬਾਣੀ ਜੀ ਪੜ੍ਹਨੇ। ਰਾਗੀ ਸੱਤੇ ਬਲਵੰਡ ਜੀ ਦੇ ਵਾਰ ਜੀ ਕੋੜ੍ਹ ਨੂੰ ਦੂਰ ਕਰਦੇ ਹਨ। ਬਾਰਹ ਮਾਹਾ ਹਰ ਮਹੀਨੇ ਪੜ੍ਹਨੇ, ਭਾਵੇਂ ਹਰ ਸਮੇਂ ਹੀ ਪੜ੍ਹੀ ਜਾਓ। ਮੰਗਣੇ ਸਮੇਂ, ਸਤੁ ਸੰਤੋਖੁ ਕਰਿ ਭਾਉ; ਕੁੜਮ ਕੁੜਮਾਈ ਆਇਆ ਬਲਿ ਰਾਮ ਜੀਉ॥(੭੭੩) ਬੱਚੇ ਦੇ ਘੋੜੀ ਚੜ੍ਹਨ ਸਮੇਂ ਗਾਲ਼ਾਂ, ਵਿਕਾਰੀ ਗੀਤਾਂ ਦੀ ਬਜਾਏ ਘੋੜੀਆਂ ਬਾਣੀ ਜੀ ਪੜ੍ਹਨ ਦਾ ਹੁਕਮ ਹੈ। ਯਥਾ:- ਦੇਹ ਤੇਜਣਿ ਜੀ ਰਾਮਿ ਉਪਾਈਆ ਰਾਮ॥(੫੭੫) ਪਤੀਬ੍ਰਤਾ ਧਰਮ ਦੀ ਸ਼ੁਭ ਸਿੱਖਿਆ ਅਤੇ ਜਤਿ ਸਤਿ ਸ਼ੁਭ ਆਚਾਰ ਦੀ ਪ੍ਰਾਪਤੀ ਦੇ ਗੁਰਸ਼ਬਦ ਬਖ਼ਸ਼ੇ ਹਨ, ਸ਼ੁਭ ਅਨੰਦ ਕਾਰਜ ਸਮੇਂ ਗੁਰਸ਼ਬਦ, ਮੌਤ ਸਮੇਂ ਅਲਾਹਣੀਆ ਬਾਣੀ, ਸਦੁ ਅਤੇ ਹੋਰ ਵੈਰਾਗਮਈ ਸ਼ਬਦ, ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕਰਨ ਸਮੇਂ ਪੰਜ ਬਾਣੀਆਂ ਅਤੇ ਅੰਮ੍ਰਿਤ ਵੇਲੇ ਭੀ ਪੰਜ ਬਾਣੀਆਂ, ਸੂਰਜ ਦੀ ਟਿੱਕੀ ਛਿਪਦਿਆਂ ਹੀ ਸ੍ਰੀ ਰਹਰਾਸਿ ਸਾਹਿਬ ਜੀ ਦਾ ਪਾਠ ਕਰਨਾ, ਸੌਣ ਤੋਂ ਪਹਿਲਾਂ ਸ੍ਰੀ ਕੀਰਤਨ ਸੋਹਿਲੇ ਸਾਹਿਬ ਜੀ ਦਾ ਅੰਮ੍ਰਿਤ ਪਾਠ ਕਰਨ ਦੀ ਸ਼ੁਭ ਮਰਯਾਦਾ ਹੈ, ਅੱਠੇ ਪਹਿਰ ਹੀ ਗੁਰਬਾਣੀ ਪੜ੍ਹਨ ਸੁਣਨ ਸੇਵਾ ਸਿਮਰਨ ਕਰਨ ਦਾ ਹੁਕਮ ਹੈ। ਜੰਗ ਦੇ ਵਕਤ ਬੀਰ ਰਸੀ ਸ਼ਬਦ, ਜਿਨ੍ਹਾਂ ਦੁਆਰਾ ਯੋਧੇ ਅੰਦਰ ਨਿਰਭੈਤਾ ਅਤੇ ਬੀਰਤਾ ਜਾਗੇ, ਜਿੱਤ ਪ੍ਰਾਪਤ ਕਰੇ ਜਾਂ ਚਾਅ ਨਾਲ ਗੁਰੂ ਲਈ ਸ਼ਹੀਦ ਹੋਵੇ। ਕਾਮ ਕ੍ਰੋਧ ਲੋਭ ਮੋਹ ਹੰਕਾਰ ਦੀ ਨਿਵਿਰਤੀ ਦੇ ਸ਼ਬਦ ਭੀ ਉਚਾਰੇ ਹਨ। ਐਸੇ ਵਿਸਮਾਦ ਸੁਖਦਾਇਕ ਨਿਰੰਕਾਰ ਸਰੂਪ ਗੁਰਬਾਣੀ ਗੁਰੂ ਜੀ ਬਖ਼ਸ਼ੇ ਹਨ, ਜੋ ਜੀਵ ਨੂੰ ਬ੍ਰਹਮ ਸਰੂਪ ਹੀ ਬਣਾ ਦਿੰਦੇ ਹਨ। ਯਥਾ:- ਦੇਖਿਆ; ਤਿਹੂੰ ਲੋਕ ਕਾ ਪੀਉ॥ ਅਚਰਜੁ ਭਇਆ; ਜੀਵ ਤੇ ਸੀਉ॥(੩੪੪) ਗੁਰਬਾਣੀ ਜੀ ਹਰ ਪ੍ਰਕਾਰ ਦੀ ਮਰਯਾਦਾ ਨੂੰ ਸਵਾਰਦੇ ਹਨ, ਹਰ ਪ੍ਰਕਾਰ ਦੀਆਂ ਲੋੜਾਂ ਪੂਰੀਆਂ ਕਰਦੇ ਹਨ। ਸ਼ੁਭ ਸੰਤਾਨ ਦੀ ਉਤਪਤੀ ਲਈ ਪਤੀ ਸਤੀ ਦੋਵੇਂ ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਸੰਪੂਰਨ ਪਾਠ ਕਰਨ ਜਾਂ ਸੁਣਨ। ਬੱਚੇ ਦਾ ਨਾਮ ਭੀ ਸ੍ਰੀ ਮੁਖਵਾਕ ਦੇ ਪਹਿਲੇ ਅੱਖਰ ਤੋਂ ਰੱਖਣਾ। ਗੱਲ ਕੀ, ਗੁਰਬਾਣੀ ’ਚ ਸਾਰੇ ਗੁਣ ਭਰ ਦਿਤੇ ਹਨ। ਜਿਨ੍ਹਾਂ ਕਰਕੇ ਗੁਰਬਾਣੀ ਦਾ ਸਤਿਕਾਰ ਹੋਣਾ ਕੁਦਰਤੀ ਹੈ। ਜਿਤਨੀਆਂ ਭੀ ਸਮਾਜਿਕ ਮਰਯਾਦਾ ਹਨ, ਉਹ ਗੁਰਬਾਣੀ ਨਾਲ ਜੋੜ ਕੇ ਸਵਾਰੀਆਂ ਹਨ। ਮਾਨਸਿਕ ਅਵਸਥਾਂ ਭੀ ਗੁਰਬਾਣੀ ਨਾਲ ਹੀ ਸਵਾਰੀਆਂ ਹਨ। ਬੋਰ ਲਾਉਣਾ, ਨੀਂਹ ਪੁੱਟਣੀ, ਧਰਮ ਯੁੱਧ ਲੜਨਾ, ਹਰੇਕ ਕਾਰਜ ਦੇ ਅਰੰਭ ’ਚ ਗੁਰਬਾਣੀ ਦੀ ਮੰਨਤਾ ਅਰਦਾਸ ਦਾ ਹੁਕਮ ਦਿਤਾ ਹੈ। ਗੱਲ ਕੀ, ਹਰੇਕ ਸੁਆਸ ਅਤੇ ਹਰੇਕ ਬਚਨ ਜੋ ਅਸੀਂ ਬੋਲਦੇ ਹਾਂ, ਗੁਰਬਾਣੀ ਨਾਲ ਸਵਾਰਿਆ ਹੈ, ਕਿਉਂ ਜੋ ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ

ਸਾਹਿਬ ਜੀ ਆਪਣੇ ਸਿੱਖ ਦੇ ਦਿਲ ਦਿਮਾਗ ਧਿਆਨ ਸੋਚਣੀ ਚਿਤਵਣੀ 'ਚ ਹਰ ਸਮੇਂ ਵਿਸਮਾਦ ਗੁਰਬਾਣੀ ਭੇਜਦੇ ਰਹਿੰਦੇ ਹਨ, ਰੋਮ ੨ 'ਚ ਵਸ ਕੇ ਸਾਖਿਆਤ ਹੋ ਜਾਂਦੇ ਹਨ।

ੴ ਤੋਂ ;ਅਠਾਰਹ ਦਸ ਬੀਸ॥ ਤੱਕ, ਗੁਰਬਾਣੀ ਜੀ ਦੀ ਮਹਿਮਾ ਗੁਰਬਾਣੀ ਜੀ ਆਪ ਹੀ ਹਨ। ਪਾਰਬ੍ਰਹਮ ਗੁਰ ਕਰਤਾਰ, ਅਗਮ ਅਪਾਰ ਸਾਚੇ ਸਿਰਜਨਹਾਰ ਮੁਰਾਰ, ਸਦਾ ੨ ਦਾਤਾਰ ਸਤਿਗੁਰੂ ਦਸੇ ਪਾਤਿਸਾਹ ਜੀ ਇੱਕੋ ਇੱਕ ਜੋਤਿ ਹਨ। ਜਿਨ੍ਹਾਂ ਨੇ ਦਸਾਂ ਹੀ ਸਰੂਪਾਂ 'ਚ, ਵਾਹੁ ਵਾਹੁ ਬਾਣੀ ਨਿਰੰਕਾਰ ਹੈ; ਤਿਸੁ ਜੇਵਡੁ. ਅਵਰੁ ਨ ਕੋਇ॥(੫੧੫) ਅਨੁਸਾਰ ਨਿਰੰਕਾਰ ਸਰੂਪ ਗੁਰਬਾਣੀ ਜੀ ਦਾ ਬੇਹੱਦ ਸਤਿਕਾਰ ਆਪ ਕੀਤਾ, ਸ਼ੁਭ ਸੱਚਾ ਹੁਕਮ ਕਰਕੇ ਆਪਣੇ ਪਿਆਰੇ ਗੁਰਸਿੱਖਾਂ ਤੋਂ ਕਰਵਾਇਆ ਹੈ। ਸਤਿਕਾਰ ਦੀ ਮਰਯਾਦਾ ਸਤਿਗੁਰੂ ਪਹਿਲੇ ਪਾਤਿਸਾਹ ਜੀ ਨੇ ਆਪ ਤੋਰੀ ਹੈ। ਜਦੋਂ ਆਪ ਜੀ ਸੁਮੇਰ ਪਰਬਤ 'ਤੇ ਗਏ, ਸਿਧ ਪੁਛਨਿ ਸੁਣਿ ਬਾਲਿਆ! ਕਉਣੁ ਸਕਤਿ ਤੁਹਿ ਏਥੇ ਲਿਆਈ।(ਵਾਰ ੧) ਸਿੱਧਾਂ ਪੁੱਛਿਆ, ਓਏ (ਬਾਲਿਆ) ਬਾਲਕ! ਸੁਣਿ! (ਕਉਣੁ) ਕਿਹੜੀ (ਸਕਤਿ) ਸ਼ਕਤੀ (ਤੁਹਿ) ਤੈਨੂੰ ਏਥੇ ਲਿਆਈ ਹੈ? ਭਾਵ ਹੈਰਾਨ ਹੋ ਕੇ ਸੱਚੇ ਪਾਤਿਸਾਹ ਜੀ ਨੂੰ ਪੁੱਛਿਆ ਕਿ ਇਤਨੇ ਉੱਚੇ ਪਹਾੜ 'ਤੇ ਕਿਵੇਂ ਚੜ੍ਹ ਆਏ।

ਹਉ ਜਪਿਆ ਪਰਮੇਸਰੋ; ਭਾਉ ਭਗਤਿ ਸੰਗਿ ਤਾੜੀ ਲਾਈ।ਹੇ ਸਿੱਧੋ! (ਹਉ) ਦਾਸਨਦਾਸ ਨੇ ਪਰਮੇਸਰੋ ਜੀ ਨੂੰ ਜਪਿਆ(ਭਾਉ) ਪ੍ਰੇਮਾ(ਭਗਤਿ)ਭਗਤੀ(ਸੰਗਿ)ਨਾਲ, ਗੁਰਸਬਦ 'ਚ (ਤਾੜੀ)ਅਫੁਰ ਸਮਾਧੀ ਲਾਈ ਹੈ। ਗੋਵਿੰਦ ਜੀ ਦਾ ਗ੍ਰੀਬ ਚਾਕਰ,ਇੱਕਓਅੰਕਾਰ ਦੇ ਬਲ ਨਾਲ ਇੱਥੇ ਆਇਆ ਹਾਂ। ਇਉਂ ਗੁਰਸ਼ਬਦ ਨਾਲ ਸਿੱਧ ਮੰਡਲੀ ਨੂੰ ਜਿੱਤਿਆ। ਯਥਾ:- ਸਬਦਿ ਜਿਤੀ ਸਿਧਿ ਮੰਡਲੀ; ਕੀਤੋਸੁ ਅਪਣਾ ਪੰਥੁ ਨਿਰਾਲਾ। ਕਲਿਜੁਗਿ ਨਾਨਕ ਨਾਮੁ ਸੁਖਾਲਾ॥੩੧॥(ਵਾਰ ੧) ਸਿੱਧਾਂ ਦੇ ਦਿਲ 'ਚ ਸ਼ਬਦ ਬਾਣੀ ਦੁਆਰਾ ਹੀ ਸ਼ਾਂਤੀ ਆਈ। ਯਥਾ:- ਬਾਬੇ ਕੀਤੀ ਸਿਧ ਗੋਸਟਿ; ਸਬਦਿ ਸਾਂਤਿ ਸਿਧਾਂ ਵਿਚਿ ਆਈ।) ਸਿਧਿ ਬੋਲਨਿ ਸੁਭ ਬਚਨ; ਧਨੁ ਨਾਨਕ ਤੇਰੀ ਵਡੀ ਕਮਾਈ।(ਵਾਰ ੧) ਸਤਿਗੁਰੂ ਬਾਬੇ ਜੀ ਨੇ ਹੋਰ ਭੀ ਕਿਹਾ ਹੈ:- ਗੁਰ ਸੰਗਤਿ ਬਾਣੀ ਬਿਨਾ; ਦੂਜੀ ਓਟ ਨਹੀਂ ਹਹਿ ਰਾਈ।(ਵਾਰ ੧)

ਸਿੱਧਾਂ ਪੁੱਛਿਆ, ਤੇਰਾ ਕਵਣੁ ਗੁਰੂ; ਜਿਸ ਕਾ ਤੂ ਚੇਲਾ॥(੯੪੨) ਤੇਰਾ (ਕਵਣੁ) ਕਿਹੜਾ ਗੁਰੂ ਹੈ, ਜਿਸ ਕਾ ਤੂ ਚੇਲਾ ਹੈਂ? ਗੁਰ ਉੱਤ੍ਰ:- ਸਬਦੁ ਗੁਰੂ ਸੁਰਤਿ ਧੁਨਿ ਚੇਲਾ॥(੯੪੩) ਦਾਸਨ ਦਾਸ ਸ਼ਬਦ ਗੁਰੂ ਜੀ ਦੀ ਮਿੱਠੀ ਧੁਨਿ 'ਚ ਆਪਣੀ ਸੁਰਤਿ ਨੂੰ ਜੋੜ ਕੇ, ਸ਼ਬਦ ਸੁਰਤ ਦੀ ਏਕਤਾ ਕਰਕੇ, ਵਾਹੁ ੨ ਵਿਸਮਾਦ ਵਾਹਿਗੁਰੂ ਸਬਦੁ ਗੁਰੂ ਜੀ ਦਾ ਚੇਲਾ ਹੈ। ਵਾਹੁ ਵਾਹੁ ਕੈਸਾ ਵਿਸਮਾਦ ਭਾਉ ਭਗਤੀ ਦਾ ਵਿਸਮਾਦ ਉੱਤ੍ਰ ਹੈ। ਆਪਣੇ ਆਪ ਨੂੰ ਵੱਡਾ ਨਹੀਂ ਕਹਾਇਆ, ਗੁਰਸ਼ਬਦ ਜੀ ਹੀ ਆਪਣੇ ਗੁਰੂ ਫ਼ੁਰਮਾਏ ਕਹਾਏ, ਮੰਨੇ ਮਨਾਏ, ਪੂਜੇ ਪੂਜਾਏ, ਗਾਏ ਗਾਵਾਏ ਧਿਆਏ ਹਨ।

੯੮.ਗੁਰਮੁਖਿ ਭਾਈ ਪ੍ਰਿਥਾ ਤੇ ਖੇੜਾ ਸੁਇਨੀ, ਸ੍ਰੀ ਕਰਤਾਰਪੁਰ ਸਾਹਿਬ ਪਹੁੰਚ ਕੇ ਗੁਰ ਚਰਨੀਂ ਲੱਗੇ, ਤਾਂ ਪ੍ਰਸੰਨ ਹੋ ਕੇ ਵਾਹਿਗੁਰੂ ਪਹਿਲੇ ਪਾਤਿਸਾਹ ਜੀ ਨੇ ਸ਼ੁਭ ਸੱਚਾ ਉਪਦੇਸ਼

ਬਖ਼ਸ਼ਿਆ:- "ਆਪ ਗੁਰੂ ਸੰਗਤ ਜੀ, ਅਸੰਖ ਸ਼ੁਭ ਗੁਣਾਂ ਦੀਆਂ ਅਨੰਤ ਕਲਾਂ ਸਹਿਤ ਵਿਸਮਾਦ ਪ੍ਰਕਾਸ਼ ਸਰੂਪ ਵਾਹਿਗੁਰੂ ਨਿਰੰਕਾਰ ਜੀ ਦੀ ਚਰਨ ਸ਼ਰਨ ਹੋਂ। ਜੋ ਹਰ ਪ੍ਰਾਣੀ ਦੇ ਅੰਦਰ ਬਾਹਰ ਹਰ ਸਮੇਂ ਵਿਆਪਕ ਪ੍ਰਕਾਸ਼ਕ ਨਿਰਲੇਪ ਭੀ ਹਨ। ਗੁਰਸ਼ਬਦ ਦੁਆਰਾ ਸਾਖਿਆਤ ਕਰੋ। ਗੁਰਸ਼ਬਦ ਵੀਚਾਰੋ ਮੰਨੋ ਪੂਜੋ ਪੂਜਾਉ, ਗੁਰਸ਼ਬਦ ਨਾਲ ਮਿਲ ਕੇ ਨਿਹਾਲ ੩ ਵਿਸਮਾਦ ਰਹੋਂਗੇ। ਫਿਰ ਵਿਛੋੜਾ ਨਹੀਂ ਹੋਵੇਗਾ। ਯਥਾ:- ਸਬਦਿ ਮਿਲੇ. ਸੇ ਵਿਛੁੜੇ ਨਾਹੀ; ਨਦਰੀ ਸਹਜਿ ਮਿਲਾਈ ਹੇ॥(੧੦੪੬)

੬੯.ਗੁਰਬਾਣੀ ਪਦਾਂ ਦੇ ਅਰਥ ਅਰੰਭ:- [1]ਰੂੜੋ ਠਾਕੁਰ [2]ਮਾਹਰੋ [3]ਰੂੜੀ ਗੁਰਬਾਣੀ॥(੪੨੧)" [1]ਸੁੰਦਰ [2]ਪ੍ਰਸਿੱਧ [3]ਸੁੰਦਰ।

ਵਾਹਿਗੁਰੂ:-ਬਿਨਵੰਤਿ ਨਾਨਕੁ ਦਾਸੁ ਹਰਿ ਕਾ; ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ॥(੫੬੭) ਵਾਹਿਗੁਰੂ ਸਤਿਗੁਰੂ ਨਾਨਕੁ ਦੇਵ ਪਹਿਲੇ ਪਾਤਿਸਾਹ ਜੀ,ਅਕਾਲ ਪੁਰਖੁ ਜੀ ਦੇ ਸਨਮੁਖ (ਬਿਨਵੰਤਿ)ਬੇਨਤੀ ਸਹਿਤ ਫ਼ੁਰਮਾਉਂਦੇ ਹਨ:- ਹੇ ਵਾਹਿਗੁਰੂ ਜੀ! ਦਾਸਨ ਦਾਸ(ਤੇਰੀ) ਆਪ ਜੀ ਦੇ ਗੁਰੂ ਪ੍ਰੇਮਾ-ਭਗਤੀ ਆਦਿ ਅਸੰਖ ਸ਼ੁਭ ਗੁਣਾਂ ਸਹਿਤ, ਗੁਰਮਤਿ ਚਾਲ ਵਾਲੇ (ਮਧੁਰਾੜੀ) ਮਿੱਠੇ (ਸੁਹਾਵੀ) ਸ਼ੋਭਨੀਕ (ਹਰਿ) ਨਿਰੰਕਾਰ ਸਰੂਪ ਗੁਰ ਬਾਣੀ ਜੀ (ਕਾ) ਦਾ ਦਾਸੁ ਹੈ ਜੀ। ਯਥਾ:- ਵਾਹੁ ਵਾਹੁ ਬਾਣੀ. ਨਿਰੰਕਾਰ ਹੈ; ਤਿਸੁ ਜੇਵਡੁ. ਅਵਰੁ ਨ ਕੋਇ॥(੫੧੫)

ਗੁਰ ਕੀ ਕਾਰ ਕਮਾਇ; ਲਾਹਾ ਘਰਿ ਆਣਿਆ॥ ਗੁਰਬਾਣੀ ਨਿਰਬਾਣੁ; ਸਬਦਿ ਪਛਾਣਿਆ॥(੭੫੨) ਗੁਰਮੁਖਿ ਪ੍ਰੇਮੀਆਂ ਨੇ ਨਿਰੰਕਾਰ ਸਰੂਪ ਗੁਰਬਾਣੀ ਜੀ (ਨਿਰਬਾਣੁ)ਬੰਧਨ ਰਹਿਤ(ਨਿਰ+ਬਾਣੁ) (ਬਾਣੁ) ਦੁੱਖ ਤੋਂ (ਨਿਰ) ਰਹਿਤ (ਸਬਦਿ) ਬ੍ਰਹਮ ਵਾਹਿਗੁਰੂ ਸਰੂਪ (ਪਛਾਣਿਆ) ਪਛਾਣੇ ਹਨ ਅਤੇ ਗੁਰਬਾਣੀ ਗੁਰ ਜੀ (ਕੀ) ਦੀ ਪ੍ਰੇਮਾਂ ਭਗਤੀ ਰੂਪੀ ਕਾਰ ਕਮਾਇ ਕੇ, ਬ੍ਰਹਮਾਨੰਦ ਸਰੂਪ ਵਾਹਿਗੁਰੂ ਜੀ ਦੀ ਪ੍ਰਾਪਤੀ ਰੂਪੀ ਲਾਹਾ, ਸ੍ਰੀਰ ਰੂਪੀ ਘਰਿ 'ਚ (ਆਣਿਆ) ਲਿਆਉਣਾ ਕੀਤਾ ਹੈ।

ਜੈਸੀ ਮੈ ਆਵੈ ਖਸਮ ਕੀ ਬਾਣੀ; ਤੈਸੜਾ ਕਰੀ ਗਿਆਨੁ. ਵੇ ਲਾਲੋ॥(੭੨੨) (ਵੇ) ਹੇ ਭਾਈ ਲਾਲੋ ਜੀ! (ਜੈਸੀ) ਜਿਸ ਤਰ੍ਹਾਂ ਦੀ (ਮੈ) ਦਾਸਨ ਦਾਸ ਨੂੰ (ਖਸਮ) ਮਾਲਕ ਵਾਹਿਗੁਰੂ ਜੀ (ਕੀ) ਦੇ ਧੁਰੋਂ ਭੇਜੇ ਹੋਏ ਗੁਰ ਬਾਣੀ ਜੀ (ਆਵੈ) ਆਉਂਦੇ ਹਨ, (ਤੈਸੜਾ) ਤਿਸ ਤਰ੍ਹਾਂ ਦਾ ਪੂਰਨ ਬ੍ਰਹਮ ਗਿਆਨੁ ਕਥਨ (ਕਰੀ) ਕਰ ਰਿਹਾ ਹੈ। ਪੈਗੰਬਰਾਂ ਨੇ ਕਿਹਾ ਸਾਨੂੰ ਅਕਾਸ਼ੀ ਪੈਗਾਮ ਆਉਂਦਾ ਹੈ। ਭੋਲ਼ੇ ਲੋਕ ਸ਼ਰਧਾ ਕਰਕੇ ਉਨ੍ਹਾਂ ਨੂੰ ਰੱਬ ਮੰਨਣ ਲੱਗੇ। ਅਕਾਸ਼ ਤੱਤ ਹੈ, ਜੋ ਭੀ ਅਸੀਂ ਬੋਲਦੇ ਹਾਂ, ਅਕਾਸ਼ ਨਾਲ ਸਬੰਧਤ ਅਵਾਜ਼ ਹੈ, ਜਿਵੇਂ ਰੇਡੀਓ ਵਾਈਰਲਿਸ ਟੈਲੀਫੂਨ ਆਦਿ ਅਵਾਜ਼ਾਂ ਅਕਾਸ਼ ਦੁਆਰਾ ਹੀ ਆਉਂਦੀਆਂ ਹਨ। ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥(੯੪੭) ਬ੍ਰਹਮ ਸਰੂਪ ਸਤਿਗੁਰੂ ਸਾਹਿਬ ਜੀ ਨੇ ਖਸਮ ਕੀ ਬਾਣੀ; ਕਹੇ ਹਨ।

ਯਥਾ:- ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥(੬੨੮) 'ਭਨਤਿ ਨਾਨਕੁ ਕਰੇ ਵੀਚਾਰੁ॥ ਸਾਚੀ ਬਾਣੀ ਸਿਉ ਧਰੇ ਪਿਆਰੁ॥(੬੬੧) 'ਫ਼ੁਰਮਾਉਂਦੇ ਹਨ।

ਵਾਹਿਗੁਰੂ॥ ਸਬਦਿ ਸੂਰ ਜੁਗ ਚਾਰੇ ਅਉਧੂ; ਬਾਣੀ ਭਗਤਿ ਵੀਚਾਰੀ॥(੯੦੮) (ਅਉਧੂ) ਸ਼ੁੱਧ ਬ੍ਰਹਮ ਸਰੂਪ ਗੁਰ ਸਬਦਿ ਬਾਣੀ ਜੀ ਦੇ ਅੰਦਰ ਪ੍ਰੇਮਾ (ਭਗਤਿ) ਭਗਤੀ ਦੀ ਸ਼ੁਭ ਸੱਚੀ ਵਿਸਮਾਦ ਵੀਚਾਰ ਵੀਚਾਰੀ ਹੈ, (ਚਾਰੇ) ਚੌਹਾਂ (ਜੁਗ) ਜੁੱਗਾਂ ਅੰਦਰ ਗੁਰਬਾਣੀ ਦੇ ਸਬਦਿ ਹੀ (ਸੂਰ) ਸੂਰਬੀਰ, (ਸੂਰ) ਸੂਬ ਪ੍ਰਕਾਸ਼ਕ ਨਿਰੰਕਾਰ ਸਰੂਪ ਅਸੰਖ ਸ਼ੁਭ ਗੁਣਾਂ ਦਾ ਚਾਨਣ ਬਖ਼ਸ਼ਣ ਵਾਲੇ ਹਨ।

ਵਾਹਿਗੁਰੂ:- ਬਾਣੀ ਬਿਰਲਉ ਬੀਚਾਰਸੀ; ਜੇ ਕੋ ਗੁਰਮੁਖਿ ਹੋਇ॥ ਇਹ ਬਾਣੀ ਮਹਾਪੁਰਖ ਕੀ; ਨਿਜ ਘਰਿ ਵਾਸਾ ਹੋਇ॥੪੦॥(੯੩੫) ਸਤਿਗੁਰੂ ਪ੍ਰਭੂ ਪਹਿਲੇ ਪਾਤਿਸਾਹ ਜੀ ਗੁਰਬਾਣੀ ਵੀਚਾਰਨ ਦੀ ਮਹਾਨ ਤੋਂ ਮਹਾਨ ਮਹਿਮਾ ਫ਼ੁਰਮਾਉਂਦੇ ਹਨ:- ਜੇ (ਕੋ) ਕੋਈ ਇਸ ਧੁਰ ਦੇ ਸੱਚੇ ਬਾਣੀ ਜੀ ਨੂੰ (ਬੀਚਾਰਸੀ) ਵੀਚਾਰੇਗਾ, ਉਹ ਕ੍ਰੋੜਾਂ ਚੋਂ (ਬਿਰਲਉ) ਵਿਰਲਾ, ਗੁਰਮੁਖਿ ਰੋਮਿ ਰੋਮਿ; ਹਰਿ ਧਿਆਵੈ॥ ਅਨੁਸਾਰ ਰੋਮ ੨ ਕਰਕੇ ਵਾਹਿਗੁਰੂ ਜੀ ਨੂੰ ਧਿਆਉਣ ਵਾਲਾ ਗੁਰਮੁਖਿ (ਹੋਇ) ਬਣ ਜਾਵੇਗਾ, ਭਾਵ ਗੁਰਬਾਣੀ ਗੁਰਮੁਖਿ ਬਣਾਉਂਦੀ ਹੈ। ਇਹ ਬਾਣੀ (ਮਹਾਪੁਰਖ) ਅਕਾਲ ਪੁਰਖੁ ਜੀ (ਕੀ) ਦੀ ਹੈ। ਇਸ ਦੇ ਵੀਚਾਰਨੇ ਕਰਕੇ (ਨਿਜ) ਆਪਣੇ ਆਪ ਸਰੂਪ ਵਾਹਿਗੁਰੂ ਜੀ ਘਰਿ 'ਚ ਵਾਸਾ ਹੋਇ ਜਾਵੇਗਾ, ਜੋ ਸਭ ਦੇ ਅੰਦਰ ਬਾਹਰ ਅਸੰਖ ਪ੍ਰਕਾਸ਼ ਸਰੂਪ ਭਰਪੂਰ ਹੋ ਰਹੇ ਹਨ।

ਗੁਪਤੀ ਬਾਣੀ; ਪਰਗਟੁ ਹੋਇ॥ ਨਾਨਕ ਪਰਖਿ ਲਏ ਸਚੁ ਸੋਇ॥(੯੪੪) ਸਤਿਗੁਰੂ ਨਾਨਕ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:- ਜਿਨ੍ਹਾਂ ਦੇ ਅੰਦਰ ਸਤਿਗੁਰਾਂ ਦੀ ਅੰਮ੍ਰਿਤ ਗੁਰਬਾਣੀ ਦੁਆਰਾ (ਗੁਪਤੀ) ਨਿਰਗੁਨ ਬ੍ਰਹਮ ਜੀ ਪਰਗਟੁ (ਹੋਇ) ਹੋ ਜਾਂਦੇ ਹਨ, ਉਹ (ਸਚੁ) ਸੱਚੀ (ਸੋਇ) ਸੋਭਾ ਵਾਲੇ ਵਾਹਿਗੁਰੂ ਜੀ ਨੂੰ ਪਰਖਿ (ਲਏ) ਲੈਂਦੇ ਹਨ। ਜਿਨ੍ਹਾਂ ਪਿਆਰਿਆਂ ਅੰਦਰ ਗੁਪਤੀ ਅਜਪਾ ਜਾਪ ਰੂਪੀ ਬਾਣੀ ਪਰਗਟੁ ਹੋਇ ਜਾਂਦੀ ਹੈ, ਵਾ ਬਾਣੀ ਰੂਪ ਨਿਰਗੁਨ ਬ੍ਰਹਮ ਜੀ ਪਰਗਟੁ ਹੋਇ ਜਾਂਦੇ ਹਨ, ਉਹ ਸੱਚੇ ਪਾਤਿਸਾਹ ਜੀ ਨੇ ਪਰਖਿ ਲਏ, ਵਾ ਉਨ੍ਹਾਂ ਨੇ ਗੁਰਬਾਣੀ ਜੀ ਨੂੰ ਸਚੁ (ਸੋਇ) ਸੋਭਾ ਵਾਲੇ ਵਿਸਮਾਦ ਪ੍ਰਕਾਸ਼ ਬ੍ਰਹਮ ਸਰੂਪ ਪਰਖਿ ਲਿਆ, ਉਲਟ ਕੇ ਓਹੀ ਸਚੁ (ਸੋਇ) ਸੋਭਾ ਵਾਲੇ ਬ੍ਰਹਮ ਸਰੂਪ ਹੋ ਜਾਂਦੇ ਹਨ।

ਵਾਹਿਗੁਰੂ:- ਅਨਹਦ ਬਾਣੀ ਗੁਰਮੁਖਿ ਜਾਣੀ; ਬਿਰਲੋ ਕੋ ਅਰਥਾਵੈ॥(੯੪੫) (ਅਨਹਦ)(ਅਨ+ਹਦ) ਹੱਦ ਤੋਂ (ਅਨ) ਰਹਿਤ ਬ੍ਰਹਮ ਦੀ ਅੰਮ੍ਰਿਤ ਬਾਣੀ, (ਗੁਰਮੁਖਿ) (ਗੁਰ+ਮੁਖਿ) (ਮੁਖਿ) ਮੁਖੀ (ਗੁਰ) ਗੁਰਾਂ ਨੇ ਜਾਣੀ ਹੈ, (ਕੋ) ਕੋਈ (ਬਿਰਲੋ) ਵਿਰਲਾ ਪ੍ਰੇਮੀ ਹੀ ਇਸ ਦੇ (ਅਰਥਾਵੈ) ਅਰਥ ਕਰਦਾ ਹੈ ਗੁਰੂ ਜੀ ਦੇ ਆਸ਼ੇ ਅਨੁਸਾਰ। ਵਾ ਜੇ ਕੋਈ (ਅਨਹਦ) ਹੱਦ ਤੋਂ ਰਹਿਤ ਭਾਵ ਲਗਾਤਾਰ ਅਜਪਾ ਜਾਪ ਪ੍ਰਕਾਸ਼ ਸਰੂਪ ਵਿਸਮਾਦ ਬਾਣੀ ਦੇ (ਅਰਥਾਵੈ) ਅਰਥ ਵੀਚਾਰੇ, ਭਾਵ ਅਜਪਾ ਜਾਪ 'ਚ ਲੀਣ ਹੋ ਕੇ ਜਾਪ ਰੂਪ ਹੀ ਬਣੇ, ਤਾਂ ਓਹ ਕ੍ਰੋੜਾਂ ਚੋਂ

(ਕੋ) ਕੋਈ (ਬਿਰਲੋ) ਵਿਰਲਾ ਗੁਰਮੁਖਿ ਹੀ (ਜਾਣੀ) ਜਾਣਨਾ ਕਰੀਂ ਹੇ ਮਨ!

ਵਾਹਿਗੁਰੂ:- ਗੁਰਮੁਖਿ ਸਾਚੁ ਸਬਦੁ ਬੀਚਾਰੈ ਕੋਇ॥ ਗੁਰਮੁਖਿ ਸਚੁ ਬਾਣੀ ਪਰਗਟੁ ਹੋਇ॥(੯੪੬) (ਕੋਇ) ਕੋਈ ਬਿਰਲਾ ਗੁਰਮੁਖਿ ਸਨਮੁਖ (ਸਾਚੁ) ਸੱਚੇ ਸਬਦੁ ਨੂੰ (ਬੀਚਾਰੈ) ਵੀਚਾਰਦਾ ਹੈ, ਉਹ ਗੁਰਮੁਖਿ ਸਤਿਗੁਰੂ ਸਾਹਿਬਾਨ ਜੀ ਦੀ (ਸਚੁ) ਸੱਚੀ ਬਾਣੀ ਦੁਆਰਾ ਸਾਰੇ ਬ੍ਰਹਮੰਡਾਂ 'ਚ ਪਰਗਟੁ (ਹੋਇ) ਹੋ ਜਾਂਦਾ ਹੈ। ਅਥਵਾ ਉਨ੍ਹਾਂ ਦੀ ਗੁਰਮੁਖਿ ਸਚੁ ਬਾਣੀ ਉਚਾਰੀ ਹੋਈ ਪਰਗਟੁ ਹੋਇ ਜਾਂਦੀ ਹੈ। ਯਥਾ:- ਭਗਤ ਕਬੀਰ ਸਾਹਿਬ ਜੀ, ਭਗਤ ਫਰੀਦ ਸਾਹਿਬ ਜੀ ਆਦਿ। ਵਾ ਜੇ (ਕੋਇ) ਕੋਈ (ਗੁਰਮੁਖਿ) ਮੁਖੀ ਗੁਰਾਂ ਦੇ ਸਾਚੁ ਸਬਦੁ ਨੂੰ (ਬੀਚਾਰੈ) ਵੀਚਾਰੇ, ਤਾਂ ਉਸ ਨੂੰ ਗੁਰਮੁਖਿ (ਗੁਰਮੁਖਿ) ਮੁਖੀ ਗੁਰਾਂ ਦੀ ਸਚੁ ਸਰੂਪ ਬਾਣੀ ਖੰਡ ਬ੍ਰਹਮੰਡ 'ਚ ਪਰਗਟੁ ਹੋਇ ਜਾਂਦੀ ਹੈ, ਭਾਵ ਜ਼ਮੀਨ ਅਸਮਾਨ ਹਵਾ ਪਾਣੀ ਅਗਨੀ ਸਾਰੀਆਂ ਅਵਾਜ਼ਾਂ ਚੋਂ ਵਾਹਿਗੁਰੂ ੩ ਜੀ ਸੁਣਦੇ ਹਨ। ਯਥਾ:- ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥(੯੮੮) ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ; ਸੁ ਬਿਨੁ, ਹਰਿ ਜਾਪਤ ਹੈ. ਨਹੀ ਹੋਰ॥(੧੨੬੫) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਪਉਣ ਪਾਣੀ ਬੈਸੰਤਰ ਸਿਮਰਹਿ; ਸਿਮਰੈ ਸਗਲ ਉਪਾਰਜਨਾ॥(੧੦੭੮)

ਵਾਹਿਗੁਰੂ॥ਸ੍ਰਵਣ ਸ੍ਰੋਤ ਰਜੇ ਗੁਰਬਾਣੀ; ਜੋਤੀ ਜੋਤਿ ਮਿਲਾਈ ਹੇ॥੧੪॥(੧੦੨੩) ਸਤਿਗੁਰੂ ਨਾਨਕ ਦੇਵ ਸਾਹਿਬ ਜੀ ਗੁਰਬਾਣੀ ਦੀ ਮਹਾਨ ਤੋਂ ਮਹਾਨ ਮਹਿਮਾ ਫ਼ੁਰਮਾਉਂਦੇ ਹਨ:- ਹੇ ਭਾਈ! ਜਿਨ੍ਹਾਂ ਗੁਰਮੁਖਿ ਸਨਮੁਖ ਪ੍ਰੇਮੀ ਭਗਤਾਂ ਦੇ (ਸ੍ਰੋਤ) ਕੰਨ ਅੰਮ੍ਰਿਤ ਗੁਰਬਾਣੀ (ਸ੍ਰਵਣ) ਸੁਣ ਕੇ, ਤ੍ਰਿਪਤਿ ਆਘਾਏ ਸੰਤਾ॥ ਅਨੁਸਾਰ ਰਜੇ ਹਨ, ਉਨ੍ਹਾਂ ਦੀ ਜੋਤਿ, ਜੋਤੀ ਸਰੂਪ ਬ੍ਰਹਮ ਨੇ ਆਪਣੇ 'ਚ (ਮਿਲਾਈ) ਮਿਲਾ ਲਈ ਹੈ। ਐਡਾ ਵੱਡਾ ਅਸਚਰਜ ਮਹਾਂ ਵਿਸਮਾਦ ਗੁਰਬਾਣੀ ਦਾ ਪ੍ਰਤਾਪ ਹੈ।

ਵਾਹਿਗੁਰੂ॥ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ; ਇਉ ਆਤਮ ਰਾਮੈ ਲੀਨਾ ਹੇ॥੧੪॥(੧੦੨੮) ਹੇ ਭਾਈ! ਸਤਿਗੁਰ ਸਾਹਿਬਾਨ ਜੀ (ਕੀ) ਦੀ ਅੰਮ੍ਰਿਤ ਬਾਣੀ (ਸਤਿ) ਨਿਸਚੇ (ਕਰਿ) ਕਰਕੇ (ਸਤਿ) ਸੱਚੀ (ਮਾਨਹੁ) ਮੰਨੋ, (ਇਉ) ਇਸ ਤਰ੍ਹਾਂ (ਆਤਮ) ਆਪਣੇ ਆਪ ਸਰੂਪ ਵਿਆਪਕ (ਰਾਮੈ) ਰਾਮ ਜੀ 'ਚ (ਲੀਨਾ) ਅਭੇਦ ਹੋਣਾ ਹੁੰਦਾ ਹੈ।

ਵਾਹਿਗੁਰੂ:- ਸ੍ਰਵਣੀ ਨਾਮੁ ਸੁਣੈ ਹਰਿ ਬਾਣੀ; ਨਾਨਕ ਹਰਿ ਰੰਗਿ ਰੰਗਾਇਆ॥(੧੦੪੧) ਸਤਿਗੁਰੂ ਪ੍ਰਭੂ ਨਾਨਕ ਦੇਵ ਸਾਹਿਬ ਜੀ ਗੁਰਬਾਣੀ ਦੀ ਮਹਿਮਾ ਫ਼ੁਰਮਾ ਰਹੇ ਹਨ:- ਜਿਹੜੇ ਗੁਰਮੁਖਿ ਪ੍ਰੇਮੀ (ਸ੍ਰਵਣੀ) ਕੰਨਾਂ ਨਾਲ ਹਰਿ ਨਾਮੁ ਗੁਰ ਬਾਣੀ (ਸੁਣੈ) ਸੁਣਦੇ ਹਨ, ਹਰਿ ਜੀ ਨੇ ਉਨ੍ਹਾਂ ਨੂੰ ਆਪਣੇ (ਰੰਗਿ) ਪ੍ਰੇਮ (ਰੰਗਿ) ਅਨੰਦ ਰੰਗਿ 'ਚ ਰੰਗਾਇਆ ਹੈ।

ਵਾਹਿਗੁਰੂ:- ਸਚਾ ਸਬਦੁ; ਸਚੀ ਹੈ ਬਾਣੀ॥ ਗੁਰਮੁਖਿ ਵਿਰਲੈ ਕਿਨੈ ਪਛਾਣੀ॥(੧੦੪੪) ਜੋ (ਸਚਾ) ਸੱਚੇ (ਸਬਦੁ) ਬ੍ਰਹਮ ਜੀ ਹਨ, ਉਨ੍ਹਾਂ ਦੀ ਧੁਰਾਂ ਦੀ ਪਰਮਪਵਿੱਤ੍ਰ

ਅੰਮ੍ਰਿਤ ਬਾਣੀ ਭੀ ਸਚੀ ਹੈ। ਇਹ ਸੱਚੀ ਬਾਣੀ (ਕਿਨੈ) ਕਿਸੇ (ਵਿਰਲੈ) ਵਿਰਲੇ ਗੁਰਮੁਖਿ ਨੇ ਬ੍ਰਹਮ ਰੂਪ ਕਰਕੇ
ਪਛਾਣੀ ਹੈ।

ਵਾਹਿਗੁਰੂ:- ਪਵਿਤ੍ਰ ਪਾਵਨ ਸਦਾ ਹੈ ਬਾਣੀ; ਗੁਰਮਤਿ ਅੰਤਰੁ ਭੀਜੈ ਹੇ॥(੧੦੪੯) ਹੇ ਭਾਈ! ਧੁਰਾਂ ਦੇ ਅੰਮ੍ਰਿਤ ਬਾਣੀ ਜੀ ਸਦਾ (ਪਾਵਨ) ਪਵਿੱਤ੍ਰ ਤੋਂ ਪਵਿਤ੍ਰ (ਹੈ) ਹਨ, ਗੁਰਮਤੀਆਂ ਦਾ ਗੁਰਮਤਿ ਦੁਆਰਾ ਇਸ 'ਚ (ਅੰਤਰੁ) ਅੰਦਰ ਰੋਮ ੨ (ਭੀਜੈ) ਭਿੱਜਦਾ ਹੈ।

ਵਾਹਿਗੁਰੂ:- ਹਰਿ ਨਿਰਮਲ ਨਿਰਮਲ ਹੈ ਬਾਣੀ; ਹਰਿ ਸੇਤੀ ਮਨੁ ਰਾਤਾ ਹੇ॥(੧੦੫੨) (ਹਰਿ) ਸਭ ਦੇ ਅੰਦਰ ਬਾਹਰ ਅਨਤ ਕਲਾਵਾਨ ਵਿਸਮਾਦ ਅਸੰਖ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਸ੍ਵਬ ਪ੍ਰਕਾਸ਼ਕ ਸਭ ਨੂੰ ਹਰਾ ਭਰਾ ਕਰਨ ਵਾਲੇ (ਨਿਰਮਲ) ਉੱਜਲ ਹਨ, ਉਨ੍ਹਾਂ ਦੇ ਪਰਮਪਵਿੱਤ੍ਰ ਪਰਮਪੂਜਨੀਕ ਅੰਮ੍ਰਿਤ ਗੁਰ ਬਾਣੀ ਜੀ ਭੀ (ਨਿਰਮਲ) ਉੱਜਲ (ਹੈ) ਹਨ, ਗੁਰਬਾਣੀ ਦੁਆਰਾ ਗੁਰਮੁਖਾਂ ਦਾ ਮਨੁ (ਹਰਿ) ਹਰੀ (ਸੇਤੀ) ਸਾਥ (ਰਾਤਾ) ਰੰਗਿਆ ਗਿਆ (ਹੇ) ਹੈ।

ਵਾਹਿਗੁਰੂ:- ਆਪੇ ਕਰਤਾ; ਕਰੇ ਕਰਾਏ॥ ਸਚੀ ਬਾਣੀ; ਸਚੁ ਦ੍ਰਿੜਾਏ॥(੧੦੫੩) ਪਹਿਲੇ ਪਾਤਿਸਾਹ ਜੀ ਫ਼ੁਰਮਾਉਂਦੇ ਹਨ:- ਸਚੀ ਬਾਣੀ ਜੀ, ਸਚੁ ਸਰੂਪ ਬ੍ਰਹਮ ਜੀ ਨੂੰ (ਦ੍ਰਿੜਾਏ) ਦ੍ਰਿੜ ਕਰਾਉਂਦੇ ਹਨ। ਦ੍ਰਿੜ ਕਰਵਾ ਕੇ ਇਹ ਸਾਖਿਆਤਤਾ ਬਖ਼ਸ਼ਦੇ ਹਨ ਕਿ ਕਰਤਾ ਪੁਰਖੁ ਜੀ, ਜੋ ਕਿਛੁ ਕਰਤੁ ਹੈ; ਸੋਈ ਕੋਈ ਹੈ ਰੇ॥(੧੬੨) ਅਨੁਸਾਰ ਉਤਪਤੀ ਪਾਲਣਾ ਲੈਤਾ ਆਪੇ ਹੀ (ਕਰੇ) ਕਰਦੇ ਹਨ ਅਤੇ ਜੀਆਂ ਦੀ ਚੇਸ਼ਟਾ ਆਪਣੀ ਸੱਤਾ ਨਾਲ (ਕਰਾਏ) ਕਰਾਉਂਦੇ ਹਨ,

ਵਾਹਿਗੁਰੂ:- ਸਚੀ ਬਾਣੀ ਸਦਾ ਗੁਣ ਗਾਵੈ; ਇਸੁ ਜਨਮੈ ਕਾ ਲਾਹਾ ਹੇ॥(੧੦੫੩) ਹੇ ਭਾਈ! ਜਿਹੜੇ ਪ੍ਰੇਮੀ ਸਚੀ ਬਾਣੀ ਜੀ ਦੁਆਰਾ ਵਾਹਿਗੁਰੂ ਜੀ ਦੇ (ਗੁਣ) ਗੁਣਾਂ ਨੂੰ ਸਦਾ ਹੀ (ਗਾਵੈ) ਗਾਉਂਦੇ ਹਨ, ਵਾ ਸਚੀ ਬਾਣੀ ਜੀ ਦੇ ਗੁਣ ਸਦਾ ਹੀ (ਗਾਵੈ) ਗਾਉਂਦੇ ਹਨ। ਉਹ ਇਸੁ ਮਨੁੱਖਾ (ਜਨਮੈ) ਜਨਮ ਧਾਰੇ (ਕਾ) ਦਾ ਪੂਰਨ ਲਾਹਾ ਲੈਂਦੇ ਹਨ।

ਵਾਹਿਗੁਰੂ:- ਅਨਦਿਨੁ ਸੇਵਹਿ ਸਚੀ ਬਾਣੀ; ਸਬਦਿ ਸਚੈ ਓਮਾਹਾ ਹੇ॥(੧੦੫੫) ਹੇ ਭਾਈ! ਜਿਹੜੇ ਪ੍ਰੇਮੀ (ਅਨਦਿਨੁ) ਰਾਤ ਦਿਨੇ ਸਚੀ ਬਾਣੀ ਦੀ, ਚੌਰ ਪੱਖੇ ਪ੍ਰਕਰਮਾਂ ਸ਼ੁੱਧਾਈ ਛਪਾਈ ਸੰਥਾ ਕਥਾ ਕੀਰਤਨ ਸਿਖਾਉਣ ਅਤੇ ਗੁਰਬਾਣੀ ਜੀ ਦਾ ਸ੍ਰਵਣ ਮੰਨਣ ਨਿਧਿਆਸਣ ਕਰਨ ਰੂਪ ਅਨੇਕ ਪ੍ਰਕਾਰ ਦੀ ਸ਼ੁਭ (ਸੇਵਹਿ) ਸੇਵਾ ਕਰਦੇ ਹਨ, ਗੁਰਬਾਣੀ ਜੀ ਨੂੰ (ਸੇਵਹਿ) ਸਿਮਰਦੇ ਹਨ, ਉਨ੍ਹਾਂ ਨੂੰ ਸੱਚੀ ਬਾਣੀ ਦੇ ਸਚੈ ਸਬਦਿ ਪੜ੍ਹਨ ਸੁਣਣ, ਕੀਰਤਨ ਕਥਾ ਵੀਚਾਰਨ ਦਾ ਰਾਤ ਦਿਨੇ (ਓਮਾਹਾ) ਉਤਸ਼ਾਹ ਬਣਿਆ ਰਹਿੰਦਾ (ਹੇ) ਹੈ।

ਵਾਹਿਗੁਰੂ:- ਅੰਮ੍ਰਿਤ ਬਾਣੀ ਸਬਦਿ ਪਛਾਣੀ; ਦੁਖ ਕਾਟੈ ਹਉ ਮਾਰਾ॥(੧੧੫੩) ਜਿਨ੍ਹਾਂ ਗੁਰਮੁਖਾਂ ਨੇ ਸਤਿਗੁਰਾਂ ਦੇ ਅੰਮ੍ਰਿਤ ਬਾਣੀ ਜੀ (ਸਬਦਿ) ਬ੍ਰਹਮ ਰੂਪ ਕਰਕੇ (ਪਛਾਣੀ) ਪਛਾਣੇ

ਹਨ, ਉਨ੍ਹਾਂ ਨੇ ਜੰਮਣ ਮਰਨ ਦਾ ਦੁਖ (ਕਾਟੈ) ਕੱਟ ਲਿਆ ਹੈ ਅਤੇ (ਹਉ) ਹੰਕਾਰ ਨੂੰ ਭੀ (ਮਾਰਾ) ਮਾਰ ਲਿਆ ਹੈ।

ਵਾਹਿਗੁਰੂ:- ਏਕੋ ਗਿਆਨੁ ਧਿਆਨੁ; ਧੁਨਿ ਬਾਣੀ॥ ਏਕੁ ਨਿਰਾਲਮੁ; ਅਕਥ ਕਹਾਣੀ॥(੧੧੮੮) ਇਸ ਧੁਰਾਂ ਦੇ ਅੰਮ੍ਰਿਤ ਬਾਣੀ ਜੀ 'ਚ (ਏਕੁ) ਇੱਕ ਅਦ੍ਵੈਤ ਰੂਪ ਬ੍ਰਹਮ ਜੀ ਜੋ ਉਤਪਤੀ ਪਾਲਣਾ ਲੈਤਾ ਕਰਦਿਆਂ (ਨਿਰਾਲਮੁ) ਨਿਰਲੇਪ ਹਨ, ਉਨ੍ਹਾਂ ਦੀ (ਅਕਥ) ਕਹਿਣ ਤੋਂ ਰਹਿਤ ਵਿਸਮਾਦ ਕਹਾਣੀ ਹੈ। ਇਸ (ਧੁਨਿ) ਸੁੰਦਰ ਬਾਣੀ 'ਚ (ਏਕੋ) ਇੱਕ ਵਾਹਿਗੁਰੂ ਜੀ ਦੇ ਨਿਰਗੁਨ ਸਰੂਪ ਜੀ ਦਾ ਗਿਆਨੁ ਅਤੇ ਸਰਗੁਨ ਸਰੂਪ ਜੀ ਦਾ ਧਿਆਨੁ ਹੈ।

ਵਾਹਿਗੁਰੂ:- ਸਾਚੀ ਬਾਣੀ; ਮੀਠੀ ਅੰਮ੍ਰਿਤ ਧਾਰ॥ ਜਿਨਿ ਪੀਤੀ; ਤਿਸੁ ਮੋਖ ਦੁਆਰ॥(੧੨੭੫) ਗੁਰਬਾਣੀ ਪੜ੍ਹਨ ਸੁਣਨ ਵੀਚਾਰਨ ਸਿਖਾਉਣ ਕਥਾ ਕੀਰਤਨ ਕਰਨ ਸਿਖਾਉਣ ਮੰਨਣ ਕਮਾਉਣ ਨਾਲ ਸਾਚੀ ਬਾਣੀ ਦੀ ;ਮੀਠੀ ਅੰਮ੍ਰਿਤ ਧਾਰ॥(੧੨੭੫) ਜੋ ਰਿਦੇ ਚੋਂ ਉੱਠ ਕੇ ਮੁਖ 'ਚ ਆਉਂਦੀ ਹੈ, (ਜਿਨਿ) ਜਿਨ੍ਹਾਂ ਪ੍ਰੇਮੀਆਂ ਨੇ ਪੀਤੀ ਹੈ, ਉਨ੍ਹਾਂ ਨੂੰ ਤਿਸੁ ਅੰਮ੍ਰਿਤ ਦੀ ਧਾਰ ਪੀਣੇ ਕਰਕੇ (ਮੋਖ) ਮੁਕਤੀ ਦਾ ਦੁਆਰ ਨਿਰਗੁਨ ਬ੍ਰਹਮ ਜੀ ਪ੍ਰਾਪਤ ਹੋਏ, ਭਾਵ ਰੋਮ ਰੋਮ ਮਹਿ ਬਸਹਿ ਮੁਰਾਰਿ॥(੩੪੪) ਅਨੁਸਾਰ ਰੋਮ ੨ 'ਚ ਵਸ ਗਏ ਹਨ।

ਵਾਹਿਗੁਰੂ:- ਅੰਮ੍ਰਿਤ ਬਾਣੀ. ਤਤੁ ਵਖਾਣੀ; ਗਿਆਨ ਧਿਆਨ ਵਿਚਿ ਆਈ॥(੧੨੪੩) {ਇਸ ਤੋਂ ਉੱਪਰਲੀਆਂ ਤੁਕਾਂ 'ਚ ਕਿਹਾ ਹੈ ਕਿ ਵੇਦਾਂ 'ਚ ਪਾਪ ਪੁੰਨ ਦੀ ਵੀਚਾਰ ਹੈ, ਜਿਸ ਕਰਕੇ ਨਰਕ ਸੁਰਗ ਦੀ ਪ੍ਰਾਪਤੀ ਹੁੰਦੀ ਹੈ, ਭਾਵੇਂ ਸੁਰਗ ਮਿਲੇ ਤਾਂ ਭੀ ਜਨਮ ਤਾਂ ਧਾਰਨਾ ਹੀ ਪਵੇਗਾ, ਪਰ ਗੁਰਬਾਣੀ ਜੰਮਣ ਮਰਨ ਨੂੰ ਮੇਟ ਦਿੰਦੀ ਹੈ।} ਸਤਿਗੁਰ ਪਹਿਲੇ ਪਾਤਿਸਾਹ ਜੀ ਗੁਰਬਾਣੀ ਦੀ ਮਹਾਨ ਮਹਿਮਾ ਫ਼ੁਰਮਾਉਂਦੇ ਹਨ:- ਹੇ ਭਾਈ! ਅੰਮ੍ਰਿਤ ਬਾਣੀ ਜੀ (ਤਤੁ) ਸੱਚ ਸਰੂਪ ਬ੍ਰਹਮ ਜੀ ਦਾ (ਵਖਾਣੀ) ਕਥਨ ਕਰਦੇ ਹਨ, ਇਹ ਸਤਿਗੁਰੂ ਨਾਨਕ ਦੇਵ ਸਾਹਿਬ ਦੇ ਗਿਆਨ ਧਿਆਨ ਵਿਚਿ ਧੁਰੋਂ (ਆਈ) ਆਏ ਹਨ, ਭਾਵ ਇਹ ਸੱਚ ਸਰੂਪ, ਧੁਰ ਰੂਪ ਬ੍ਰਹਮ ਜੀ ਦੇ ਗੁਰਬਾਣੀ ਜੀ ਹਨ। ਜਿਹੜੇ ਇਹ ਅਰਥ ਕਰਦੇ ਹਨ ਕਿ ਗੁਰਬਾਣੀ ਵੇਦਾਂ ਨੇ ਕਥਨ ਕੀਤੀ ਹੈ, ਇਹ ਭਾਰੀ ਪਾਪ ਹੈ।

ਵਾਹਿਗੁਰੂ:- ਸਾਚੇ ਸਿਰਜਨਹਾਰ ਮੁਰਾਰ, ਗੁਰਬਾਣੀ ਦੇ ਪੂਰਨ ਗੁਰ ਅਵਤਾਰ, ਗੁਰਬਾਣੀ ਦੇ ਦਾਤੇ ਪੁਰਖ ਬਿਧਾਤੇ, ਸਤਿਗੁਰੂ ਪ੍ਰਭੂ ਤੀਜੇ ਪਾਤਿਸਾਹ ਜੀ ਨੇ ਭੀ ਗੁਰਬਾਣੀ ਦੀ ਬੇਹੱਦ ਹੀ ਮਹਿਮਾ ਕੀਤੀ ਹੈ। ਯਥਾ:- ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ; ਗਾਵਹੁ ਸਚੀ ਬਾਣੀ॥(੯੨੦) ਸਤਿਗੁਰੂ ਅੰਗਦ ਦੇਵ ਸਾਹਿਬ ਜੀ (ਕੇ) ਦੇ ਹੇ (ਪਿਆਰਿਹੋ) ਪਿਆਰੇ ਗੁਰ (ਸਿਖ) ਸਿੱਖੋ! ਆਵਹੁ ਅਤੇ ਸਚੀ ਬਾਣੀ ਨੂੰ ਸੁਤੇ ਸਿਧ ਵਾ ਕੀਰਤਨ ਦੁਆਰਾ (ਗਾਵਹੁ) ਗਾਉਣਾ ਕਰੋ।

ਬਾਣੀ ਤ ਗਾਵਹੁ ਗੁਰੂ ਕੇਰੀ; ਬਾਣੀਆ ਸਿਰਿ ਬਾਣੀ॥ ਸਾਰੀਆਂ ਬਾਣੀਆ ਦੀ (ਸਿਰਿ) ਸ਼੍ਰੋਮਣੀ (ਗੁਰੂ) ਸਤਿਗੁਰੂ ਸਾਹਿਬ ਜੀ (ਕੇਰੀ) ਦੀ ਅੰਮ੍ਰਿਤ ਪਰਮਪਵਿੱਤ੍ਰ ਮਨੋਹਰ ਬਾਣੀ ਹੈ।

ਜੇਕਰ ਬਾਣੀ ਗਾਉਣੀ ਹੈ, ਤ ਹੋਰ ਬਾਣੀਆਂ ਛੱਡ ਕੇ ਗੁਰ ਬਾਣੀ ਜੀ ਨੂੰ (ਗਾਵਹੁ) ਗਾਉਣਾ ਕਰੋ।

ਜਿਨ ਕਉ ਨਦਰਿ ਕਰਮੁ ਹੋਵੈ; ਹਿਰਦੈ ਤਿਨਾ ਸਮਾਣੀ॥ (ਜਿਨ) ਜਿਨ੍ਹਾਂ ਗੁਰਮੁਖਾਂ (ਕਉ) ’ਤੇ ਵੱਡੀ ਭਾਰੀ (ਨਦਰਿ) ਮਿਹਰ ਹੀ (ਕਰਮੁ) ਮਿਹਰ ਹੋਵੈ, ਤਿਨਾ ਦੇ (ਹਿਰਦੈ) ਰਿਦੇ ’ਚ ਗੁਰਬਾਣੀ (ਸਮਾਣੀ) ਸਮਾਉਂਦੀ ਹੈ।

ਪੀਵਹੁ ਅੰਮ੍ਰਿਤੁ. ਸਦਾ ਰਹਹੁ ਹਰਿ ਰੰਗਿ; ਜਪਿਹੁ ਸਾਰਿਗ ਪਾਣੀ॥ ਜਿਵੇਂ (ਸਾਰਿਗ) ਬਬੀਹਾ (ਪਾਣੀ) ਸੁਆਂਤੀ ਬੂੰਦ ਲਈ ਹਰ ਸਮੇਂ ਪ੍ਰਿਉ ੨ ਸ਼ਬਦ ਉਚਾਰਦਾ ਹੈ, ਇਸ ਤਰ੍ਹਾਂ ਗੁਰਬਾਣੀ ਜੀ ਨੂੰ ਸੁਆਸ ੨ ਸਦਾ (ਜਪਿਹੁ) ਜਪਣਾ ਕਰੋ, ਇਉਂ ਰੋਮ ੨ ਕਰਕੇ ਜਪ ੨ ਕੇ ਸਦਾ (ਹਰਿ) ਹਰੀ ਦੇ (ਰੰਗਿ) ਪ੍ਰੇਮ (ਰੰਗਿ) ਅਨੰਦ ਰੰਗਿ ’ਚ ਸਦਾ (ਰਹਹੁ) ਰਹਿ ਕੇ, ਸਾਚੀ ਬਾਣੀ; ਮੀਠੀ ਅੰਮ੍ਰਿਤ ਧਾਰ॥ ਦਾ ਅੰਮ੍ਰਿਤੁ ਸਦਾ (ਪੀਵਹੁ) ਪੀਣਾ ਕਰੋ, ਜੋ ਆਪ ਜੀ ਦੇ ਰਿਦੇ ਚੋਂ ਉੱਠ ਕੇ ਮੁਖ ’ਚ ਸਦਾ ਹੀ ਆਉਂਦਾ ਰਹੇਗਾ।

ਕਹੈ ਨਾਨਕੁ ਸਦਾ ਗਾਵਹੁ; ਏਹ ਸਚੀ ਬਾਣੀ॥੨੩॥ ਸਤਿਗੁਰੂ ਪ੍ਰਭੂ ਤੀਜੇ ਗੁਰੂ ਨਾਨਕੁ ਦੇਵ ਜੀ ਬੜੀ ਭਾਰੀ ਤਾਕੀਦ ਨਾਲ (ਕਹੈ) ਫ਼ੁਰਮਾਉਂਦੇ ਹਨ:- ਹੇ ਪਿਆਰੇ ਗੁਰਸਿੱਖੋ! ਏਹ ਸਚੀ ਬਾਣੀ ਹੈ, ਇਸ ਨੂੰ ਸਦਾ ਹੀ (ਗਾਵਹੁ) ਗਾਉਣਾ ਕਰੋ। ਯਥਾ:- ਗਾਵਤੇ ਉਧਰਹਿ. ਸੁਣਤੇ ਉਧਰਹਿ; ਬਿਨਸਹਿ ਪਾਪ ਘਨੇਰੇ॥(੮੦੨)

ਵਾਹਿਗੁਰੂ:- ਗੁਰਬਾਣੀ ਇਸੁ ਜਗ ਮਹਿ ਚਾਨਣੁ; ਕਰਮਿ ਵਸੈ ਮਨਿ ਆਏ॥(੬੭) ਸਤਿਗੁਰੂ ਸਾਹਿਬ ਜੀ ਪਰਮਪਵਿੱਤ੍ਰ ਅੰਮ੍ਰਿਤ ਗੁਰਬਾਣੀ ਦੀ ਅਥਾਹ ਮਹਿਮਾ ਕਰਦਿਆਂ ਆਦਿ ਅੰਗ ੬੭ ’ਤੇ ਫ਼ੁਰਮਾਉਂਦੇ ਹਨ:- ਹੇ ਭਾਈ! ਧੁਰ ਕੇ ਗੁਰਬਾਣੀ ਨਿਰੰਕਾਰ ਜੀ ਹੀ ਇਸੁ ਜਗ (ਮਹਿ) ’ਚ ਗੁਰੂ ਪ੍ਰੇਮਾਂ ਭਗਤੀ ਸਹਿਤ ਨਾਮ ਪ੍ਰੇਮ ਬ੍ਰਹਮਗਿਆਨੀ ਸਗਲ ਕੀ ਰੀਨਾ॥(੨੭੨) ਨਿਰਗੁਨ ਬ੍ਰਹਮ ਜੀ ਦਾ ਵਿਸਮਾਦ, ਵਿਸਮਾਦ ਹੀ ਵਿਸਮਾਦ, ਨਾਮੁ ਜਪਤ. ਕੋਟਿ ਸੂਰ ਉਜਾਰਾ;(੭੦੦) ਚਾਨਣੁ ਬਖ਼ਸ਼ਣ ਵਾਲੇ ਹਨ। ਸਤਿਗੁਰੂ ਸਾਹਿਬ ਦੀ (ਕਰਮਿ) ਕਰਮ ਬਖ਼ਸ਼ੀ ਭਾਵ ਕ੍ਰਿਪਾ ਨਾਲ ਮਨਿ ਅੰਦਰ (ਆਏ) ਆ ਕੇ (ਵਸੈ) ਵਸਦੇ ਹਨ।

ਵਾਹਿਗੁਰੂ:- ਜਨੁ ਨਾਨਕੁ ਬੋਲੈ ਅੰਮ੍ਰਿਤ ਬਾਣੀ॥ ਗੁਰਸਿਖਾਂ ਕੈ ਮਨਿ ਪਿਆਰੀ ਭਾਣੀ॥(੯੬) ਸਤਿਗੁਰੂ ਪ੍ਰਭੂ ਚੌਥੇ ਗੁਰੂ ਨਾਨਕੁ ਪਾਤਿਸਾਹ ਜੀ ਫ਼ੁਰਮਾਉਂਦੇ ਹਨ:- (ਜਨੁ) ਦਾਸ ਧੁਰਾਂ ਦੀ ਅੰਮ੍ਰਿਤ ਅਕਾਲੀ ਨਿਰੰਕਾਰੀ ਗੁਰ ਬਾਣੀ ਜੀ ਨੂੰ (ਬੋਲੈ) ਬੋਲਦਾ ਹੈ, ਜੋ ਪਿਆਰੇ ਗੁਰਸਿਖਾਂ (ਕੈ) ਦੇ ਮਨਿ ’ਚ ਅਤੀ ਹੀ ਪਿਆਰੀ (ਭਾਣੀ) ਭਾਉਂਦੀ ਹੈ, ਭਾਵ ਅਤੀ ਹੀ ਚੰਗੀ ਲੱਗਦੀ ਹੈ।

ਵਾਹਿਗੁਰੂ:- ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ; ਗੁਰਬਾਣੀ ਬਣੀਐ॥(੩੦੪) ਸਤਿਗੁਰੂ ਰਾਮਦਾਸ ਸਾਹਿਬ ਜੀ ਸਨਮੁਖ ਫ਼ੁਰਮਾਉਂਦੇ ਹਨ:- ਹੇ ਵਾਹਿਗੁਰੂ ਜੀ! ਜਿਹੜੇ ਆਪ ਜੀ ਨੂੰ ਧਿਆਉਂਦੇ ਹਨ ਅਤੇ ਜਿਨ੍ਹਾਂ ਨੂੰ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਗੁਰਬਾਣੀ ਜੀ

ਪ੍ਰਾਪਤ ਹੋਏ ਹਨ, ਉਹ ਵੱਡਿਆਂ ਭਾਗਾਂ ਵਾਲੇ ਹਨ, ਕਿਉਂਕਿ ਸਤਿਗੁਰ (ਕੀ) ਦੇ ਅੰਮ੍ਰਿਤ ਬਾਣੀ ਜੀ (ਸਤਿ) ਸੱਚੇ ਬ੍ਰਹਮ ਦੇ ਸਰੂਪੁ (ਹੈ) ਹਨ। ਜਿਹੜੇ ਵੱਡਭਾਗੀ ਗੁਰਬਾਣੀ ਨੂੰ ਪ੍ਰਾਪਤ ਕਰ ਲੈਂਦੇ ਹਨ, ਉਹ ਗੁਰਬਾਣੀ ਦਾ ਰੂਪ ਹੀ (ਬਣੀਐ) ਬਣ ਜਾਂਦੇ ਹਨ, ਜਿਵੇਂ ਸਤਿਗੁਰੂ ਦੂਜੇ ਪਾਤਿਸਾਹ ਜੀ, ਪਹਿਲੇ ਪਾਤਿਸਾਹ ਜੀ ਦੀ ਗੁਰਬਾਣੀ ਦੁਆਰਾ ਗੁਰਬਾਣੀ ਦਾ ਸਰੂਪ ਹੀ ਬਣੇ।

ਵਾਹਿਗੁਰੂ:- ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ; ਹਰਿ ਕਰਤਾ ਆਪਿ ਮੁਹਹੁ ਕਢਾਏ॥(੩੦੮) ਹੇ ਗੁਰਸਿਖਹੁ! ਸਤਿਗੁਰ ਸਾਹਿਬਾਨ ਜੀ (ਕੀ) ਦੇ ਧੁਰ ਦੇ ਪਰਮਪਵਿੱਤ੍ਰ ਅੰਮ੍ਰਿਤ ਗੁਰ ਬਾਣੀ ਜੀ (ਸਤਿ) ਨਿਸਚੇ ਕਰਕੇ (ਸਤਿ) ਸੱਚੇ ਅਕਾਲ ਪੁਰਖੁ ਸਰੂਪ (ਕਰਿ) ਕਰਕੇ ਜਾਣਹੁ, ਕਿਉਂਕਿ ਹਰਿ ਕਰਤਾ ਪੁਰਖੁ ਜੀ ਆਪਿ ਹੀ ਸਤਿਗੁਰੂ ਸਾਹਿਬਾਨ ਜੀ ਦੇ (ਮੁਹਹੁ) ਮੁਖਾਰਬਿੰਦ ਤੋਂ (ਕਢਾਏ) ਕਢਾਉਂਦੇ ਹਨ। ਯਥਾ:- ਬੋਲਾਇਆ ਬੋਲੀ ਤੇਰਾ॥ ਤੂ ਸਾਹਿਬੁ ਗੁਣੀ ਗਹੇਰਾ॥(੬੨੩) ਜਿਉ ਬੋਲਾਵਹਿ ਤਿਉ ਬੋਲਹਿ ਸੁਆਮੀ; ਕੁਦਰਤਿ ਕਵਨ ਹਮਾਰੀ॥(੫੦੮) ਜੈਸੀ ਮੈ ਆਵੈ ਖਸਮ ਕੀ ਬਾਣੀ; ਤੈਸੜਾ ਕਰੀ ਗਿਆਨੁ. ਵੇ ਲਾਲੋ॥(੭੨੨)

ਵਾਹਿਗੁਰੂ:- ਅਨਹਦ ਧੁਨਿ ਵਾਜਹਿ ਨਿਤ ਵਾਜੇ; ਗਾਈ ਸਤਿਗੁਰ ਬਾਣੀ॥ ਨਾਨਕ ਦਾਤਿ ਕਰੀ ਪ੍ਰਭਿ ਦਾਤੈ, ਜੋਤੀ ਜੋਤਿ ਸਮਾਣੀ॥(੪੪੨) ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਆਪਣੇ ਪਰਮਪਾਕ ਚੌਥੇ ਸਰੂਪ 'ਚ ਫ਼ੁਰਮਾਉਂਦੇ ਹਨ:- ਹੇ ਭਾਈ! ਜਦੋਂ ਦਾਸਨ ਦਾਸ ਨੇ ਸਤਿਗੁਰ ਸਾਹਿਬਾਨ ਜੀ ਦੇ ਪਰਮਪਵਿੱਤ੍ਰ ਪਰਮਪੂਜਨੀਕ ਸੱਚੇ ਅੰਮ੍ਰਿਤ ਗੁਰ ਬਾਣੀ ਜੀ (ਗਾਈ) ਗਾਏ, ਤਦੋਂ (ਅਨ+ਹਦ) ਹਦ ਤੋਂ (ਅਨ) ਰਹਿਤ, ਭਾਵ ਇੱਕ ਰਸ ਅਜਪਾ ਜਾਪ ਦੇ (ਧੁਨਿ) ਸੁੰਦਰ ਵਾਜੇ (ਨਿਤ) ਹਮੇਸ਼ਾ ਲਈ (ਵਾਜਹਿ) ਵੱਜ ਪਏ। ਦਾਤੈ ਪ੍ਰਭਿ ਜੀ ਨੇ ਅੰਮ੍ਰਿਤ ਗੁਰਬਾਣੀ ਜੀ ਦੀ ਐਸੀ ਵਿਸਮਾਦ ਦਾਤਿ (ਕਰੀ) ਬਖ਼ਸ਼ੀ, ਜੋ ਦਾਸਨਦਾਸ ਦੀ ਜੋਤਿ ਅਦ੍ਵੈਤ ਰੂਪ ਜੋਤੀ ਬ੍ਰਹਮ ਜੀ 'ਚ (ਸਮਾਣੀ) ਸਮਾ ਗਈ ਹੈ। ਯਥਾ:- ਸੂਰਜ ਕਿਰਣਿ ਮਿਲੇ; ਜਲ ਕਾ ਜਲੁ ਹੂਆ ਰਾਮ॥(੮੪੬) ਜਿਉ ਜਲ ਮਹਿ ਜਲੁ; ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥(੨੭੮)

ਵਾਹਿਗੁਰੂ:- ਬਾਣੀ ਰਾਮ ਨਾਮ ਸੁਣੀ; ਸਿਧਿ ਕਾਰਜ ਸਭਿ ਸੁਹਾਏ ਰਾਮ॥ ਰੋਮੇ ਰੋਮਿ ਰੋਮਿ ਰੋਮੇ; ਮੈ. ਗੁਰਮੁਖਿ ਰਾਮੁ ਧਿਆਏ ਰਾਮ॥(੪੪੩) ਸਤਿਗੁਰੂ ਚੌਥੇ ਪਾਤਿਸਾਹ ਜੀ ਗੁਰਬਾਣੀ ਜੀ ਦੀ ਅਤਿਅੰਤ ਹੀ ਮਹਿਮਾ ਫ਼ੁਰਮਾ ਰਹੇ ਹਨ:- ਹੇ ਭਾਈ! ਦਾਸਨ ਦਾਸ ਨੇ ਧੰਨ ਸਤਿਗੁਰੂ ਅਮਰਦਾਸ ਸਾਹਿਬ ਜੀ ਤੋਂ ਰਾਮ ਨਾਮ ਸਚੇ ਗੁਰ ਬਾਣੀ ਜੀ (ਸੁਣੀ) ਸੁਣੇ, ਤਾਂ ਦਾਸਨਦਾਸ ਦੇ (ਸਭਿ) ਸਾਰੇ ਪ੍ਰਮਾਰਥ ਤੇ ਵਿਵਹਾਰਕ ਕਾਰਜ (ਰਾਮ) ਵਾਹਿਗੁਰੂ ਜੀ ਨੇ (ਸੁਹਾਏ) ਸ਼ੋਭਨੀਕ ਅਤੇ (ਸਿਧਿ) ਸੰਪੂਰਨ ਕਰ ਦਿਤੇ। (ਮੈ) ਦਾਸਨ ਦਾਸ ਨੇ ਰੋਮਿ ਰੋਮਿ (ਰੋਮੇ) ਰੋਮ (ਰੋਮੇ) ਰੋਮ ਕਰਕੇ (ਗੁਰਮੁਖਿ) ਮੁਖੀ ਗੁਰਾਂ ਦੁਆਰਾ (ਰਾਮੁ) ਪਿਆਰੇ (ਰਾਮ) ਵਿਆਪਕ ਵਾਹਿਗੁਰੂ ਜੀ (ਧਿਆਏ) ਧਿਆਉਣਾ ਕੀਤੇ। ਇਹ ਗੁਰਾਂ ਦੇ ਗੁਰਬਾਣੀ ਜੀ ਦਾ ਅਤੀ ਹੀ ਪ੍ਰਤਾਪ ਹੈ।

ਵਾਹਿਗੁਰੂ:- ਹਰਿ ਪ੍ਰੇਮ ਬਾਣੀ ਮਨੁ ਮਾਰਿਆ; ਅਣੀਆਲੇ ਅਣੀਆ ਰਾਮ ਰਾਜੇ॥(੪੪੯) {ਜਿਨ੍ਹਾਂ ਦੇ ਸਿਰੇ ਅੱਗੋਂ ਮੁੜਵੇਂ ਅਤੀ ਹੀ ਤਿੱਖੇ ਹੋਣ, ਮਾਰ ਕੇ ਖਿੱਚਣ ਤੋਂ ਆਂਦਰਾਂ ਖਿੱਚ ਲੈਣ, ਉਹ ਅਣੀਆਲੇ ਤੀਰ ਹਨ} (ਹਰਿ) ਸਭ ਦੇ ਅੰਦਰ ਬਾਹਰ ਅਸੰਖ ਸ਼ੁਭ ਗੁਣਾਂ ਦੇ ਪ੍ਰਕਾਸ਼ ਸਰਬ ਕਲਾ ਭਰਪੂਰ ਪ੍ਰਭ; ਹਰ ਸਮੇਂ ਸਭ ਦੇ ਪ੍ਰਕਾਸ਼ਕ ਪ੍ਰੇਰਕ ਪ੍ਰਤਿਪਾਲਕ ਨਾਇਕ ਦਾਤੇ ਠਾਕੁਰ ਸੁਆਮੀ (ਰਾਮ) ਵਿਆਪਕ ਰਾਜੇ ਵਾਹਿਗੁਰੂ ਜੀ ਦੇ ਪ੍ਰੇਮ ਮਈ ਗੁਰ ਬਾਣੀ ਜੀ ਹੀ (ਅਣੀਆ) ਕੁੰਡੀਆਂ ਵਾਲੇ ਅਣੀਆਲੇ ਤੀਰ ਹਨ, ਇਨ੍ਹਾਂ ਨੇ ਦਾਸਨ ਦਾਸ ਦੇ ਮਨੁ ਰੂਪੀ ਹਿਰਨ ਨੂੰ (ਮਾਰਿਆ) ਮਾਰਿਆ ਹੈ, ਮਾਰ ਕੇ ਨਿੰਦਾ ਦ੍ਵੈਸ਼ ਦੁਰਮਤਿ ਈਰਖਾ ਬਖੀਲੀ ਬਦੀ ਆਂਦਰਾਂ ਖਿੱਚ ਲਈਆਂ ਹਨ।

ਵਾਹਿਗੁਰੂ:- ਜਿਨਾ ਗੁਰਬਾਣੀ ਮਨਿ ਭਾਈਆ; ਅੰਮ੍ਰਿਤਿ ਛਕਿ ਛਕੇ॥(੪੪੯) ਜਿਨਾ ਗੁਰਮੁਖਾਂ ਦੇ ਮਨਿ 'ਚ ਗੁਰਬਾਣੀ ਜੀ (ਭਾਈਆ) ਚੰਗੇ ਲੱਗੇ ਹਨ, ਉਹ ਪੰਜਾਂ ਪਿਆਰਿਆਂ ਦੁਆਰਾ, ਵਾ ਆਪਣੇ ਰਿਦੇ ਚੋਂ ਗੁਰਬਾਣੀ ਦੁਆਰਾ ਅੰਮ੍ਰਿਤਿ ਛਕਿ ਕੇ (ਛਕੇ) ਫੱਬ ਗਏ ਹਨ।

ਵਾਹਿਗੁਰੂ:- ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ; ਜੋ ਬੋਲੈ ਮੁਖਿ ਅੰਮ੍ਰਿਤੁ ਪਾਵੈ॥(੪੯੪) ਸਤਿਗੁਰ ਸੱਚੇ ਪਾਤਿਸਾਹ ਜੀ (ਕੀ) ਦੇ ਧੁਰਾਂ ਦੇ ਬਾਣੀ ਜੀ ਦੇ ਬਚਨ ਅੰਮ੍ਰਿਤ ਮਿੱਠੇ ਹਨ। ਜੋ ਪ੍ਰੇਮੀ (ਬੋਲੈ) ਬੋਲਦੇ ਹਨ, ਉਹ ਆਪਣੇ ਮੁਖਿ 'ਚ ਅੰਮ੍ਰਿਤੁ ਬ੍ਰਹਮਾਨੰਦ ਰਸ ਨੂੰ (ਪਾਵੈ) ਪਾਉਂਦੇ ਹਨ।

ਵਾਹਿਗੁਰੂ:- ਜਨੁ ਨਾਨਕੁ ਬੋਲੇ ਗੁਣ ਬਾਣੀ ਗੁਰਬਾਣੀ ਹਰਿ ਨਾਮਿ ਸਮਾਇਆ॥੪॥੫॥(੪੯੪) ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕੁ ਦੇਵ ਸਰੂਪ ਮਹੱਲਾ ੪ ਜੀ ਫ਼ੁਰਮਾਉਂਦੇ ਹਨ:- (ਜਨੁ) ਦਾਸਨਦਾਸ ਗ੍ਰੀਬ, ਸਤਿ ਸੰਤੋਖ ਦਇਆ ਧਰਮ ਨਿਮ੍ਰਤਾ ਸ਼ਹਿਨਸ਼ੀਲਤਾ ਹਲੀਮੀ ਗ੍ਰੀਬੀ, ਆਪੇ ਦੇ ਤਿਆਗ ਆਦਿ ਸ਼ੁਭ ਗੁਣ ਵਾਲੇ ਗੁਰ ਬਾਣੀ ਜੀ ਨੂੰ (ਬੋਲੇ) ਬੋਲਦਾ ਹੈ, ਇਸ ਗੁਣਾਂ ਵਾਲੇ ਗੁਰਬਾਣੀ ਜੀ ਦੇ ਅਧਿਕ ਤੋਂ ਅਧਿਕ ਅਗਮ ਅਪਾਰ ਸ੍ਰਬ ਵਿਆਪੀ ਭਰਪੂਰ ਪ੍ਰਤਾਪ ਕਰਕੇ, ਦਾਸਨਦਾਸ ਦਾ ਮਨ (ਹਰਿ) ਸਰਬ ਕਲਾ ਭਰਪੂਰ ਪ੍ਰਭ; ਵਾਹਿਗੁਰੂ (ਨਾਮਿ) ਨਿਰੰਕਾਰ 'ਚ (ਸਮਾਇਆ) ਸਮਾ ਗਿਆ ਹੈ।

ਵਾਹਿਗੁਰੂ:- ਸੋ ਐਸਾ ਹਰਿ ਸੇਵਹੁ ਸੰਤਹੁ; ਜਾ ਕੀ ਊਤਮ ਬਾਣੀ ਹੇ॥(੧੦੭੦) ਸੋ ਹੇ ਸ਼ਾਂਤ ਆਤਮਾ ਸੰਤਹੁ! (ਐਸਾ) ਐਸੇ (ਹਰਿ) ਹਰੀ ਵਾਹਿਗੁਰੂ ਜੀ ਦੀ ਸ਼ੁਭ ਸੱਚੀ (ਸੇਵਹੁ) ਸੇਵਾ ਕਰੋ, (ਜਾ) ਜਿਨ੍ਹਾਂ (ਕੀ) ਦੇ ਧੁਰਾਂ ਦੇ ਅੰਮ੍ਰਿਤ ਬਾਣੀ ਜੀ ਜਾਂ ਹਰ ਤਰ੍ਹਾਂ ਦਾ ਬੋਲ ਬਾਣੀ (ਊਤਮ) ਸ੍ਰੇਸ਼ਟ (ਹੇ) ਹਨ। ਯਥਾ:- ਮਿਠ ਬੋਲੜਾ ਜੀ; ਹਰਿ ਸਜਣੁ ਸੁਆਮੀ ਮੋਰਾ॥

ਵਾਹਿਗੁਰੂ:- ਸਤਿਗੁਰ ਬਚਨ ਬਚਨ ਹੈ ਸਤਿਗੁਰ; ਪਾਧਰੁ ਮੁਕਤਿ ਜਨਾਵੈਗੋ॥(੧੩੧੦) ਸਤਿਗੁਰ ਸਾਹਿਬਾਨ ਜੀ ਦੇ ਬਚਨ ਗੁਰਬਾਣੀ ਸਰੂਪ ਹਨ ਅਤੇ (ਬਚਨ) ਗੁਰਬਾਣੀ ਜੀ ਸਤਿਗੁਰ ਸਾਹਿਬਾਨ ਜੀ ਸਰੂਪ (ਹੈ) ਹਨ, ਜੋ ਗੁਰੂ ਪ੍ਰੇਮਾਂ ਭਗਤੀ ਸਹਿਤ ਗਿਆਨ ਦੇ (ਪਾਧਰੁ) ਪੱਧਰੇ ਮੁਕਤਿ ਰਸਤੇ ਨੂੰ (ਜਨਾਵੈਗੋ) ਜਣਾਉਂਦੇ ਹਨ।

ਵਾਹਿਗੁਰੂ:- ਬਾਣੀ ਗੁਰੂ. ਗੁਰੂ ਹੈ ਬਾਣੀ; ਵਿਚਿ ਬਾਣੀ ਅੰਮ੍ਰਿਤੁ ਸਾਰੇ॥ ਗੁਰਬਾਣੀ ਕਹੈ ਸੇਵਕੁ ਜਨੁ ਮਾਨੈ; ਪਰਤਖਿ ਗੁਰੂ ਨਿਸਤਾਰੇ॥(੯੮੨) ਧੁਰਾਂ ਦੇ ਅਕਾਲੀ ਗੁਰ ਬਾਣੀ ਜੀ ਹੀ ਨਿਸਚੇ ਕਰਕੇ ਪੂਰਨ ਗੁਰੂ ਪਾਰਬ੍ਰਹਮ ਸਰੂਪ ਹਨ। ਸਤਿ ਗੁਰੂ ਸਾਹਿਬ ਜੀ ਗੁਰ ਬਾਣੀ ਸਰੂਪ (ਹੈ) ਹਨ। ਪੂਰਨ ਗੁਰੂ ਪਾਰਬ੍ਰਹਮ ਗੁਰ ਬਾਣੀ ਨਿਰੰਕਾਰ ਜੀ ਵਿਚਿ ਸਾਰੇ ਅੰਮ੍ਰਿਤੁ ਹੀ ਅੰਮ੍ਰਿਤੁ ਹੈ। ਪ੍ਰਤੱਖ ਗੁਰੂ ਪਾਰਬ੍ਰਹਮ ਗੁਰਬਾਣੀ ਜੀ ਜੋ ਬਚਨ (ਕਹੈ) ਫ਼ੁਰਮਾਉਂਦੇ ਹਨ, ਉਨ੍ਹਾਂ ਨੂੰ ਜਿਹੜੇ ਸੇਵਕੁ ਜਨੁ (ਮਾਨੈ) ਮੰਨਦੇ ਹਨ, ਪਰਤਖਿ ਹੀ ਗੁਰੂ ਪਾਰਬ੍ਰਹਮ ਗੁਰਬਾਣੀ ਜੀ (ਨਿਸਤਾਰੇ) ਤਾਰ ਲੈਂਦੇ ਹਨ।

ਵਾਹਿਗੁਰੂ:- ਅੰਮ੍ਰਿਤ ਬਾਣੀ ਹਰਿ ਹਰਿ ਤੇਰੀ॥ ਸੁਣਿ ਸੁਣਿ ਹੋਵੈ ਪਰਮਗਤਿ ਮੇਰੀ॥(੧੦੩) ਮਾਝ ਰਾਗ 'ਚ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:- ਹੇ ਹਰਿ ਹਰਿ ਸਤਿਗੁਰੂ ਰਾਮਦਾਸ ਸਾਹਿਬ ਜੀ! (ਤੇਰੀ) ਆਪ ਜੀ ਦੇ ਬਾਣੀ ਜੀ ਅੰਮ੍ਰਿਤ ਸਰੂਪ ਹਨ, ਜਿਨ੍ਹਾਂ ਨੂੰ ਕੰਨਾਂ ਵਾ ਸ਼ਰਧਾ ਅਤੇ ਵਿਸ਼ਵਾਸ਼ ਰੂਪੀ ਕੰਨਾਂ ਨਾਲ ਸੁਣਿ ਸੁਣਿ ਕੇ (ਮੇਰੀ) ਦਾਸਨਦਾਸ ਗ੍ਰੀਬ ਦੀ ਸ਼ੁਭ ਗੁਣਾਂ ਦੀਆਂ ਅਨਤ ਕਲਾਂ ਸਹਿਤ ਅਨਤ ਕਲਾਵਾਨ ਅਸੰਖ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਨਿਰਗੁਨ ਬ੍ਰਹਮ ਜੀ 'ਚ ਲੀਣਤਾ ਰੂਪ (ਪਰਮਗਤਿ) ਕੇਵਲ ਮੋਖ (ਹੋਵੈ) ਹੁੰਦੀ ਹੈ। ਯਥਾ:- ਜਿਉ ਜਲ ਮਹਿ ਜਲੁ; ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥(੨੭੮)

ਵਾਹਿਗੁਰੂ:- ਕੋਟਿ ਪੁੰਨ; ਸੁਣਿ ਹਰਿ ਕੀ ਬਾਣੀ॥ ਕੋਟਿ ਫਲਾ; ਗੁਰ ਤੇ ਬਿਧਿ ਜਾਣੀ॥(੨੩੮) ਹਰੀ ਗੁਰ ਜੀ (ਤੇ) ਤੋਂ ਇਹ (ਬਿਧਿ) ਜੁਗਤੀ ਜਾਣੀ ਹੈ ਕਿ (ਕੋਟਿ) ਕ੍ਰੋੜਾਂ ਹੀ (ਫਲਾ) ਫ਼ਲ ਤੇ (ਕੋਟਿ) ਕ੍ਰੋੜਾਂ ਹੀ ਪੁੰਨ ਪ੍ਰਾਪਤ ਹੁੰਦੇ ਹਨ (ਹਰਿ) ਸਤਿਗੁਰੂ ਗ੍ਰੰਥ ਸਾਹਿਬ ਜੀ (ਕੀ) ਦੇ ਅੰਮ੍ਰਿਤ ਬਾਣੀ ਜੀ ਸੁਣਿ ਕੇ।

ਵਾਹਿਗੁਰੂ:- ਮੇਰੇ ਸਾਹਿਬ; ਤੂੰ. ਮੈ ਮਾਣੁ ਨਿਮਾਣੀ॥ ਅਰਦਾਸਿ ਕਰੀ ਪ੍ਰਭ ਅਪਨੇ ਆਗੈ; ਸੁਣਿ ਸੁਣਿ ਜੀਵਾ ਤੇਰੀ ਬਾਣੀ॥੧॥(੭੪੯) ਹੇ ਮੇਰੇ (ਸਾਹਿਬ) ਮਾਲਕ ਜੀ! (ਤੂੰ) ਆਪ ਜੀ (ਮੈ) ਦਾਸਨ ਦਾਸੀ ਨਿਮਾਣੀ ਦਾ, ਤੂੰ ਮੇਰਾ ਬਹੁ ਮਾਣੁ ਕਰਤੇ; ਤੂੰ ਮੇਰਾ ਬਹੁ ਮਾਣੁ॥(੨੧੭) ਅਨੁਸਾਰ ਮਾਣੁ ਹੋਂ। ਹੇ ਅਪਨੇ ਪ੍ਰਭ ਜੀ! ਦਾਸਨਦਾਸੀ ਨਿਮਾਣੀ ਆਪ ਜੀ (ਆਗੈ) ਅੱਗੇ (ਅਰਦਾਸਿ) ਬੇਨਤੀ (ਕਰੀ) ਕਰਦੀ ਹੈ, ਕਿ ਦਾਸਨਦਾਸੀ (ਤੇਰੀ) ਆਪ ਜੀ ਦੇ ਅੰਮ੍ਰਿਤ ਬਾਣੀ ਜੀ ਨੂੰ ਸੁਣਿ ਸੁਣਿ ਕੇ (ਜੀਵਾ) ਜਿਉਂਦੀ ਹੈ, ਇਸ ਕਰਕੇ ਦਾਸਨ ਦਾਸੀ ਨੂੰ ਗੁਰਬਾਣੀ ੩, ਗੁਰਬਾਣੀ ਹੀ ਗੁਰਬਾਣੀ ਬਖ਼ਸ਼ੋ ਜੀ।

ਵਾਹਿਗੁਰੂ:- ਸੰਤਹੁ ਐਸੀ ਕਥਹੁ ਕਹਾਣੀ॥ ਸੁਰ ਪਵਿਤ੍ਰ ਨਰ ਦੇਵ ਪਵਿਤ੍ਰਾ; ਖਿਨੁ ਬੋਲਹੁ ਗੁਰਮੁਖਿ ਬਾਣੀ॥੧॥(੮੮੩) ਸਤਿਗੁਰੂ ਪੰਜਵੇਂ ਪਾਤਿਸਾਹ ਜੀ ਅਕਾਲੀ ਗੁਰਬਾਣੀ ਜੀ ਦੀ ਅਤਿਅੰਤ ਭਾਰੀ ਮਹਿਮਾ ਲਿਖ ਰਹੇ ਹਨ:- ਹੇ (ਸੰਤਹੁ) ਸ਼ਾਂਤ ਆਤਮਾ ਸੁਆਸ ੨ ਨਾਮ ਜਪਣ ਵਾਲੇ ਸੰਤਹੁ! ਖਿਨੁ ੨ ਕਾਲ (ਗੁਰਮੁਖਿ) ਮੁਖੀ ਗੁਰਾਂ ਦੇ ਅੰਮ੍ਰਿਤ ਬਾਣੀ (ਬੋਲਹੁ) ਬੋਲਣਾ ਕਰੋ ਅਤੇ ਐਸੀ ਵਿਸਮਾਦ ਕਹਾਣੀ (ਕਥਹੁ) ਕਥਨ ਕਰੋ, ਜਿਸ 'ਚ ਸਤਿਗੁਰੂ ਸਾਹਿਬ ਜੀ ਦੇ

ਪਰਉਪਕਾਰ ਅਤੇ ਗੁਰੂ ਪ੍ਰੇਮਾਂ ਭਗਤੀ ਸਹਿਤ ਨਿਰਗੁਨ ਸਰਗੁਨ ਜੀ ਦੀ ਏਕਤਾ ਹੋਵੇ, ਜਿਸ ਕਰਕੇ (ਸੁਰ) ਦੇਵਤੇ (ਨਰ) ਪੁਰਸ਼ ਪਵਿਤ੍ਰ ਤੋਂ (ਪਵਿਤ੍ਰਾ) ਪਵਿੱਤ੍ਰ (ਦੇਵ) ਪੂਜਨੀਕ ਹੋ ਜਾਂਦੇ ਹਨ। ਗੁਰਬਾਣੀ ਜੀ ਦਾ ਐਸਾ ਵਿਸਮਾਦ ਪ੍ਰਤਾਪ ਹੈ।

ਵਾਹਿਗੁਰੂ:- ਸਚੀ ਬਾਣੀ ਗੁਰਮੁਖਿ ਆਖੈ; ਹਉਮੈ ਵਿਚਹੁ ਜਾਏ॥(੭੫੩) ਜਿਹੜਾ ਪ੍ਰੇਮੀ ਗੁਰਸੇਵਕ ਸਤਿਗੁਰਾਂ ਦੇ ਅਨੁਸਾਰੀ ਹੋ ਕੇ ਸੇਵਾ ਕਰਦਾ ਹੈ, ਉਸ ਦੀ ਸੇਵਾ 'ਤੇ ਪ੍ਰਸੰਨ ਹੋ ਕੇ ਗੁਰਮੁਖਿ ਸਤਿਗੁਰੂ ਸਾਹਿਬ ਜੀ ਸਚੀ ਬਾਣੀ (ਆਖੈ) ਆਖਦੇ ਹਨ, ਜਿਸ ਨੂੰ, ਕੋਟਿ ਕਰਨ, ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ, ਅਬਿਨਾਸੀ ਰਾਮ॥(੭੮੧) ਅਨੁਸਾਰ ਰੋਮ ੨ ਦੇ ਕੰਨਾਂ ਦੁਆਰਾ ਸੁਣ ਕੇ ਉਸ ਦੀ ਹਉਮੈ ਵਿਚਹੁ (ਜਾਏ) ਚਲੀ ਜਾਂਦੀ ਹੈ। ਵਾ ਸਚੀ ਬਾਣੀ ਗੁਰਮੁਖਿ ਪਿਆਰੇ ਜੀ (ਆਖੈ) ਆਖਦੇ ਹਨ, ਆਖਣੇ ਕਰਕੇ ਉਨ੍ਹਾਂ ਦੇ ਰੋਮ ੨ (ਵਿਚਹੁ) ਚੋਂ, ਹਉ ਬੰਧਉ ਹਉ ਸਾਧਉ ਬੈਰੁ॥ ਹਮਰੀ ਭੂਮਿ ਕਉਣੁ ਘਾਲੈ ਪੈਰੁ॥(੧੭੮) (ਹਉਮੈ) ਹੰਗਤਾ ਚਲੀ (ਜਾਏ) ਜਾਂਦੀ ਹੈ।

੭੦.ਪਰਮਪੂਜਨੀਕ ਸੰਤਾਂ ਭਗਤਾਂ ਕਵੀ ਜਨਾ ਅਤੇ ਸਤਿਗੁਰੂ ਸਾਹਿਬਾਨ ਜੀ ਦੁਆਰਾ ਗੁਰਤਾ ਬਿਰਾਜਮਾਨ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਰਮਪਵਿੱਤ੍ਰ ਅੰਮ੍ਰਿਤ ਰੂਪ ਮਹਾਨ ਸੁਖਦਾਇਕ ਉੱਜਲ ਮਹਿਮਾ:-

ਵਾਹਿਗੁਰੂ:- ਸਚੁ ਬਾਣੀ ਗੁਣ ਉਚਰੈ; ਸਚਾ ਸੁਖੁ ਪਾਏ॥(੭੬੧) ਗੁਰ ਕੀ ਸਾਖੀ ਅੰਮ੍ਰਿਤ ਬਾਣੀ; ਪੀਵਤ ਹੀ ਪਰਵਾਣੁ ਭਇਆ॥ ਦਰ ਦਰਸਨ ਕਾ ਪ੍ਰੀਤਮੁ ਹੋਵੈ; ਮੁਕਤਿ ਬੈਕੁੰਠੈ ਕਰੈ ਕਿਆ॥(੩੬੦)

ਵਾਹਿਗੁਰੂ:- ਅੰਮ੍ਰਿਤੁ ਤੇਰੀ ਬਾਣੀਆ॥ ਤੇਰਿਆ ਭਗਤਾ ਰਿਦੈ ਸਮਾਣੀਆ॥(੭੨)

੭੧. ਸਤਿਗੁਰੂ ਦਸਵੇਂ ਪਾਤਿਸਾਹ ਜੀ ਗੁਰਬਾਣੀ ਮਹਿਮਾ ਫ਼ੁਰਮਾ ਰਹੇ ਹਨ:- ਗੁਰੂ ਅਪਨ ਮੈਂ ਖਾਲਸੇ ਦੀਨਾ; ਦੁਤਿਯ ਰੂਪ ਸਤਿਗੁਰ ਗੁਰੁ ਗਰੰਥਾ॥ ਬੋਲਨ ਸਤਿਗੁਰ ਸਬਦ ਸੰਭਾਖਨ; ਨਾਮ ਗੋਬਿੰਦ ਕੀਰਤਨ ਸੰਥਾ॥ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਫ਼ੁਰਮਾਇਆ, "(ਮੈਂ) ਦਾਸਨਦਾਸ ਨੇ (ਅਪਨ) ਆਪਣਾ ਸਰੂਪ, ਗੁਰੂ ਖਾਲਸੇ ਜੀ 'ਚ ਪ੍ਰਵੇਸ਼ ਕਰ (ਦੀਨਾ) ਦਿਤਾ ਹੈ। ਗੁਰੂ ਖ਼ਾਲਸੇ ਜੀ ਨੂੰ ਸਬਦ (ਸੰ+ਭਾਖਨ) (ਸੰ) ਭਲੀ ਪ੍ਰਕਾਰ (ਭਾਖਨ) ਉਚਾਰਨ, ਅਰਥ ਵੀਚਾਰਨ ਗੋਬਿੰਦ ਜੀ ਦੇ ਸੱਚੇ ਨਾਮ ਦਾ ਕੀਰਤਨ ਬੋਲਨ ਅਤੇ ਸੰਥਾ ਸ਼ੁੱਧੀ ਕਰਨ ਲਈ ਸਤਿਗੁਰ ਗੁਰੁ (ਗਰੰਥਾ) ਗ੍ਰੰਥ ਸਾਹਿਬ ਜੀ ਬਖ਼ਸ਼ੇ ਹਨ, ਜੋ ਦਾਸਨਦਾਸ ਦਾ (ਦੁਤਿਯ) ਦੂਜਾ (ਰੂਪ) ਸਰੂਪ ਹਨ।"

ਨੰਦ ਲਾਲ ਓਵਾਚ। ਤੁਮ ਜੁ ਕਹਾ ਗੁਰਦੇਵ ਜੀ; ਦਰਸਨ ਕਰਿ ਮੁਹ ਆਇ॥ ਲਖੀਏ ਤੁਮਰਾ ਦਰਸ ਕਹਾਂ; ਕਹਹੁ ਮੋਹਿ ਸਮਝਾਇ॥੫॥ ਗੁਰਮੁਖਿ ਮਹਾਂਪੁਰਸ਼ ਭਾਈ ਨੰਦ ਲਾਲ ਸਿੰਘ ਜੀ (ਓਵਾਚ) ਕਹਿੰਦੇ ਹਨ:- ਹੇ ਗੁਰਦੇਵ ਜੀ! (ਤੁਮ) ਆਪ ਜੀ ਨੇ ਜੁ (ਕਹਾ) ਕਿਹਾ ਹੈ ਕਿ (ਆਇ) ਆ ਕੇ (ਮੁਹ) ਮੇਰੇ ਦਰਸਨ (ਕਰਿ) ਕਰੋ, (ਤੁਮਰਾ) ਆਪ ਜੀ ਦੇ ਪਰਮਪਵਿੱਤ੍ਰ ਸੁੰਦਰ

(ਦਰਸ) ਦਰਸ਼ਨ (ਕਹਾਂ) ਕਿੱਥੇ (ਲਖੀਏ) ਜਾਣੀਏ, (ਮੋਹਿ) ਦਾਸ ਗ੍ਰੀਬ ਨੂੰ (ਸਮਝਾਇ) ਸਮਝਾ ਕੇ ਕਹਹੁ? ਆਪਣੇ ਆਪ ਸਰੂਪ ਦੀ ਜਾਣਕਾਰੀ ਕਰਾਉਂਦਿਆਂ, ਗੁਰ ਸ਼ਬਦ ਰੂਪ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਮਹੱਤਤਾ ਜਣਾਉਂਦਿਆਂ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਇਹ ਬਚਨ ਫ਼ੁਰਮਾਏ:-

ਸ੍ਰੀ ਗੁਰੂ ਵਾਚ॥ ਤੀਨ ਰੂਪ ਹੈਂ ਮੋਹਿ ਕੇ, ਸੁਨੋ ਨੰਦ! ਚਿੱਤ ਲਾਇ॥ ਨਿਰਗੁਨ ਸਰਗੁਨ ਗੁਰਸ਼ਬਦ; ਕਹੋਂ ਤੋਹਿ ਸਮਝਾਇ॥੬॥ ਪਰਮ ਪਿਆਰੇ ਗੁਰਮੁਖਿ ਹੇ ਨੰਦ ਲਾਲ ਸਿੰਘ ਜੀ! (ਤੋਹਿ) ਆਪ ਜੀ ਨੂੰ (ਸਮਝਾਇ) ਸਮਝਾ ਕੇ (ਕਹੋਂ) ਕਹਿੰਦਾ ਹਾਂ, ਚਿੱਤ (ਲਾਇ) ਲਾ ਕੇ ਸੁਨੋ! ਇੱਕ ਨਿਰਗੁਨ ਦੂਜਾ ਸਰਗੁਨ ਤੀਜਾ ਗੁਰਸ਼ਬਦ, (ਮੋਹਿ) ਮੇਰੇ (ਕੇ) ਦੇ ਇਹ (ਤੀਨ) ਤਿੰਨ ਰੂਪ (ਹੈਂ) ਹਨ।

ਚੌਪਈ॥ ਏਕ ਰੂਪ; ਤਿਹੁ ਗੁਣ ਤੇ ਪਰੇ। ਨੇਤਿ ਨੇਤਿ; ਜਿਹ ਨਿਗਮ ਉਚਰੇ॥ (ਏਕ) ਇੱਕ ਰੂਪ, ਰਜੋ ਤਮੋ ਸਤੋ (ਤਿਹੁ) ਤਿੰਨਾਂ (ਗੁਣ) ਗੁਣਾਂ (ਤੇ) ਤੋਂ ਪਰੇ ਹਨ। (ਜਿਹ) ਜਿਨ੍ਹਾਂ ਨੂੰ ਚਾਰੇ (ਨਿਗਮ) ਵੇਦ (ਨੇਤਿ ਨੇਤਿ) ਬੇਅੰਤ ੨ ਕਰਕੇ (ਉਚਰੇ) ਉਚਾਰਦੇ ਹਨ।

ਘਟਿ ਘਟਿ ਵਿਆਪਕ ਅੰਤਰਜਾਮੀ॥ ਪੂਰਿ ਰਹਯੋ ਜਿਉ ਜਲ ਘਟ ਪਾਨੀ॥੭॥ (ਅੰਤਰਜਾਮੀ) ਅੰਦਰ ਦੀ ਜਾਨਣ ਵਾਲੇ ਨਿਰਗੁਨ ਬ੍ਰਹਮ ਜੀ ਘਟਿ ਘਟਿ, ਭਾਵ ਸੂਖਮ ਅਸਥੂਲ ਸਗਲ ਭਗਵਾਨ॥(੨੯੯) ਅਨੁਸਾਰ ਸੂਛਮ ਵੱਡੇ ਸਾਰਿਆਂ ਅਕਾਰਾਂ 'ਚ ਇਉਂ (ਪੂਰਿ) ਪੂਰਨ ਵਿਆਪਕ ਹੋ (ਰਹਯੋ) ਰਹੇ ਹਨ, (ਜਿਉ) ਜਿਵੇਂ ਪਾਨੀ ਨਾਲ ਭਰਿਆ (ਘਟ) ਘੜਾ ਜਲ 'ਚ ਰੱਖਿਆ ਹੋਵੇ, ਉਸ ਦੇ ਅੰਦਰ ਬਹਾਰ ਪਾਣੀ ਹੀ ਪਾਣੀ ਹੈ, ਇਉਂ ਹਰ ਅਕਾਰ ਦੇ ਅੰਦਰ ਬਾਹਰ ਨਿਰਗੁਨ ਬ੍ਰਹਮ ਜੀ ਵਿਆਪਕ ਪ੍ਰਕਾਸ਼ਕ ਨਿਰਲੇਪ ਹੋ ਰਹੇ ਹਨ, ਸਾਰੇ ਅਕਾਰ ਆਪ ਜੀ ਦਾ ਸਰਗੁਨ ਸਰੂਪ ਜੀ ਹਨ।

ਦੂਸਰ ਰੂਪ; ਗੁਰੂ ਗ੍ਰੰਥ ਜੀ ਜਾਨਹੁ॥ ਅਪਨੋ ਅੰਗ; ਮੇਰੇ ਕਰ ਮਾਨੋ॥ ਹੇ ਮੇਰੇ ਪਿਆਰੇ! (ਦੂਸਰ) ਦੂਜਾ ਰੂਪ ਸਤਿ ਗੁਰੂ ਗ੍ਰੰਥ ਸਾਹਿਬ ਜੀ ਨੂੰ (ਜਾਨਹੁ) ਜਾਣੋ, ਉਨ੍ਹਾਂ ਨੂੰ (ਮੇਰੇ) ਦਾਸਨਦਾਸ ਦੇ (ਅਪਨੋ) ਆਪਣੇ (ਅੰਗ) ਪਿਆਰੇ (ਕਰ) ਕਰਕੇ (ਮਾਨੋ) ਮੰਨੋ।

ਰੋਮ ਰੋਮ ਅੱਛਰ ਸੋ ਲਹਹੁ॥ ਬਾਤ ਜਥਾਰਥ ਤੁਮ ਸੋਂ ਕਹਹੁੰ॥੮॥ (ਤੁਮ) ਆਪ ਜੀ (ਸੋਂ) ਨੂੰ ਦਾਸਨਦਾਸ ਇਹ ਜਥਾਰਥ (ਬਾਤ) ਬਚਨ (ਕਹਹੁੰ) ਕਹਿੰਦਾ ਹੈ, ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਜੋ ਪਰਮਪਵਿੱਤ੍ਰ ਪਰਮਪੂਜਨੀਕ ਸ਼ੁਭ ਸੱਚੇ (ਅੱਛਰ) ਅੱਖਰ ਹਨ, (ਸੋ) ਉਨ੍ਹਾਂ ਨੂੰ ਦਾਸਨਦਾਸ ਦੇ ਰੋਮ ਰੋਮ ਕਰਕੇ (ਲਹਹੁ) ਜਾਣੋ।

ਸ੍ਰੀ ਗੁਰੂ ਵਾਚ:- ਗੁਰਸਿਖ ਸੇਵ; ਸ਼ਬਦ ਜੋ ਗਹਹੁ॥ ਸ਼ਬਦ ਸਰੂਪ ਸੋ ਇਹ ਬਿਧਿ ਲਹਹੁ॥ ਸ਼ਬਦ ਸਰੂਪ ਵਾਕ ਜੋ ਧਾਰੇ॥ ਤਿਸ ਤੇ ਲਖੀਏ ਅਪਰ ਅਪਾਰੇ॥੨੦॥ ਤੇ ਮੈ ਗੋਸਟਿ ਕਹਿ ਸੋ ਭਾਈ॥ ਪੜ੍ਹੇ ਸੁਨੇ ਜੋ ਚਿਤ ਲਾਈ॥ ਤਿਸ ਕੀ ਮਹਿਮਾ ਕਹਹੁ ਬਖਾਣ॥ ਜੋਤੀ ਜੋਤਿ ਮਿਲੈ ਮੋਹਿ ਆਨ॥੨੧॥

ਵਾਹਿਗੁਰੂ:- ਅੰਮ੍ਰਿਤ ਬਾਣੀ ਸਦਾ ਸਲਾਹੇ; ਅੰਮ੍ਰਿਤੁ ਅੰਮ੍ਰਿਤੁ ਪਾਵਣਿਆ॥੧॥ ਹਉ ਵਾਰੀ ਜੀਉ ਵਾਰੀ; ਅੰਮ੍ਰਿਤ ਬਾਣੀ ਮੰਨਿ ਵਸਾਵਣਿਆ॥ ਅੰਮ੍ਰਿਤ ਬਾਣੀ ਮੰਨਿ ਵਸਾਏ; ਅੰਮ੍ਰਿਤੁ ਨਾਮੁ ਧਿਆਵਣਿਆ॥੧॥ ਰਹਾਉ॥ ਅੰਮ੍ਰਿਤੁ ਬੋਲੈ; ਸਦਾ ਮੁਖਿ ਵੈਣੀ॥ ਅੰਮ੍ਰਿਤੁ ਵੇਖੈ; ਪਰਖੈ ਸਦਾ ਨੈਣੀ॥ ਅੰਮ੍ਰਿਤ ਕਥਾ ਕਹੈ ਸਦਾ ਦਿਨੁ ਰਾਤੀ; ਅਵਰਾ ਆਖਿ ਸੁਣਾਵਣਿਆ॥੨॥ ਅੰਮ੍ਰਿਤ ਰੰਗਿ ਰਤਾ; ਲਿਵ ਲਾਏ॥ ਅੰਮ੍ਰਿਤੁ; ਗੁਰ ਪਰਸਾਦੀ ਪਾਏ॥ ਅੰਮ੍ਰਿਤੁ ਰਸਨਾ ਬੋਲੈ ਦਿਨੁ ਰਾਤੀ; ਮਨਿ ਤਨਿ ਅੰਮ੍ਰਿਤੁ ਪੀਆਵਣਿਆ॥੩॥ ਸੋ ਕਿਛੁ ਕਰੈ; ਜੁ ਚਿਤਿ ਨ ਹੋਈ॥ ਤਿਸ ਦਾ ਹੁਕਮੁ; ਮੇਟਿ ਨ ਸਕੈ ਕੋਈ॥ ਹੁਕਮੇ ਵਰਤੈ ਅੰਮ੍ਰਿਤ ਬਾਣੀ; ਹੁਕਮੇ ਅੰਮ੍ਰਿਤੁ ਪੀਆਵਣਿਆ॥੪॥ ਅਜਬ ਕੰਮ; ਕਰਤੇ ਹਰਿ ਕੇਰੇ॥ ਇਹੁ ਮਨੁ ਭੂਲਾ; ਜਾਂਦਾ ਫੇਰੇ॥ ਅੰਮ੍ਰਿਤ ਬਾਣੀ ਸਿਉ ਚਿਤੁ ਲਾਏ; ਅੰਮ੍ਰਿਤ ਸਬਦਿ ਵਜਾਵਣਿਆ॥੫॥(੧੧੮) ਅੰਮ੍ਰਿਤ ਸਬਦੁ; ਅੰਮ੍ਰਿਤ ਹਰਿ ਬਾਣੀ॥ ਸਤਿਗੁਰ ਸੇਵਿਐ; ਰਿਦੈ ਸਮਾਣੀ॥(੧੧੯)

੭੨.ਭਾਈ ਕੇਸਰ ਸਿੰਘ ਜੀ ਛਿੱਬਰ ਲਿਖਦੇ ਹਨ:- ਸਿੱਖਾਂ ਹੱਥ ਜੋੜ ਕਰ, ਬੇਨਤੀ ਪੁਛਾਈ॥ "ਗਰੀਬ ਨਿਵਾਜ ਸਿੱਖ ਸੰਗਤ ਹੈ ਤੇਰੀ, ਇਸ ਦਾ ਕੀ ਹਵਾਲੁ?" ਬਚਨੁ ਕੀਤਾ, "ਗੁਰੂ ਗਰੰਥ ਹੈ ਗੁਰੂ, ਲੜ ਪਕੜੋ ਅਕਾਲ॥" ਆਜ ਕੇ ਸਮੇਂ ਗੁਰੂ ਗ੍ਰੰਥ ਸਾਹਿਬ ਜੀ ਹੈ ਗੁਰੂ ਹਮਾਰਾ॥ ਆਗੈ ਸਾਹਿਬ ਦਸਵਾਂ ਪਾਤਿਸਾਹ ਲਾਇ ਬੈਠਾ ਦਰਬਾਰਾ॥ ਜੋ ਸ਼ੰਕਾ ਹੋਤਾ ਸੋ ਸਭ ਪੁੱਛ ਲੇਤੇ॥ ਅਬ ਤਿਨ ਕੇ ਆਸਨ ਗੁਰੂ ਗ੍ਰੰਥ ਜੀ ਉਤਰ ਹੈਂ ਦੇਤੇ॥੩੩੦॥ (ਆਜ) ਹੁਣ ਕਲਜੁੱਗ ਦੇ ਸਮੇਂ ਸਤਿਗੁਰੂ ਪ੍ਰਭੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਹਮਾਰਾ) ਤਮਾਮ ਮਾਨਵਤਾ ਦੇ ਪਰਮਪੂਜਨੀਕ ਜ਼ਾਹਰ ਪੀਰ ਸੱਚੇ ਗੁਰੂ ਜੀ ਹਨ। ਇਨ੍ਹਾਂ ਤੋਂ ਪਹਿਲਾਂ, ਵਾਹਿਗੁਰੂ ਸਤਿਗੁਰੂ ਦਸਵੇਂ ਪਾਤਿਸਾਹ ਜੀ ਸੁੰਦਰ ਦਰਬਾਰ ਲਾ ਕੇ ਬੈਠਦੇ, ਜੋ ਸ਼ੰਕਾ ਹੁੰਦਾ, ਉਹ ਪੁੱਛ ਲੈਂਦੇ ਸਨ। ਹੁਣ ਉਨ੍ਹਾਂ ਦੇ ਆਸਣ 'ਤੇ ਸੁਭਾਇਮਾਨ ਹੋ ਕੇ ਸਤਿਗੁਰੂ ਗ੍ਰੰਥ ਸਾਹਿਬ ਜੀ ਉੱਤ੍ਰ ਬਖ਼ਸ਼ਦੇ ਹਨ। ਗੁਰੂ ਗਰੰਥ ਬਚਨ ਏਹੁ ਸਚੁ ਕਹਿ ਜਾਨੋ॥ ਬਿਨਾ ਗੁਰੂ ਗ੍ਰੰਥ ਗੁਰੂ ਹੋਰ ਨਾ ਮਾਨੋ॥ ਜੋ ਗੁਰੂ ਗ੍ਰੰਥ ਤੇ ਮੂਹੁ ਫੇਰੋਗੇ॥ ਤਾਂ ਏਹ ਜੂਨਾਂ ਸਭੇ ਜਨਮੁ ਪਾਇ ਪਾਇ ਕੇ ਹੇਰੋਗੇ॥

ਵਾਹਿਗੁਰੂ:- ਨਿਰਮਲ ਗਿਆਨੁ ਧਿਆਨੁ ਅਤਿ ਨਿਰਮਲੁ; ਨਿਰਮਲ ਬਾਣੀ ਮੰਨਿ ਵਸਾਵਣਿਆ॥(੧੨੧)

੭੩. ਸ੍ਰੀ ਗੁਰਮੁਖਿ ਪ੍ਰਕਾਸ਼ 'ਚੋਂ ਕਬਿੱਤ:- ਬ੍ਰਹਮਾ ਬਿਸ਼ਨ ਤੇ ਮਹੇਸ਼ ਜਿਸ ਖੋਜਦੇ ਨੇ, ਕਿਸ਼ਨ ਤੇ ਰਾਮ ਕਰੇ ਵਖਿਆਨ ਹੈ। ਨਰ ਸਿੰਘ ਕਲਕੀ ਤੇ ਬਾਵਨ ਪਰਸਰਾਮ, ਗੋਰਖ ਤੇ ਸਿੱਧ ਜਿਸ ਲੋਚਦੇ ਧਿਆਨ ਹੈ। ਦੱਤਾਤ੍ਰੇਉ ਰਿਖੀ ਮੁਨੀ ਲੋਮਸ ਕਪਲ ਜੈਸੇ, ਪੈਕੰਬਰ ਤੇ ਰਵਿ ਸਸਿ ਚਾਹੇ ਜਿਸ ਗਿਆਨ ਹੈ। ਸੋਈ ਨਿਰਾਧਾਰ ਗੁਰੂ ਗ੍ਰੰਥ ਜੀ ਕੋ ਰੂਪ ਧਰ, ਨਾਮੁ ਨਾਮੀ ਅਭੇਦ ਹੋਇ ਦਰਸ਼ਨ ਦਾਨ ਹੈ।੧੬। ਸ੍ਰੀ ਗੁਰੂ ਨਾਨਕ ਦੇ ਰੂਪ ਦਸਮੇਸ਼ ਗੁਰੂ, ਪੰਜ ਪਿਆਰੇ ਦੁਆਰਾ ਪੰਥ ਖਾਲਸਾ ਸਜਾਇਆ ਹੈ। ਸਤਿਗੁਰੂ ਗ੍ਰੰਥ ਰੂਪ ਆਪ ਦਾ ਬਣਾਇ ਗੁਰਾਂ, ਸਾਰੇ ਜੱਗ ਤਾਈਂ ਪੱਲਾ ਬਾਣੀ ਦਾ ਫੜਾਇਆ ਹੈ। ਬਾਣੀ ਨੂੰ ਕਮਾਇ ਸਿੱਖ ਸੰਤ ਪ੍ਰਗਟ ਭਏ, ਸਤਿਗੁਰ ਸ਼ਬਦੁ ਕੋ ਰਿਦੇ

ਮੇ ਬਸਾਇਆ ਹੈ। ਬਾਣੀ ਰੂਪ ਗੁਰੂ ਭਏ, ਬਾਣੀ ਸਤਿਗੁਰੂ ਅਹੇ, ਹੋਇ ਕੇ ਪ੍ਰਤੱਖ ਗੁਰਾਂ ਦਰਸ ਦਿਖਾਇਆ ਹੈ।੧੭।(ਸ੍ਰੀ ਗੁਰਮੁਖਿ ਪ੍ਰਕਾਸ਼)

੭੪.ਵਾਹਿਗੁਰੂ:- ਕੋਟਾਨ ਕੋਟਿ ਸੂਰਜਾਂ ਦੇ ਪ੍ਰਕਾਸ਼ਕ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਪਰਮਪਵਿੱਤ੍ਰ ਚਰਨ ਕਮਲਾਂ ਦੇ ਨਿਕਟਵਰਤੀ ਅਕਾਲੀ ਕੌਰ ਸਿੰਘ ਸਾਹਿਬ ਜੀ, ਜੋ ਸ਼ਹੀਦ ਭਾਈ ਮਨੀ ਸਿੰਘ ਸਾਹਿਬ ਜੀ ਦੇ ਨਾਲ ਭੀ ਕੁੱਝ ਸਮਾਂ ਰਹੇ ਸਨ, ਉਨ੍ਹਾਂ ਨੇ ਇਹ ਬਚਨ ਲਿਖੇ:-

ਤਾਂ ਤੇ ਜੋ ਮੁਹ ਸਿਖ ਸੁਜਾਨਾ॥ ਮਾਨ ਗੁਰੂ ਗ੍ਰੰਥ ਭਗਵਾਨਾ॥ ਸਤਿਗੁਰੂ ਦਸਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:- (ਤਾਂ ਤੇ) ਇਸ ਕਰਕੇ (ਜੋ) ਜਿਹੜਾ (ਮੁਹ) ਮੇਰਾ (ਸੁਜਾਨਾ) ਚਤਰ ਸਿਖ ਹੈ, ਉਹ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੂਰਨ ਗੁਰੂ ਭਗਵਾਨਾ ਕਰਕੇ (ਮਾਨ) ਮੰਨੇ ਪੂਜੇ।

ਮੋ ਨਿਜ ਬਪੁ; ਯਾ ਸਮ ਕੋ ਨਾਹੀ॥ (ਮੋ) ਦਾਸਨਦਾਸ ਦਾ (ਨਿਜ) ਆਪਣਾ (ਬਪੁ) ਸ੍ਰੀਰ ਅਤੇ ਹੋਰ (ਕੋ) ਕੋਈ ਭੀ ਦੇਹਧਾਰੀ ਆਪਣੇ ਆਪ ਨੂੰ ਅਵਤਾਰ ਕਹਾਉਣ ਵਾਲਾ (ਯਾ) ਇਨ੍ਹਾਂ ਦੇ (ਸਮ) ਬਰਾਬਰ ਨਹੀਂ ਹੈ।

ਪੂਰਬ ਸ੍ਰੀ ਗੁਰੂ ਨਾਨਕ ਆਹੀ॥ (ਪੂਰਬ) ਪਹਿਲੇ ਪਾਤਿਸਾਹ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ (ਆਹੀ) ਹਨ।

ਦਸ ਸਰੂਪ ਗੁਪਤ ਹ੍ਵੈ ਜਾਹਿਂ॥ ਕੁਲ ਨਹਿ ਪ੍ਰਗਟੈਗੀ ਪੁਨਿ ਤਾਹਿਂ॥ (ਜਾਹਿਂ) ਜਿਨ੍ਹਾਂ 'ਚ ਹੁਣ (ਦਸ) ਦਸੇ ਸਰੂਪ ਸਤਿਗੁਰੂ ਸਾਹਿਬਾਨ ਜੀ (ਗੁਪਤ) ਅਭੇਦ ਲੀਣ (ਹ੍ਵੈ) ਹੋ ਰਹੇ ਹਨ। (ਤਾਹਿਂ) ਤਿਨ੍ਹਾਂ ਭਾਵ ਦੇਹਧਾਰੀਆਂ ਦੀ (ਪੁਨਿ) ਫਿਰ ਕੁਲ ਨਹਿ ਪ੍ਰਗਟੈਗੀ। ਭਾਵ ਹੁਣ ਤੋਂ ਮਗਰੋਂ ਅੱਗੇ ਕਿਸੇ ਨੂੰ ਗੁਰਤਾ ਗੱਦੀ ਨਹੀਂ ਦੇਵਾਂਗਾ। ਦੇਹਧਾਰੀ ਗੁਰੂ ਦੀ ਗੱਦੀ ਅੱਗੇ ਨਹੀਂ ਚੱਲੇਗੀ। ਸਭ ਜਗਤ ਦੇ ਸਾਂਝੇ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੋਣਗੇ।

ਗੁਰਿਆਈ ਕਾ ਨਹਿ ਅਬ ਕਾਲਾ॥ ਤਿਲਕ ਨ ਦੇਵਹਿੰਗੇ ਕਿਸ ਭਾਲਾ॥ (ਅਬ) ਹੁਣ ਕਿਸੇ ਨੂੰ (ਗੁਰਿਆਈ) ਗੁਰਤਾ ਗੱਦੀ ਦੇਣ (ਕਾ) ਦਾ (ਕਾਲਾ) ਸਮਾਂ (ਨਹਿ) ਨਹੀਂ ਹੈ। ਕਲਯੁੱਗ ਦੇ ਪ੍ਰਭਾਵ ਕਰਕੇ ਕੋਈ ਭੀ ਦੇਹਧਾਰੀ ਗੁਰਤਾ ਦਾ ਭਾਰ ਨਹੀਂ ਸਹਾਰ ਸਕੇਗਾ। ਇਸ ਕਰਕੇ ਹੁਣ (ਕਿਸ) ਕਿਸੇ ਦੇ (ਭਾਲਾ) ਮੱਥੇ 'ਤੇ ਗੁਰਤਾ ਦਾ ਤਿਲਕ (ਨ) ਨਹੀਂ (ਦੇਵਹਿੰਗੇ) ਦੇਵਾਂਗਾ।

ਸਰਬ ਸੁਸੰਗਤਿ; ਖਾਲਸਾ ਮਾਨ॥ ਸ੍ਰੀ ਅਸਕੇਤੁ; ਗੋਦ ਮੈ ਜਾਨ॥ (ਮਾਨ) ਮਾਨਨੀਕ (ਸਰਬ) ਸਾਰੀ (ਸੁ+ਸੰਗਤ) (ਸੁ) ਸ਼੍ਰੇਸ਼ਟ ਖਾਲਸਾ ਰੂਪ ਸੰਗਤ ਜੀ ਨੂੰ (ਸ੍ਰੀ) ਸ਼੍ਰੋਮਣੀ (ਅਸਕੇਤੁ) ਕ੍ਰਿਪਾਨਧਾਰੀ ਵਾਹਿਗੁਰੂ ਜੀ ਦੀ ਪਰਮਪਵਿੱਤ੍ਰ ਗੋਦ (ਮੈ) 'ਚ ਜਾਨ ਲਵੋ।

ਲੜ ਪਕੜਾਇ; ਸਬਦ ਕਾ ਰੂਪ॥ ਜੋ ਮਾਨੇ; ਸੋ ਸਿੰਘ ਅਨੂਪ॥ ਸਬਦ (ਕਾ) ਦਾ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ (ਲੜ) ਪੱਲਾ ਖ਼ਾਲਸੇ ਜੀ ਨੂੰ (ਪਕੜਾਇ) ਫੜਾਇਆ ਹੈ। (ਜੋ) ਜਿਹੜਾ ਸਤਿਗੁਰੂ ਪ੍ਰਭੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ (ਮਾਨੇ) ਮੰਨੇਗਾ, (ਸੋ) ਉਹ ਪਿਆਰਾ ਸਿੰਘ

(ਅਨੂਪ) ਉਪਮਾ ਤੋਂ ਰਹਿਤ ਹੈ, ਭਾਵ ਉਸ ਦੀ ਉਪਮਾ ਨਹੀਂ ਹੋ ਸਕਦੀ ਦਾਸਨਦਾਸ ਤੋਂ। ਕਹਾ; ਜੋਇ ਬਚ ਕੀਨਾ ਚਾਹੇ॥ ਪਾਠ ਕਰੇ ਗੁਰ ਕੇ ਸੁਖ ਪਾਏ॥ ਯਾ ਸਮ ਔਰ ਕੋਈ ਗੁਰ ਨਾਹੀ॥ ਬਿਨਾ ਕਾਨ ਸੱਚ ਵਾਕ ਭਨਾਹੀ॥ ਸੂਰਬੀਰਤਾ ਬਹਾਦਰੀ ਭਾਉ ਭਗਤੀ ਦੇ ਦਾਤੇ ਜੀ ਨੇ ਬੜੇ ਹੀ ਅਮੋਲਕ ਬਚਨ ਇਉਂ (ਕਹਾ) ਫ਼ੁਰਮਾਏ:- "ਹੇ ਪਿਆਰੇ ਖ਼ਾਲਸਾ ਜੀ! (ਜੋਇ) ਜੇ ਕੋਈ ਪ੍ਰੇਮੀ ਸਤਿਗੁਰੂ ਸਾਹਿਬਾਨ ਜੀ ਨਾਲ (ਬਚ) ਬਚਨ (ਕੀਨਾ) ਕਰਨਾ ਚਾਹੇ, ਉਹ ਸਤਿ ਗੁਰ ਗ੍ਰੰਥ ਸਾਹਿਬ ਮਹਾਰਾਜ ਜੀ (ਕੇ) ਦਾ ਪਾਠ ਕਰੇ, ਆਤਮ ਸੁਖ (ਪਾਏ) ਪਾਉਣਾ ਕਰੇ। (ਯਾ) ਇਨ੍ਹਾਂ ਦੇ (ਸਮ) ਬਰਾਬਰ (ਔਰ) ਹੋਰ ਕੋਈ ਭੀ ਗੁਰ (ਨਾਹੀ) ਨਹੀਂ ਹੈ। ਕਿਸੇ ਅਫ਼ਸਰ ਮਹਾਰਾਜੇ ਦੀ (ਕਾਨ) ਕਾਣ ਕਨੌਡ ਤੋਂ ਬਿਨਾ ਨਿਰਭੈ (ਸੱਚ) ਸੱਚੇ ੩ (ਵਾਕ) ਬਚਨ (ਭਨਾਹੀ) ਕਹਿੰਦੇ ਹਨ।" ਯਥਾ:- ਰਾਜੇ ਸੀਹ; ਮੁਕਦਮ ਕੁਤੇ॥ ਜਾਇ ਜਗਾਇਨਿ; ਬੈਠੇ ਸੁਤੇ॥(੧੨੮੮)

ਜੋ ਸਿਖ ਗੁਰ ਦਰਸਨ ਕੀ ਚਾਹਿ॥ ਦਰਸਨ ਕਰੇ ਗੁਰੂ ਗ੍ਰੰਥ ਜੀ ਆਹਿ॥ (ਜੋ) ਜਿਹੜੇ ਪ੍ਰੇਮੀ ਸਿਖ ਨੂੰ ਸਤਿ ਗੁਰ ਸਾਹਿਬਾਨ ਜੀ ਦੇ (ਦਰਸਨ) ਦਰਸ਼ਨਾਂ (ਕੀ) ਦੀ (ਚਾਹਿ) ਇੱਛਾ ਹੈ, ਉਹ (ਆਹਿ) ਚਾਹ ਕੇ ਭਾਵ ਪ੍ਰੇਮ ਦੀ ਖਿੱਚ ਨਾਲ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਸੁੰਦਰ ਦਰਸਨ ਕਰੇ।

ਪਰਭਾਤ ਸਮੇਂ ਕਰਕੇ ਇਸ਼ਨਾਨ॥ ਪਾਂਚ ਪ੍ਰਦੱਛਣਾ ਕਰੇ ਸੁਜਾਨ॥ (ਸੁਜਾਨ) ਪੂਰਨ ਗਿਆਨਵਾਨ ਪ੍ਰੇਮੀ (ਪਰਭਾਤ) ਅੰਮ੍ਰਿਤ (ਸਮੇਂ) ਵੇਲੇ ਇਸ਼ਨਾਨ ਕਰਕੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ (ਪਾਂਚ) ਪੰਜ (ਪ੍ਰਦੱਛਣਾ) ਪ੍ਰਕਰਮਾਂ ਕਰੇ। ਯਥਾ:- ਹਸਤ ਅਮੋਲ ਗੁਰਦੇਵ ਸੇਵ ਕੈ ਸਫਲ; ਚਰਨ ਅਮੋਲ ਪਰਦਛਨਾ ਕਰਨ ਕੈ॥(ਕਬਿਤ ੧੭)

੭੫.ਸ੍ਰੀ ਗੁ: ਪੰ: ਪ੍ਰ: ਅੰਗ ੧੭੨੬ 'ਤੇ ਲਿਖਿਆ ਹੈ, ਕਿ ਜੋਤੀ ਜੋਤਿ ਸਮਾਉਣ ਤੋਂ ਬਾਅਦ ਪਿਆਰੇ ਧਰਮ ਸਿੰਘ ਜੀ ਆਦਿ ਨਿਸ਼ਚੇ ਵਾਲੇ ਮਹਾਂਪੁਰਸ਼ਾਂ ਨੇ ਇਹ ਬਚਨ ਕਹੇ:-

ਗੁਰੁ ਗ੍ਰੰਥ ਕੋ ਤੁਮ ਗੁਰੂ ਮਾਨੋ; ਗੁਰੂ ਜੋ ਫੁਰਮਾ ਰਹੇ॥ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੁ ਗ੍ਰੰਥ ਸਾਹਿਬ ਜੀ (ਕੋ) ਨੂੰ (ਤੁਮ) ਆਪ ਜੀ ਗੁਰੂ (ਮਾਨੋ) ਮੰਨੋ, ਕਿਉਂ ਜੋ ਸਤਿ ਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸਾ ਜੀ ਫੁਰਮਾ ਰਹੇ ਹਨ।

ਨਿਜ ਸ਼ਕਤਿ ਇਸ ਮੈ ਥਾਪ ਕੇ; ਕਲਯਾਨ ਤੁਮਰੀ ਇਹੁ ਕਏ॥ (ਨਿਜ) ਆਪਣੀ ਸ਼ਕਤੀ (ਇਸ) ਇਨ੍ਹਾਂ (ਮੈ) 'ਚ ਥਾਪ ਕੇ ਕਹਿ ਰਹੇ ਹਨ ਕਿ ਇਹੁ ਹੀ (ਤੁਮਰੀ) ਤੁਹਾਡੀ (ਕਲਯਾਨ) ਕਲਿਆਣ (ਕਏ) ਕਰਨਗੇ।

ਤਬਿ ਮਾਨ ਦਿਢ ਸਿਖ; ਗੁਰੂ ਗ੍ਰੰਥ ਜੀ ਕਾ ਪਾਠ ਹੈਂ ਕਰਨੇ ਲਗੇ॥ (ਤਬਿ) ਤਦੋਂ ਸਤਿਗੁਰੂ ਸਾਹਿਬ ਜੀ ਦੇ ਸਨੇਹੀ ਸਿਦਕੀ ਪ੍ਰੇਮੀ ਸਿਖ, (ਦਿਢ) ਦ੍ਰਿੜਤਾ ਨਾਲ ਬਚਨ (ਮਾਨ) ਮੰਨ ਕੇ, ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਅੰਮ੍ਰਿਤ ਪਾਠ (ਕਰਨੇ) ਕਰਨ (ਲਗੇ) ਲੱਗ (ਹੈਂ) ਗਏ।

ਗੁਰੁ ਕੇ ਅੰਗੀਠੇ ਕੇ ਚੁਫੇਰੇ; ਪਢੈਂ ਬਾਣੀ ਨਿਸ ਜਗੇ॥ ਸਤਿਗੁਰੂ ਸਾਹਿਬ ਜੀ ਤੋਂ ਜਿੰਦ ਜਾਨ ਕੁਰਬਾਨ ਕਰਨ ਵਾਲੇ ਪ੍ਰੇਮੀ ਅਤੀ ਵੈਰਾਗ ਸਹਿਤ ਸਤਿ ਗੁਰੁ ਸਾਹਿਬ ਜੀ (ਕੇ) ਦੇ ਅੰਗੀਠੇ ਕੇ (ਚੁਫੇਰੇ) ਚੌਂਹੀ ਤਰਫੀਂ, (ਨਿਸ) ਰਾਤ ਨੂੰ (ਜਗੇ) ਜਾਗ ਕੇ ਗੁਰ ਬਾਣੀ (ਪਢੈਂ) ਪੜ੍ਹਨ ਲੱਗੇ। ਪ੍ਰਾਣਾਂ ਤੋਂ ਪਿਆਰੇ ਪ੍ਰੀਤਮ ਜੀ ਦਾ ਵਿਯੋਗ ਬਹੁਤ ਦੁਖਦਾਇਕ ਸੀ। ਦਿਲ ਨੂੰ ਧੀਰਜ ਦੇਣ ਲਈ ਸਾਰੀ ਰਾਤ ਜਾਗ ਕੇ ਗੁਰਬਾਣੀ ਪੜ੍ਹਦੇ ਰਹੇ। ਯਥਾ:- ਵਾਹੁ ਵਾਹੁ ਬਾਣੀ ਸਚੁ ਹੈ; ਸਚਿ ਮਿਲਾਵਾ ਹੋਇ॥(੫੧੪)

ਵਾਹਿਗੁਰੂ:- (ਅਬਿਚਲ ਪ੍ਰਕਾਸ਼) ਕਬਿੱਤ:- ਐ ਪੰਥ ਖਾਲਸਾ ਜੀ! ਸਦਾ ਹੀ ਧਿਆਨ ਧਰੋ; ਸ੍ਰੀ ਗੁਰੂ ਗ੍ਰਿੰਥ ਇੱਛ ਪੂਰਨ ਕਰਤ ਹੈਂ। ਗੁਰੂ ਜੀ ਸਹਾਇਕ, ਸਦਾ ਹੀ ਤੁਮ, ਜਹਾਂ ਧਿਆਨ ਧਰੋ, ਤਹਾਂ ਹਾਜ਼ਰ ਰਹਿਤ ਹੈਂ। ਯਾ ਕੋ ਧਰੋ ਧਿਆਨ ਤੁਮ, ਔਰ ਕੋਊ ਨਾਮਿ ਨਹਿ; ਹਾਜ਼ਰ ਹਜ਼ੂਰ ਜਾਨੋ, ਅੰਗ ਸੰਗ ਕੇ ਸਹਤ ਹੈਂ। ਯਹੈਂ ਗੁਰੂ ਗ੍ਰਿੰਥ, ਸਭ ਸਿੰਘ ਕੇ ਮੋਖ ਪੰਥ; ਦਸੋਂ ਗੁਰੂ ਯਾ ਮੈ, ਯਹ ਦਸੋਂ ਕੇ ਸਹਿਤ ਹੈਂ। ਅੜਿੱਲ:- ਮਾਨ ਦੇਨ ਦ੍ਰਿੜ ਸੋਇ; ਖਾਸ ਗੁਰ ਜੋਤ ਬਿਰਾਜੈ। ਜਾ ਕੈ ਦਰਸਨ ਪਿਖੇ; ਪਾਪ ਕਲਮਲ ਸਭ ਭਾਜੈਂ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਚ ਸਤਿ ਗੁਰ ਸਾਹਿਬ ਜੀ ਦੀ ਖਾਸ ਜੋਤ (ਬਿਰਾਜੈ) ਬਿਰਾਜ ਰਹੀ ਹੈ, ਆਪ ਜੀ ਦ੍ਰਿੜ ਨਿਸ਼ਚਾ ਆਦਰ ਮਾਨ ਅਤੇ (ਸੋਇ) ਸੋਭਾ (ਦੇਨ) ਬਖ਼ਸ਼ਣ ਵਾਲੇ ਹਨ। ਯਾ ਤੇ ਸ੍ਰੀ ਗੁਰੂ ਗਿਰੰਥ ਜੀ ਗਾਦੀ ਥਿਤ ਕੀਨਾ॥ ਸਾਮੁਹਿ ਮਸਤਕ ਧਰ ਸ੍ਰੀ ਫਲ ਧਰ ਕੈ॥ ਪੰਜ ਪ੍ਰਕਰਮਾਂ ਲੀਨ ਆਪ ਹਿਤ ਗੁਰ ਸਿਮਰ ਕੈ॥

ਵਾਹਿਗੁਰੂ:- ਵਾਹੁ ਵਾਹੁ ਬਾਣੀ ਸਚੁ ਹੈ; ਗੁਰਮੁਖਿ ਲਧੀ ਭਾਲਿ॥(੫੧੪)

੭੬.ਗੁ: ਬਿ: ਪਾਤਿਸਾਹ ੧੦:- ਦਸ ਮਹਲਨ ਕੀ ਪੜ੍ਹੀਐ ਬਾਨੀ॥ ਅਚੁਤ ਸੁਖ ਪਾਵਹੁ ਨਿਰਬਾਨੀ॥ (ਦਸ) ਦਸਾਂ (ਮਹਲਨ) ਪਾਤਿਸਾਹਾਂ ਜੀ ਕੀ ਪਰਮਪਵਿੱਤ੍ਰ ਪਰਮਪੂਜਨੀਕ ਅੰਮ੍ਰਿਤ ਗੁਰ ਬਾਨੀ ਪ੍ਰੇਮ ਨਾਲ (ਪੜ੍ਹੀਐ) ਪੜ੍ਹਨੀ, ਜਿਸ ਨੂੰ ਪੜ੍ਹ ਕੇ (ਨਿਰਬਾਨੀ) ਦੁੱਖਾਂ ਤੋਂ ਰਹਿਤ (ਅਚੁਤ) ਅਗਿੜ ਵਿਆਪਕ ਬ੍ਰਹਮ ਜੀ ਦੀ ਪ੍ਰਾਪਤੀ ਰੂਪ ਸੁਖ (ਪਾਵਹੁ) ਪਾ ਲਵੋਂਗੇ।

ਹਮ ਕਹਿ ਲਖੋਂ ਨ ਇਨ ਤੇ ਦੂਰੀ॥ (ਹਮ) ਦਾਸਨਦਾਸ (ਕਹਿ) ਨੂੰ (ਇਨ) ਇਨ੍ਹਾਂ ਭਾਵ ਸਤਿਗੁਰੂ ਗ੍ਰੰਥ ਸਾਹਿਬ ਜੀ (ਤੇ) ਤੋਂ (ਦੂਰੀ) ਦੂਰ ਨ (ਲਖੋਂ) ਸਮਝੋ।

ਹਮ ਤੁਮਰੇ ਸਦ ਸੰਗ ਹਜੂਰੀ॥ ਜੇਕਰ ਤੁਸੀਂ ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ ਪਾਰਬ੍ਰਹਮ ਕਰਕੇ ਮੰਨੋਂਗੇ ਤਾਂ (ਹਮ) ਦਾਸਨਦਾਸ (ਤੁਮਰੇ) ਆਪ ਜੀ ਦੇ (ਹਜੂਰੀ) ਨੇੜੇ ਤੋਂ ਨੇੜੇ ਸੰਗ ਹੋ ਕੇ ਸਦ ਸਹਾਇਤਾ ਕਰੇਗਾ। ਯਥਾ:- ਵਾਹੁ ਵਾਹੁ ਬਾਣੀ. ਨਿਰੰਕਾਰ ਹੈ; ਤਿਸੁ ਜੇਵਡੁ. ਅਵਰੁ ਨ ਕੋਇ॥(੫੧੫) ਨਾਨਕ ਮਸਤਕਿ ਜਿਸੁ ਵਡਭਾਗੁ॥ ਗੁਰ ਕੀ ਬਾਣੀ ਸਹਜ ਬੈਰਾਗੁ॥(੫੬੦)

ਰਹਿਤਨਾਮਾ ਪ੍ਰਹਲਾਦ ਜੀ ਕਾ:- ਅਕਾਲ ਪੁਰਖ ਕੇ ਬਚਨ ਸਿਉਂ; ਪਰਗਟ ਚਲਾਯੋ ਪੰਥ॥ ਸਭ ਸਿੱਖਨ ਕੋ ਹੁਕਮ ਹੈ; ਗੁਰੂ ਮਾਨੀਓ ਗ੍ਰੰਥ॥

ਵਾਹੁ ਵਾਹੁ ਪੂਰੇ ਗੁਰ ਕੀ ਬਾਣੀ॥ ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ॥(੭੫੪)

੭੭. ਤਾਰੀਖਿ ਲਹਿਰੁ ਮਵਾਜ:- ਬਾਦ ਅਜ ਓ ਬ ਇਹਤਕਾਦਿ ਈਂ ਜਮਾਇ ਇਤਲਾਕਿ ਗੁਰੂ ਵਾ ਕਰਾਮਾਤਿ ਬਾਤਨੀ ਬਕਖਸਤ, ਵਾ ਗ੍ਰੰਥ ਮਜ਼ਕੂਰ ਬਜਾਇ ਗੁਰੂ ਮਕੱਰਰ ਸ਼ੁਦਾ॥ ਭਾਵ ਅਰਥ:- ਉਨ੍ਹਾਂ ਭਾਵ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਅਪਾਣੇ ਯਕੀਨ ਅਨੁਸਾਰ ਆਪਣੇ ਅਸਥਾਨ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੱਚੇ ਗੁਰੂ ਨੀਯਤ ਕੀਤੇ। ਦੇਹਧਾਰੀ ਗੁਰੂ ਦੀ ਲੋੜ ਖਤਮ ਕਰ ਦਿਤੀ।

ਅੰਮ੍ਰਿਤ ਬਾਣੀ ਗੁਰ ਕੀ ਮੀਠੀ॥ ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ॥(੧੧੩) ਵਾਹਿਗੁਰੂ ਰ: ਨਾ: ਭਾ: ਦਇਆ ਸਿੰਘ ਜੀ:- ਸ੍ਰੀ ਅਕਾਲ ਪੁਰਖ ਕੇ ਬਚਨ ਸਿਉ; ਪ੍ਰਗਟਿਓ ਪੰਥ ਮਹਾਨ॥ ਗੁਰੂ ਗ੍ਰੰਥ ਪੰਥ ਗੁਰੂ ਮਾਨੀਏ; ਤਾਰੇ ਸਕਲ ਕੁਲਾਨ॥

ਸਾਚੀ ਬਾਣੀ ਸੂਚਾ ਹੋਇ॥ ਗੁਣ ਤੇ ਨਾਮੁ ਪਰਾਪਤਿ ਹੋਇ॥(੩੬੧)

ਰਹਿਤ ਨਾਮਾ ਪ੍ਰੇਮ ਸੁਮਾਰਗ:- ਜੋ ਗੁਰੂ ਬਾਬੇ ਜੀ ਸਾਂਗ ਬਖਸ਼ਿਆ ਹੈ, ਇਹ ਅਸਲ ਜਾਮਾ ਹੈ, ਸੋ ਅਕਾਲ ਪੁਰਖ ਜੀ ਕਾ ਹੈ॥ ਇਸ ਜਾਮੇ ਕਾ ਦਰਸ਼ਨ ਗੁਰਮੁਖਾਂ ਨੂੰ ਅੱਠੇ ਪਹਿਰ ਹੋਵੇਗਾ॥ ਇਹ ਜਾਮਾ ਜੋਤਿ ਹੈ॥ ਜੋ ਚਾਹੇਗਾ ਗੁਰੂ ਨਾਲ ਗੱਲਾਂ ਕਰਾਂ; ਸ਼ਬਦ ਪੜ੍ਹੇ ਸਭ ਨਿਸ਼ਾ ਹੋਵਸਿ॥ ਅਰ ਜੋ ਚਾਹੈ ਕਿ ਦਰਸ਼ਨ ਕਰਾਂ, ਜਿੱਥੇ ਖਾਲਸੇ ਦਾ ਇਕੱਠ ਹੋਵੈ, ਉੱਥੇ ਜਾਇ ਕੈ ਅਦਬ ਨਾਲ ਦਰਸਨ ਕਰੈ, ਪ੍ਰਤੀਤਿ ਕਰਕੇ ਦਰਸ਼ਨ ਗੁਰੂ ਕਾ ਪ੍ਰਾਪਤ ਹੋਵੇਗਾ॥

ਊਚੀ ਬਾਣੀ ਊਚਾ ਹੋਇ॥ ਗੁਰਮੁਖਿ ਸਬਦਿ ਵਖਾਣੈ ਕੋਇ॥(੩੬੧)

੭੮.ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਰਮਪਵਿੱਤ੍ਰ ਸਨਿਗਧ ਮਹਿਮਾ ਕਵਿ ਕੁਲ ਦੇ ਰਤਨ ਸੰਤ ਨਿਹਾਲ ਸਿੰਘ ਜੀ ਇਉਂ ਲਿਖਦੇ ਹਨ:-

ਆਨੰਦ ਕੋ ਘਰ ਹੈਂ, ਕਿ ਅੰਮ੍ਰਿਤ ਕੋ ਸਰ ਹੈਂ, ਕਿ ਦੇਵਨ ਕੋ ਤਰ ਹੈਂ, ਕਿ ਗਿਆਨ ਕੋ ਸਮਾਜ ਹੈਂ॥ ਹੇ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ! ਆਪ ਜੀ ਆਨੰਦ (ਕੋ) ਦੇ ਘਰ (ਹੈਂ) ਹੋਂ, (ਕਿ) ਅਥਵਾ ਅੰਮ੍ਰਿਤ (ਕੋ) ਦੇ (ਸਰ) ਸਰੋਵਰ (ਹੈਂ) ਹੋਂ, (ਕਿ) ਅਥਵਾ (ਦੇਵਨ) ਦੇਵਤਿਆਂ (ਕੋ) ਨੂੰ (ਤਰ) ਕਲਪ ਬ੍ਰਿਛ ਬਖ਼ਸ਼ਣ ਵਾਲੇ (ਹੈਂ) ਹੋਂ ਜੀ, (ਕਿ) ਅਥਵਾ ਸਤਿ ਸੰਤੋਖ ਨਿਮ੍ਰਤਾ ਗ੍ਰੀਬੀ ਨਾਮ ਪ੍ਰੇਮ ਇਕਾਗ੍ਰਤਾ ਸ਼ਾਂਤੀ ਗੁਰੂ ਭਗਤੀ ਆਦਿ ਸ਼ੁਭ ਗੁਣਾਂ (ਕੋ) ਦੇ ਸਮਾਜ ਸਹਿਤ ਪੂਰਨ ਬ੍ਰਹਮ ਗਿਆਨ ਸਰੂਪ (ਹੈਂ) ਹੋਂ ਜੀ।

ਕਾਲ ਹੂੰ ਕੋ ਕਾਲ ਹੈਂ, ਕਿ ਰੀਤ ਹੀ ਕੀ ਪਾਲ ਹੈਂ, ਕਿ ਭਗਤੀ ਕੋ ਮਾਲ ਹੈਂ, ਕਿ ਭਵ ਕੋ ਜਹਾਜ ਹੈਂ॥ ਹੇ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ! ਆਪ ਜੀ (ਹੂੰ) ਨਿਸ਼ਚੇ ਕਰਕੇ ਕਾਲ (ਕੋ) ਦੇ ਭੀ ਕਾਲ (ਹੈਂ) ਹੋਂ। ਯਥਾ:- ਜੋਬਨ ਕੇ ਜਾਲ ਹੋ. ਕਿ ਕਾਲ ਹੂੰ ਕੇ ਕਾਲ ਹੋ; (ਕਿ) ਅਥਵਾ (ਰੀਤ) ਮਰਯਾਦਾ (ਕੀ) ਦੀ ਹੀ (ਪਾਲ) ਵੱਟ ਭਾਵ ਹੱਦ (ਹੈਂ) ਹੋਂ। (ਕਿ) ਅਥਵਾ ਆਪ ਜੀ ਭਗਤੀ (ਕੋ) ਦਾ ਮਾਲ, ਸਤਿ ਸੰਤੋਖ ਦਇਆ ਧਰਮ ਆਦਿਕ (ਹੈਂ) ਹੋਂ ਜੀ! (ਕਿ) ਅਥਵਾ ਆਪ (ਭਵ) ਸੰਸਾਰ ਸਮੁੰਦ੍ਰ (ਕੋ) ਤੋਂ ਤਰਨ ਲਈ ਜਹਾਜ ਰੂਪ (ਹੈਂ) ਹੋਂ ਜੀ।

ਵੇਦ ਕੋ ਸਿਧਾਂਤ ਹੈਂ ਕਿ ਧਾਰਯੋ ਰੂਪ ਸ਼ਾਤਿ ਹੈਂ, ਕਿ ਮੋਖ ਹੂੰ ਕੋ ਕਾਂਤਿ ਹੈਂ, ਕਿ ਬ੍ਰਹਮ ਹੀ ਵਿਰਾਜ ਹੈਂ॥ ਹੇ ਗਰੀਬ ਨਿਵਾਜੁ ਗੁਸਈਆ ਮੇਰਾ; ਸਤਿਗੁਰੂ ਗ੍ਰੰਥ ਸਾਹਿਬ ਜੀ! ਆਪ ਜੀ (ਵੇਦ) ਗਿਆਨ (ਕੋ) ਦਾ ਸਿਧਾਂਤ ਬਖ਼ਸ਼ਣ ਵਾਲੇ (ਹੈਂ) ਹੋਂ, (ਕਿ) ਅਥਵਾ (ਸ਼ਾਤਿ) ਸ਼ਾਂਤੀ ਨੇ ਹੀ ਆਪ ਜੀ ਦਾ ਪਰਮਪਵਿੱਤ੍ਰ ਰੂਪ (ਧਾਰਯੋ) ਧਾਰਿਆ (ਹੈਂ) ਹੈ। (ਕਿ) ਅਥਵਾ (ਮੋਖ) ਮੁਕਤੀ (ਕੋ) ਦੀ (ਹੂੰ) ਨਿਸ਼ਚੇ ਕਰਕੇ (ਕਾਂਤਿ) ਸੋਭਾ ਵਾਲੇ (ਹੈਂ) ਹੋਂ। (ਕਿ) ਅਥਵਾ ਆਪ ਹੀ ਸ਼ੁੱਧ ਬ੍ਰਹਮ ਰੂਪ ਹੀ (ਵਿਰਾਜ) ਬਿਰਾਜ ਰਹੇ (ਹੈਂ) ਹੋਂ ਜੀ।

ਰਾਗਨ ਕੋ ਬਾਗ਼ ਹੈਂ, ਕਿ ਜੀਵਨ ਕੋ ਭਾਗ ਹੈਂ; ਕਿ ਧਰਾ ਕੋ ਸੁਹਾਗ ਹੈਂ, ਕਿ ਗੁਰੂ ਗ੍ਰੰਥ ਮਹਾਰਾਜ ਹੈਂ। ਆਪ ਜੀ (ਰਾਗਨ) ਰਾਗਾਂ (ਕੋ) ਦੇ ਸੁੰਦਰ ਬਾਗ਼ (ਹੈਂ) ਹੋਂ, (ਕਿ) ਅਥਵਾ (ਜੀਵਨ) ਜੀਵਾਂ (ਕੋ) ਦੇ ਭਾਗ (ਹੈਂ) ਹੋਂ, (ਕਿ) ਅਥਵਾ (ਧਰਾ) ਧਰਤੀ (ਕੋ) ਦਾ ਸੁਹਾਗ ਭਾਗ (ਹੈਂ) ਹੋਂ ਭਾਵ ਧਰਤੀ ਨੂੰ (ਸੁਹਾਗ) ਅਨੰਦ ਬਖ਼ਸ਼ਣ ਵਾਲੇ ਹੋਂ। (ਕਿ) ਜੋ ਆਪ ਜੀ ਰੱਬ ਰੂਪ ਸਤਿ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ (ਹੈਂ) ਹੋਂ ਜੀ।

ਏਕ ਹੀ ਚਢਾਏ ਫਲ, ਚਾਰੋਂ ਫਲ ਦੇਤ ਜੋਈ, ਜਾ ਮੈ ਕੋਟਿ ਜੀਵਨ ਕੇ ਚੀਤਿ ਆਛੇ ਧਸਗੇ॥ (ਜੋਈ) ਜੋ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਐਸੇ ਦਾਤੇ ਹਨ, ਜਿਨ੍ਹਾਂ ਨੂੰ ਜੇ ਕੋਈ (ਏਕ) ਇੱਕ ਫਲ ਹੀ (ਚਢਾਏ) ਚੜ੍ਹਾਵੇ, ਤਾਂ ਉਸ ਨੂੰ ਧਰਮ ਅਰਥ ਕਾਮ ਮੋਖ (ਚਾਰੋਂ) ਚਾਰੇ ਫਲ (ਦੇਤ) ਦਿੰਦੇ ਹਨ। (ਜਾ) ਜਿਨ੍ਹਾਂ ਦੇ ਪਰਮਪੂਜਨੀਕ ਗੁਰ ਸ਼ਬਦ ਰੂਪੀ ਚਰਨ ਕਮਲਾਂ (ਮੈ) 'ਚ (ਕੋਟਿ) ਕ੍ਰੋੜਾਂ (ਜੀਵਨ) ਜੀਆਂ (ਕੇ) ਦੇ ਮਨ (ਆਛੇ) ਚੰਗੀ ਤਰ੍ਹਾਂ (ਧਸਗੇ) ਧਸ ਗਏ ਹਨ।

ਪਾਤਕੀ ਮਲੀਨ ਅਕਲੀਨ ਛਨਿ ਦੀਨਨ ਕੇ; ਜਾਂ ਕੇ ਨੈਕ ਦੇਖਤੇ ਕਰੋਰੋਂ ਪਾਪ ਨੱਸਗੇ॥ (ਜਾਂ) ਜਿਨ੍ਹਾਂ ਸਤਿਗੁਰੂ ਸਾਹਿਬ ਜੀ (ਕੇ) ਦੇ (ਨੈਕ) ਥੋੜ੍ਹੇ ਮਾਤ੍ਰ ਕ੍ਰਿਪਾ ਦ੍ਰਿਸ਼ਟੀ ਨਾਲ (ਦੇਖਤੇ) ਦੇਖਣੇ ਕਰਕੇ, ਪਾਪਾਂ ਕਰਕੇ (ਮਲੀਨ) ਮੈਲ਼ੇ (ਪਾਤਕੀ) ਪਾਪੀਆਂ (ਅਕਲੀਨ) ਨੀਚ ਕੁਲਾਂ ਵਾਲਿਆਂ (ਦੀਨਨ) ਗ੍ਰੀਬਾਂ (ਛਨਿ) ਕਮਜ਼ੋਰਾਂ (ਕੇ) ਦੇ, (ਕਰੋਰੋਂ) ਕ੍ਰੋੜਾਂ ਪਾਪ (ਨੱਸਗੇ) ਨੱਸ ਗਏ।

ਆਲਸੀ, ਅਭਾਗੀ ਭੀਰੁ ਭੋਗਨ ਕੇ ਰਾਗੀ ਮੂਢ; ਬਾਣੀ ਕੇ ਪ੍ਰਤਾਪ ਸੇ ਸੁ ਪ੍ਰੇਮ ਸੁਧਾ ਰਸਗੇ। ਅੰਮ੍ਰਿਤ ਗੁਰ ਬਾਣੀ (ਕੇ) ਦੇ ਤੇਜ਼ ਪ੍ਰਤਾਪ (ਸੇ) ਨਾਲ (ਅਭਾਗੀ) ਖੋਟੇ ਭਾਗਾਂ ਵਾਲੇ (ਭੀਰੁ) ਕਾਇਰ, (ਆਲਸੀ) ਦਲਿੱਦ੍ਰੀ (ਭੋਗਨ) ਭੋਗਾਂ (ਕੇ) ਦੇ (ਰਾਗੀ) ਪ੍ਰੇਮੀ (ਮੂਢ) ਮੂਰਖਾਂ ਦੇ ਚਿੱਤ (ਸੁ) ਸ੍ਰੇਸ਼ਟ ਪ੍ਰੇਮ (ਸੁਧਾ) ਅੰਮ੍ਰਿਤ 'ਚ (ਰਸਗੇ) ਰਸ ਗਏ।

ਫਸਗੇ ਫਬੀਲੇ ਰੰਗ ਰੂਪ ਜੌਂ ਨਿਹਾਰੇ ਨੈਨ; ਗੁਰੂ ਗ੍ਰੰਥ ਮਹਾਰਾਜ ਜੂ ਹਮਾਰੇ ਮਨ ਬਸਗੇ॥੨॥ ਕਵੀ ਜੀ ਕਹਿੰਦੇ ਹਨ:- (ਜੌਂ) ਜਦੋਂ ਦਾਸਨਦਾਸ ਦੇ (ਨੈਨ) ਨੇਤ੍ਰਾਂ ਨੇ, ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ (ਜੂ) ਜੀ ਦੇ ਸੋਹਣੇ ਫਬੀਲੇ ਸਜਦੇ ਫਬਦੇ ਰੰਗ ਰੂਪ ਵਾਲੇ ਦਰਸ਼ਨ (ਨਿਹਾਰੇ) ਦੇਖੇ, ਤਾਂ ਦਰਸ਼ਨਾਂ 'ਤੇ ਮੋਹਿਤ ਹੋ ਕੇ ਨੇਤ੍ਰ (ਫਸਗੇ) ਫਸ ਗਏ, ਜਿਸ ਕਰਕੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਹਮਾਰੇ) ਦਾਸਨਦਾਸ ਦੇ ਮਨ 'ਚ (ਬਸਗੇ) ਵਸ ਗਏ।

ਕਾਹੂੰ ਕੋ ਭਰੋਸੋ ਹੈ ਜ਼ਮੀਨ ਕੋ ਜ਼ਮਾਨੇ ਬੀਚ; ਕਾਹੂ ਕੋ ਭਰੋਸੋ ਜੋਰ ਚਾਕਰੀ ਜਹਾਜ਼ ਪੈ॥ ਕਾਹੂੰ ਕੋ ਭਰੋਸੋ ਭਾਰੀ ਸ਼ਾਹ ਪਾਤਿਸ਼ਾਹ ਮੀਤ; ਕਾਹੂੰ ਕੋ ਭਰੋਸੋ ਹੈ ਕੁਟੰਬੀ ਕਰੈ ਕਾਜ ਪੈ॥ ਕਾਹੂੰ ਕੋ ਭਰੋਸੋ ਦੇਵਬਾਨੀ ਅਰ ਪਾਰਸੀ ਕੋ; ਕਾਹੂੰ ਕੋ ਭਰੋਸੋ ਸੰਤਗੀਰੀ ਕੇ ਮਿਜਾਜ ਪੈ॥ ਕਾਹੂੰ ਕੋ ਭਰੋਸੋ ਚਾਰੁ ਚਾਤੁਰੀ ਚਲਾਕੀ ਚੋਖ; ਮੋ ਕੋ ਤੋ ਭਰੋਸੋ ਏਕ ਗੁਰੂ ਗ੍ਰੰਥ ਮਹਾਰਾਜ ਪੈ॥੩॥ ਤੌ ਲੌ ਹੀਯੇ ਧੀਰਜ ਪ੍ਰਮਾਨ ਕੇ ਬਸੇਰੋ ਕੀਨ; ਜੌ ਲੌ ਮ੍ਰਿਗੀ ਨੈਨੀ ਨ ਕਟਾਛ ਬਾਨ ਮਾਰਯੋ ਹੈ॥ (ਪ੍ਰਮਾਨ) ਪੁਰਖ (ਕੇ) ਦੇ (ਹੀਯੇ) ਹਿਰਦੇ 'ਚ (ਤੌ) ਤਦੋਂ (ਲੌ) ਤੱਕ, ਧੀਰਜ (ਬਸੇਰੋ) ਵਾਸਾ ਕਰਦਾ ਹੈ, (ਜੌ) ਜਦੋਂ (ਲੌ) ਤੱਕ, (ਮ੍ਰਿਗੀ) ਹਿਰਨੀ (ਸਰੀਖੇ) ਜੈਸੇ ਸੁੰਦਰ (ਨੈਨੀ) ਨੇਤ੍ਰਾਂ ਵਾਲੀ ਆਪਣੇ ਸੁੰਦਰ ਨੇਤ੍ਰਾਂ ਦਾ ਕਟਾਛ ਰੂਪੀ (ਬਾਨ) ਤੀਰ (ਨ) ਨਹੀਂ (ਮਾਰਯੋ) ਮਾਰਦੀ।

ਤੌ ਲੌ ਤਮ ਤੋਮ ਹੈ ਜਹਾਨ ਮੈ ਘਨੇਰੋ ਨੀਚ; ਜੌ ਲੌ ਮਾਰਤੰਡ ਨ ਪ੍ਰਤਾਪ ਕੋ ਬਿਥਾਰਯੋ ਹੈ॥ (ਤੌ) ਤਦੋਂ (ਲੌ) ਤੱਕ (ਜਹਾਨ) ਸੰਸਾਰ (ਮੈ) 'ਚ (ਤੋਮ) ਅਤਸੈ, ਬਹੁਲਤਾ ਕਰਕੇ (ਘਨੇਰੋ) ਬਹੁਤਾ ਨੀਚ (ਤਮ) ਅੰਧੇਰਾ ਹੁੰਦਾ ਹੈ। (ਜੌ) ਜਦੋਂ (ਲੌ) ਤੱਕ (ਮਾਰਤੰਡ) ਸੂਰਜ ਆਪਣੇ ਪ੍ਰਤਾਪ (ਕੋ) ਨੂੰ (ਨ) ਨਹੀਂ (ਬਿਥਾਰਯੋ) ਫੈਲਾਉਂਦਾ ਹੈ।

ਤੌ ਲੌ ਦੂਖ ਦਾਰਦ ਸੋਂ ਦੀਨਤਾ ਦਿਖਾਈ ਦੇਤ; ਜੌ ਲੌ ਗੁਰ ਚਰਨਨ ਕੇ ਸਮੀਪ ਨ ਪਧਾਰਯੋ ਹੈ। (ਤੌ) ਤਦੋਂ (ਲੌ) ਤੱਕ ਦੂਖ (ਦਾਰਦ) ਦਲਿੱਦ੍ਰ (ਸੋਂ) ਸਮੇਤ (ਦੀਨਤਾ) ਗ੍ਰੀਬੀ ਦਿਖਾਈ (ਦੇਤ) ਦਿੰਦੀ ਹੈ, (ਜੌ) ਜਦੋਂ (ਲੌ) ਤੱਕ ਗੁਰ ਚਰਨਨ (ਸਮੀਪ) ਕੋਲ਼ੇ (ਨ) ਨਹੀਂ (ਪਧਾਰਯੋ) ਜਾਂਦਾ।

ਤੌ ਲੌ ਪੀਨ ਪਾਪਨ ਕੇ ਝੁੰਡਨ ਕੇ ਝੁੰਡ ਗਾਜੈਂ; ਜੌ ਲੌ ਮਹਾਰਜਾ ਗੁਰੂ ਗ੍ਰੰਥ ਨ ਨਿਹਾਰਿਯੋ ਹੈ॥ ਉਪ੍ਰੋਕਤ ਦ੍ਰਿਸ਼ਟਾਂਤਾਂ ਵਾਂਗ (ਤੌ) ਤਦੋਂ (ਲੌ) ਤੱਕ (ਪੀਨ) ਭਾਰੀ (ਪਾਪਨ) ਪਾਪਾਂ (ਕੇ) ਦੇ (ਝੁੰਡਨ) ਝੁੰਡਾ ਦੇ ਝੁੰਡ (ਗਾਜੈਂ) ਗੱਜਦੇ ਹਨ, (ਜੌ) ਜਦੋਂ (ਲੌ) ਤੱਕ ਮਹਾਰਾਜਾ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ (ਨ) ਨਹੀਂ (ਨਿਹਾਰਯੋ) ਦੇਖਦਾ ਹੈ।

ਧੰਨਯ ਕੁਲ ਗੋਤ੍ਰ ਤਾਂ ਕੋ ਜਨਨੀ ਜਨਨ ਧੰਨਯ; ਪੂਜਨੀਕ ਸੋਈ ਚੰਦ੍ਰ ਸੂਰਜ ਵਰਨ ਕੋ। ਪ੍ਰਤੀਤ ਭਰੋਸੇ ਅਤੇ ਪ੍ਰੀਤ ਨਾਲ ਨਿੱਡਰ ਹੋ ਕੇ, ਜਿਸ ਪ੍ਰੇਮੀ ਨੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਇੱਕ ਅੱਖਰ ਨੂੰ ਭੀ ਉਚਾਰਿਆ ਹੈ, ਉਸ ਦੀ ਕੁਲ (ਗੋਤ੍ਰ) ਗੋਤ (ਧੰਨਯ) ਧੰਨ ੩ ਹੈ, (ਤਾਂ) ਤਿਸ (ਕੋ) ਦੇ (ਜਨਨੀ) ਮਾਤਾ (ਜਨਨ) ਪਿਤਾ (ਧੰਨਯ) ਧੰਨ ੩ ਹਨ। (ਸੋਈ) ਉਸ ਦੀ ਸੂਰਜ ਵੰਸ਼ੀ ਅਤੇ ਚੰਦ੍ਰ ਵੰਸ਼ੀ (ਵਰਨ) ਜਾਤੀ ਭੀ ਪੂਜਨੀਕ ਹੈ।

ਕੇਸਰੀ ਨਿਹਾਲ ਸੋ ਨਿਹਾਲ ਹੈ ਪ੍ਰਨਾਮ ਤਾਂ ਕੋ; ਹੋਤ ਭਾ ਪ੍ਰਮੋਦ ਵਾ ਕੋ ਲਾਖੋਂ ਹੀ ਵਰਨ ਕੋ॥ ਸੰਤ ਨਿਹਾਲ (ਕੇਸਰੀ) ਸਿੰਘ ਜੀ ਕਹਿੰਦੇ ਹਨ:- ਜਿਸ ਪ੍ਰੇਮੀ ਨੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਇੱਕ ਅੱਖਰ ਨੂੰ ਉਚਾਰਿਆ ਹੈ, (ਸੋ) ਉਹ ਨਿਹਾਲ ੩ ਹੈ। (ਤਾ) ਤਿਸ ਗੁਰਮੁਖਿ ਪਿਆਰੇ (ਕੋ) ਨੂੰ ਦਾਸਨਦਾਸ ਦੀ ਰੋਮ ੨ ਕਰਕੇ ਸਦਾ ੨ (ਪ੍ਰਨਾਮ) ਨਮਸਕਾਰ ਹੈ। (ਵਾ) ਉਸ

ਗੁਰੂ ਪਿਆਰੇ ਸਚਿਆਰੇ ਗੁਰਮੁਖਿ ਜੀ (ਕੋ) ਨੂੰ (ਲਾਖੋਂ) ਲੱਖਾਂ ਹੀ (ਵਰਨ) ਰੰਗਾਂ (ਕੋ) ਦਾ (ਪ੍ਰਮੋਦ) ਅਨੰਦ (ਭਾ) ਪ੍ਰਾਪਤ (ਹੋਤ) ਹੁੰਦਾ ਹੈ।

ਨੈਕ ਜੋ ਨਿਹਾਰੈ. ਕੋਟਿ ਪਾਤਿਕ ਪਲੈਂ ਹੈਂ ਬੇਗਿ, ਚਾਰੋਂ ਫਲ ਦੇਤ ਚੋਖੇ, ਚਾਰੋਂ ਹੀ ਵਰਨ ਕੋ॥ (ਨੈਕ) ਥੋੜ੍ਹੇ ਮਾਤ੍ਰ ਹੀ (ਜੋ) ਜਿਹੜਾ ਗੁਰਮੁਖਿ ਪ੍ਰੇਮੀ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਦਰਸ਼ਨ (ਨਿਹਾਰੈ) ਕਰਦਾ ਹੈ, ਉਸ ਦੇ (ਕੋਟਿ) ਕ੍ਰੋੜਾਂ (ਪਾਤਿਕ) ਪਾਪ (ਬੇਗਿ) ਛੇਤੀ ਹੀ (ਪਲੈਂ) ਭੱਜ ਜਾਂਦੇ (ਹੈਂ) ਹਨ। ਸਦਾ ਗੁਰਤਾ ਬਿਰਾਜਮਾਨ ਗੁਰੂ ਜੀ (ਚਾਰੋਂ) ਚੌਹਾਂ ਹੀ (ਵਰਨ) ਜਾਤਾਂ (ਕੋ) ਨੂੰ (ਚੋਖੇ) ਬਹੌਲਤਾ ਕਰਕੇ (ਚਾਰੋਂ) ਚਾਰੇ ਫਲ (ਦੇਤ) ਦਿੰਦੇ ਹਨ।

ਪ੍ਰੀਤਿ ਸੋਂ ਪ੍ਰਤੀਤਿ ਸੋਂ ਅਭੀਤ ਹ੍ਵੈ ਉਚਾਰਯੋ ਜਾਸ; ਗੁਰੂ ਗ੍ਰੰਥ ਜੂ ਕੇ ਏਕ ਹੀ ਵਰਨ ਕੋ॥ (ਜਾਸ) ਜਿਸ ਗੁਰਮੁਖਿ ਪ੍ਰੇਮੀ ਜੀ ਨੇ ਸੱਚੀ ਪ੍ਰੀਤਿ (ਸੋਂ) ਨਾਲ ਅਤੇ ਸੱਚੇ (ਪ੍ਰਤੀਤਿ) ਭਰੋਸਗੀ (ਸੋਂ) ਨਾਲ ਪਰਮਪੂਜਨੀਕ ਸਤਿ ਗੁਰੂ ਗ੍ਰੰਥ ਸਾਹਿਬ (ਜੂ) ਜੀ (ਕੇ) ਦੇ (ਏਕ) ਇੱਕ ਹੀ (ਵਰਨ) ਅੱਖਰ (ਕੋ) ਨੂੰ (ਉਚਾਰਯੋ) ਉਚਾਰਿਆ ਹੈ, ਉਹ ਕਾਲ ਤੋਂ (ਅਭੀਤ) ਨਿੱਡਰ (ਹ੍ਵੈ) ਹੋ ਜਾਂਦਾ ਹੈ।

ਸ਼ਰੋਨ ਕੰਠ ਕੀਏ ਖੁਸ਼ੀ ਮੌਜ ਬੇਸ਼ਮਾਰ ਬੇਸ਼; ਗੰਠ ਜੇ ਅਨਾਦਿ ਕੀ ਝਟਾਕ ਹੀਏ ਖੋਲ੍ਹ ਹੈ॥
ਸਤਿਗੁਰੂ ਪ੍ਰਭੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਮੋਲਕ ਬਚਨ ਕੰਨਾਂ 'ਚ (ਸ਼ਰੋਨ) ਸੁਨਣੇ ਕਰਕੇ ਅਤੇ ਕੰਠ (ਕੀਏ) ਕਰਨੇ ਕਰਕੇ ਬੇਸ਼ਮਾਰ ਖੁਸ਼ੀ ਅਤੇ ਮੌਜ, ਅੰਦਰ (ਬੇਸ਼) ਪ੍ਰਵੇਸ਼ ਕਰਦੀ ਹੈ। ਵਾਹਿਗੁਰੂ ਜੀ (ਕੀ) ਦੀ ਪ੍ਰਾਪਤੀ ਲਈ (ਹੀਏ) ਹਿਰਦੇ 'ਚ (ਜੇ) ਜੋ (ਅਨਾਦਿ) ਆਦਿ ਰਹਿਤ ਭਾਵ ਲੰਮੇ ਸਮੇਂ ਤੋਂ ਵਿਘਨ ਰੂਪੀ (ਗੰਠ) ਗੰਢ ਹੈ, ਉਸ ਨੂੰ ਸਤਿਗੁਰੂ ਗ੍ਰੰਥ ਸਾਹਿਬ ਜੀ (ਝਟਾਕ) ਝਟੱਕ ਦੇ ਕੇ ਭਾਵ ਛੇਤੀ ਹੀ ਖੋਲ੍ਹ ਦਿੰਦੇ (ਹੈ) ਹਨ।

ਕੇਸਰੀ ਨਿਹਾਲ ਭਾਗ ਭਾਲ ਕੇ ਭਲਾਈ ਭੂਰਿ ਧ੍ਵੰਸ ਕੈ ਅਘੋਘ ਭਾਰੀ ਮੋਦ ਮੈ ਝਕੋਲ ਹੈ॥ ਸੰਤ ਨਿਹਾਲ (ਕੇਸਰੀ) ਸਿੰਘ ਜੀ ਫ਼ੁਰਮਾਉਂਦੇ ਹਨ ਕਿ ਜਿਹੜਾ ਪ੍ਰੇਮੀ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਇੱਕ ਅੱਖਰ ਨੂੰ ਪ੍ਰੇਮ ਪ੍ਰੀਤ ਪ੍ਰਤੀਤ ਨਾਲ ਉਚਾਰਦਾ ਹੈ, ਉਹ ਆਪਣੇ (ਅਘੋਘ) ਸਮੂੰਹ ਪਾਪਾਂ ਨੂੰ (ਧ੍ਵੰਸ) ਨਾਸ (ਕੈ) ਕਰਕੇ (ਭਾਲ) ਮੱਥੇ (ਕੇ) ਦੇ (ਭਾਗ) ਭਾਗਾਂ ਨੂੰ (ਭੂਰਿ) ਬਹੁਤੀ ਭਲਾਈ ਵਾਲੇ ਬਣਾਉਂਦਾ ਹੈ ਅਤੇ ਆਪਣੇ ਮਨ ਨੂੰ ਭਾਰੀ (ਮੋਦ) ਅਨੰਦ (ਮੈ) 'ਚ (ਝਕੋਲ) ਝਕੋਲਦਾ, ਡੁਬੋਂਦਾ ਭਾਵ ਸਨਿਗਧ ਕਰ ਲੈਂਦਾ ਹੈ।

ਭੂਲਤੇ ਪ੍ਰਪੰਚ ਭੂਪ ਭੀਤਿ ਕੇ ਜੁ ਭੌਨ ਭੀਮ, ਪ੍ਰੇਮ ਸੁਧਾ ਸਿੰਧੂ ਮੈਂ ਧਕੇਲ ਜੀਵ ਘੋਲ ਹੈ॥ (ਪ੍ਰਪੰਚ) ਛਲ ਰੂਪ (ਭੀਮ) ਭਿਆਨਕ ਸੰਸਾਰ ਰੂਪੀ (ਭੌਨ) ਘਰ 'ਚ ਜੁ ਜੀਵ ਹੰਗਤਾ ਦੀ (ਭੀਤਿ) ਕੰਧ ਕਰਕੇ (ਭੂਲਤੇ) ਭੁੱਲ ਕੇ, ਜਿਉ ਸੁਪਨੈ; ਹੋਇ ਬੈਸਤ ਰਾਜਾ॥(੧੨੯) (ਭੂਪ) ਰਾਜਾ ਬਣਿਆਂ ਬੈਠਾ ਹੈ, ਇਸ (ਕੋ) ਨੂੰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰੇਮ ਦੇ (ਸੁਧਾ) ਅੰਮ੍ਰਿਤ (ਸਿੰਧੂ) ਸਮੁੰਦ੍ਰ (ਮੈਂ) 'ਚ ਧਕੇਲ ਕੇ ਸੁੱਟ ਦਿੰਦੇ ਹਨ। ਜੀਵ ਆਪਾ ਭਾਵ ਤਿਆਗ ਕੇ,

ਅੰਮ੍ਰਿਤ 'ਚ (ਘੋਲ) ਘੁਲ ਮਿਲ ਜਾਂਦਾ ਹੈ, ਜਿਵੇਂ ਲੂਣ ਦੀ ਡਲੀ ਸਮੁੰਦ੍ਰ 'ਚ ਸੁੱਟ ਦੇਈਏ ਉਹ ਖੁਰ ਕੇ ਸਮੁੰਦ੍ਰ ਦਾ ਰੂਪ ਹੀ ਬਣ ਜਾਂਦੀ ਹੈ।

ਹ੍ਵੈ ਰਹੈ ਅਲੋਲ ਚੀਤ; ਛੋਰ ਕੈ ਕਲੋਲ ਝੋਲ; ਏਕ ਏਕ ਬੋਲ ਗੁਰੂ ਗ੍ਰੰਥ ਨਾਥ ਕੋ ਅਮੋਲ ਹੈ॥) ਤੁਮ ਦਾਤੇ ਠਾਕੁਰ ਪ੍ਰਤਿਪਾਲਕ; ਨਾਇਕ ਖਸਮ ਹਮਾਰੇ॥ ਨਿਮਖ ਨਿਮਖ. ਤੁਮ ਹੀ ਪ੍ਰਤਿਪਾਲਹੁ; ਹਮ ਬਾਰਿਕ. ਤੁਮਰੇ ਧਾਰੇ॥੧॥(੬੭੪) ਅਨੁਸਾਰ ਸੂਬ ਕੇ (ਨਾਥ) ਮਾਲਕ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਏਕ ਏਕ ਬੋਲ (ਅਮੋਲ) ਅਮੋਲਕ ਹੈ, ਜਿਨ੍ਹਾਂ (ਕੋ) ਨੂੰ ਪੜ੍ਹਨ ਪੜ੍ਹਾਉਣ ਸੁਣਨ ਸੁਣਾਉਣ ਲਿਖਣ ਲਿਖਾਉਣ ਵੀਚਾਰਨ ਵੀਚਰਾਉਣ ਮੰਨਣ ਮਨਾਉਣ ਵਾਲੇ ਦਾਸਨਦਾਸ ਦਾ (ਚੀਤ) ਚਿੱਤ, ਮਾਇਆ ਦੇ ਮਹਾਂ (ਕਲੋਲ) ਕੌਤਕ ਤਮਾਸ਼ੇ (ਛੋਰ) ਛੱਡ (ਕੈ) ਕੇ, (ਝੋਲ) ਪਾਸੇ ਕਰਕੇ (ਅਲੋਲ) ਚੰਚਲਤਾਈ ਤੋਂ ਰਹਿਤ, ਅਚੰਚਲ (ਹ੍ਵੈ) ਹੋ (ਰਹੈ) ਰਹਿੰਦਾ ਹੈ।

ਦਰਸ ਪਰਸ ਕੀਨੇ ਗੁਰੂ ਗ੍ਰੰਥ ਮਹਾਰਾਜ ਜੂ ਕੇ; ਪਾਪ ਜਨਮਾਂਤਰ ਕੇ ਪੁੰਨ ਰੂਪ ਧਾਰਤੇ॥ ਪਾਰਬ੍ਰਹਮ ਗੁਰ ਅਵਤਾਰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ (ਜੂ) ਜੀ ਕੇ ਪਰਮਪਵਿੱਤ੍ਰ (ਦਰਸ) ਦਰਸ਼ਨ (ਪਰਸ) ਪਰਸਣੇ (ਕੀਨੇ) ਕਰਕੇ, ਪਿਛਲੇ (ਜਨਮਾਂਤਰ) ਜਨਮਾਂ ੨ ਕੇ ਅੰਦਰ ਜੋ ਪਾਪ ਕੀਤੇ ਸਨ, ਉਹ ਪੁੰਨ ਰੂਪ (ਧਾਰਤੇ) ਧਾਰ ਲੈਂਦੇ ਹਨ।

ਦਾਰਦ ਘਨੇਰੇ ਸੇ ਅਨੇਕਧਾ ਵਿਭੂਤਿ ਹੋਤ, ਹੋਤ ਹੈ ਪ੍ਰਕਾਸ ਆਛੋ ਭਾਰੀ ਅੰਧਕਾਰ ਤੇ। ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਰਮਪਵਿੱਤ੍ਰ ਦਰਸ਼ਨ ਕਰਨੇ ਕਰਕੇ (ਘਨੇਰੇ) ਬਹੁਤੇ (ਦਾਰਦ) ਦਲਿਦ੍ਰ ਗ੍ਰੀਬੀ (ਸੇ) ਤੋਂ (ਅਨੇਕਧਾ) ਅਨੇਕ ਤਰ੍ਹਾਂ ਦੀ (ਵਿਭੂਤਿ) ਬਿਭੂਤੀ ਪ੍ਰਾਪਤ (ਹੋਤ) ਹੁੰਦੀ ਹੈ। ਭਾਰੀ ਅਗਿਆਨ ਦੇ (ਅੰਧਕਾਰ) ਅੰਧੇਰੇ (ਤੇ) ਤੋਂ ਵਾਹਿਗੁਰੂ ਜੀ ਦੇ ਸਰੂਪ ਦੇ ਗਿਆਨ ਦਾ (ਆਛੋ) ਸੁੰਦਰ ਪ੍ਰਕਾਸ (ਹੋਤ) ਹੋ ਜਾਂਦਾ ਹੈ।

ਮੰਦ ਧੀ ਸੁਬੁੱਧ ਹ੍ਵੈ ਛਨੇਕ ਮੈ ਅਨੇਕ ਭਾਤਿ ਰੋਗ ਤੇ ਪ੍ਰਮੋਦ ਭਲੀ ਰੀਤਿ ਦੁਰਾਚਾਰ ਤੇ। ਸਤਿਗੁਰੂ ਪ੍ਰਭੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਦਰਸ਼ਨ ਕਰਨੇ ਕਰਕੇ (ਛਨੇਕ) ਇੱਕ ਛਿਨ (ਮੈ) 'ਚ ਮੰਦ (ਧੀ) ਬੁੱਧੀ, (ਸੁਬੁੱਧ) ਸ੍ਰੇਸ਼ਟ ਬੁੱਧੀ (ਹ੍ਵੈ) ਹੋ ਜਾਂਦੀ ਹੈ ਅਤੇ ਅਨੇਕ (ਭਾਤਿ) ਤਰ੍ਹਾਂ ਦੇ ਰੋਗ (ਤੇ) ਤੋਂ (ਪ੍ਰ+ਮੋਦ) (ਪ੍ਰ) ਵਿਸ਼ੇਸ਼ ਕਰਕੇ (ਮੋਦ) ਅਨੰਦ ਪ੍ਰਾਪਤ ਹੁੰਦਾ ਹੈ। (ਦੁਰਾਚਾਰ) ਖੋਟੇ ਆਚਾਰ (ਤੇ) ਤੋਂ ਭਲੀ ਰੀਤਿ ਪ੍ਰਾਪਤ ਹੁੰਦੀ ਹੈ।

ਜੇਤੇ ਰਿਪੁ ਝੁੰਡਨ ਕੇ ਝੁੰਡ. ਅਪਕਾਰੀ ਨੀਚ; ਤੇਤੇ ਮੀਤ ਹ੍ਵੈ ਕੈ. ਨੀਤ ਕਾਜ ਕੋ ਸਵਾਰਤੇ॥ ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਕ੍ਰਿਪਾ ਕਰਨ ਤੋਂ (ਜੇਤੇ) ਜਿਤਨੇ (ਅਪਕਾਰੀ) ਖੋਟੇ ਨੀਚ (ਰਿਪੁ) ਵੈਰੀਆਂ ਦੇ (ਝੁੰਡਨ) ਝੁੰਡਾਂ (ਕੇ) ਦੇ ਝੁੰਡ ਹਨ, (ਤੇਤੇ) ਤਿਤਨੇ ਸਭ (ਮੀਤ) ਮਿੱਤ੍ਰ (ਹ੍ਵੈ) ਬਣ (ਕੈ) ਕੇ (ਨੀਤ) ਨਿਤਾ ਪ੍ਰਤੀ (ਕਾਜ) ਕੰਮ (ਕੋ) ਨੂੰ (ਸਵਾਰਤੇ) ਸਵਾਰਦੇ ਹਨ। ਯਥਾ:- ਜਿਸੁ ਪ੍ਰਸਾਦਿ; ਵੈਰੀ ਸਭ ਮੀਤ॥(੨੩੯)

ਹੋਤੋ ਜਬੈ ਭੋਰ. ਤਬੈ ਹੋਤ ਹੈ ਘਨੇਰੋ ਦੂਖ; ਚੋਰਨ ਕੇ ਝੁੰਡ ਕੋ. ਚਕੋਰਨ ਕੀ ਪਾਲ ਕੋ॥ (ਜਬੈ) ਜਦੋਂ (ਭੋਰ) ਦਿਨ (ਹੋਤੋ) ਚੜ੍ਹਦਾ ਹੈ, (ਤਬੈ) ਤਦੋਂ (ਚੋਰਨ) ਚੋਰਾਂ (ਕੇ) ਦੇ ਝੁੰਡ (ਕੋ) ਨੂੰ ਅਤੇ (ਚਕੋਰਨ) ਚਕੋਰਾਂ (ਕੀ) ਦੀ (ਪਾਲ) ਡਾਰ (ਕੋ) ਨੂੰ (ਘਨੇਰੋ) ਬਹੁਤਾ (ਦੂਖ) ਦੁੱਖ (ਹੋਤ) ਹੁੰਦਾ ਹੈ।

ਹੋਤੋ ਜਬੈ ਚੰਦ੍ਰਮਾਂ. ਅਕਾਸ ਮੈ ਪ੍ਰਕਾਸ਼; ਤਬੈ ਹੋਤ ਹੈ ਸੰਕੋਚ. ਕੰਜ ਅਰ ਚਕਵੀਓ ਕੀ ਪਾਲ ਕੋ॥ (ਜਬੈ) ਜਦੋਂ ਚੰਦ੍ਰਮਾਂ ਦਾ ਅਕਾਸ (ਮੈ) 'ਚ ਪ੍ਰਕਾਸ਼ (ਹੋਤੋ) ਹੁੰਦਾ ਹੈ, (ਤਬੈ) ਤਦੋਂ (ਕੰਜ) ਕਵਲ (ਸੰਕੋਚ) ਮਿਚ ਜਾਂਦੇ ਹਨ (ਅਰ) ਅਤੇ (ਚਕਵੀਓ) ਚਕਵੀਆਂ (ਕੀ) ਦੀ ਪਾਲ (ਕੋ) ਨੂੰ ਭੀ (ਸੰਕੋਚ) ਦੁੱਖ (ਹੋਤ) ਹੁੰਦਾ ਹੈ।

ਹੋਤ ਹੈ ਚਢਾਈ ਜਬੈ ਸੂਰਬੀਰ ਸਿੰਘਨ ਕੀ; ਤਬੈ ਭੂਮੀ ਹੀਯੋ ਹਾਲੈ ਦੁੱਜਨ ਕਰਾਲ ਕੋ॥ ਸੂਰਬੀਰ ਬਹਾਦਰ ਯੋਧੇ ਗੁਰੂ ਕੇ (ਸਿੰਘਨ) ਸਿੰਘਾਂ (ਕੀ) ਦੀ (ਜਬੈ) ਜਦੋਂ (ਚਢਾਈ) ਚੜ੍ਹਾਈ (ਹੋਤ) ਹੁੰਦੀ ਹੈ, (ਤਬੈ) ਤਦੋਂ (ਕਰਾਲ) ਭਿਆਨਕ (ਦੁੱਜਨ) ਖੋਟੇ ਪੁਰਖਾਂ (ਕੋ) ਦਾ (ਹੀਯੋ) ਰਿਦਾ ਅਤੇ (ਭੂਮੀ) ਧਰਤੀ (ਹਾਲੈ) ਕੰਬਦੀ ਹੈ।

ਹੋਤ ਹੈ ਸੁ ਪਾਠ ਜਬੈ. ਗੁਰੂ ਗ੍ਰੰਥ ਮਹਾਰਾਜ ਜੂ ਕੋ; ਤਬੈ ਕਾਲੋ ਹੋਤੋ ਮੁਖ. ਕਾਲ ਕਲਿ ਕਾਲ ਕੋ॥ ਉਪ੍ਰੋਕਤ ਪ੍ਰਮਾਣਾਂ ਅਨੁਸਾਰ (ਜਬੈ) ਜਦੋਂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ (ਜੂ) ਜੀ ਮਹਾਰਾਜ (ਕੋ) ਦਾ ਪਰਮਪਵਿੱਤ੍ਰ ਅੰਮ੍ਰਿਤ ਰੂਪ (ਸੁ) ਸ੍ਰੇਸ਼ਟ ਪਾਠ (ਹੋਤ) ਹੁੰਦਾ ਹੈ, (ਤਬੈ) ਤਦੋਂ ਜੀਵ ਦਾ ਕਾਲ ਕਰਨ ਵਾਲੇ ਕਾਲ (ਕੋ) ਦਾ ਮੁਖ (ਕਾਲਿ) ਕਾਲੇ ਤੋਂ ਭੀ (ਕਾਲੋ) ਕਾਲਾ (ਹੋਤੋ) ਹੋ ਜਾਂਦਾ ਹੈ।

ਜੇਤੇ ਦੇਵ ਰਾਛਸ. ਅਧੀਨ ਹੂੰ ਤੇ ਅਧੀਨ ਹ੍ਵੈਂ; ਜਾਂਹਿ ਕੀ ਬ੍ਰਹਮੰਡਾਂ ਬੀਚ ਜਾਗਤੀ ਸੁ ਜੋਤ ਹੈ। (ਜਾਂਹਿ) ਜਿਨ੍ਹਾਂ ਸਤਿਗੁਰੂ ਸਾਹਿਬਾਨ ਜੀ (ਕੀ) ਦੀ (ਸੁ) ਸ੍ਰੇਸ਼ਟ ਜਾਗਤੀ ਜੋਤ ਬ੍ਰਹਮੰਡਾਂ 'ਚ ਜਗ ਰਹੀ ਹੈ, ਤਿਨ੍ਹਾਂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਧਿਆਨ ਧਾਰਨ ਵਾਲੇ ਦੇ, (ਜੇਤੇ) ਜਿਤਨੇ ਭੀ (ਦੇਵ) ਦੇਵਤੇ ਅਤੇ (ਰਾਛਸ) ਰਾਕਸ਼ ਹਨ, ਸਾਰੇ ਦੇ ਸਾਰੇ (ਹੂੰ) ਨਿਸ਼ਚੇ ਕਰਕੇ ਅਧੀਨ (ਤੇ) ਤੋਂ ਅਧੀਨ (ਹ੍ਵੈਂ) ਹੋ ਜਾਂਦੇ ਹਨ।

ਕੇਸਰੀ ਨਿਹਾਲ. ਜਾ ਕੇ ਨੈਸਕ ਹੂੰ ਧਿਆਨ ਧਾਰੇ; ਪਾਪ ਜੋ ਬਿਦਾਰੇ ਜਾਤ. ਪੁੰਨ ਤੋ ਉਦੋਤ ਹੈ॥ ਸੰਤ ਨਿਹਾਲ (ਕੇਸਰੀ) ਸਿੰਘ ਜੀ ਕਹਿੰਦੇ ਹਨ:- (ਜਾ) ਜਿਨ੍ਹਾਂ (ਕੇ) ਦਾ (ਨੈਸਕ) ਥੋੜ੍ਹਾ ਜਿਹਾ (ਹੂੰ) ਨਿਸ਼ਚੇ ਕਰਕੇ ਧਿਆਨ (ਧਾਰੇ) ਧਾਰਨ ਤੋਂ, ਜੋ ਪਾਪ ਹਨ, ਉਹ (ਬਿਦਾਰੇ) ਨਾਸ ਹੋ (ਜਾਤ) ਜਾਂਦੇ ਹਨ, ਪਾਪ ਨਾਸ ਹੋਣ ਤੇ ਪੁੰਨ (ਉਦੋਤ) ਪੈਦਾ ਹੋ ਜਾਂਦੇ (ਹੈ) ਹਨ।

ਭਾਨ ਸੋ ਪਧਾਰੇ ਜਹਾਂ. ਟਾਰੇ ਅੰਧਕਾਰ ਕਲੂ; ਭੂਲੇ ਹੂ ਨਿਹਾਰੇ ਹੂੰ ਤੇ. ਕ੍ਰਿਤਾਂਤ ਦੁਖੀ ਹੋਤ ਹੈ॥ (ਭਾਨ) ਸੂਰਜ ਰੂਪ (ਸੋ) ਸ੍ਰੇਸ਼ਟ ਸਤਿਗੁਰੂ ਗ੍ਰੰਥ ਸਾਹਿਬ ਜੀ (ਜਹਾਂ) ਜਿੱਥੇ (ਪਧਾਰੇ) ਜਾਂਦੇ ਹਨ, (ਕਲੂ) ਕਲਯੁੱਗੀ ਜੀਆਂ ਦੇ ਅੰਦਰੋਂ ਅਗਿਆਨ ਦਾ (ਅੰਧਕਾਰ) ਹਨ੍ਹੇਰਾ (ਟਾਰੇ) ਦੂਰ

ਕਰਦੇ ਹਨ, (ਭੂਲੇ) ਭੁੱਲ ਕੇ ਭੀ (ਨਿਹਾਰੇ) ਦਰਸ਼ਨ ਕਰਨ (ਤੇ) ਤੋਂ, (ਹੂ) ਨਿਸਚੇ (ਹੂੰ) ਨਿਸਚੇ ਕਰਕੇ ਉਸ ਦੇ (ਕ੍ਰਿਤਾਂਤ) ਪਾਪ ਦੁਖੀ (ਹੋਤ) ਹੁੰਦੇ (ਹੈ) ਹਨ।

ਝਾਕੀ ਗੁਰੂ ਗ੍ਰੰਥ ਜੀ ਕੀ ਬਿਲੋਕੀ ਜਬੈ; ਬਾਕੀ ਈਸ ਦੂਸਰੇ ਕੀ ਲਾਲਸਾ ਨ ਹੋਤ ਹੈ। (ਜਬੈ) ਜਦੋਂ ਸਤਿਗੁਰੂ ਪ੍ਰਭੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਦਰਸ਼ਨ ਦੇ ਪ੍ਰਕਾਸ਼ (ਕੀ) ਦੀ (ਝਾਕੀ) ਝਲਕ (ਬਿਲੋਕੀ) ਦੇਖੀ ਜਾਵੇ, ਤਦੋਂ ਤੋਂ ਬਾਕੀ ਹੋਰ ਕਿਸੇ ਭੀ ਦੂਸਰੇ (ਈਸ) ਰਾਜੇ ਮਹਾਰਾਜੇ ਪੀਰ ਅਵਤਾਰ ਦੇ ਦਰਸ਼ਨਾਂ (ਕੀ) ਦੀ (ਲਾਲਸਾ) ਇੱਛਾ (ਨ) ਨਹੀਂ (ਹੋਤ)

੭੯.ਟੀਕਾ ਸੱਤੋਵਾਲੀਆ:- ਅਨੰਤ ਬ੍ਰਹਮੰਡਾਂ 'ਚ, ਕੌਣ ਹੈ ਸਹਾਈ ਰਾਖਾ ਸੱਚਾ. ਇਸ ਪ੍ਰਾਣੀ ਦਾ? ਤਾਰਨਾ ਉਬਾਰਨਾ ਉਧਾਰਨਾ ਹੈ ਵਸ ਕੀਹਦੇ? ਲੋਕ ਪ੍ਰਲੋਕ 'ਚ ਜਿੰਦੜੀ ਨਿਮਾਣੀ ਦਾ? ਇੱਕੋ ਸਮਰੱਥ ਗੁਰੂ ਸੰਸਾਰ 'ਚ, ਬਾਣੀ ਹੈਗੀ ਅੰਮ੍ਰਿਤ ਸ੍ਰੀ ਗੁਰੂ ਜੀ ਵਖਾਣੀਦਾ। ਬਾਣੀ [1]ਤਰਾਨੀ ਤੇ ਲੰਘਾਨੀ [2]ਭਵ [3]ਸਿੰਧ ਤਾਈਂ, ਫੜੋ ਜਗ ਆਇ ਕੇ ਸਹਾਰਾ ਗੁਰਬਾਣੀ ਦਾ। [1]ਤਾਰਨ ਵਾਲੀ [2]ਸੰਸਾਰ [3]ਸਮੁੰਦ੍ਰ।

ਗੁਰ ਪੂਰੇ ਕੀ; ਬਾਣੀ॥ ਪਾਰਬ੍ਰਹਮ ਮਨਿ ਭਾਣੀ॥(੬੨੯) ਹੁੰਦੀ। ਨਿਰਮਲ ਬਾਣੀ ਹਰਿ ਸਾਲਾਹੀ; ਜਪਿ ਹਰਿ ਨਿਰਮਲੁ. ਮੈਲੁ ਗਵਾਵਣਿਆ॥(੧੨੧)

ਨਿਰਮਲ ਗਿਆਨੁ ਧਿਆਨੁ ਅਤਿ ਨਿਰਮਲੁ; ਨਿਰਮਲ ਵੀਂ ਵਾਰ:- ਗੁਰੂ ਅਰਜਨ ਪੰਚਮ ਠਹਿਰਾਇਓ। ਜਿਨ ਸ਼ਬਦ ਸੁਧਾਰ ਗੁਰੂ ਗਰੰਥ ਬਣਾਇਓ। ਗੁਰੂ ਗ੍ਰੰਥ ਬਣਾਇ ਬਾਣੀ ਮੰਨਿ ਵਸਾਵਣਿਆ॥(੧੨੧)

੮੦.ਬ੍ਰਹਮਗਿਆਨੀ ਭਾਈ ਗੁਰਦਾਸ ਸਿੰਘ ਜੀ ਦੀ ੪੧ ਉਚਾਰ ਸੁਨਾਇਆ। ਤਬ ਸਰਬ

ਜਗਤ ਮੈਂ ਪਾਠ ਰਚਾਇਆ। ਕਰਿ ਪਾਠ ਗੁਰੂ ਗ੍ਰੰਥ ਜਗਤ ਸਭ ਤਰਿਓ। ਜਿਹ ਨਿਸ ਬਾਸੁਰ ਹਰਿ ਨਾਮ ਉਚਰਿਓ।

ਸਤਿਗੁਰ ਸੰਗਿ; ਨਾਹੀ ਮਨੁ ਡੋਲੈ॥ ਅੰਮ੍ਰਿਤ ਬਾਣੀ ਗੁਰਮੁਖਿ ਬੋਲੈ॥(੧੯੩)

ਬ੍ਰਹਮਗਿਆਨ ਹਰਿ ਭਗਤਿ ਖਜਾਨਾ। ਸਾਗਰ ਜਗਤ ਜਹਾਜ਼ ਸਮਾਨਾ। ਸੰਗਤਿ ਅਪਨੀ ਸਗਲ ਉਧਾਰਨ। ਗੁਰੂ ਗ੍ਰੰਥ ਗੁਰ ਕੀਨ ਉਚਾਰਨ।੩੦। ਜਿਸ ਮਹਿਂ ਜ਼ਾਹਰ ਜਾਗਤਿ ਜੋਤਿ। ਸਿੱਖਯਨਿ ਅਭਿ ਮਤਿ ਪੂਰਨ ਹੋਤਿ। ਭੁਗਤਿ ਮੁਕਤਿ ਦਾਇਕ ਜਗ ਨਾਥਾ। ਨਮੋ ਕਰੋਂ ਧਰ ਪਰ ਧਰ ਮਾਥਾ।੩੧। ਲਾਖਹੁਂ ਲਿਖੇ ਧਰਾਤਲ ਸਾਰੇ। ਪਠਹਿਂ ਸੁਨਹਿਂ ਸਿੱਖ ਵਾਰ ਨਾ ਪਾਰੇ। ਸਕਲ ਕਾਮਨਾ ਲਹੀਅਤਿ ਜਿਸ ਤੇ। ਅੰਤ ਸਮੇਂ ਕੈਵਲ ਹੁਇ ਤਿਸ ਤੇ।੩੨।

ਸੁਣਿ ਵਡਭਾਗੀਆ; ਹਰਿ ਅੰਮ੍ਰਿਤ ਬਾਣੀ ਰਾਮ॥(੫੪੫)

੮੧.(੧੯੪੦ ਸ੍ਰੀ ਗੁ: ਪ੍ਰ: ਸੂ:) ਹਾਨੀ ਗਨ ਬਿਘਨਹੁ; ਸੁਖਦਾਨੀ॥ ਗੁਰਮੁਖਿ ਮਹਾਂਪੁਰਸ਼ ਸ਼੍ਰੋਮਣੀ ਕਵੀ ਸੰਤੋਖ ਸਿੰਘ ਜੀ ਗੁਰਬਾਣੀ ਦੀ ਮਹਿਮਾ ਫ਼ੁਰਮਾ ਰਹੇ ਹਨ:- ਸਤਿਗੁਰੂ

ਸਾਹਿਬਾਨ ਜੀ ਦੇ ਪਰਮਪਵਿੱਤ੍ਰ ਗੁਰਬਾਣੀ ਜੀ (ਗਨ) ਸਾਰੇ (ਬਿਘਨਹੁ) ਵਿਘਨਾਂ ਨੂੰ (ਹਾਨੀ) ਨਾਸ ਕਰਨ ਵਾਲੇ ਹਨ ਅਤੇ (ਸੁਖਦਾਨੀ) ਸੁਖਾਂ ਦੇ ਦਾਤੇ ਹਨ।

ਦਾਨੀ; ਜਿਸਹਿ ਸਰਾਂਹਿ ਸਮਾਨੀ॥ (ਜਿਸਹਿ) ਜਿਨ੍ਹਾਂ ਨੂੰ ਸ੍ਰਬ ਗੁਣਾਂ ਦੇ (ਦਾਨੀ) ਦਾਤੇ ਜਾਣ ਕੇ (ਸਰਾਂਹਿ) ਸਲਾਹੁੰਦੇ ਹਨ, ਉਨ੍ਹਾਂ ਦੀ ਬ੍ਰਿਤੀ ਬ੍ਰਹਮ 'ਚ (ਸਮਾਨੀ) ਸਮਾ ਜਾਂਦੀ ਹੈ।

ਅਨੰਤ ਬ੍ਰਹਮੰਡਨ ਮਾਨੀ ਸਰਬਾਨੀ॥ ਜੋ ਅਨੰਤ (ਬ੍ਰਹਮੰਡਨ) ਬ੍ਰਹਮੰਡਾਂ 'ਚ (ਸਰਬਾਨੀ) ਸਰਬ ਪ੍ਰਮਾਣੀਕ (ਮਾਨੀ) ਮੰਨੇ ਪ੍ਰਮੰਨੇ ਗਏ ਹਨ।

ਬਾਨੀ ਸਿਮਰ ਸੁਮੱਤਿ ਮਹਾਨੀ॥੧੧॥ ਹੇ ਮਨਾ! ਉਨ੍ਹਾਂ ਧੁਰਾਂ ਦੇ ਪਰਮਪਵਿੱਤ੍ਰ ਸੱਚੇ ਬਾਣੀ ਜੀ, ਬਾਣੀਆਂ ਸਿਰਿ ਬਾਨੀ ਦਾ ਅੰਮ੍ਰਿਤ ਪਾਠ (ਸਿਮਰ) ਸਿਮਰਨਾ ਕਰ, ਜੋ (ਮਹਾਨੀ) ਮਹਾਨ ਸ੍ਰੇਸ਼ਟ (ਸੁਮੱਤਿ) ਬੁੱਧ ਦੇ ਦਾਤੇ ਹਨ। ਸਤਿਗੁਰੂ ਪ੍ਰਭੂ ਅੱਠਵੇਂ ਪਾਤਿਸਾਹ ਜੀ ਨੇ ਅਪਣਿਆਂ ਬਚਨਾਂ ਨੂੰ ਨਿਬਾਹੁੰਦਿਆਂ, ਆਪਣੇ ਬਾਬੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਨੂੰ ਗੁਰਤਾ ਬਖ਼ਸ਼ੀ, "ਬਾਬਾ ਬਸਹਿ ਬੀਚ ਬਕਾਲੇ॥ ਅਪਨੀ ਸੰਗਤ ਆਪ ਸੰਭਾਲੇ॥" ਕਹਿ ਕੇ, ੧੭੨੧ ਬਿ: ਚੇਤ੍ਰ ਸ਼ੁਦੀ ਚੌਦਸ ਨੂੰ ਸ੍ਰੀ ਬਾਲਾ ਸਾਹਿਬ ਜੀ ਦਿੱਲੀ ਵਿਖੇ ਜਮਨਾ ਕਿਨਾਰੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ, ਸਤਿਗੁਰੂ ਪ੍ਰਭੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗਹਿਰ ਗੰਭੀਰ ਮਹਿਮਾ ਕਹਿ ਕੇ ਪ੍ਰੇਮੀਆਂ ਦਾ ਵਿਜੋਗ ਮੇਟਿਆ, ਜਿਸ ਨੂੰ ਕਵੀ ਸੰਤੋਖ ਸਿੰਘ ਜੀ ਸ੍ਰੀ ਗੁ: ਪ੍ਰ; ਸੂ; ਦੇ ੩੯੫੫ ਅੰਗ 'ਤੇ ਇਉਂ ਲਿਖਦੇ ਹਨ:- ਗੁਰੂ ਗ੍ਰੰਥ ਗੁਰੂ ਸਭੁ ਕੇਰਾ॥ ਜੋ ਹਮਰੋ ਚਹਿ ਦਰਸਨ ਹੇਰਾ॥ ਹਮ ਸੋਂ ਬਾਤ ਕਰਨ ਜੋ ਚਾਹਿ॥ ਪਠਹਿਂ ਸੁਨਹਿਂ ਗੁਰੂ ਗਰੰਥ ਉਮਾਹਿ॥ ਸਰਨ ਗੁਰੂ ਗਰੰਥ ਸਾਹਿਬ ਕੀ ਜਾਇ॥ ਤੱਤ ਛਿਨ ਸਤਿਗੁਰੂ ਬਨਹਿ ਸਹਾਇ॥ ਸ਼ਰਧਾਲੂ ਕੋ ਸਭ ਕਿਛ ਅਹੈ॥ ਹੋਹਿ ਅਸ਼ਰਧਕ ਮੁਹਿ ਨ ਲਹੈ॥ ਤਨੁ ਸਦੀਵ ਥਿਰ ਹੋਇ ਨਾ ਕੋਇ॥ ਰਿਦਾ ਗੁਰੂ, ਗੁਰੂ ਗ੍ਰੰਥ ਕੋ ਲਿਹੁ ਜੋਇ॥ ਗੁਰੂ ਜੀ ਦਾ ਰਿਦਾ, ਸਤਿ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ (ਜੋਇ) ਦਰਸ਼ਨ ਦੇਖ (ਲਿਹੁ) ਲਵੋ।

੯੨.ਵਾਹਿਗੁਰੂ:-ਸਤਿਗੁਰੂ ਪ੍ਰਭੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਿਮਾ ਇੱਕ ਲਗ ਦੀ ਅਮੋਲਕਤਾ ਮਹਾਨ ਮਹਾਨਤਾ'ਤੇ ਬਾਰੇ ਭਾਈ ਗੁਰਦਾਸ ਸਾਹਿਬ ਜੀ ਇਉਂ ਦ੍ਰਿੜ ਪ੍ਰਪੱਕ ਨਿਸਚਾ ਰੱਖਦੇ ਹਨ।:-ਝੋਲਨਾ।ਸਿੰਮ੍ਰਿਤਿ ਪੁਰਾਨ ਕੋਟਾਨਿ.ਬਖਾਨ ਬਹੁ;ਭਾਗਵਤ ਬੇਦ ਬਿਆਕਰਨ ਗੀਤਾ॥ਸੇਸ ਮਰਜੇਸ ਅਖਲੇਸ.ਸੁਰ ਮਹੇਸ ਮੁਨਿ;ਜਗਤ ਅਰੁ ਭਗਤਿ.ਸੁਰ ਨਰ ਅਤੀਤਾ॥ਗਿਆਨ ਅਰੁ ਧਿਆਨ.ਉਨਮਾਨ ਉਨਮਨ ਉਕਤਿ;ਰਾਗ ਨਾਦਿ ਦਿਜ ਸੁਰ ਮਤਿ ਨੀਤਾ॥ਅਰਧ ਲਗ ਮਾਤ੍ਰ.ਗੁਰ ਸਬਦ ਅਖਰ ਮੇਕ;ਅਗਮ ਅਤਿ ਅਗਮ.ਅਗਾਧਿ ਮੀਤਾ॥੫੪੦॥)ਕੋਟਾਨਿ ਕੋਟਿ (ਸਿੰਮ੍ਰਿਤਿ) ਸਿੰਮ੍ਰਤੀਆਂ ਪੁਰਾਨ ਭਾਗਵਤ ਬੇਦ ਬਿਆਕਰਨ ਗੀਤਾ ਆਦਿ ਤਮਾਮ ਧਾਰਮਿਕ ਗ੍ਰੰਥਾਂ ਨੂੰ ਜ਼ਬਾਨੀ ਕੰਠ ਕਰਕੇ ਇਨ੍ਹਾਂ ਦਾ ਸਿਧਾਂਤ ਕੱਢ ੨ ਕੇ ਕ੍ਰੋੜਾਂ ਹੀ ਵਿੱਦਵਾਨ ਭਾਵੇਂ(ਬਹੁ)ਬਹੁਤ ੨(ਬਖਾਨ)ਵਖਿਆਨ ਕਰਨ।ਸੇਸ ਨਾਗ (ਮਰਜੇਸ)ਧਰਮਰਾਜਾ (ਅਖਲੇਸ)ਸਮੂਹ. ਰਾਜੇ(ਸੁਰ) ਦੇਵਤੇ(ਮਹੇਸ)ਸ਼ਿਵਜੀ(ਮੁਨਿ)ਮੁਨੀ,ਸਾਰਾ ਜਗਤ ਅਰੁ

ਭਗਤਿ,(ਸੁਰ ਨਰ)ਦੇਵਤੇਪੁਰਸ਼(ਅਤੀਤਾ)ਬਿਰੱਕਤ ਆਪੋ ਆਪਣੀ ਮਤਿ ਉਪਦੇਸ਼ ਦੇ ਕ੍ਰੋੜਾਂ ਹੀ ਕ੍ਰੋੜਾਂ ਵਖਿਆਨ ਕਰਨ। (ਉਨਮਨ)ਦੁਨੀਆਂ ਦੇ ਮੋਹ ਤੋਂ ਉਪਰਾਮ(ਉਨਮਾਨ) ਵਿਚਾਰ ਦੇ ਗਿਆਨ ਅਰੁ ਧਿਆਨ ਦਾ(ਉਕਤਿ)ਕਥਨ ਕਰਨੇ ਕਰਕੇ,(ਦਿਜ)ਬ੍ਰਾਹਮਣਾਂ (ਸੁਰ)ਦੇਵਤਿਆਂ ਦੇ ਮਤਿ ਉਪਦੇਸ਼ ਨੂੰ ਰਾਗ ਦੀ(ਨਾਦਿ)ਧੁਨ ਦੁਆਰਾ ਭਾਵੇਂ(ਨੀਤਾ)ਨਿੱਤ ੨ ਹੀ ਗਾਵੇ,ਫਿਰ ਭੀ ਹੇ(ਮੀਤਾ)ਮਿੱਤ੍ਰ !ਗੁਰੂ ਸਰੂਪ ਗੁਰ ਸਬਦ ਜੀ ਦੀ ਪਰਮ ਪੂਜਨੀਕ ਨਿਰੰਕਾਰ ਸਰੂਪ(ਅਰਧ)ਅੱਧੀ ਲਗ ਮਾਤ੍ਰ ਜਾਂ(ਮੇਕ)ਇੱਕ ਅਖਰ ਦੀ ਮਹਿਮਾ ਉਪ੍ਰੋਕਤ ਜੋ ਗਿਣੇ ਹਨ,ਉਨ੍ਹਾਂ ਦੀ(ਅਗਮ)ਗੰਮਤਾ ਤੋਂ ਪਰੇ ਹੋਰ(ਅਗਮ)ਗੰਮਤਾ ਤੋਂ ਪਰੇ(ਅਤਿ)ਅਤਿਅੰਤ(ਅਗਾਧਿ) ਡੂੰਘੀ ਤੋਂ ਡੂੰਘੀ ਹੈ।

ਨਾਨਕੁ ਬੋਲੈ; ਅੰਮ੍ਰਿਤ ਬਾਣੀ॥ ਏਕ ਬਿਨਾ; ਦੂਜਾ ਨਹੀ ਜਾਣੀ॥੪॥(੧੧੩੭)

੯੩.ਜਗਤ ਪ੍ਰਸਿੱਧ ਫਿਲਾਸਫਰ ਰਾਧਾ ਕ੍ਰਿਸ਼ਨ ਜੀ:- ਸ੍ਰੀ ਗੁਰੂ ਗ੍ਰੰਥ ਸਾਹਿਬ ਭਾਵਨਾਵਾਂ ਦਾ ਸਮੂੰਹ ਹੈ। ਨਿੱਜੀ ਤੌਰ ਤੇ ਰੱਬ ਨੂੰ ਪਛਾਨਣ ਦਾ ਪ੍ਰਗਟਾਵਾ ਹੈ ਅਤੇ ਦੈਵੀ ਗਿਆਨ ਦੇ ਵਿਸਮਾਦੀ ਗੁਰਸ਼ਬਦ ਹਨ। ਇਸ ’ਚ ਜੋ ਅਨੁਭਵ ਦੀ ਨਵੀਨਤਾ ਅਤੇ ਅਨਿੰਨ ਸ਼ਰਧਾ ਦੇ ਰੂਪ ’ਚ ਸਦੀਵੀ ਸੱਚ ਦਾ ਸੰਦੇਸ਼ ਵਿੱਦਮਾਨ ਹੈ, ਉਸ ਨੂੰ ਸਾਗਰ ਤੇ ਪਰਬਤ ਵੀ ਸੰਸਾਰ ’ਚ ਫੈਲਣ ਲਈ ਰਾਹ ਦੇਣਗੇ।

ਨਿਰਮਲ ਸੋਭਾ; ਅਚਰਜ ਬਾਣੀ॥ ਪਾਰਬ੍ਰਹਮ ਪੂਰਨ; ਮਨਿ ਭਾਣੀ॥(੧੧੪੯)

੯੪. ਸੰਸਾਰ ਦੇ ਸ੍ਰਬ ਧਰਮਾਂ ਦੀ ਕਾਂਗਰਸ ਦੇ ਪ੍ਰਧਾਨ ਲਾਰਡ ਸੋਰੈਨ ਮੈਨ:- “ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ, ਉਨ੍ਹਾਂ ਸਾਰਿਆਂ ਨੂੰ, ਜੋ ਅਧਿਆਤਮਕ ਸੱਚਾਈ ਨਾਲ ਪ੍ਰੇਮ ਕਰਦੇ ਹਨ ਰੌਸ਼ਨੀ ਪ੍ਰਦਾਨ ਕਰਦੀ ਹੈ ਅਤੇ ਹੋਰਨਾਂ ਧਰਮਾਂ ਦੇ ਸ਼ਰਧਾਲੂਆਂ ਦਾ ਇਸ ਪੂਰਨ ਖਜ਼ਾਨੇ (ਸ੍ਰੀ ਗੁਰੂ ਗ੍ਰੰਥ ਸਾਹਿਬ) ਵੱਲ ਧਿਆਨ ਦਿਵਾਂਦੀ ਹੈ ਕਿ ਉਹ ਅਪਣੀਆਂ ਆਤਮਾਵਾਂ ਲਈ ਇਸ ਚੋਂ ਪ੍ਰਮਾਤਮਾ ਪ੍ਰਾਪਤ ਕਰ ਸਕਦੇ ਹਨ। ”

ਗੁਰ ਪੂਰੇ ਕੀ ਬਾਣੀ; ਜਪਿ ਅਨਦੁ ਕਰਹੁ ਨਿਤ ਪ੍ਰਾਣੀ॥੧॥(੬੧੬)

੯੫.ਪ੍ਰੋਫੈਸਰ ਆਰਨੋਲਡ ਟੋਆਇਨਬੀ:- “ਆਦਿ ਗੁਰੂ ਗ੍ਰੰਥ ਸਾਹਿਬ ਜੀ ਮਨੁੱਖਤਾ ਦੇ ਸਾਂਝੇ ਅਧਿਆਤਮਕ ਖਜ਼ਾਨੇ ਹਨ। ਇਹ ਬੜੀ ਮਹੱਤਵ ਪੂਰਨ ਗੱਲ ਹੈ ਕਿ ਇਸ ਨੂੰ ਜਿੱਥੇ ਤੱਕ ਸੰਭਵ ਹੋ ਸਕੇ ਵੱਧ ਤੋਂ ਵੱਧ ਲੋਕਾਂ ਦੀ ਸਿੱਧੀ ਪਹੁੰਚ ’ਚ, ਲਿਆਂਦਾ ਜਾਵੇ, ਆਉਣ ਵਾਲੇ ਧਾਰਮਿਕ ਵਾਦ ਵਿਵਾਦਾਂ ’ਚ, ਸਿੱਖ ਧਰਮ ਅਤੇ ਇਸ ਦੇ ਧਾਰਮਿਕ ਗ੍ਰੰਥ ਆਦਿ ਸ੍ਰੀ ਗੁਰੂ ਗ੍ਰੰਥ ਚੋਂ ਬਾਕੀ ਸੰਸਾਰ ਨੂੰ ਪ੍ਰਦਾਨ ਕਰਨ ਲਈ ਕੁੱਝ ਵਿਸ਼ੇਸ਼ ਵਡਮੁੱਲੀਆਂ ਗੱਲਾਂ ਪ੍ਰਾਪਤ ਹੋਣਗੀਆਂ। ”

ਨਿਰਮਲ ਬਾਣੀ; ਨਿਜ ਘਰਿ ਵਾਸਾ॥ ਨਾਨਕ. ਹਉਮੈ ਮਾਰੇ; ਸਦਾ ਉਦਾਸਾ॥੪॥(੩੬੨)

੯੬.ਅਮ੍ਰੀਕਾ ਦੀ ਪ੍ਰਸਿੱਧ ਲੇਖਿਕਾ ਪਰਲ ਐਸ. ਬਕ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ’ਚ ਅੰਕਿਤ ਅਧਿਆਤਮਕ ਸਚਾਈਆਂ ਦੀ ਪ੍ਰਸੰਸਾ ਇਉਂ ਕੀਤੀ ਹੈ:- ਆਦਿ ਗੁਰੂ ਗ੍ਰੰਥ ਦੇ ਸ਼ਬਦ

ਮਨੁੱਖ ਦੇ ਨਿਆਸਰੇਪਨ, ਉਸ ਦੀ ਅਭਿਲਾਖਾ, ਉਸ ਦੀ ਪਰਬਲ ਸਿੱਕ, ਉਸ ਦੀ ਪ੍ਰਮਾਤਮਾ ਅੱਗੇ ਅਰਜ਼ੋਈ ਅਤੇ ਸਰਵ ਸ਼ਕਤੀਮਾਨ ਪ੍ਰਭੂ ਨਾਲ ਇੱਕ ਸੁਰ ਹੋਣ ਲਈ ਉਸ ਦੀਆਂ ਪ੍ਰਬਲ ਇੱਛਾਵਾਂ ਨੂੰ ਪ੍ਰਗਟ ਕਰਦੇ ਹਨ। ਮੈਂ ਹੋਰ ਮਹਾਨ ਧਰਮਾਂ ਦੀਆਂ ਪੁਸਤਕਾਂ ਦਾ ਅਧਿਐਨ ਕੀਤਾ ਹੈ, ਪਰ ਮੈਨੂੰ ਹੋਰ ਕਿਧਰੇ ਦਿਲ ਅਤੇ ਮਨ ਨੂੰ ਅਪੀਲ ਕਰਨ ਵਾਲੀ ਉਹ ਪ੍ਰਬਲ ਸ਼ਕਤੀ ਨਹੀਂ ਮਿਲੀ, ਜੋ ਆਦਿ ਸ੍ਰੀ ਗੁਰੂ ਸਾਹਿਬ ਜੀ 'ਚ ਮਿਲੀ ਹੈ।

ਸਚੀ ਬਾਣੀ ਸਹਜਿ ਸਮਾਣੀ; ਹਰਿ ਜੀਉ ਮਨਿ ਵਸਾਇਆ॥੧॥(੫੫੯)

੮੭.ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪਰਮਪੂਜਨੀਕ ;ਸਰਬ ਕਲਾ ਸਮਰਥ॥ ਗੁਰਤਾ ਗੱਦੀ ਬਿਰਾਜਮਾਨ, ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਗੁਰੂ ਮੰਨਣ ਲਈ ਮਾਤਾ ਸੁੰਦਰ ਕੌਰ ਜੀ ਵੱਲੋਂ ਇਹ ਹੁਕਮ ਨਾਮਾ ਲਿਖਿਆ ਹੈ, ਜੋ ਹੁਣ ਭਾ: ਰੂਪੇ, ਭਾ: ਚੇਤ ਸਿੰਘ ਜੀ ਦੇ ਘਰ ਹੈ:- ੧ੴ ਵਾਹਿਗੁਰੂ ਜੀ ਕੀ ਫਤਹ॥ ਸ੍ਰੀ ਅਕਾਲ ਪੁਰਖ ਜੀ ਕਾ ਖ਼ਾਲਸਾ। (ਯਕਰੰਗ) ਅਕਾਲ ਪੁਰਖ ਨਾਲ ਇੱਕ ਰੰਗ, ਜਿਨ੍ਹਾਂ ਡਿੱਠਿਆਂ ਵਾਹਿਗੁਰੂ ਚਿੱਤ ਆਵੈ..........ਸਰਬੱਤ ਖਾਲਸਾ ਵਾਹਿਗੁਰੂ ਅਕਾਲ ਪੁਰਖ ਕਾ, ਵਾਹਿਗੁਰੂ ਜੀ ਕੀ ਫਤਹ ਵਾਚਣੀ। ਵਾਹਿਗੁਰੂ ਅਕਾਲ ਪੁਰਖ ਜੀ ਹਰਦਮ ਚਿੱਤ ਆਵੈ, ਸੁਖ ਹੋਏ, ਖ਼ਾਲਸਾ ਜੀ ਕਾ ਬੋਲ ਬਾਲਾ ਹੋਏ..........ਗੁਰੂ ਗੁਰੂ ਜਪਣਾ, ਵਾਹਿਗੁਰੂ ਅੰਗ ਸੰਗ ਹੋਏ। ਫਜ਼ਲ ਕਰਕੇ ਰੱਖਿਆ ਹੋਵੇਗੀ।..........ਖ਼ਾਲਸਾ ਸ੍ਰੀ ਵਾਹਿਗੁਰੂ ਜੀ ਕਾ ਸੁਚੇਤ ਬਿਬੇਕ ਬੁੱਧ ਚਾਹੀਏ, ਜੋ ਸਿਵਾਏ ਅਕਾਲ ਪੁਰਖ ਦੂਜੇ ਨੋ ਜਾਨੈ ਨਾਹੀ। ਦਸਮ ਪਾਤਸਾਹੀਆਂ ਤੱਕ ਜਾਮੈ ਪੈਧੇ। ਯਾਰਵੀਂ ਬਾਰਵੀਂ ਬੰਦਾ ਚੌਬੰਦਾ ਅਜੀਤਾ ਵਗੈਰਾ ਤੇ (ਇਤਕਾਦ) ਨਿਸਚਾ ਲੈ ਆਵਨਾ ਹੱਤਿਆ ਹੈ। ਹੋਰ ਹੱਤਿਆ ਗੁਰੂ ਜਪਣ ਨਾਲ ਦੂਰ ਹੋਸਣ, ਪਰ ਇਹ ਹੱਤਿਆ ਗੁਨਾਹ ਬਖਸ਼ੀਐਗਾ ਨਹੀਂ, ਜੋ ਮਨੁੱਖ ਉੱਪਰ ਇਤਕਾਦ ਕਰੇਂਗੇ। ਹੇ ਪਿਆਰੇ ਖ਼ਾਲਸਾ ਜੀ! ਤੁਸਾਂ ਸਿਵਾਏ ਅਕਾਲ ਦੂਜੈ ਨੋ ਮੰਨਣਾ ਨਾਹੀ। ਸ਼ਬਦ ਦਸਵੀ ਪਾਤਸਾਹੀ ਤੱਕ ਖੋਜਣਾ। ਸਬਦੁ ਖੋਜਿ ਇਹੁ ਘਰੁ ਲਹੈ; ਨਾਨਕੁ ਤਾ ਕਾ ਦਾਸੁ॥੧॥(੧੨੯੧) ਰਾਮ ਬ੍ਰਹਮ ਸਰੂਪ ਗੁਰੂ ਜੀ ਕਾ ਨਿਵਾਸ ਸ਼ਬਦ 'ਚ ਹੈ। ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ॥(੧੨੭੯) ਜੀਆ ਅੰਦਰਿ ਜੀਉ ਸਬਦੁ ਹੈ; ਜਿਤੁ ਸਹ ਮੇਲਾਵਾ ਹੋਇ॥(੧੨੫੦) ਵਾਹਿਗੁਰੂ ਜੀ ਕੀ ਫਤਹ।..........

ਸਚੀ ਭਗਤਿ ਸਤਿਗੁਰ ਤੇ ਹੋਵੈ; ਸਚੀ ਹਿਰਦੈ ਬਾਣੀ॥(੬੦੨)

੮੮.ਪ੍ਰੇਮ-ਰਸ ਗੁਰੂ-ਜਸ ਭਰੀ ਅੰਮ੍ਰਿਤ ਕਵਿਤਾ:- ਕਰਕੇ ਇਕੱਠੀਆਂ ਗੁਰਬਾਣੀ ਦੀਆਂ ਪੋਥੀਆਂ ਨੂੰ, ਸਤਿਗੁਰੂ ਅਰਜਨ ਦੇਵ ਜੀ ਨੇ ਬੜੇ ਉਪਕਾਰ ਕੀਤੇ। ਫਿਰ ਲਿਖਵਾ ਕੇ ਭਾਈ ਗੁਰਦਾਸ ਜੀ ਤੋਂ, ਰਾਮਸਰ 'ਚ ਗੁਰੂ ਗ੍ਰੰਥ ਜੀ ਤਿਆਰ ਕੀਤੇ। ਅੰਮ੍ਰਿਤਸਰ ਹਰਿਮੰਦਰ 'ਚ ਆਪ ਹੱਥੀਂ, ਪ੍ਰਕਾਸ਼ ਹੈ ਸੀ ਪਹਿਲੀ ਵਾਰ ਕੀਤੇ। ਏਦਾਂ ਨਾਮ ਦਾ ਜਹਾਜ਼ ਬਣਾ ਕੇ ਤੇ, ਭਵਸਾਗਰ ਤੋਂ ਭਗਤ ਸਿੱਖ ਪਾਰ ਕੀਤੇ। ਧੁਰ ਕੀ ਬਾਣੀ ਦੇ ਗੁਰੂ ਗ੍ਰੰਥ ਅੰਦਰ, ਦਸਾਂ ਗੁਰੂਆਂ ਦੀ ਬੋਲਦੀ ਆਤਮਾ ਏ। ਜੇਕਰ ਅੰਦਰ ਦੀ ਅੱਖ ਦੇ ਨਾਲ ਤੱਕੀਏ, ਦਿਸਦਾ ਇਸ ਦੇ 'ਚ ਬੈਠਾ

ਪ੍ਰਮਾਤਮਾ ਏ। ਚਾਰ ਵੇਦ ਅੰਜੀਲ ਕੁਰਾਨ ਲੈ ਕੇ, ਸਭ ਗ੍ਰੰਥ ਪੜ੍ਹ ਕੇ ਵੱਖੋ ਵੱਖ ਵੇਖੋ। ਇੱਕ ਰੱਬ ਨੂੰ ਸਭਨਾ ਨੇ ਮੰਨ ਕੇ ਵੀ, ਰੱਖਿਆ ਆਪਣੇ ਮਜ਼੍ਹਬ ਦਾ ਪੱਖ ਵੇਖੋ। ਐਪਰ ਗੁਰੂ ਗ੍ਰੰਥ ਦੇ ਪੰਨਿਆ ਨੂੰ, ਭਾਵੇਂ ਕਿਸੇ ਕਸਵੱਟੀ ’ਤੇ ਰੱਖ ਵੇਖੋ। ਜਾਤ ਪਾਤ ਦਾ ਕਿਤੇ ਵੀ ਵਿਤਕਰਾ ਨਹੀਂ, ਸਭਨਾ ਭਗਤਾਂ ਦੀ ਬਾਣੀ ਪ੍ਰਤੱਖ ਵੇਖੋ। ਜੇਕਰ ਰਚੀ ਕਬੀਰ ਜੁਲਾਹੇ ਬਾਣੀ, ਸੂਫ਼ੀ ਫਰੀਦ ਤੇ ਸਧਨਾ ਕਸਾਈ ਵੀ ਏ। ਜੇਕਰ ਰਵਿਦਾਸ ਚੁਮਾਰ ਤੇ ਜੱਟ ਧੰਨਾ, ਨਾਮਦੇਵ ਛੀਂਬਾ, ਸੈਣ ਨਾਈ ਵੀ ਏ। ਇਹ ਉਹ ਪ੍ਰਕਾਸ਼ ਹੈ ਜਿਸ ਦੀ ਕਿਰਨ ਇੱਕੋ, ਨ੍ਹੇਰੇ ਮਨਾ ’ਚ ਚਾਨਣਾ ਕਰ ਦੇਵੇ। ਇਹ ਉਹ ਚੰਨ ਹੈ ਜਿਸ ਦੀ ਇੱਕੋ ਕਿਰਨ, ਸੀਤਲਤਾ ਤਪਦਿਆਂ ਦਿਲਾਂ ’ਚ ਭਰ ਦੇਵੇ। ਇਹ ਉਹ ਮਾਨ ਸਰੋਵਰ ਹੈ ਲਹਿਰ ਜਿਸ ਦੀ, ਮੋਤੀ ਕੱਢ ਕੇ ਹੰਸਾ ਲਈ ਧਰ ਦੇਵੇ। ਇਹ ਉਹ ਸੋਮਾ ਹੈ ਅੰਮ੍ਰਿਤ ਬੂੰਦ ਜਿਸ ਦੀ, ਮੋਇਆਂ ਹੋਇਆਂ ਨੂੰ ਅਮਰ ਕਰ ਦੇਵੇ। ਏਹੋ ਗਿਆਨ ਭੰਡਾਰ ਹੈ ਇਸਟ ਸਾਡਾ, ਏਹੋ ਧਰਤੀ ਸਮੂੰਹ ਬ੍ਰਹਮੰਡ ਸਾਡਾ। ਜਿੱਥੇ ਸੰਗਤਿ ’ਚ ਏਨਾਂ ਦਾ ਪ੍ਰਕਾਸ਼ ਹੋਵੇ, ਓਹੋ ਅਸਲ ਸੱਚਖੰਡ ਸਾਡਾ। ਜਗਦੀ ਪਈ ਇਸ ਜਗ ਮਗ ਜੋਤਿ ਚੋਂ, ਅਨਹਦ ਸ਼ਬਦ ਮਿਲਦਾ ਤੇ ਧਿਆਨ ਮਿਲਦਾ। ਸਤ ਸੰਤੋਖ ਮਿਲਦਾ, ਦਯਾ ਧਰਮ ਮਿਲਦਾ, ਸਿੱਖੀ ਸਿਦਕ ਮਿਲਦਾ ਨਾਮ ਦਾਨ ਮਿਲਦਾ। ਅੰਮ੍ਰਿਤ ਰਸ ਤੇ ਪਰਮ ਅਨੰਦ ਮਿਲਦਾ, ਰਿੱਧ ਸਿੱਧ ਤੇ ਬ੍ਰਹਮਗਿਆਨ ਮਿਲਦਾ। ਜੀਵਨ ਜੁਗਤ ਮਿਲਦੀ ਮੁਕਤ ਭੁਗਤ ਮਿਲਦੀ, ਭਗਤ ਸ਼ਕਤ ਮਿਲਦੀ ਤੇ ਭਗਵਾਨ ਮਿਲਦਾ। ਇਹ ਉਹ ਘਰ ਹੈ ਜਿਸ ਦੇ ਦਰ ਉੱਤੇ, ਦਾਤਾਂ ਕੁੱਲ ਬਹਿਸ਼ਤਾਂ ਦੀਆਂ ਰੁਲ੍ਹਦੀਆਂ ਨੇ। ਅਰਸ਼ ਕੁਰਸ਼ ਦੀਆਂ ਬਖਸ਼ਸ਼ਾਂ ਬਰਕਤਾਂ ਵੀ, ਇਸ ਦੇ ਏਕੇ ਦੇ ਤੁੱਲ ਨਾ ਤੁੱਲਦੀਆਂ ਨੇ। ਜੀਹਦੇ ਦਿਲ ’ਚ ਗੁਰੂ ਗ੍ਰੰਥ ਵਸੇ, ਓਹ ਫਿਰ ਮੂੰਹ ਤਲਵਾਰਾਂ ਦੇ ਮੋੜ ਦੇਵੇ। ਜੀਹਦੇ ਹੱਡਾਂ ’ਚ ਰਚ ਜਾਏ ਇਹ ਬਾਣੀ, ਓਹ ਫਿਰ ਦੰਦ ਆਰਿਆਂ ਦੇ ਮੋੜ ਦੇਵੇ। ਜੀਹਦੀ ਸੁਰਤ ’ਚ ਟਿਕ ਜਾਏ ਇਹ ਬਾਣੀ, ਉਸ ਨੂੰ ਨਾ ਕਦੇ ਫੇਰ ਥੋੜ੍ਹ ਦੇਵੇ। ਜੀਹਦੀ ਆਤਮਾ ’ਚ ਇਹ ਕਰੇ ਵਾਸਾ, ਉਸ ਨੂੰ ਨਾਲ ਪ੍ਰਮਾਤਮਾ ਜੋੜ ਦੇਵੇ। ਆਉ ਗੁਰੂ ਗ੍ਰੰਥ ਜੀ ਦੀ ਓਟ ਲੈ ਕੇ, ਏਸ ਜੱਗ ਅੰਦਰ ਲਾਹਾ ਖੱਟ ਲਈਏ। ਖ਼ਾਲਸਾ ਜੀ, ਰੱਬ ਨੂੰ ਇਸ ਚੋਂ ਲੱਭ ਕੇ ਤੇ, ਸੱਭੇ ਗੇੜ ਚੌਰਾਸੀ ਦੇ ਕੱਟ ਲਈਏ। ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਭਿੰਨੀ ਦੇਹੀ ਅੰਦਰ, ਮੋਤੀ ਸੁੱਚੇ ਧਰੇ ਪਏ ਨੇ। ਇੱਕ ਇੱਕ ਲਗ ਅੱਖਰ ’ਚ ਹੀਰੇ ਜੜੇ ਪਏ ਨੇ, ਮੀਂਹ ਅੰਮ੍ਰਿਤ ਦੇ ਵਰ੍ਹੇ ਪਏ ਨੇ। ਇੱਕ ਇੱਕ ਸਤਰ ਹੈ ਪ੍ਰੇਮ ਭਗਤੀ ਸੇਵਾ ਦੀ ਖੁਸ਼ਬੋ ਵੰਡਦੀ, ਖੋਟੇ ਕਰਮ ਜਿੱਥੇ ਉੱਕੇ ਹੀ ਮਰੇ ਪਏ ਨੇ। ਇੱਕ ਇੱਕ ਅੱਖਰ ਹੈ ਲਾਲਾਂ ਦੀ ਲੜੀ ਸੁੱਚੀ, ਹੀਰੇ ਸਿਦਕ ਦੇ ਸਾਹਮਣੇ ਧਰੇ ਪਏ ਨੇ। ਏਥੇ ਮੈਂ ਦੇ ਮੂੰਹ ਤੇ ਪੈਂਦੀਆਂ ਨੇ, ਤੂੰ ਨੂੰ ਸੀਸ ਨਿਵਾਈਦਾ ਏ। ਇੱਥੇ ਸਿੱਖਿਆਂ ਦੇ ਮੋਤੀ ਵਰਸਦੇ ਨੇ, ਨੀਵੇਂ ਹੋਈਏ ਤਾਂ ਉੱਚੇ ਅਖਵਾਈਦਾ ਏ। ਜੇਕਰ ਮੱਕੇ ਦੇ ਹੱਜ ਦੀ ਲੋੜ ਤੈਨੂੰ, ਆ ਜਾ ਰੱਬ ਦੇ ਪਿਆਰੇ ਕਰ ਜਾ ਹੱਜ ਏਥੋਂ। ਜੇਕਰ ਸ੍ਰੀ ਈਸੇ ਵਾਲਿਆ ਸ੍ਰੀ ਈਸੇ ਨੂੰ ਲੱਭਣਾ ਜੇ, ਆ ਜਾ ਮਿੱਤ੍ਰਾ ਸਿੱਖ ਲੈ ਚੱਜ ਏਥੋਂ। ਕਾਹਨੂੰ ਮੜ੍ਹੀਆਂ ਮਸਾਣੀਆਂ ਤੇ ਫਿਰੇਂ ਬੰਦੇ, ਜਾਊ ਰੇਖ ਅੰਦਰ ਮੇਖ ਵੱਜ ਏਥੋਂ।

ਜੇਕਰ ਸ੍ਰੀ ਰਾਮ ਕ੍ਰਿਸ਼ਨ ਜੀ ਦੀ ਲੋੜ ਤੈਨੂੰ, ਲੱਭ ਗੁਰਬਾਣੀ ਸਤਸੰਗ ਸੇਵਾ ਅੰਦਰ। ਅੱਲਾ ਸਣੇ ਗੁਰੂ ਨਾਨਕ ਦੇਵ ਦਿਸਦੇ,ਪੂਰਨ ਗੁਰੂ ਗ੍ਰੰਥ ਅੰਦਰ।

੮੯.ਸਚੁ ਬਾਣੀ ਗੁਣ ਉਚਰੈ; ਸਚਾ ਸੁਖੁ ਪਾਏ॥(੭੯੧) ਵਾਹਿਗੁਰੂ ਜੀਓ ਦੇ ਅਵਤਾਰ ਸਤਿਗੁਰੂ ਸਾਹਿਬਾਨ ਜੀ ਨੇ ਉੱਚੀ ਨੀਵੀਂ ਜਾਤੀ ਦਾ ਵਿਤਕਰਾ ਮੇਟਿਆ ਹੈ, ਜੋ ਬਚਨ ਲਿਖੇ ਹਨ, ਉਹ ਕਮਾਏ ਭੀ ਹਨ। ਯਥਾ:- ਪ੍ਰਭਾਤੀ॥ ਅਵਲਿ ਅਲਹ ਨੂਰੁ ਉਪਾਇਆ; ਕੁਦਰਤਿ ਕੇ ਸਭ ਬੰਦੇ॥ ਏਕ ਨੂਰ ਤੇ ਸਭੁ ਜਗੁ ਉਪਜਿਆ; ਕਉਨ ਭਲੇ ਕੋ ਮੰਦੇ॥(੧੩੪੯)

ਰੱਬ ਸਰੂਪ ਭਗਤ ਸੂਰਦਾਸ ਜੀ ਹਿੰਦੂ, ਭਗਤ ਫਰੀਦ ਸਾਹਿਬ ਜੀ ਮੁਸਲਮਾਨ, ਭਗਤ ਰਾਮਾਨੰਦ ਤ੍ਰਿਲੋਚਨ ਜੈਦੇਵ ਬ੍ਰਾਹਮਣ ਸਨ। ਸ੍ਰੀ ਕਬੀਰ ਸਾਹਿਬ ਜੀ ਜੁਲਾਹੇ, ਭਗਤ ਨਾਮਦੇਵ ਜੀ ਛੀਂਬੇ, ਭਗਤ ਧੰਨਾ ਜੀ ਜੱਟ, ਸ੍ਰੀ ਸੈਣ ਜੀ ਨਾਈ, ਭਗਤ ਰਵਿਦਾਸ ਜੀ ਚਮਾਰ ਜਾਤੀ ਚੋਂ ਸਨ। ਇਨ੍ਹਾਂ ਨੀਵੀਆਂ ਜਾਤਾਂ ਵਾਲਿਆਂ ਨੂੰ ਬਹੁਤ ਉੱਚੇ ਤੋਂ ਉੱਚਾ ਆਦਰ ਦਿਤਾ ਹੈ ਕਿਉਂਕਿ ਇਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਚ ਲਿਖੀ ਹੈ। ਐਥੇ ਹੀ ਵੱਸ ਨਹੀਂ, ਇਨ੍ਹਾਂ ਦੀ ਪਰਮ ਉੱਚੀ ਸੁੱਚੀ ਅਤਿਅੰਤ ਹੀ ਸੱਚੀ ਸਿਫ਼ਤ ਸਤਿਗੁਰੂ ਤੀਜੇ ਪਾਤਿਸਾਹ ਜੀ ਇਉਂ ਲਿਖਦੇ ਹਨ:- ਨਾਮਾ ਛੀਬਾ ਕਬੀਰੁ ਜੁੋਲਾਹਾ; ਪੂਰੇ ਗੁਰ ਤੇ ਗਤਿ ਪਾਈ॥ ਬ੍ਰਹਮ ਕੇ ਬੇਤੇ ਸਬਦੁ ਪਛਾਣਹਿ; ਹਉਮੈ ਜਾਤਿ ਗਵਾਈ॥ ਸੁਰਿ ਨਰ ਤਿਨ ਕੀ ਬਾਣੀ ਗਾਵਹਿ; ਕੋਇ ਨ ਮੇਟੈ ਭਾਈ॥(੬੭) ਮਹਲਾ ੫॥ ਗੋਬਿੰਦ ਗੋਬਿੰਦ ਗੋਬਿੰਦ ਸੰਗਿ; ਨਾਮਦੇਉ ਮਨੁ ਲੀਣਾ॥ ਆਢ ਦਾਮ ਕੋ ਛੀਪਰੋ; ਹੋਇਓ ਲਾਖੀਣਾ॥੧॥ ਰਹਾਉ॥ ਬੁਨਨਾ ਤਨਨਾ ਤਿਆਗਿ ਕੈ; ਪ੍ਰੀਤਿ ਚਰਨ ਕਬੀਰਾ॥ ਨੀਚ ਕੁਲਾ ਜੋਲਾਹਰਾ; ਭਇਓ ਗੁਨੀਯ ਗਹੀਰਾ॥੧॥ ਰਵਿਦਾਸੁ ਢੁਵੰਤਾ ਢੋਰ ਨੀਤਿ; ਤਿਨਿ ਤਿਆਗੀ ਮਾਇਆ॥ ਪਰਗਟੁ ਹੋਆ ਸਾਧਸੰਗਿ; ਹਰਿ ਦਰਸਨੁ ਪਾਇਆ॥੨॥ ਸੈਨੁ ਨਾਈ ਬੁਤਕਾਰੀਆ; ਓਹੁ ਘਰਿ ਘਰਿ ਸੁਨਿਆ॥ ਹਿਰਦੇ ਵਸਿਆ ਪਾਰਬ੍ਰਹਮੁ; ਭਗਤਾ ਮਹਿ ਗਨਿਆ॥੩॥ ਇਹ ਬਿਧਿ ਸੁਨਿ ਕੈ ਜਾਟਰੋ; ਉਠਿ ਭਗਤੀ ਲਾਗਾ॥ ਮਿਲੇ ਪ੍ਰਤਖਿ ਗੁਸਾਈਆ; ਧੰਨਾ ਵਡਭਾਗਾ॥੪॥੨॥(੪੮੭) ਉਪ੍ਰੋਕਤ ਮਹਾਂਪੁਰਖਾਂ ਦੀ ਬਾਣੀ ਪੜ੍ਹਨ ਸੁਨਣ ਵਾਲੇ ਪ੍ਰੇਮੀ ਜਾਤੀ ਨਫ਼ਰਤ ਤੋਂ ਉੱਚੇ ਉੱਠ ਕੇ ਸਿੰਘ ਸਜ ਕੇ ਗੁਰੂ ਕੀ ਲਾਡਲੀ ਫ਼ੌਜ 'ਚ ਭਰਤੀ ਹੋ ਗਏ। ਐਸੇ ਸੂਰਬੀਰ ਬਹਾਦਰ ਅਤੀਰਥ ਯੋਧੇ ਬਣੇ ਕਿ ਸਵਾ ੨ ਲੱਖ ਨਾਲ ਇਕੱਲੇ ੨ ਨੇ ਧਰਮ ਯੁੱਧ ਲੜ ਕੇ, ਵੈਰੀਆਂ ਦੇ ਡੱਕਰੇ ੨ ਕਰ ਦਿਤੇ। ਪੁਰਜਾ ੨ ਕਟਾ, ਸ਼ਹੀਦ ਹੋ ਕੇ ਅਮਰ ਪਦਵੀ ਦੇ ਮਾਲਕ ਬਣੇ। ਜਾਤੀ ਨਫ਼ਰਤ ਮੇਟਣ ਲਈ, ਦੇਸ਼ ਵੰਡ, ਕੌਮ ਵੰਡ, ਵੱਖ ੨ ਧਰਮਾਂ ਦੇ ਵਿਤਕਰੇ ਮੇਟ ਕੇ ਸਾਰੇ ਜਗਤ ਨੂੰ ਇੱਕ ਕਰਨ ਵਾਲੇ, ਕੇਵਲ ਸਤਿਗੁਰੂ ਗ੍ਰੰਥ ਸਾਹਿਬ ਜੀ ਹੀ ਹਨ। ਸਾਰੇ ਪ੍ਰੇਮੀ ਸੁਆਸ ੨ ਰੋਮ ੨ ਕਰਕੇ ਸਦਾ ੨ ਨਮਸਕਾਰ ਕਰਦੇ ਰਹੋ ਜੀ।

੯੦.ਪਰਮਪੂਜਨੀਕ ਪੂਰਨ ਬ੍ਰਹਮਗਿਆਨੀ, ਅੰਮ੍ਰਿਤ ਨਾਮ ਬਾਣੀ ਦੇ ਰਸੀਏ ਤੱਤ ਬੇਤੇ, ਜਿਨਿ ਜਾਤਾ; ਸੋ ਤਿਸ ਹੀ ਜੇਹਾ॥(੯੩੧) ਹਰਿ ਹਰਿਜਨ ਦੁਈ. ਏਕ ਹੈ; ਰੱਬ ਰੂਪ ਬ੍ਰਹਮਵਿੱਦਿਆ ਦੇ ਦਾਤੇ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ, ਆਪਣੇ ਰਚੇ

ਪਰਮਪੂਜਨੀਕ ਪਰਮਪਵਿੱਤ੍ਰ ਗ੍ਰੰਥ ਸ੍ਰੀ ਗੁਰਮੁਖਿ ਪ੍ਰਕਾਸ਼ ਦੇ ਅੰਗ ੧੯੧ 'ਤੇ ਗੁਰੂ ਗੁਰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੁੰਦਰ ਸੱਚੀ ਮਹਿਮਾ ਇਉਂ ਲਿਖਦੇ ਹਨ:- ਦੋਹਿਰਾ॥ ਨਿਰੰਕਾਰ ਆਕਾਰ ਕਰ; ਸਤਿਗੁਰ ਨਾਨਕ ਰੂਪ॥ ਜੱਗ ਤਾਰਨ ਨਿੱਜ ਰੂਪ ਤੇ; ਸਤਿ ਚਿੱਤ ਅਨੰਦ ਭੂਪ॥੧॥ (ਜੱਗ) ਜਗਤ ਨੂੰ ਤਾਰਨ ਲਈ ਸਤਿ (ਚਿਤ) ਚੇਤਨ ਅਨੰਦ (ਨਿਰੰਕਾਰ) ਮਾਇਕੀ ਅਕਾਰਾਂ ਤੋਂ ਰਹਿਤ ਬ੍ਰਹਮ ਜੀ ਨੇ (ਨਿੱਜ) ਆਪਣੇ ਆਪ ਰੂਪ (ਤੇ) ਤੋਂ ਬਾਦਿਸ਼ਾਹਾਂ ਦੇ (ਭੂਪ) ਬਾਦਿਸ਼ਾਹ ਰੂਪ ਸਤਿਗੁਰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਪਰਮਪਵਿੱਤ੍ਰ ਵਿਸਮਾਦ ਸੁੰਦਰ (ਆਕਾਰ) ਅਵਤਾਰ ਧਾਰਨ (ਕਰ) ਕਰਕੇ। ਸਦਾ ਸਦਾ ਕਲਿਆਣ ਹਿਤ; ਬਾਦਲ ਜਿਉਂ ਬਰਖਾਇ॥ ਜਿਵੇਂ ਬੱਦਲ ਵਰਖਾ ਕਰਕੇ, ਤਪਸ਼ ਮੇਟ ਕੇ ਸਭ ਖੇਤੀਆਂ ਨੂੰ ਹਰੀਆਂ ਭਰੀਆਂ ਕਰਦਾ ਹੈ, ਇਉਂ (ਬਾਦਲ) ਬੱਦਲ (ਜਿਉਂ) ਵਾਂਗ ਮਹਾਨ ਪਰਉਪਕਾਰੀ ਸਤਿਗੁਰੂ ਸਾਹਿਬ ਜੀ ਨੇ ਜੀਆਂ ਦੀ ਸਦਾ ਸਦਾ ਕਲਿਆਣ (ਹਿਤ) ਲਈ, ਸਾਚ ਨਾਮ ਕੀ; ਅੰਮ੍ਰਿਤ ਵਰਖਾ॥(੭੩੯) ਅਨੁਸਾਰ ਸੱਚੇ ਅੰਮ੍ਰਿਤ ਨਾਮ ਦੀ ਸੱਚੀ ਅੰਮ੍ਰਿਤ ਵਰਖਾ ਕਰਕੇ, ਆਪਣੇ ਪਿਆਰੇ ਗੁਰਸਿੱਖਾਂ ਦੇ ਰਿਦੇ ਰੂਪੀ ਖੇਤਾਂ 'ਚ, ਸ਼ੁਭ ਗੁਣਾਂ ਰੂਪੀ ਖੇਤੀਆਂ ਹਰੀਆਂ ਭਰੀਆਂ ਕਰ ਦਿਤੀਆਂ, ਹੁਣ ਕਰ ਰਹੇ ਹਨ।

੯੧.ਸਾਖੀ:- ਰਾਜੇ ਅਕਬਰ ਦੀ ਬੇਨਤੀ ਪ੍ਰਵਾਨ ਕਰਕੇ, ਸਤਿਗੁਰੂ ਪ੍ਰਭੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ, ਸਤਿ ਧਰਮ ਦਾ ਪਰਮਪਵਿੱਤ੍ਰ ਸ਼ੁਭ ਉਪਦੇਸ਼ ਕਰਨ ਲਈ ਤੀਰਥਾਂ 'ਤੇ ਪਰਮਪਵਿੱਤ੍ਰ ਚਰਨ ਕਮਲ ਪਾਏ। ਯਥਾ:- ਤੀਰਥ ਉਦਮੁ ਸਤਿਗੁਰੂ ਕੀਆ; ਸਭ ਲੋਕ ਉਧਰਣ ਅਰਥਾ॥(੧੧੧੬) ਧੰਨ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਫ਼ੁਰਮਾਉਂਦੇ ਹਨ:- ਸਤਿਗੁਰੂ ਤੀਜੇ ਪਾਤਿਸਾਹ ਜੀ ਨੇ ਸਭ (ਲੋਕ) ਲੋਕਾਂ ਨੂੰ (ਉਧਰਣ) ਉਧਾਰਨ (ਅਰਥਾ) ਲਈ (ਤੀਰਥ) ਤੀਰਥਾਂ 'ਤੇ ਜਾਣ ਦਾ ਸ਼ਲਾਘਾ ਯੋਗ ਉਦਮੁ (ਕੀਆ) ਕੀਤਾ। ਸ੍ਰੀ ਹਜ਼ੂਰ ਜੀ ਨੇ ਗੁਰਸੰਗਤਾਂ ਸਮੇਤ ਸਭ ਤੋਂ ਪਹਿਲਾਂ ਕੁਰੂਕੁਛੇਤ੍ਰ ਵਿਖੇ ਸੱਚੇ ਚਰਨ ਪਾਏ। ਯਥਾ:- ਪ੍ਰਥਮ ਆਏ ਕੁਲਖੇਤਿ ਗੁਰ; ਸਤਿਗੁਰ ਪੁਰਬੁ ਹੋਆ॥ ਜਿੱਥੇ ਸ੍ਰੀ ਕ੍ਰਿਸ਼ਨ ਭਗਵਾਨ ਜੀ ਨੇ ਕੌਰਵਾਂ ਪਾਂਡਵਾਂ ਦੇ ਯੁੱਧ ਸਮੇਂ, ਆਪਣੇ ਭਗਤ ਸ੍ਰੀ ਅਰਜਨ ਜੀ ਦੀ ਜਿੱਤ ਕਰਾਉਣ ਲਈ ਗੀਤਾ ਉਚਾਰੀ ਸੀ, ਉਹ ਜੋਤੀਸਰ ਅਸਥਾਨ ਹੈ। ਸ੍ਰੀ ਗੁਰੂ ਸਾਹਿਬ ਜੀ ਇਸ ਦੇ ਨੇੜੇ ਪਹੁੰਚੇ। ਜੋਗੀ ਸੰਨਿਆਸੀ ਬ੍ਰਹਮਚਾਰੀ ਪੰਡਿਤ ਵੈਰਾਗੀ ਦਿਗੰਬਰ ਆਦਿ ਚਰਚਾ ਕਰਨ ਆਏ। ਯਥਾ:- ਜੋਗੀ ਦਿਗੰਬਰ ਸੰਨਿਆਸੀ ਖਟੁ ਦਰਸਨ; ਕਰਿ ਗਏ ਗੋਸਟਿ ਢੋਆ॥(੧੧੬੧) ਜਿਨ੍ਹਾਂ ਨੂੰ ਵਿੱਦਿਆ ਦਾ ਮਹਾਨ ਹੰਕਾਰ ਸੀ, ਉਨ੍ਹਾਂ ਨੇ ਪੁੱਛਿਆ, "ਵੇਦ ਪੁਰਾਣ ਸ਼ਾਸਤ੍ਰ ਆਦਿ ਸੰਸਕ੍ਰਿਤ 'ਚ ਪਹਿਲਾਂ ਹੀ ਸਨ, ਪਰ ਸਭ ਤੋਂ ਵੱਡੇ ਸਤਿਗੁਰੂ ਪ੍ਰਭੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਆਪਣੀ ਗੁਰਮੁਖੀ ਬੋਲੀ ਰਚ ਕੇ ਜੋ ਗੁਰਬਾਣੀ ਉਚਾਰੀ ਹੈ, ਉਹ ਵੇਦਾਂ ਅਨੁਸਾਰ ਹੈ ਜਾਂ ਵਿਰੁੱਧ? ਜੇ ਕਹੋਂ ਵਿਰੁੱਧ ਹੈ ਤਾਂ ਨਾਸਤਕ ਮਤਿ ਸਿੱਧ ਹੁੰਦਾ ਹੈ, ਜੇ ਕਹੋਂ ਵੇਦਾਂ ਅਨੁਸਾਰ ਹੈ ਤਾਂ ਫਿਰ ਗੁਰਬਾਣੀ ਉਚਾਰਨ ਦੀ ਕੀ ਲੋੜ ਸੀ?" "ਹੇ ਪਿਆਰਿਓ! ਪਰਮਪਵਿੱਤ੍ਰ ਪਰਮ ਮਨੋਹਰ ਅੰਮ੍ਰਿਤ ਰੂਪ ਖ਼ੂਬ ਮਿੱਠੇ ਸੱਚੇ

ਗੁਰਬਾਣੀ ਜੀ ਸੁਤੰਤ੍ਰ ਨਿਰੰਕਾਰ ਸਰੂਪ ਪੂਰਨ ਗੁਰੂ ਹਨ। ਨਾ ਵੇਦਾਂ ਅਨੁਸਾਰ ਹਨ, ਨਾ ਹੀ ਵਿਰੁੱਧ ਹਨ।

੯੨.ਵੇਦ ਬਾਣੀ ਹੁੰਦਿਆਂ ਅੰਮ੍ਰਿਤ ਰੂਪ ਗੁਰਬਾਣੀ ਦੀ ਵਰਖਾ ਦੀ ਬਹੁਤ ਭਾਰੀ ਲੋੜ ਸੀ। ਯਥਾ:- ਮਹਲਾ ੩ ਗਉੜੀ ਬੈਰਾਗਣਿ॥(੧੬੨)" ਸਤਿਗੁਰੂ ਸਾਹਿਬਾਨ ਜੀ ਦੇ (੩) ਤੀਜੇ (ਮਹਲਾ) ਸਰੂਪ ਵਾਹਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਗਉੜੀ ਰਾਗ ਦੀ ਬੈਰਾਗਣਿ ਜਾਤੀ ਦੇ ਪੈਂਤੀਵੇਂ ਸ਼ਬਦ 'ਚ ਫ਼ੁਰਮਾ ਰਹੇ ਹਨ:- ਜੈਸੀ ਧਰਤੀ ਊਪਰਿ ਮੇਘੁਲਾ ਬਰਸਤੁ ਹੈ; ਕਿਆ ਧਰਤੀ ਮਧੇ ਪਾਣੀ ਨਾਹੀ॥ ਦਾਸਨਦਾਸ ਆਪ ਜੀ ਨੂੰ ਇਹ ਪੁੱਛਦਾ ਹੈ, (ਜੈਸੀ) ਜਿਸ ਤਰ੍ਹਾਂ ਧਰਤੀ ਊਪਰਿ (ਮੇਘੁਲਾ) ਬੱਦਲ਼ (ਬਰਸਤੁ) ਵਰਸਦਾ ਹੈ, (ਕਿਆ) ਕੀ ਧਰਤੀ (ਮਧੇ) 'ਚ ਪਾਣੀ (ਨਾਹੀ) ਨਹੀਂ ਹੈ?

ਜੈਸੇ ਧਰਤੀ ਮਧੇ ਪਾਣੀ ਪਰਗਾਸਿਆ; ਬਿਨੁ ਪਗਾ ਵਰਸਤ ਫਿਰਾਹੀ॥੧॥ (ਜੈਸੇ) ਜਿਸ ਤਰ੍ਹਾਂ ਧਰਤੀ (ਮਧੇ) ਚੋਂ ਪਾਣੀ (ਪਰਗਾਸਿਆ) ਪ੍ਰਗਟ ਕੀਤਾ ਹੋਇਆ ਭੀ (ਬਿਨੁ) ਬਿਨਾ (ਪਗਾ) ਪੈਰਾਂ ਦੇ ਹੈ, ਭਾਵ ਬੀਕਾਨੇਰ ਜਾਂ ਪਹਾੜੀ ਇਲਾਕਿਆਂ 'ਚ, ਪਾਣੀ ਬੜੇ ਯਤਨਾਂ ਪ੍ਰਯਤਨਾਂ ਨਾਲ ਨਿਕਲਦਾ ਹੈ। ਬਹੁਤ ਖਰਚ ਖੇਚਲ ਕਰਨੀ ਪੈਂਦੀ ਹੈ। ਕਈ ਥਾਈਂ ਪਾਣੀ ਖਾਰਾ ਨਿਕਲਦਾ ਹੈ, ਜੋ ਵਰਤਣ ਦੇ ਯੋਗ ਨਹੀਂ ਹੁੰਦਾ, ਜੇ ਉਹ ਮਿੱਠਾ ਹੋਵੇ ਤਾਂ ਭੀ ਸਾਰਿਆਂ ਥਾਵਾਂ 'ਤੇ ਨਹੀਂ ਪਹੁੰਚ ਸਕਦਾ, ਇਸ ਕਰਕੇ (ਬਿਨੁ) ਬਿਨਾ (ਪਗਾ) ਪੈਰਾਂ ਦੇ ਹੈ। ਇਸੇ ਤਰ੍ਹਾਂ ਵੇਦ ਬਾਣੀ ਧਰਤੀ ਦੇ ਡੂੰਘੇ ਪਾਣੀ ਵਾਂਗ ਹੈ। ਕਾਵਿ, ਕੋਸ਼, ਜੋਤਿਸ਼, ਪਿੰਗਲ, ਨਿਰੁਕਤ ਆਦਿ ਵਿਆਕਰਣ ਦੇ ਛੇ ਅੰਗ ਪੜ੍ਹੇ, ਫੇਰ ਆਪਣੇ ਆਪ ਹੀ ਸਮਝ ਸਕਦਾ ਹੈ। ਦੂਜੇ ਨੂੰ ਸਮਝਾਉਣ ਲਈ ਦੇਸੀ ਬੋਲੀ, ਬੋਲ ਕੇ ਦੱਸੇਗਾ ਤਾਂ ਸਮਝ ਪਵੇਗੀ। ਇਉਂ ਵੇਦ ਬਾਣੀ, (ਪਗਾ) ਪੈਰਾਂ ਤੋਂ ਬਿਨੁ ਹੈ। ਕਈ ਥਾਈਂ ਖਾਰਾ, ਕੌੜਾ ਤੇਲੀਆ ਪਾਣੀ ਨਿਕਲਦਾ ਹੈ, ਇਉਂ ਵੇਦਾਂ 'ਚ ਅੱਸੀ ਹਜ਼ਾਰ ਸੁਰਤੀ ਕੌੜੇ ਕਸੈਲੇ, ਕਰਮ ਕਾਂਡ ਦਾ ਕਥਨ ਕਰਦੀ ਹੈ। ਕਈ ਥਾਈ ਰਾਜਮੇਧ, ਅਸਮੇਧ, ਗੋਮੇਧ ਤਾਮਸੀ ਜੱਗਾਂ ਦਾ ਕਥਨ ਹੈ, ਯਥਾ:- ਗੈਂਡਾ ਮਾਰਿ ਹੋਮ ਜਗ ਕੀਏ; ਦੇਵਤਿਆ ਕੀ ਬਾਣੇ॥(੧੨੮੯) ਕਿਤੇ ਗਾਂ ਨੂੰ ਮਾਰਨ ਬਾਰੇ ਭੀ ਲਿਖ ਦਿਤਾ ਹੈ। ਜਿਵੇਂ ਖੂਹ 'ਤੇ ਸ਼ੂਦਰਾਂ ਨੂੰ ਚੜ੍ਹਨ ਨਹੀਂ ਦਿੰਦੇ ਸਨ, ਇਸ ਤਰ੍ਹਾਂ ਵੇਦ
ਵਿੱਦਿਆ ਦਾ, ਨੀਵੀਂ ਜਾਤੀ ਵਾਲੇ ਨੂੰ ਅਧਿਕਾਰ ਨਹੀਂ ਹੈ। ਮੰਨੂ ਸਿੰਮ੍ਰਤੀ 'ਚ ਲਿਖਿਆ ਹੈ, ਜੇਕਰ ਸ਼ੂਦਰ ਸੁਣੇ ਤਾਂ ਉਸ ਦੇ ਕੰਨਾਂ 'ਚ ਸਿੱਕਾ ਢਾਲ਼ ਕੇ ਪਾ ਦੇਵੋ, ਜੇਕਰ ਸ਼ੂਦਰ ਕਿਸੇ ਨੂੰ ਉਪਦੇਸ਼ ਦੇਵੇ ਤਾਂ ਉਸ ਦੀ ਜ਼ਬਾਨ ਕੱਟ ਦੇਵੋ। ਬੱਦਲ਼ ਵਾਂਗ ਗੁਰਸ਼ਬਦ ਦਾ ਸਭ ਨੂੰ ਅਧਿਕਾਰ ਹੈ। ਯਥਾ:- ਖਤ੍ਰੀ ਬ੍ਰਾਹਮਣੁ ਸੂਦੁ ਬੈਸੁ; ਉਧਰੈ ਸਿਮਰਿ ਚੰਡਾਲ॥(੩੦੦) ਬਰੋਸਾਇਂ ਲਾਖਹੁੰ ਗੁਰਬਾਨੀ॥ ਊਚ ਨੀਚ ਕੈ ਏਕ ਸਮਾਨੀ॥ ਪ੍ਰੇਮ ਠਾਨਿ ਜੋ ਪਠਹਿਂ ਬਿਚਾਰਹਿਂ॥ ਬਹੁਰ ਕਮਾਵਹਿਂ ਹੁਇ ਨਿਸਤਾਰਹਿ॥

ਜਿਵੇਂ ਬੱਦਲ਼ ਸਾਰੇ (ਵਰਸਤ) ਵਰਸਦਾ (ਫਿਰਾਹੀ) ਫਿਰਦਾ ਹੈ, ਇਉਂ ਸਾਰੀ ਧਰਤੀ ’ਤੇ ਗੁਰਸ਼ਬਦ ਦੀ, ਸਾਚ ਨਾਮ ਕੀ; ਅੰਮ੍ਰਿਤ ਵਰਖਾ॥(੭੩੯) ਵਰਖਾ ਹੋ ਰਹੀ ਹੈ। ਜਿਵੇਂ ਬੱਦਲ਼ ਛਾਂ ਸ਼ਾਂਤੀ ਬਖ਼ਸ਼ਦਾ ਹੈ, ਤਿਵੇਂ ਸਤਿਗੁਰੂ ਰੂਪੀ ਬੱਦਲ਼ ਅਗਿਆਨ ਰੂਪੀ ਸੂਰਜ ਦੀਆਂ ਰਾਗ ਦ੍ਵੈਖ ਰੂਪੀ ਕਿਰਨਾਂ ਦੀ ਨਿੰਦਿਆ ਰੂਪੀ ਧੁੱਪ ਤੋਂ ਬਚਾ ਕੇ ਸ਼ਾਂਤੀ ਬਖ਼ਸ਼ਦੇ ਹਨ। ਯਥਾ:- ਊਂਨਵਿ ਊਂਨਵਿ ਆਇਆ; ਵਰਸੈ ਲਾਇ ਝੜੀ॥(੧੨੮੦) ਜਦੋਂ ਗਾੜ੍ਹੀ ਝੜੀ ਲੱਗ ਜਾਵੇ, ਤਦੋਂ ਖ਼ੁਸ਼ਕੀ ਚੁੱਕੀ ਜਾਂਦੀ ਹੈ, ਇਉਂ ਬੁੱਧੀ ਰੂਪੀ ਧਰਤੀ ਦੀ ਜੋ ਨਾਸਤਕਤਾਈ ਦੀ ਖ਼ੁਸ਼ਕੀ ਹੈ, ਇਹ ਚੁੱਕੀ ਜਾਂਦੀ ਹੈ। ਸਤਿਗੁਰੂ ਸਾਹਿਬ ਜੀ ਬੱਦਲ਼ ਦੇ ਵਰਸਣੇ ਕਰਕੇ, ਪ੍ਰੇਮ ਦੀ ਹਰਿਆਵਲਤਾ ਹੋ ਜਾਂਦੀ ਹੈ। ਬਾਬੀਹੇ ਤਨਿ ਮਨਿ ਸੁਖੁ ਹੋਇ; ਜਾਂ ਤਤੁ ਬੂੰਦ ਮੁਹਿ ਪਾਇ॥(੧੪੨੦) ਗੁਰਸਿੱਖ ਬਾਬੀਹੇ ਨੂੰ (ਤਨਿ) ਰੋਮ ੨ ਅਤੇ ਮਨਿ ਦੇ ਹਰ ਸੰਕਲਪ ’ਚ, ਆਤਮ ਸੁਖੁ ਪ੍ਰਾਪਤ (ਹੋਇ) ਹੋ ਜਾਂਦਾ ਹੈ, ਸਤਿਗੁਰੂ ਸਾਹਿਬ ਜੀ ਸੱਚੇ ਨਾਮ ਦੀ ਅੰਮ੍ਰਿਤ ਵਰਖਾ ਕਰਕੇ (ਜਾਂ) ਜਦੋਂ ਗੁਰਸਿੱਖ ਬਬੀਹੇ ਦੇ (ਮੁਹਿ) ਮੁਖ ’ਚ, (ਤਤੁ) ਸੱਚ ਸਰੂਪ ਨਿਰਗੁਨ ਬ੍ਰਹਮ ਜੀ ਦੇ ਪੂਰਨ ਪ੍ਰੇਮ ਬ੍ਰਹਮਗਿਆਨ ਸਹਿਤ ਗੁਰੂ ਪ੍ਰੇਮਾਂ ਭਗਤੀ ਦੀ ਬੂੰਦ (ਪਾਇ) ਪਾ ਦਿੰਦੇ ਹਨ, ਫੇਰ ਗੁਰਸਿੱਖ ਬਾਬੀਹੇ ਨੂੰ ਰਸਾਂ ਕਸਾਂ ਦੇ ਭੋਗਣ ਦੀ ਤ੍ਰਿਸ਼ਨਾ ਨਹੀਂ ਫੁਰਦੀ। ਅਨੁ ਧਨੁ ਬਹੁਤਾ ਊਪਜੈ; ਧਰਤੀ ਸੋਭਾ ਪਾਇ॥(੧੪੨੦) ਜਿਵੇਂ ਬੱਦਲ਼ ਦੇ ਵਰ੍ਹਨ ਤੋਂ ਅੰਨ ਅਤੇ ਧਨ ਬਹੁਤਾ ਪੈਦਾ ਹੁੰਦਾ ਹੈ, ਇਸ ਤਰ੍ਹਾਂ ਸਤਿਗੁਰੂ ਰੂਪੀ ਬੱਦਲ਼ ਦੇ ਸੱਚੀ ਸਿੱਖਿਆ ਰੂਪੀ ਵਰਖਾ ਕਰਨ ਤੋਂ, ਸ਼ੁਭ ਗੁਣਾਂ ਦਾ ਅਨੁ ਅਤੇ ਅਜਪਾ ਜਾਪ ਨਾਮ ਰੂਪੀ ਧਨੁ ਬਹੁਤਾ ਹੀ (ਊਪਜੈ) ਪੈਦਾ ਹੁੰਦਾ ਹੈ। ;ਧਰਤੀ ਸੋਭਾ ਪਾਇ॥ ਬੁੱਧੀ ਰੂਪੀ ਧਰਤੀ ਖਿਮਾਂ ਭਗਤੀ ਪ੍ਰੇਮ ਆਦਿ ਸ਼ੁਭ ਗੁਣਾਂ ਸਹਿਤ ਸੋਭਾ (ਪਾਇ) ਪਾਉਂਦੀ ਹੈ। ਬਾਬਾ, ਤੂੰ ਐਸੇ ਭਰਮੁ ਚੁਕਾਹੀ॥ ਜੋ ਕਿਛੁ ਕਰਤੁ ਹੈ. ਸੋਈ ਕੋਈ ਹੈ ਰੇ; ਤੈਸੇ ਜਾਇ ਸਮਾਹੀ॥੧॥(੧੬੨) ਹੇ (ਬਾਬਾ) ਬਜ਼ੁਰਗ! ਤੂੰ (ਐਸੇ) ਇਸ ਤਰ੍ਹਾਂ ਭਰਮੁ (ਚੁਕਾਹੀ) ਚੁਕਾਉਣਾ ਕਰ। ਰੇ ਭਾਈ! ਤਿੰਨਾਂ ਸਮਿਆਂ ’ਚ ਜੋ (ਕਿਛੁ) ਕੁੱਝ (ਕਰਤੁ) ਕਰਦੇ (ਹੈ) ਹਨ, (ਸੋਈ) ਉਹੀ ਕੋਈ ਵਾਹਿਗੁਰੂ ਜੀ ਹੀ (ਹੈ) ਹਨ, (ਤੈਸੇ) ਇਸ ਤਰ੍ਹਾਂ ਉਨ੍ਹਾਂ ਦੇ ਸਰੂਪ ’ਚ (ਜਾਇ) ਜਾ ਕੇ (ਸਮਾਹੀ) ਸਮਾ ਜਾਉਂਗੇ। ਜਿਨ੍ਹਾਂ ਵਾਹਿਗੁਰੂ ਜੀ ਨੇ ਖੰਡ ਬ੍ਰਹਮੰਡ ਵੇਦ ਸ਼ਾਸਤ੍ਰ ਰਚੇ ਹਨ, ਉਨ੍ਹਾਂ ਨੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦਾ ਪਰਮਪਵਿੱਤ੍ਰ ਪਰਮਪੂਜਨੀਕ ਸੱਚਾ ਅਵਤਾਰ ਧਾਰ ਕੇ, ਗੁਰਬਾਣੀ ਜੀ ਰਚੇ ਹਨ। ਉਨ੍ਹਾਂ ਨੇ ਹੀ ਸੰਸਕ੍ਰਿਤ ਅਤੇ ਗੁਰਮੁਖੀ ਰਚੀ ਹੈ। ਤੁਸੀਂ ਜੋ ਗੁਰਬਾਣੀ, ਗੁਰਮੁਖੀ ਅਤੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ’ਤੇ ਭਰਮ ਕਰਦੇ ਹੋਂ, ਇਹ ਨਾ ਕਰੋ। ਜੋ ਕਿਛੁ ਕਰਤੁ ਹੈ. ਸੋਈ ਕੋਈ ਹੈ ਰੇ;(੧੬੨) ਸਮਝ ਕੇ, ਪ੍ਰਮੇਸ਼ਰ ’ਚ ਸਮਾ ਜਾਵੋਂਗੇ। ਸੋ ਸਤਿਗੁਰੂ ਅਮਰਦਾਸ ਸਾਹਿਬ ਜੀ ਨੇ ਕੁਲਖੇਤਿ ’ਚ ਸੱਚੇ ਚਰਨ ਪਾ ਕੇ ਬੜੇ ਹੀ ਕੀਮਤੀ ਸੋਹਣੇ ਉੱਤ੍ਰ ਬਖ਼ਸ਼ ਕੇ ਸਭ ਨੂੰ ਸੰਤੁਸ਼ਟ ਕੀਤਾ। ਸਭ ਨੇ ਸੱਚੇ ਚਰਨ ਕਮਲ ਫੜ ਲਏ ਅਤੇ ਜਪਣ ਲੱਗੇ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਅਮਰਦਾਸ ਸਾਹਿਬ ਜੀ ਧੰਨ ਹਨ॥ ਯਥਾ:- ਭਲੇ ਅਮਰਦਾਸ ਗੁਣ ਤੇਰੇ; ਤੇਰੀ ਉਪਮਾ. ਤੋਹਿ ਬਨਿ ਆਵੈ॥(੧੩੯੬)

ਅੰਮ੍ਰਿਤ ਬਾਣੀ ਉਚਰੀ; ਮੁਕਤ ਹੇਤ ਸਮੁਦਾਇ॥੨॥ ਪਰਉਪਕਾਰੀ ਸਤਿਗੁਰੂ ਸਾਹਿਬ ਜੀ ਨੇ, (ਸਮੁਦਾਇ) ਸਮੂੰਹ ਜੀਆਂ ਦੀ (ਮੁਕਤ) ਮੁਕਤੀ ਸੂਬੱਤ ਦੇ ਭਲੇ (ਹੇਤ) ਲਈ, ਅੰਮ੍ਰਿਤ ਗੁਰ ਬਾਣੀ ਜੀ (ਉਚਰੀ) ਉਚਾਰੇ ਹਨ।

ਵੇਦ ਸ਼ਾਸਤ੍ਰ ਕੋ ਗਿਆਨ ਜੋ; ਪਾਣੀ ਕੂਪ ਪਛਾਨ॥ ਵੇਦ ਸ਼ਾਸਤ੍ਰ (ਕੋ) ਦਾ ਜੋ ਗਿਆਨ ਸੀ, ਇਸ ਨੂੰ (ਕੂਪ) ਖੂਹ ਦੇ ਪਾਣੀ ਵਾਂਗ ਪਛਾਨ ਲਵੋ, ਕਿਉਂਕਿ:-ਬਿਨਾ ਯਤਨ ਪ੍ਰਾਪਤ ਨਹੀ; ਜਾਤ ਨ ਸਭ ਕੋ ਦਾਨ॥੩॥ ਸੰਸਕ੍ਰਿਤ ਅਤੇ ਵਿਆਕਰਣ ਪੜ੍ਹਨ ਦੇ ਯਤਨ ਤੋਂ ਬਿਨਾ ਪ੍ਰਾਪਤ ਨਹੀ ਸੀ ਹੁੰਦਾ, ਇਸ ਕਰਕੇ ਸਭ (ਕੋ) ਕਿਸੇ ਨੂੰ ਦਾਨ (ਨ) ਨਹੀਂ ਸੀ ਦਿਤਾ (ਜਾਤ) ਜਾ ਸਕਦਾ। ਸ੍ਰੀ ਸਤਿਗੁਰੂ ਜੀ ਨੇ ਅੰਮ੍ਰਿਤ ਗੁਰਬਾਣੀ ਜੀ ਦਾ ਦਾਨ ਸਭ ਨੂੰ ਦਿਤਾ ਹੈ।

ਗੁਰਬਾਣੀ ਉਪਦੇਸ਼ ਜੋ; ਸਭ ਕੋ ਸਾਂਝਾ ਹੋਇ॥ ਧੁਰ ਕੇ ਅੰਮ੍ਰਿਤ ਗੁਰਬਾਣੀ ਜੀ ਦਾ ਪਰਮਪਵਿੱਤ੍ਰ ਜੋ ਉਪਦੇਸ਼ ਹੈ, ਇਹ (ਸਭ) ਸਾਰਿਆਂ ਨੂੰ ਸਾਂਝਾ ਪ੍ਰਾਪਤ (ਹੋਇ) ਹੁੰਦਾ ਹੈ।

ਪ੍ਰਾਪਤ ਸੁਗਮ ਜਲ ਮੇਘ ਕੋ, ਜਾਤ ਅਜਾਤ ਸਭ ਕੋਇ॥੪॥ ਜਿਵੇਂ (ਮੇਘ) ਬੱਦਲ਼ ਦੀ ਵਰਖਾ (ਕੋ) ਦੇ ਜਲ ਨੂੰ ਉੱਚੀ ਜਾਤ (ਅਜਾਤ) ਨੀਵੀਂ ਜਾਤ ਵਾਲਾ ਸਭ (ਕੋਇ) ਕੋਈ (ਸੁਗਮ) ਸੌਖਾ ਹੀ ਪ੍ਰਾਪਤ ਕਰਦਾ ਹੈ।

ਵੇਦ ਕਰਮ ਮੇਂ ਬੰਧ ਕੀਆ; ਨਰਕ ਸੁਰਗ ਕੋ ਬੀਜ॥ (ਵੇਦ) ਵੇਦਾਂ ਨੇ ਸੰਸਾਰ ਨੂੰ ਚੰਗੇ ਪੁੱਠੇ (ਕਰਮ) ਕਰਮਾਂ (ਮੇਂ)'ਚ (ਬੰਧ) ਬੰਨ੍ਹਣਾ (ਕੀਆ) ਕੀਤਾ ਹੈ, ਜੋ ਨਰਕ ਸੁਰਗ ਨੂੰ ਪ੍ਰਾਪਤ ਹੋਣ (ਕੋ) ਦਾ ਬੀਜ ਹੈ, ਭਾਵ ਚੰਗੇ ਕਰਮਾਂ ਦੇ ਕਰਨੇ ਕਰਕੇ ਸੁਰਗ ਅਤੇ ਨਿਖੇਧ ਭੈੜੇ ਕਰਮਾਂ ਨੂੰ ਕਰਨੇ ਕਰਕੇ ਨਰਕ ਨੂੰ ਜਾਂਦਾ ਹੈ।

ਨ੍ਹਾਨ੍ਹਾ ਕਹੀ ਉਪਾਸ਼ਨਾ, ਗਿਆਨ ਅਹੰ ਸੰਗ ਬੀਜ॥੫॥ ਵੇਦਾਂ'ਚ (ਨ੍ਹਾਨ੍ਹਾ) ਵੱਖ ੨ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਹੀ ਹੈ, ਜਿਸ 'ਚ (ਅਹੰ) ਹੰਗਤਾ ਦੇ ਬੀਜ (ਸੰਗ) ਸਹਿਤ ਗਿਆਨ ਹੈ। ੧.ਸ਼ਾਮਵੇਦ ਦਾ 'ਤਤੁਵਮਸੀ'। ੨.ਰਿਗ ਵੇਦ ਦਾ 'ਪ੍ਰਗਜਾਨਮਾਨੰਦ ਬ੍ਰਹਮ'। ੩.ਯੁਜਰ ਵੇਦ ਦਾ 'ਅਹੰਬ੍ਰਹਮਾਸਮੀ'। ੪.ਅਥਰਬਨ ਵੇਦ ਦਾ 'ਅਜਮਾਤਮਾ ਬ੍ਰਹਮ'।

ਸਤਿਗੁਰ ਕਰਮ ਛੁਡਾਇ ਕੇ; ਦਾਨ ਦੀਆ ਸਤਿਨਾਮੁ॥ ਸ੍ਰੀ ਸਤਿਗੁਰ ਸਾਹਿਬ ਜੀ ਨੇ ੮੦ ਹਜ਼ਾਰ ਸੁਰਤੀ ਦੇ ਦੱਸੇ ਪੁੱਠੇ ਕਰਮ (ਛੁਡਾਇ) ਛੁਡਾ ਕੇ, ਨਿਸ਼ਕਾਮ ਕਰਮ ਕਰਨ ਦਾ ਉਪਦੇਸ਼ ਬਖ਼ਸ਼ਿਆ ਹੈ। ਯਥਾ:- ਕਰਮ ਕਰਤ; ਹੋਵੈ ਨਿਹਕਰਮ॥ ਤਿਸੁ ਬੈਸਨੋ ਕਾ; ਨਿਰਮਲ ਧਰਮ॥(੨੭੪) ਸੋ ਸਭ ਜੀਆਂ ਨੂੰ ਨਿਸ਼ਕਾਮ ਕਰਮ ਕਰਨ, ਸਤਿਨਾਮੁ ਪ੍ਰਭ ਕਾ; ਸੁਖਦਾਈ॥ ਬਿਸ੍ਵਾਸੁ ਸਤਿ; ਨਾਨਕ ਗੁਰ ਤੇ ਪਾਈ॥੬॥ ਅਨੁਸਾਰ ਵਾਹਿਗੁਰੂ ਜੀ ਦੇ ਸੁਖਦਾਈ ਸਤਿਨਾਮੁ ਜੀ ਦਾ ਦਾਨ (ਦੀਆ) ਬਖ਼ਸ਼ਿਆ ਹੈ।

ਏਕ ਟੇਕ ਗੋਬਿੰਦ ਕੀ; ਨ੍ਹਾਨ੍ਹਾ ਤਿਆਗੋ ਕਾਮੁ॥੬॥ (ਏਕ) ਇੱਕ ਅਦ੍ਵੈਤ ਰੂਪ (ਗੋਬਿੰਦ) ਵਾਹਿਗੁਰੂ ਜੀ (ਕੀ) ਦੀ (ਟੇਕ) ਓਟ ਰੱਖੋ, ਨ੍ਹਾਨ੍ਹਾ (ਕਾਮੁ) ਕਾਮਨਾਂ (ਕਾਮੁ) ਵਿਕਾਰ ਤਿਆਗੋ।

ਨਾਮੀ ਮੇ ਚਿੱਤ ਜੋੜਨਾ; ਭਗਤਿ ਦਈ ਅਭਿਰਾਮੁ॥ ਨਾਮੀ ਬ੍ਰਹਮ (ਮੇ) 'ਚ ਚਿੱਤ (ਜੋੜਨਾ) ਜੋੜਨ ਲਈ (ਅਭਿਰਾਮੁ) ਸੁੰਦਰ ਪ੍ਰੇਮਾਂ (ਭਗਤਿ) ਭਗਤੀ (ਦਈ) ਬਖ਼ਸ਼ੀ ਹੈ।

ਅਹੰ ਤਿਆਗ. ਬ੍ਰਹਮ ਗਿਆਨ ਤੇ, ਅੰਤਰ ਬਾਹਰ ਰਾਮ॥੭॥ (ਰਾਮ) ਵਿਆਪਕ ਵਾਹਿਗੁਰੂ ਜੀ ਦੀ (ਅੰਤਰ) ਅੰਦਰ ਬਾਹਰ ਸਾਖਿਆਤਤਾ ਸਹਿਤ, ਬ੍ਰਹਮਗਿਆਨੀ ਸਗਲ ਕੀ ਰੀਨਾ॥(੨੭੨) ਸਾਰਿਆਂ ਦੀ ਚਰਨ ਧੂੜ ਬਣਨ ਰੂਪ ਬ੍ਰਹਮਗਿਆਨ (ਤੇ) ਤੋਂ, ਭਾਵ ਪ੍ਰਾਪਤ ਕਰਕੇ (ਅਹੰ) ਹੰਗਤਾ ਦਾ ਤਿਆਗ ਕਰੋ।

ਭਾਣਾ ਮੰਨਣ ਆਪੁ ਤਜਿ; ਨਿਰਗੁਣ ਸਰਗੁਣ ਏਕ॥ ਪ੍ਰੀਤ ਨਾਮੁ ਵਾਹਿਗੁਰੂ ਮੈ; ਸਾਂਝਾ ਸਰਬ ਬਿਬੇਕ॥੮॥ ਸ੍ਰੀ ਸਤਿਗੁਰੂ ਸਾਹਿਬ ਜੀ ਨੇ (ਆਪੁ) ਹੰਕਾਰ (ਤਜਿ) ਛੱਡ ਕੇ ਭਾਣਾ ਮੰਨਣ, ਨਿਰਗੁਣ ਸਰਗੁਣ (ਏਕ) ਇੱਕ ਹਨ, ਵਾਹਿਗੁਰੂ ਜੀ ਦੇ ਨਾਮੁ (ਮੈ) ਵਿੱਚ ਪ੍ਰੀਤ ਕਰਨੀ, (ਸਰਬ) ਸਭ ਨੂੰ ਸਾਂਝੀਵਾਲਤਾ ਦਾ ਸਾਂਝਾ (ਬਿਬੇਕ) ਵੀਚਾਰ ਬਖ਼ਸ਼ਿਆ ਹੈ।

੯੩.ਦੋਹਿਰਾ:- ਹਿੰਦੂ ਮਾਨੇ ਵੇਦ ਕੋ; ਤੁਰਕ ਸੁ ਪੜ੍ਹੇ ਕੁਰਾਨ। ਈਸਾਈ ਅੰਜੀਲ ਪੜ੍ਹ; ਸਾਂਝਾ ਕੋਇ ਨਾ ਜਾਨ॥੯॥ ਹਿੰਦੂ ਚੌਹਾਂ (ਵੇਦ) ਵੇਦਾਂ (ਕੋ) ਨੂੰ ਅਤੇ (ਤੁਰਕ) ਮੁਸਲਮਾਨ ਕੁਰਾਨ ਸ਼ਰੀਫ਼ (ਸੁ) ਨੂੰ (ਮਾਨੇ) ਮੰਨਦੇ ਪੂਜਦੇ (ਪੜ੍ਹੇ) ਪੜ੍ਹਦੇ ਹਨ। ਈਸਾਈ ਆਪਣੇ ਧਾਰਮਿਕ ਗ੍ਰੰਥ ਅੰਜੀਲ ਨੂੰ (ਪੜ੍ਹ) ਪੜ੍ਹਦੇ ਹਨ। ਹੇ ਭਾਈ! (ਜਾਨ) ਜਾਣੋ ਕਿ ਇਨ੍ਹਾਂ 'ਚ ਸਾਂਝਾ ਮਤਿ ਕੋਈ ਭੀ (ਨਾ) ਨਹੀਂ ਹੈ। ਜਿਵੇਂ ਮੁਸਲਮਾਨ ਹਿੰਦੂਆਂ ਦੇ ਧਾਰਮਿਕ ਗ੍ਰੰਥਾਂ ਨੂੰ ਅਤੇ ਹਿੰਦੂ ਮੁਸਲਮਾਨਾਂ ਦੇ ਧਾਰਮਿਕ ਗ੍ਰੰਥਾਂ ਨੂੰ ਨਹੀਂ ਮੰਨਦੇ, ਪਰ ਸਤਿਗੁਰੂ ਜੀ ਨੇ,

ਸਭ ਕੋ ਸਾਂਝੀ ਸਿੱਖ ਦੈ; ਗੁਰਬਾਣੀ ਬਿਦਤਾਇ॥ ਸਭ (ਕੋ) ਨੂੰ ਸਾਂਝੀ (ਸਿੱਖ) ਸਿੱਖਿਆ (ਦੈ) ਦੇਣ ਲਈ ਗੁਰਬਾਣੀ (ਬਿਦਤਾਇ) ਪ੍ਰਗਟ ਕੀਤੇ ਹਨ ਜੀ।

ਭੇਦ ਪੱਖ ਨਹਿ ਮਜ਼ਹਬ ਕੋ; ਸਭ ਕੋ ਨਾਮੁ ਜਪਾਇ॥੧੦॥ ਜਿਨ੍ਹਾਂ 'ਚ (ਮਜ਼ਹਬ) ਜਾਤਾਂ ਦਾ (ਕੋ) ਕੋਈ ਭੀ ਭੇਦ ਪੱਖ (ਨਹਿ) ਨਹੀਂ ਹੈ, ਸਭ (ਕੋ) ਨੂੰ ਅੰਮ੍ਰਿਤ ਨਾਮੁ (ਜਪਾਇ) ਜਪਾਉਣਾ ਕੀਤਾ ਹੈ।

ਗੁਰੂ ਨਾਨਕ ਪਰਉਪਕਾਰ ਕਰ; ਸਾਂਝਾ ਸਭ ਉਪਦੇਸ਼॥ ਪਰਮਪੂਜਨੀਕ ਵਾਹਿਗੁਰੂ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਅਨਤ ਕਲਾਵਾਨ ਪਰਉਪਕਾਰ (ਕਰ) ਕਰਕੇ ਸਭ ਨੂੰ ਸਾਂਝਾ ਉਪਦੇਸ਼ ਬਖ਼ਸ਼ਿਆ ਹੈ।

ਨੀਚ ਊਚ ਕੋਊ ਜਪੈ; ਕਾਲ ਕੇ ਮਿਟੈ ਕਲੇਸ਼॥੧੧॥ (ਨੀਚ) ਨੀਵਾਂ (ਊਚ) ਉੱਚਾ ਚਾਹੇ (ਕੋਊ) ਕੋਈ ਭੀ ਜਪੈ, ਸਭ ਦੇ ਕਾਲ (ਕੇ) ਦੇ ਕਲੇਸ਼ (ਮਿਟੈ) ਮਿਟਦੇ ਹਨ।

ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਧੰਨ ਹਨ!

ਗੁਰ ਅੰਗਦ ਕਿਰਪਾ ਕਰੀ; ਗੁਰਬਾਣੀ ਪ੍ਰਕਾਸ਼॥ ਅਕਾਲ ਪੁਰਖੁ ਜੀ ਨੇ ਧੰਨ ਗੁਰ ਅੰਗਦ ਦੇਵ ਸਾਹਿਬ ਜੀ ਦਾ ਪਰਮਪਵਿੱਤ੍ਰ ਪਰਮਪੂਜਨੀਕ ਸਰੂਪ ਧਾਰ ਕੇ ਕਿਰਪਾ (ਕਰੀ) ਕੀਤੀ, ਕ੍ਰਿਪਾ ਕਰਕੇ ਗੁਰਬਾਣੀ ਜੀ ਪ੍ਰਕਾਸ਼ ਕੀਤੇ।

ਅੱਖਰ ਗੁਰਮੁਖੀ ਪ੍ਰਚਾਰ ਕੈ; ਕੀਆ ਸਭਨਿ ਹੁਲਾਸ॥੧੨॥ ਸਤਿਗੁਰੂ ਦੂਜੇ ਪਾਤਿਸਾਹ ਜੀ ਨੇ ਗੁਰਮੁਖੀ ਦੇ ਅੱਖਰ ਪ੍ਰਚਾਰ (ਕੈ) ਕੇ, ਭਾਵ ਗੁਰਮੁਖੀ ਲਿਖਾ ਕੇ, (ਸਭਨਿ) ਸਭ ਨੂੰ (ਹੁਲਾਸ) ਅਨੰਦ (ਕੀਆ) ਬਖ਼ਸ਼ਿਆ। ਆਪ ਜੀ ਨੇ ਗੁਰਦੁਆਰਾ ਸ੍ਰੀ ਮੱਲ ਅਖਾੜਾ ਸਾਹਿਬ ਜੀ ਵਿਖੇ ਬੱਚਿਆਂ ਅਤੇ ਸਿੱਖਾਂ ਨੂੰ ਗੁਰਮੁਖੀ ਪੜ੍ਹਾਈ ਗੁਰਬਾਣੀ ਜੀ ਦੀ ਸੰਥਾ ਕਰਾ ਕੇ ਗੁਰਮੁਖਿ ਬਣਾਏ। ਕੁਸ਼ਤੀਆਂ ਕਰਵਾਉਂਦੇ, ਜਿਸ ਕਰਕੇ ਨੌਜੁਆਨਾਂ ਨੂੰ ਚੰਗੀਆਂ ਆਦਤਾਂ ਪੈਣ।

ਗੁਰੂ ਅਮਰ ਬਾਣੀ ਰਚੀ; ਖੰਡ ਪਖੰਡ ਬਿਸਾਲ॥ ਪਾਰਬ੍ਰਹਮ ਜੀ ਨੇ ਧੰਨ ਗੁਰੂ ਅਮਰ ਦਾਸ ਸਾਹਿਬ ਜੀ ਦਾ ਸਰੂਪ ਪ੍ਰਗਟ ਕਰਕੇ, ਧੁਰਾਂ ਦੇ ਅੰਮ੍ਰਿਤ ਬਾਣੀ ਜੀ (ਰਚੀ) ਰਚੇ ਅਤੇ ਮਹਾਨ ਕ੍ਰਿਪਾ ਕਰਕੇ (ਬਿਸਾਲ) ਬੜੇ ਭਾਰੀ ਪਖੰਡ ਦਾ (ਖੰਡ) ਖੰਡਨ ਕੀਤਾ।

ਸੇਵਾ ਭਾਵ ਗੁਰਦੇਵ ਕੌ; ਨਾਮੁ ਜਪਾਇ ਅਕਾਲ॥੧੩॥ ਆਪ ਜੀ ਨੇ ਬੜੀ ਭਾਰੀ ਸ਼ਰਧਾ (ਭਾਵ) ਭਾਵਨਾ ਸਹਿਤ ਗੁਰਦੇਵ ਪਿਤਾ ਰੂਪ ਸਤਿਗੁਰੂ ਸਾਹਿਬ ਜੀ ਦੀ ਨਿੱਗਰ ਸੱਚੀ ਸ਼ੁਭ ਸੇਵਾ ਕੀਤੀ ਅਤੇ ਅਕਾਲ ਪੁਰਖੁ ਜੀ ਦੇ ਨਾਮੁ (ਕੌ) ਨੂੰ (ਜਪਾਇ) ਜਪਾਇਆ।

ਰਾਮਦਾਸ ਗੁਰ ਪ੍ਰੇਮ ਕੌ; ਗੁਰਬਾਣੀ ਵਖਿਆਨ॥ ਪ੍ਰਮੇਸਰ ਜੀ ਨੇ ਸਤਿਗੁਰੂ ਸ੍ਰੀ ਗੁਰ ਰਾਮਦਾਸ ਸਾਹਿਬ ਜੀ ਸਰੂਪ ਧਾਰ ਕੇ ਐਸੇ ਪ੍ਰੇਮ ਮਈ ਗੁਰਬਾਣੀ ਜੀ (ਕੌ) ਨੂੰ ਰਚਿਆ, ਜਿਨ੍ਹਾਂ ’ਚ ਗੁਰੂ ਸਾਹਿਬ ਜੀ ਦੇ ਸੱਚੇ ਪ੍ਰੇਮ ਦਾ ਬਹੁਤ ੨ ਹੀ ਵਖਿਆਨ ਕੀਤਾ।

ਹਉ ਰਹਿ ਨ ਸਕਾ. ਬਿਨੁ ਦੇਖੇ ਪ੍ਰੀਤਮਾ; ਮੈ ਨੀਰੁ ਵਹੇ ਵਹਿ. ਚਲੈ ਜੀਉ॥(੯੪) ਆਪ ਜੀ ਫ਼ੁਰਮਾਉਂਦੇ ਹਨ:- (ਹਉ) ਦਾਸਨਦਾਸ (ਪ੍ਰੀਤਮਾ) ਪਿਆਰੇ ਸਤਿਗੁਰੂ ਅਮਰਦਾਸ ਸਾਹਿਬ (ਜੀਉ) ਜੀ ਦੇ ਦਰਸ਼ਨ ਦੇਖੇ ਤੋਂ (ਬਿਨੁ) ਬਿਨਾ (ਨ) ਨਹੀਂ ਰਹਿ (ਸਕਾ) ਸਕਦਾ। ਤਿਨ੍ਹਾਂ ਦੇ ਵਿਛੋੜੇ ਕਰਕੇ (ਮੈ) ਦਾਸਨਦਾਸ ਦੇ ਨੇਤ੍ਰਾਂ ਚੋਂ ਨੀਰੁ (ਵਹੇ) ਵਹਿ ਵਹਿ ਕੇ (ਚਲੈ) ਚੱਲ ਰਿਹਾ ਹੈ। ਇਤਿਹਾਸ ਅੰਦਰ ਜ਼ਿਕਰ ਅਉਂਦਾ ਹੈ, ਗੁਰੂ ਪ੍ਰੇਮ ’ਚ ਰੋਂਦਿਆਂ ੨ ਦਾ ਚੋਲ਼ਾ ਹੀ ਭਿੱਜ ਜਾਂਦਾ।

ਇੱਕੋ ਨਾਮੁ ਧਿਆਈਐ; ਮਿਲੈ ਗੁਰੂ ਭਗਵਾਨ॥੧੪॥ ਗੁਰਾਂ ਦੁਆਰਾ (ਇੱਕੋ) ਇੱਕ ਅਦ੍ਵੈਤ ਰੂਪ ਬ੍ਰਹਮ ਜੀ ਦੇ ਪਰਮਪਵਿੱਤ੍ਰ ਪਰਮਪੂਜਨੀਕ ਸੱਚੇ ਨਾਮੁ ਨੂੰ (ਧਿਆਈਐ) ਧਿਆਉਣਾ ਕਰੀਏ, ਧਿਆਉਣ ਨਾਲ ਗੁਰੂ ਭਗਵਾਨ ਜੀ (ਮਿਲੈ) ਮਿਲਦੇ ਹਨ।

੯੪.ਰਾਗੁ ਸੂਹੀ ਮਹਲਾ ੪ ਅਸਟਪਦੀਆ ਘਰੁ ੧੦ ੧ੴ ਸਤਿਗੁਰ ਪ੍ਰਸਾਦਿ॥ ਅੰਦਰਿ ਸਚਾ ਨੇਹੁ; ਲਾਇਆ ਪ੍ਰੀਤਮ ਆਪਣੈ॥ ਤਨੁ ਮਨੁ ਹੋਇ ਨਿਹਾਲੁ; ਜਾ ਗੁਰੁ ਦੇਖਾ ਸਾਮ੍ਹਣੇ॥੧॥(੭੫੮)

ਉਥਾਨਕਾ:- ਵਾਹਿਗੁਰੂ ਸੱਚੇ ਸਤਿਗੁਰੂ ਚੌਥੇ ਪਾਤਿਸਾਹ ਜੀ ਦੇ ਪਰਮਪੂਜਨੀਕ ਮਾਤਾ ਦਇਆ ਕੌਰ ਜੀ ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ ਪਹੁੰਚੇ। ਪਾਰਬ੍ਰਹਮ ਪੂਰਨ ਬ੍ਰਹਮ ਜੀ ਦੇ ਅਵਤਾਰ ਸਤਿਗੁਰੂ ਤੀਜੇ ਪਾਤਿਸਾਹ ਜੀ ਨੂੰ ਅਤਿਅੰਤ ਨਿਮ੍ਰਤਾ ਨਮਸਕਾਰ ਕਰਕੇ ਪ੍ਰੇਮ ਬੇਨੰਤੀ ਕੀਤੀ, “ਹੇ ਗ੍ਰੀਬ ਨਿਵਾਜ, ਦੀਨ ਦਇਆਲ ਦਮੋਦਰ ਰਾਇਆ ਜੀਉ॥(੨੧੬) ਜੀ! ਸ੍ਰੀ ਗੁਰੂ

ਰਾਮਦਾਸ ਸਾਹਿਬ ਜੀ ਦੇ ਪਰਮਪੂਜਨੀਕ ਪਿਤਾ ਜੀ ਸੱਚਖੰਡ ਨੂੰ ਚਲੇ ਗਏ ਹਨ। ਇਸ ਕਰਕੇ ਮੇਰਾ ਦਿਲ ਬਹੁਤ ਹੀ ਉਦਾਸ ਰਹਿੰਦਾ ਹੈ। ਆਪ ਜੀ ਕ੍ਰਿਪਾ ਕਰਕੇ ਸਤਿਗੁਰੂ ਰਾਮਦਾਸ ਜੀ ਨੂੰ ਮੇਰੇ ਨਾਲ ਲਹੌਰ ਭੇਜੋ ਜੀ।" ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾ ਨਿਧਿ; ਮਨਸਾ ਪੂਰਣਹਾਰਾ॥(੭੪੭) ਵਾਹਿਗੁਰੂ ਜੀ ਨੇ, ਗੁਰਮੁਖਿ ਮਹਾਂਪੁਰਸ਼ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਬੜੇ ਹੀ ਆਦਰ ਪਿਆਰ ਸਤਿਕਾਰ ਨਾਲ ਆਪਣੇ ਪਾਸ ਬੁਲਾਇਆ, ਆਪ ਜੀ ਨੇ ਆਉਂਦਿਆਂ ਹੀ ਸੱਚੇ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਪਰਮਪਵਿੱਤ੍ਰ ਸੱਚੇ ਚਰਨ ਕਮਲ ਪਰਸੇ। ਸਤਿਗੁਰੂ ਪ੍ਰਭੂ ਤੀਜੇ ਪਾਤਿਸਾਹ ਜੀ ਨੇ ਕਿਹਾ, "ਹੇ ਪਿਆਰੇ ਗੁਰਮੁਖ ਜੀਓ! ਆਪ ਜੀ ਦੇ ਪਿਤਾ ਜੀ ਸੱਚਖੰਡ ਨੂੰ ਚਲੇ ਗਏ ਹਨ, ਇਸ ਕਰਕੇ ਆਪ ਜੀ ਦੇ ਮਾਤਾ ਜੀ ਆਪ ਜੀ ਨੂੰ ਲੈਣ ਆਏ ਹਨ।" ਭਾਵੇਂ ਸਤਿਗੁਰੂ ਸਾਹਿਬ ਜੀ ਦਾ ਵਿਛੋੜਾ ਬਹੁਤ ਹੀ ਦੁਖਦਾਇਕ ਸੀ, ਪਰ ਹੁਕਮ ਮੰਨਣ ਦਾ ਪਰਨ ਸੀ। ਇਸ ਲਈ ਆਗਿਆ ਪਾ ਕੇ ਭਾਵੇਂ ਲਹੌਰ ਆ ਗਏ, ਪਰ ਰਾਤ ਦਿਨੇ ਵੈਰਾਗ ਕਰਦੇ ਰਹਿੰਦੇ। ਯਥਾ:- ਹਉ ਰਹਿ ਨ ਸਕਾ. ਬਿਨੁ ਦੇਖੇ ਪ੍ਰੀਤਮਾ; ਮੈ ਨੀਰੁ ਵਹੇ ਵਹਿ ਚਲੈ ਜੀਉ॥(੯੪) ਮਨਿ ਬੈਰਾਗੁ ਭਇਆ; ਦਰਸਨੁ ਦੇਖਣੈ ਕਾ ਚਾਉ॥(੫੦)

ਜਦੋਂ ਆਪ ਜੀ ਗੁਰਤਾ ਗੱਦੀ 'ਤੇ ਬਿਰਾਜਮਾਨ ਹੋਏ, ਤਾਂ ਪੂਰਨ ਮਹਾਂਪੁਰਸ਼ ਬਾਬੇ ਬੁੱਢੇ ਸਾਹਿਬ ਜੀ ਨੇ ਪੂਰਨ ਅਦਬ ਸਤਿਕਾਰ ਨਾਲ ਪ੍ਰੇਮ ਬੇਨਤੀ ਪੂਰਬਕ ਪੁੱਛਿਆ, "ਜਦੋਂ ਆਪ ਜੀ ਲਹੌਰ ਗਏ ਸਨ, ਉਸ ਵੇਲੇ ਮਨ ਦੀ ਕੀ ਦਸ਼ਾ ਸੀ?" ਤਾਂ ਆਪ ਜੀ ਨੇ ਸੂਹੀ ਰਾਗ ਦੀਆਂ ਦੋ ਅਸਟਪਦੀਆਂ ਉਚਾਰੀਆਂ। ਇਨ੍ਹਾਂ ਦੋਹਾਂ ਦਾ ਅੰਮ੍ਰਿਤ ਰੂਪ ਪਾਠ ਹਰ ਵੇਲੇ ਕਰਨਾ ਚਾਹੀਦਾ ਹੈ, ਜਿਸ ਦੇ ਕੋਟਾਨ ਕੋਟਿ ਫ਼ਲ ਹਨ।

ਰਾਗੁ ਸੂਹੀ ਮਹਲਾ ੪ ਅਸਟਪਦੀਆ ਘਰੁ ੧੦ ੧ਓ ਸਤਿਗੁਰ ਪ੍ਰਸਾਦਿ॥ ਧੰਨ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ (੪) ਚੌਥੇ (ਮਹਲਾ) ਸਰੂਪ ਸੱਚੇ ਸਤਿਗੁਰੂ ਰਾਮਦਾਸ ਸਾਹਿਬ ਜੀ ਸੂਹੀ ਰਾਗੁ, (੧੦) ਦਸਵੇਂ (ਘਰੁ) ਸੁਰ ਤਾਲ 'ਚ, ਦੋ ਅਸਟਪਦੀਆ ਫ਼ੁਰਮਾਉਂਦੇ ਹਨ:- (ਸਤਿਗੁਰ) ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ (ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ, (ਪ੍ਰਸਾਦਿ) ਅਨੰਦ ਹੀ ਅਨੰਦ ਸਰੂਪ, (੧ਓ) ਓਅੰਕਾਰ ਭਾਵ ਸਾਰਿਆਂ ਦੇ ਇੰਦ੍ਰਿਆਂ ਮਨਾਂ ਸ੍ਰੀਰਾਂ ਦੇ ਪ੍ਰਕਾਸ਼ਕ (੧) ਇੱਕ ਦ੍ਵੈਤ ਰਹਿਤ ੧ਓ ਵਾਹਿਗੁਰੂ ਜੀ ਹਨ।

ਅੰਦਰਿ ਸਚਾ ਨੇਹੁ; ਲਾਇਆ ਪ੍ਰੀਤਮ ਆਪਣੈ॥ (ਆਪਣੈ) ਆਪਣਾ ਆਪ ਸਰੂਪ ਆਪਣੇ ਪਿਆਰੇ (ਪ੍ਰੀਤਮ) ੧ਓ ਸਤਿਗੁਰ ਪ੍ਰਸਾਦਿ॥ ਸੱਚੇ ਸਤਿਗੁਰੂ ਵਾਹਿਗੁਰੂ ਜੀ ਨੇ ਆਪਣਾ ਸਚਾ
(ਨੇਹੁ) ਪਿਆਰ ਦਾਸਨਦਾਸ ਦੇ ਦਿਲ ਅੰਦਰਿ ਆਪ ਹੀ ਲਾਇਆ ਹੈ। ਯਥਾ:- ਆਪੇ ਲਾਇਓ ਅਪਨਾ ਪਿਆਰੁ॥ ਸਦਾ ਸਦਾ ਤਿਸੁ ਗੁਰ ਕਉ ਕਰੀ ਨਮਸਕਾਰੁ॥੭॥ ਕਲਿ ਕਲੇਸ ਭੈ ਭ੍ਰਮ ਦੁਖ ਲਾਥਾ॥ ਕਹੁ ਨਾਨਕ ਮੇਰਾ ਗੁਰੁ ਸਮਰਾਥਾ॥੮॥੯॥(੨੪੦)

ਤਨੁ ਮਨੁ ਹੋਇ ਨਿਹਾਲੁ; ਜਾ ਗੁਰੁ ਦੇਖਾ ਸਾਮ੍ਣੇ॥(੭੫੮) (ਜਾ) ਜਦੋਂ ਮੈਂ ਆਪਣੇ (ਗੁਰੁ) ਸੱਚੇ ਸਤਿਗੁਰੂ ਜੀ ਦੇ ਦਰਸਨ ਸਾਮ੍ਣੇ (ਦੇਖਾ) ਦੇਖਦਾ ਹਾਂ ਤਾਂ ਮੇਰਾ (ਤਨੁ) ਰੋਮ ੨ ਅਤੇ ਮਨੁ, ਨਿਹਾਲੁ ੩ (ਹੋਇ) ਹੋ ਜਾਂਦਾ ਹੈ।

ਮੈ ਹਰਿ ਹਰਿ ਨਾਮੁ ਵਿਸਾਹੁ॥ (ਮੈ) ਦਾਸਨ ਦਾਸ ਨੂੰ ਸਤਿਗੁਰੂ ਸਾਹਿਬ ਜੀ ਦੇ ਬਖ਼ਸ਼ੇ ਹਰਿ ਹਰਿ ਨਾਮੁ 'ਤੇ (ਵਿਸਾਹੁ) ਭਰੋਸਾ ਹੈ। ਵਾ ਦਾਸਨ ਦਾਸ ਨੇ ਸਤਿਗੁਰੂ ਸਾਹਿਬ ਜੀ ਨੂੰ ਤਨ ਮਨ ਧਨ ਦੇ ਕੇ ਹਰਿ ਹਰਿ ਨਾਮੁ (ਵਿਸਾਹੁ) ਖਰੀਦਿਆ ਹੈ।

ਗੁਰ ਪੂਰੇ ਤੇ ਪਾਇਆ; ਅੰਮ੍ਰਿਤੁ ਅਗਮ ਅਥਾਹੁ॥੧॥ ਰਹਾਉ॥) ਜਿਨਿ ਮਿਲਿ ਮਾਰੇ ਪੰਚ ਸੂਰਬੀਰ; ਐਸੋ ਕਉਨੁ ਬਲੀ ਰੇ॥ ਜਿਨਿ ਪੰਚ ਮਾਰਿ. ਬਿਦਾਰ ਗੁਦਾਰੇ; ਸੋ ਪੂਰਾ. ਇਹ ਕਲੀ ਰੇ॥੧॥(੪੦੪) ਅਨੁਸਾਰ ਪੰਜ ਵਿਕਾਰਾਂ ਨੂੰ ਜਿੱਤਣ ਵਾਲੇ ਸੂਰਬੀਰ ਬਲੀ ਬਹਾਦਰ ਪੂਰੇ (ਗੁਰ) ਸੱਚੇ ਸਤਿਗੁਰੂ ਜੀ (ਤੇ) ਤੋਂ (ਅਗਮ) ਮਨ ਦੀ ਗੰਮਤਾ ਤੋਂ ਪਰੇ (ਅਥਾਹੁ) ਥਾਹ ਤੋਂ ਰਹਿਤ ਹਰੀ ਜੀ ਦੇ ਅੰਮ੍ਰਿਤੁ ਨਾਮ ਨੂੰ (ਪਾਇਆ) ਪ੍ਰਾਪਤ ਕੀਤਾ ਹੈ। (ਰਹਾਉ) ਬਿਸਰਾਮ ਦੇ ਕੇ ਫ਼ੁਰਮਾਉਂਦੇ ਹਨ:-

ਹਉ ਸਤਿਗੁਰੁ ਵੇਖਿ ਵਿਗਸੀਆ; ਹਰਿ ਨਾਮੇ ਲਗਾ ਪਿਆਰੁ॥ (ਹਉ) ਦਾਸਨ ਦਾਸ ਸਤਿਗੁਰੁ ਦੇ ਦਰਸ਼ਨ ਵੇਖਿ ਕੇ (ਵਿਗਸੀਆ) ਖਿੜਦਾ ਹੈ, ਜਿਨ੍ਹਾਂ ਦੀ ਅਗਮ ਅਪਾਰ ਵਿਆਪਕ ਕ੍ਰਿਪਾ ਨਾਲ ਦਾਸਨਦਾਸ ਦਾ (ਹਰਿ) ਵਿਸਮਾਦ ਵਿਆਪਕ ਹਰੀ ਜੀ ਦੇ (ਨਾਮੇ) ਨਾਮ ਨਾਲ ਪਿਆਰੁ ਲਗਾ ਹੈ।

ਕਿਰਪਾ ਕਰਿ ਕੈ ਮੇਲਿਅਨੁ; ਪਾਇਆ ਮੋਖ ਦੁਆਰੁ॥੨॥ ਵਿਆਪਕ ਵਾਹਿਗੁਰੂ ਜੀ ਨੇ ਕਿਰਪਾ (ਕਰਿ) ਕਰਕੇ ਸਤਿਗੁਰੂ ਸਾਹਿਬ ਜੀ (ਕੈ) ਨਾਲ (ਮੇਲਿਅਨੁ) ਮੇਲ ਦਿਤਾ ਹੈ, ਜਿਸ ਕਰਕੇ ਦਾਸਨਦਾਸ ਨੇ (ਮੋਖ) ਮੁਕਤੀ ਦਾ (ਦੁਆਰੁ) ਗਿਆਨ (ਪਾਇਆ) ਪ੍ਰਾਪਤ ਕਰ ਲਿਆ ਹੈ। ਦੁਆਰਿਆਂ ਵਾਲੇ ਸੰਸਾਰ ਤੋਂ ਮੁਕਤੀ ਪਾ ਲਈ ਹੈ। (ਦੁਆਰੁ) ਇੰਦ੍ਰਿਆਂ ਦੇ ਵਿਸ਼ਿਆਂ ਤੋਂ ਮੁਕਤੀ ਪਾ ਲਈ ਹੈ।

ਸਤਿਗੁਰੁ ਬਿਰਹੀ ਨਾਮ ਕਾ; ਜੇ ਮਿਲੈ ਤ ਤਨੁ ਮਨੁ ਦੇਉ॥ ਗੁਰਤਾ ਬਿਰਾਜਮਾਨ ਸੱਚੇ ਸਤਿਗੁਰੁ ਗ੍ਰੰਥ ਸਾਹਿਬ ਜੀ, ਨਾਨਕ ਤੋਟਿ ਨ ਆਵਈ; ਤੇਰੇ ਜੁਗਹ ਜੁਗਹ ਭੰਡਾਰ॥੭॥੧॥(੫੩) ਅਨੁਸਾਰ ਅੰਮ੍ਰਿਤ ਨਾਮ (ਬਿਰਹੀ) ਪ੍ਰੇਮ (ਕਾ) ਦੇ ਭੰਡਾਰ ਹਨ, ਜੇ ਐਸੇ ਬ੍ਰਹਮ ਰੂਪ ਪਰਮਪੂਜਨੀਕ ਸ੍ਰੀ ਗੁਰੂ ਸਾਹਿਬ ਜੀ (ਮਿਲੈ) ਮਿਲਣ, (ਤ) ਤਾਂ ਦਾਸਨਦਾਸ ਉਨ੍ਹਾਂ ਨੂੰ ਤਨੁ ਮਨੁ ਦੇ (ਦੇਉ) ਦੇਵੇ।

ਜੇ ਪੂਰਬਿ ਹੋਵੈ ਲਿਖਿਆ ਤਾ ਅੰਮ੍ਰਿਤੁ ਸਹਜਿ ਪੀਏਉ॥੩॥ ਜੇ (ਪੂਰਬਿ) ਪਹਿਲਾਂ ਸਤਿਗੁਰੂ ਸਾਹਿਬ ਜੀ ਦੇ ਰੋਮ ੨ 'ਤੇ ਇਹ [1]ਲਿਖਿਆ ਹੋਵੈ ਕਿ ਇਸ ਪ੍ਰੇਮੀ ਗੁਰਸੇਵਕ ਜੀ ਨੇ ਤਨ ਮਨ ਦਿਤਾ ਹੈ, ਤਾ ਸਤਿਗੁਰੂ ਸਾਹਿਬ ਜੀ ਦਾ ਬਖ਼ਸ਼ਿਆ ਅੰਮ੍ਰਿਤੁ ਸਹਜਿ ਹੀ (ਪੀਏਉ) ਪੀਣਾ ਕਰੇ। ਜੋ ਉਸ ਪ੍ਰੇਮੀ ਦੇ ਰਿਦੇ ਚੋਂ ਮੁਖ 'ਚ ਭੇਜਦੇ ਹਨ। [1]ਪ੍ਰੇਮ ਪ੍ਰਚਾਰ:- ਸ੍ਰੀ ਚਮਕੌਰ

ਸਾਹਿਬ ਜੀ ਵਿਖੇ ਮੱਚਦੇ ਜੰਗ 'ਚ ਗੁਰੂ ਪਿਆਰੇ ਆਪਣੇ ਪ੍ਰੀਤਮ ਗੁਰੂ ਜੀ ਦਾ ਹੁਕਮ ਮੰਨ ਕੇ ਸਨਮੁਖ ਰਹਿੰਦਿਆਂ ਗੜ੍ਹੀ ਚੋਂ ਬਾਹਰ ਜਾ ਕੇ, ਸੂਰਾ ਸੋ ਪਹਿਚਾਨੀਐ; ਜੁ ਲਰੈ ਦੀਨ ਕੇ ਹੇਤ॥ ਪੁਰਜਾ ਪੁਰਜਾ ਕਟਿ ਮਰੈ; ਕਬਹੂ ਨ ਛਾਡੈ ਖੇਤੁ॥(੧੧੦੫) ਅਨੁਸਾਰ ਵੈਰੀਆਂ ਦਾ ਪੁਰਜਾ ੨ ਕੱਟ ਕੇ ਪੂਰਨ ਬੀਰਰਸੀ ਸਹਿਤ ਜੈਕਾਰੇ ਗਜਾਉਂਦਿਆਂ ਸ਼ਹੀਦੀਆਂ ਪਾਉਂਦੇ ਦੇਖ ਕੇ, ਵਾਹਿਗੁਰੂ ਗੁਰੂ ਸਾਹਿਬ ਜੀ, ਸਿੰਘ ਸਾਹਿਬਾਨ ਜੀ ਗੜ੍ਹੀ ਚੋਂ ਜੈਕਾਰੇ ਦਾ ਉੱਤ੍ਰ ਦਿੰਦਿਆਂ, ਜੈਕਾਰੇ ਗਜਾਉਂਦੇ ਹਨ, ਜੈਕਾਰਿਆਂ ਦੀ ਗੂੰਜ 'ਚ ਗੁਰੂ ਪਿਆਰੇ ਸ਼ਹੀਦੀਆਂ ਪਾਉਂਦੇ, ਐਸੇ ਪ੍ਰੇਮੀਆਂ ਦਾ ਪ੍ਰੇਮ ਵਾਹਿਗੁਰੂ ਗੁਰੂ ਜੀ ਦੇ ਰੋਮ ੨ 'ਤੇ ਲਿਖਿਆ ਜਾਂਦਾ। ਯਥਾ:- ਖ਼ਾਲਸਾ ਮੇਰੋ ਪਿੰਡ ਪਰਾਨ॥ ਖ਼ਾਲਸਾ ਮੇਰੀ ਜਾਨ ਕੀ ਜਾਨ॥

ਸੁਤਿਆ.ਗੁਰੁ ਸਾਲਾਹੀਐ; ਉਠਦਿਆ ਭੀ ਗੁਰੁ ਆਲਾਉ॥ ਜਿਹੜੇ ਗੁਰਮੁਖਿ ਪਿਆਰੇ (ਸੁਤਿਆ) ਸੁੱਤੇ ਹੋਏ ਭੀ ਗੁਰੁ ਸਾਹਿਬ ਜੀ ਨੂੰ (ਸਾਲਾਹੀਐ) ਸਲਾਹੁੰਦੇ ਹਨ ਅਤੇ ਉਠਦਿਆ ਭੀ (ਗੁਰੁ) ਪਰਮਪੂਜਨੀਕ ਸੱਚੇ ਗੁਰਬਾਣੀ ਜੀ ਨੂੰ (ਆਲਾਉ) ਬੋਲਦੇ ਹਨ, ਜਾਗ੍ਰਤ ਸੁਪਨ ਸੁਖੋਪਤਿ 'ਚ ਸਤਿਗੁਰੂ ਸਾਹਿਬ ਜੀ ਦਾ ਜਸ ਕਰਦੇ ਹਨ, ਭਾਵ ਇੱਕ ਖਿਨ ਮਾਤ੍ਰ ਭੀ ਪ੍ਰੀਤਮ ਸਤਿਗੁਰੂ ਸਾਹਿਬ ਜੀ ਨੂੰ ਨਹੀਂ ਭੁੱਲਦੇ।

ਕੋਈ ਐਸਾ ਗੁਰਮੁਖਿ ਜੇ ਮਿਲੈ; ਹਉ ਤਾ ਕੇ ਧੋਵਾ ਪਾਉ॥(੭੫੮) ਸੁੱਤਿਆਂ, ਗੁਰੂ ਜੀ ਨੂੰ ਸਲਾਹੁਣ ਵਾਲੇ, ਉੱਠਦਿਆਂ ਭੀ ਗੁਰੂ ੨ ਜੀ ਬੋਲਣ ਵਾਲੇ, ਜੇ ਕੋਈ (ਐਸਾ) ਐਸੇ ਗੁਰਮੁਖਿ ਪਿਆਰੇ (ਮਿਲੈ) ਮਿਲਣ ਤਾ (ਹਉ) ਦਾਸਨ ਦਾਸ ਤਿਨ੍ਹਾਂ (ਕੇ) ਦੇ ਸੱਚੇ ਪਿਆਰੇ ਮਿੱਠੇ (ਪਾਉ) ਚਰਨ (ਧੋਵਾ) ਧੋਵੇ। ਯਥਾ:- ਕਬੀਰ ਸੁਪਨੈ ਹੂ ਬਰੜਾਇ ਕੈ; ਜਿਹ ਮੁਖ ਨਿਕਸੈ ਰਾਮੁ॥ ਤਾ ਕੇ ਪਗ ਕੀ ਪਾਨਹੀ; ਮੇਰੇ ਤਨ ਕੋ ਚਾਮੁ॥(੧੩੬੭) ਮੇਰੀ ਖਲਹੁੰ ਮੌਜੜੇ ਗੁਰਸਿਖ ਹੰਢਾਂਦੇ।(ਵਾਰ ੯) {ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਰਾਮਦਾਸ ਸਾਹਿਬ ਜੀ ਆਪ ਜੀ ਦੀ ਸਤਿਗੁਰੂ ਸਾਹਿਬ ਜੀ ਨਾਲ ਕੈਸੀ ਅਗਮ ਅਪਾਰ ਸ੍ਰਬ ਵਿਆਪੀ ਸੱਚੀ ਆਸ਼ਕੀ ਹੈ।}

ਕੋਈ ਐਸਾ ਸਜਣੁ ਲੋੜਿ ਲਹੁ; ਮੈ ਪ੍ਰੀਤਮੁ ਦੇਇ ਮਿਲਾਇ॥ ਜਿਹੜੇ ਸੁੱਤੇ ਪਏ ਭੀ ਨਾਮ ਬਰੜਾਉਂਦੇ ਹੋਣ, ਉੱਠਦਿਆਂ ਭੀ ਨਾਮ ਜਪਦੇ ਜਪਾਉਂਦੇ ਹੋਣ, ਕੋਈ (ਐਸਾ) ਐਸੇ (ਸਜਣੁ) ਮਿੱਤ੍ਰ (ਲੋੜਿ) ਚਾਹ ਕੇ (ਲਹੁ) ਪ੍ਰਾਪਤ ਕਰ ਲਵਾਂ, ਜਿਹੜੇ (ਮੈ) ਦਾਸਨਦਾਸ ਨੂੰ ਪ੍ਰੀਤਮੁ ਨਾਲ (ਮਿਲਾਇ) ਮਿਲਾ (ਦੇਇ) ਦੇਣ। ਜਿਸ ਤਰ੍ਹਾਂ ਭਾਈ ਭਾਗੀਰਥ ਜੀ ਨੇ ਮਨਸੁਖ ਸ਼ਾਹੂਕਾਰ ਨੂੰ ਸਤਿਗੁਰੂ ਪ੍ਰਭੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨਾਲ ਮਿਲਾਇਆ, ਇਸੇ ਤਰ੍ਹਾਂ ਬਾਬੇ ਅਦਲੀ ਜੀ ਨੇ, ਬਾਬੇ ਬਿਧੀਚੰਦ ਜੀ ਨੂੰ ਪੰਜਵੇਂ ਪਾਤਿਸਾਹ ਜੀ ਨਾਲ ਮੇਲਿਆ।

ਸਤਿਗੁਰਿ ਮਿਲਿਐ ਹਰਿ ਪਾਇਆ; ਮਿਲਿਆ ਸਹਜਿ ਸੁਭਾਇ॥੫॥ ਧੰਨ ਸਤਿਗੁਰੂ ਚੌਥੇ

ਪਾਤਿਸਾਹ ਜੀ ਫ਼ੁਰਮਾ ਰਹੇ ਹਨ:- ਦਾਸਨ ਦਾਸ ਨੇ ਸਤਿਗੁਰਿ ਅਮਰਦਾਸ ਸਾਹਿਬ ਜੀ ਨਾਲ (ਮਿਲਿਐ) ਮਿਲ ਕੇ ਸਭ ਨੂੰ (ਹਰਿ) ਹਰਾ ਭਰਾ ਕਰਨ ਵਾਲੇ ਅਸੰਖ ਪ੍ਰਕਾਸ਼ ਹੀ ਪ੍ਰਕਾਸ਼

ਸਰੂਪ ਵਾਹਿਗੁਰੂ ਜੀ (ਪਾਇਆ) ਪਾ ਲਏ ਹਨ। ਸਤਿਗੁਰੂ ਸਾਹਿਬ ਜੀ ਦੁਆਰਾ ਹਰੀ ਜੀ (ਸਹਜਿ) ਸੁਤੇ ਸਿੱਧ ਭਾਵ ਨਿਰਯਤਨ (ਸੁਭਾਇ) ਸੁਭਾਵਕ ਹੀ (ਮਿਲਿਆ) ਮਿਲ ਗਏ ਹਨ।

ਸਤਿਗੁਰੁ ਸਾਗਰੁ ਗੁਣ ਨਾਮ ਕਾ; ਮੈ ਤਿਸੁ ਦੇਖਣ ਕਾ ਚਾਉ॥ ਸਤਿਗੁਰੁ ਸਾਹਿਬ ਜੀ ਨਾਮ ਅਤੇ ਸ਼ੁਭ (ਗੁਣ) ਗੁਣਾਂ (ਕਾ) ਦੇ (ਸਾਗਰੁ) ਸਮੁੰਦ੍ਰ ਹਨ। ਯਥਾ:- ਗੁਰੁ ਸਾਗਰੁ ਰਤਨੀ ਭਰਪੂਰੇ॥ ਅੰਮ੍ਰਿਤੁ ਸੰਤ ਚੁਗਹਿ; ਨਹੀ ਦੂਰੇ॥(੬੮੫) ਰਤਨਾ ਰਤਨ ਪਦਾਰਥ; ਬਹੁ ਸਾਗਰੁ ਭਰਿਆ ਰਾਮ॥(੪੪੨) (ਮੈ) ਦਾਸਨ ਦਾਸ ਨੂੰ (ਤਿਸੁ) ਤਿਨ੍ਹਾਂ ਸਤਿਗੁਰੂ ਸਾਹਿਬ ਜੀ ਦੇ ਮਹਾਂ ਵਿਸਮਾਦ (ਦੇਖਣ) ਦਰਸ਼ਨਾਂ (ਕਾ) ਦਾ ਬੜਾ ਭਾਰੀ (ਚਾਉ) ਚਾਅ ਹੈ।

ਹਉ ਤਿਸੁ ਬਿਨੁ ਘੜੀ ਨ ਜੀਵਊ; ਬਿਨੁ ਦੇਖੇ ਮਰਿ ਜਾਉ॥੬॥ (ਹਉ) ਦਾਸਨ ਦਾਸ (ਤਿਸੁ) ਤਿਨ੍ਹਾਂ ਸਤਿਗੁਰੂ ਸਾਹਿਬ ਜੀ ਦੇ ਦਰਸ਼ਨਾਂ ਤੋਂ (ਬਿਨੁ) ਬਿਨਾ ਇੱਕ ਘੜੀ ਭੀ (ਨ) ਨਹੀਂ (ਜੀਵਊ) ਜਿਉਂ ਸਕਦਾ, ਦਰਸ਼ਨ ਦੇਖੇ ਤੋਂ (ਬਿਨੁ) ਬਿਨਾ ਦਾਸਨ ਦਾਸ ਮਰਿ (ਜਾਉ) ਜਾਵੇਗਾ। ਇਸ ਦਾ ਬੜਾ ਡੂੰਘਾ ਭਾਵ ਹੈ ਕਿ ਅੰਤਰ ਬਾਹਰ ਸ੍ਰਬ ਵਿਆਪੀ ਅਸੰਖ ਸ਼ੁਭ ਗੁਣਾਂ ਦੇ ਅਨਤ ਕਲਾਵਾਨ ਪ੍ਰਕਾਸ਼ ਸਹਿਤ ਨਿਰਗੁਨ ਬ੍ਰਹਮ ਜੀ ਹਰ ਸਮੇਂ ਦਰਸ਼ਨ ਬਖ਼ਸ਼ ਰਹੇ ਹਨ।

ਜਿਉ ਮਛੁਲੀ ਵਿਣੁ ਪਾਣੀਐ; ਰਹੈ ਨ ਕਿਤੈ ਉਪਾਇ॥ ਤਿਉ ਹਰਿ ਬਿਨੁ ਸੰਤੁ ਨ ਜੀਵਈ; ਬਿਨੁ ਹਰਿ ਨਾਮੈ. ਮਰਿ ਜਾਇ॥੭॥) ਜਿਉ ਮਛਲੀ. ਬਿਨੁ ਪਾਣੀਐ; ਕਿਉ. ਜੀਵਣੁ ਪਾਵੈ॥(੭੦੮) ਅਨੁਸਾਰ (ਜਿਉ) ਜਿਵੇਂ ਮਛੁਲੀ ਦਾ ਜੀਵਨ (ਪਾਣੀਐ) ਪਾਣੀ ਤੋਂ (ਵਿਣੁ) ਬਿਨਾ ਹੋਰ (ਕਿਤੈ) ਕਿਸੇ (ਉਪਾਇ) ਯਤਨ ਕਰਕੇ ਜਿਉਂਦੀ (ਨ) ਨਹੀਂ (ਰਹੈ) ਰਹਿ ਸਕਦੀ। ਜਿਵੇਂ ਮਛਲੀ ਦਾ ਜੀਵਨ ਪਾਣੀ ਹੈ, (ਤਿਉ) ਤਿਵੇਂ, ਆਖਾ ਜੀਵਾ; ਵਿਸਰੈ ਮਰਿ ਜਾਉ॥ ਅਨੁਸਾਰ (ਹਰਿ) ਹਰੀ ਵਾਹਿਗੁਰੂ ਜੀ ਦੇ ਨਾਮ ਤੋਂ (ਬਿਨੁ) ਬਿਨਾ ਸੰਤੁ (ਨ) ਨਹੀਂ (ਜੀਵਈ) ਜਿਉਂਦੇ ਰਹਿ ਸਕਦੇ, (ਹਰਿ) ਹਰੀ ਜੀ ਦੇ ਸੱਚੇ (ਨਾਮੈ) ਨਾਮ ਤੋਂ (ਬਿਨੁ) ਬਿਨਾ ਮਰਿ (ਜਾਇ) ਜਾਂਦੇ ਹਨ। ਕਹਾ ਭਇਓ; ਜਉ ਤਨੁ ਭਇਓ ਛਿਨੁ ਛਿਨੁ॥ ਪ੍ਰੇਮੁ ਜਾਇ; ਤਉ ਡਰਪੈ ਤੇਰੋ ਜਨੁ॥(੪੮੬) ਕਰਵਤੁ ਭਲਾ; ਨ ਕਰਵਟ ਤੇਰੀ॥ ਇੱਕ ਨਾਮ ਰਸੀਏ ਭਜਨਾਨੰਦੀ ਪਰਮਪੂਜਨੀਕ ਮਹਾਂਪੁਰਖ ਸਨ। ਕੁੱਝ ਬੰਦੇ ਉਨ੍ਹਾਂ ਕੋਲ਼ੇ ਗਏ। ਮੱਲੋ ਮੱਲੀ ਗੱਲਾਂ ਕਰਦੇ ਰਹੇ, ਚਾਰ ਘੜੀਆਂ ਸਮਾਂ ਲੰਘ ਗਿਆ, ਮਗਰੋਂ ਮਹਾਂਪੁਰਸ਼ ਪਛਤਾਉਣ ਲੱਗੇ। ਸੇਵਕਾਂ ਨੇ ਪੁੱਛਿਆ ਤਾਂ ਕਿਹਾ, "ਭਾਈ! ਪਹਿਲੀ ਘੜੀ ਗੱਲਾਂ ਕਰਨ ਨਾਲ ਅਸੀਂ ਮਰ ਗਏ, ਦੂਜੀ ਘੜੀ ਚਿਖਾ 'ਤੇ ਰੱਖ ਦਿਤੇ, ਤੀਜੀ ਘੜੀ ਲਾਂਬੂ ਲਾ ਦਿਤਾ ਅਤੇ ਚੌਥੀ ਘੜੀ ਦੁਸਹਿਰਾ ਹੋ ਗਿਆ।" ਐਨਾ ਦੁੱਖ ਮੰਨਿਆਂ।

ਮੈ ਸਤਿਗੁਰ ਸੇਤੀ ਪਿਰਹੜੀ ਕਿਉ ਗੁਰ ਬਿਨੁ ਜੀਵਾ ਮਾਉ॥ (ਮੈ) ਦਾਸਨਦਾਸ ਦੀ ਸਤਿਗੁਰ ਸਾਹਿਬਾਨ ਜੀ (ਸੇਤੀ) ਨਾਲ (ਪਿਰਹੜੀ) ਪ੍ਰੀਤੀ ਹੈ, ਇਸ ਕਰਕੇ ਹੇ ਭਾਈ! ਦਾਸਨਦਾਸ (ਮਾਉ) ਮਾਤਾ ਪਿਤਾ ਰੂਪ ਸਤਿ ਗੁਰ ਸਾਹਿਬਾਨ ਜੀ ਤੋਂ (ਬਿਨੁ) ਬਿਨਾ (ਕਿਉ) ਕਿਵੇਂ ਜੀਵਾ?

ਹੇ ਸਤਿਗੁਰੂ ਸਾਹਿਬ ਜੀ! ਜੇ ਆਪ ਜੀ ਦਾ ਗੁਰਾਂ ਨਾਲ ਇਤਨਾ ਗਾੜ੍ਹਾ ਪਿਆਰ ਹੈ, ਤਾਂ ਸਤਿਗੁਰੂ ਤੀਜੇ ਪਾਤਿਸਾਹ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਪਿੱਛੋਂ ਕੀਹਦੇ ਆਸਰੇ ਜਿਉਂਦੇ ਰਹੇ ਹੋਂ?

ਉੱਤ੍ਰ:- ਮੈ ਗੁਰਬਾਣੀ ਆਧਾਰੁ ਹੈ; ਗੁਰਬਾਣੀ ਲਾਗਿ ਰਹਾਉ॥(੭੫੯) (ਮੈ) ਦਾਸਨਦਾਸ ਨੂੰ ਮਨ ਬਾਣੀ ਅਤੇ ਰੋਮ ੨ ਕਰਕੇ ਸੱਚੇ ਗੁਰਬਾਣੀ ਜੀ ਦਾ ਹੀ (ਆਧਾਰੁ)ਆਸਰਾ ਹੈ। ਗੁਰਬਾਣੀ ਸਤਿਗੁਰੂ ਤੀਜੇ ਪਾਤਿਸਾਹ ਜੀ ਦਾ ਸਰੂਪ ਹੈ। ਇਸ ਕਰਕੇ ਦਾਸਨਦਾਸ ਹਰ ਵਕਤ ਗੁਰਬਾਣੀ ਜੀ 'ਚ ਹੀ (ਲਾਗਿ) ਲੱਗਾ(ਰਹਾਉ)ਰਹਿੰਦਾ ਹੈ। ਯਥਾ:- ਸਾਚਾ ਨਾਮੁ;ਮੇਰਾ ਆਧਾਰੋ॥) ਹਰਿ ਹਰਿ ਨਾਮੁ ਮੇਰਾ ਆਧਾਰੁ॥(੭੪੪) ਸੋ ਸਤਿਗੁਰੂ ਸਾਹਿਬਾਨ ਜੀ ਦੇ ਪ੍ਰਤੱਖ ਹਾਜ਼ਰ ਹੁੰਦਿਆਂ, ਜਿਵੇਂ ਸਿੱਖਾਂ ਨੂੰ ਦਰਸ਼ਨਾਂ ਦਾ ਭਾਰੀ ਲਾਹਾ ਹੁੰਦਾ ਸੀ, ਇਸ ਤਰ੍ਹਾਂ ਹੁਣ ਗੁਰਬਾਣੀ ਦੇ ਹਰ ਵਕਤ ਦਰਸ਼ਨਾਂ ਦਾ ਲਾਹਾ ਹੈ ਜੀ। ਹਰੇਕ ਘਰ 'ਚ ਬਲੈਕ ਬੋਰਡ ਹੋਵੇ, ਜਿਸ 'ਤੇ ਗੁਰਸ਼ਬਦ ਅਤੇ ਤੁਕਾਂ ਲਿਖ ਕੇ ਦਰਸ਼ਨ ਕੀਤੇ ਜਾਣ ਜੀ।

ਹਰਿ ਹਰਿ ਨਾਮੁ ਰਤੰਨੁ ਹੈ; ਗੁਰੁ ਤੁਠਾ ਦੇਵੈ ਮਾਇ॥ ਹੇ ਭਾਈ! (ਹਰਿ) ਵਾਹਿਗੁਰੂ (ਹਰਿ) ਸਤਿਗੁਰੂ ਗ੍ਰੰਥ ਸਾਹਿਬ ਜੀ ਪ੍ਰਮੇਸਰ ਦਾ ਨਾਮੁ ਅਮੋਲਕ (ਰਤੰਨੁ) ਰਤਨ ਰੂਪ ਹੈ, ਜਿਵੇਂ ਅਮੋਲਕ ਰਤਨ ਹਨ੍ਹੇਰੇ 'ਚ ਪ੍ਰਕਾਸ਼ ਕਰਦਾ ਹੈ, ਇਉਂ ਹਰਿ ੨ ਨਾਮ ਰੂਪ ਅਮੋਲਕ ਰਤਨ, ਅਗਿਆਨ ਦੇ ਹਨ੍ਹੇਰੇ 'ਚ ਬ੍ਰਹਮਗਿਆਨੀ ਸਗਲ ਕੀ ਰੀਨਾ॥(੨੭੨) ਅਨੁਸਾਰ ਸਭ ਦੀ ਚਰਨ ਧੂੜ ਬਣਨ ਰੂਪ ਪੂਰਨ ਪ੍ਰੇਮ ਬ੍ਰਹਮਗਿਆਨ ਦਾ ਪ੍ਰਕਾਸ਼ ਕਰਨ ਵਾਲੇ ਹਨ। (ਮਾਇ) ਗੁਰਦੇਵ ਮਾਤਾ. ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥(੨੫੦) ਅਨੁਸਾਰ ਮਾਤਾ ਪਿਤਾ ਰੂਪ ਸਤਿ ਗੁਰੁ ਸਾਹਿਬ ਜੀ (ਤੁਠਾ) ਪ੍ਰਸੰਨ ਹੋ ਕੇ ਨਾਮ ਰਤਨ (ਦੇਵੈ) ਬਖ਼ਸ਼ਦੇ ਹਨ।ਯਥਾ:-ਨਾਮੁ ਅਮੋਲਕੁ ਰਤਨੁ ਹੈ; ਪੂਰੇ ਸਤਿਗੁਰ ਪਾਸਿ॥ ਸਤਿਗੁਰ ਸੇਵੈ ਲਗਿਆ; ਕਢਿ ਰਤਨੁ ਦੇਵੈ ਪਰਗਾਸਿ॥(੪੦) ਸਤਿਗੁਰੁ ਦਾਤਾ. ਸਭਨਾ ਵਥੂ ਕਾ; ਪੂਰੈ ਭਾਗਿ ਮਿਲਾਵਣਿਆ॥(੧੧੬)

ਮੈ ਧਰ ਸਚੇ ਨਾਮ ਕੀ; ਹਰਿ ਨਾਮਿ ਰਹਾ ਲਿਵ ਲਾਇ॥੯॥ (ਮੈ) ਦਾਸਨਦਾਸ ਨੂੰ ਸਤਿਗੁਰੂ ਸਾਹਿਬਾਨ ਜੀ ਦੇ ਬਖ਼ਸ਼ੇ ਸਚੇ ਨਾਮ ਕੀ (ਧਰ) ਓਟ ਹੈ। ਇਸ ਕਰਕੇ ਸਭ ਨੂੰ ਹਰਾ ਭਰਾ ਕਰਨ ਵਾਲੇ ਹਰਿ ਜੀ ਦੇ ਨਾਮਿ 'ਚ (ਲਿਵ) ਬ੍ਰਿਤੀ (ਲਾਇ) ਲਾ ਕੇ (ਰਹਾ) ਰਹਿੰਦਾ ਹੈ। ਯਥਾ:- ਮੈ. ਹਰਿ ਬਿਨੁ ਟੇਕ ਧਰ ਅਵਰ ਨ ਕਾਈ; ਤੂ ਕਰਤੇ ਰਾਖੁ. ਮੈ ਨਿਮਾਣੀ ਹੇ॥(੧੦੭੧) ਮੈ ਧਰ ਤੇਰੀ ਪਾਰਬ੍ਰਹਮ ਤੇਰੈ ਤਾਣਿ ਰਹਾਉ॥(੪੬)

ਗੁਰ ਗਿਆਨੁ ਪਦਾਰਥੁ ਨਾਮੁ ਹੈ; ਹਰਿ ਨਾਮੋ ਦੇਇ ਦ੍ਰਿੜਾਇ॥ ਸਤਿ ਗੁਰ ਸਾਹਿਬ ਜੀ ਪਾਸ ਗਿਆਨੁ ਦੀ ਪ੍ਰਾਪਤੀ ਕਰਾਉਣ ਵਾਲਾ ਨਾਮੁ ਰੂਪੀ ਪਦਾਰਥੁ ਹੈ। ਸਤਿਗੁਰੂ ਸਾਹਿਬ ਜੀ ਆਪਣੇ ਸੇਵਕ 'ਤੇ ਮਿਹਰ ਕਰਕੇ, (ਹਰਿ) ਵਾਹਿਗੁਰੂ ਜੀ ਦਾ (ਨਾਮੋ) ਨਾਮ (ਦ੍ਰਿੜਾਇ) ਦ੍ਰਿੜ (ਦੇਇ) ਕਰਵਾ ਦਿੰਦੇ ਹਨ। ਸਤਿਨਾਮੁ ਪ੍ਰਭ ਕਾ; ਸੁਖਦਾਈ॥ ਬਿਸ੍ਵਾਸੁ ਸਤਿ; ਨਾਨਕ ਗੁਰ ਤੇ ਪਾਈ॥੬॥

ਜਿਸੁ ਪਰਾਪਤਿ ਸੋ ਲਹੈ; ਗੁਰ ਚਰਣੀ ਲਾਗੈ ਆਇ॥੧੦॥ ਜਿਸੁ ਗੁਰਮੁਖਿ ਪਿਆਰੇ ਜੀ ਨੂੰ ਸਤਿਗੁਰੂ ਸਾਹਿਬ ਜੀ ਪਰਾਪਤਿ ਹੁੰਦੇ ਹਨ, (ਸੋ) ਉਹ (ਆਇ) ਆ ਕੇ ਸਤਿ ਗੁਰ

ਸਾਹਿਬ ਜੀ ਦੇ ਪਰਮਪਵਿੱਤ੍ਰ ਚਰਣੀ (ਲਾਗੈ) ਲੱਗ ਕੇ, ਪ੍ਰੇਮ ਪਦਾਰਥ, ਨਾਮ ਪਦਾਰਥ, ਮੁਕਤ ਪਦਾਰਥ, ਗਿਆਨ ਪਦਾਰਥ (ਲਹੈ) ਲੈਂਦਾ ਹੈ।

ਅਕਥ ਕਹਾਣੀ ਪ੍ਰੇਮ ਕੀ; ਕੋ ਪ੍ਰੀਤਮੁ ਆਖੈ ਆਇ॥ ਸਤਿਗੁਰੂ ਸਾਹਿਬ ਜੀ ਦੇ ਪ੍ਰੇਮ ਕੀ ਵਿਸਮਾਦ ਕਹਾਣੀ (ਅਕਥ) ਕਥਨ ਕਹਿਣ ਤੋਂ ਰਹਿਤ ਹੈ, (ਕੋ) ਕੋਈ (ਪ੍ਰੀਤਮੁ) ਪਿਆਰਾ (ਆਇ) ਆ ਕੇ (ਆਖੈ) ਆਖੇ।

ਤਿਸੁ ਦੇਵਾ ਮਨੁ ਆਪਣਾ; ਨਿਵਿ ਨਿਵਿ ਲਾਗਾ ਪਾਇ॥੧੧॥ ਜਿਹੜਾ ਗੁਰਮੁਖਿ ਪਿਆਰਾ, ਪ੍ਰੀਤਮ ਸਤਿਗੁਰੂ ਸਾਹਿਬ ਜੀ ਦੀ ਅਕੱਥ ਕਹਾਣੀ ਦਾਸਨਦਾਸ ਨੂੰ ਆ ਕੇ ਆਖੇਗਾ, ਦਾਸਨਦਾਸ ਤਿਸੁ ਗੁਰਮੁਖਿ ਪਿਆਰੇ ਨੂੰ ਆਪਣਾ ਮਨੁ ਦੇ (ਦੇਵਾ) ਦੇਵੇਗਾ ਅਤੇ (ਨਿਵਿ) ਝੁਕ (ਨਿਵਿ) ਝੁਕ ਕੇ ਉਸ ਦੇ (ਪਾਇ) ਚਰਨੀਂ (ਲਾਗਾ) ਲੱਗਣਾ ਕਰੇਗਾ।

ਸਜਣੁ ਮੇਰਾ ਏਕੁ ਤੂੰ; ਕਰਤਾ ਪੁਰਖੁ ਸੁਜਾਣੁ॥ ਅਸੰਖ ਸ਼ੁਭ ਗੁਣਾਂ ਦੇ ਅਨਤ ਕਲਾਵਾਨ ਪ੍ਰਕਾਸ਼ (ਸੁਜਾਣੁ) ਸ੍ਰੇਸ਼ਟ ਜਾਣੀ ਜਾਣ, ਜਗਤ ਦੇ (ਕਰਤਾ) ਕਰਨ ਵਾਲੇ (ਪੁਰਖੁ) ਪੂਰਨ, ਹੇ (ਏਕੁ) ਇੱਕ ਨਿਰਗੁਨ ਬ੍ਰਹਮ ਵਾਹਿਗੁਰੂ ਜੀ! (ਤੂੰ) ਆਪ ਜੀ ਹੀ (ਮੇਰਾ) ਦਾਸਨਦਾਸ ਦੇ (ਸਜਣੁ) ਮਿੱਤ੍ਰ ਹੋਂ ਜੀ। ਯਥਾ:- ਸਾਜਨ ਮੀਤ ਸਖਾ ਹਰਿ ਬੰਧਪ; ਜੀਅ ਧਾਨ ਪ੍ਰਭ ਪ੍ਰਾਨ ਅਧਾਰੀ॥(੧੩੮੯) ਸਾਜਨੜਾ ਮੇਰਾ ਸਾਜਨੜਾ; ਨਿਕਟਿ ਖਲੋਇਅੜਾ ਮੇਰਾ ਸਾਜਨੜਾ॥(੯੨੪)

ਸਤਿਗੁਰਿ ਮੀਤਿ ਮਿਲਾਇਆ; ਮੈ ਸਦਾ ਸਦਾ ਤੇਰਾ ਤਾਣੁ॥੧੨॥ ਏਕੁ ਸਜਣੁ ਸੁਜਾਣੁ ਕਰਤਾ ਪੁਰਖੁ ਹੇ (ਮੀਤਿ) ਮਿੱਤ੍ਰ ਜੀ! (ਸਤਿਗੁਰਿ) ਸਤਿਗੁਰੂ ਸਾਹਿਬ ਜੀ ਨੇ ਦਾਸਨਦਾਸ ਨੂੰ ਆਪ ਜੀ ਨਾਲ (ਮਿਲਾਇਆ) ਮਿਲਾ ਦਿਤਾ ਹੈ। ਹੁਣ (ਮੈ) ਦਾਸਨ ਦਾਸ ਨੂੰ (ਤੇਰਾ) ਆਪ ਜੀ ਦਾ ਸਦਾ ਸਦਾ ਹੀ ਆਪ ਜੀ ਦੀ ਅਸੰਖ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਜੋਤਿ ਦਾ (ਤਾਣੁ) ਬਲ ਹੈ। ਯਥਾ:- ਕਿਸ ਹੀ ਜੋਰੁ; ਅਹੰਕਾਰ ਬੋਲਣ ਕਾ॥ ਕਿਸ ਹੀ ਜੋਰੁ; ਦੀਬਾਨ ਮਾਇਆ ਕਾ॥ ਮੈ. ਹਰਿ ਬਿਨੁ ਟੇਕ ਧਰ ਅਵਰ ਨ ਕਾਈ; ਤੂ ਕਰਤੇ ਰਾਖੁ. ਮੈ ਨਿਮਾਣੀ ਹੇ॥੧੩॥(੧੦੭੧) ਤੂੰ ਮੇਰਾ ਬਹੁ ਮਾਣੁ ਕਰਤੇ; ਤੂੰ ਮੇਰਾ ਬਹੁ ਮਾਣੁ॥ ਜੋਰਿ ਤੁਮਾਰੈ ਸੁਖਿ ਵਸਾ; ਸਚੁ ਸਬਦੁ ਨੀਸਾਣੁ॥੧॥(੨੧੭)

ਸਤਿਗੁਰੁ ਮੇਰਾ ਸਦਾ ਸਦਾ; ਨਾ ਆਵੈ ਨਾ ਜਾਇ॥ (ਮੇਰਾ) ਦਾਸਨਦਾਸ ਦੇ ਪਰਮਪੂਜਨੀਕ ਸਤਿਗੁਰੁ ਸਾਹਿਬ ਜੀ ਸਦਾ ਸਦਾ ਅਬਿਨਾਸੀ ਰੂਪ ਹਨ। ਵਾਸ਼ਨਾਂ ਦੇ ਬੱਧੇ ਹੋਏ, ਜਨਮ ਧਾਰ ਕੇ (ਨਾ) ਨਹੀਂ (ਆਵੈ) ਆਉਂਦੇ, ਮੌਤ ਦੇ ਮਾਰਿਆਂ ਮਰ ਕੇ (ਨਾ) ਨਹੀ (ਜਾਇ) ਜਾਂਦੇ।

ਓਹੁ ਅਬਿਨਾਸੀ ਪੁਰਖੁ ਹੈ; ਸਭ ਮਹਿ ਰਹਿਆ ਸਮਾਇ॥੧੩॥(੭੫੯) ਰਾਮ ਨਾਮ ਅਮੋਲਕ ਰਤਨ ਦੇ ਦਾਤੇ, ਦਾਸਨਦਾਸ ਦੇ ਓਹੁ ਜੋ ਪਿਆਰੇ ਸਤਿਗੁਰੂ ਸਾਹਿਬ ਜੀ ਹਨ, ਸਤਿਗੁਰੁ ਮੇਰਾ ਸਦਾ ਸਦਾ; ਨਾ ਆਵੈ ਨਾ ਜਾਇ॥ ਸਦਾ ੨ ਵਿਆਪਕ (ਅਬਿਨਾਸੀ) ਨਾਸ ਤੋਂ ਰਹਿਤ

(ਪੁਰਖੁ) ਪੂਰਨ ਪ੍ਰਕਾਸ਼ ਸਰੂਪ ਸਭ ਦੇ (ਮਹਿ) ਅੰਦਰ (ਸਮਾਇ) ਸਮਾ (ਰਹਿਆ) ਰਹੇ (ਹੈ) ਹਨ, ਭਾਵ ਦਾਸਨ ਦਾਸ ਦੇ ਅੰਦਰ ਬਾਹਰ ਭਰਪੂਰ ਵਿਆਪਕ ਪ੍ਰਕਾਸ਼ਕ ਸਾਖਿਆਤ ਹੋ ਰਹੇ ਹਨ।

੯੫.ਅਮੋਲਕ ਦ੍ਰਿਸਟਾਂਤ:- ਨਿੱਕੀਆਂ ਜਿੰਦਾਂ ਵੱਡੇ ਸਾਕੇ। ਕਰਨ ਵਾਲੇ ਵਾਹਿਗੁਰੂ ਮਹੱਲੇ ਦਸਵੇਂ ਜੀ ਦੇ ਅਤਿਅੰਤ ਪਿਆਰੇ ਅਮੋਲਕ ਹੀਰੇ ਲਾਲ ਪੂਰਨ ਮਹਾਂਪੁਰਸ਼ ਛੋਟੇ ਸਾਹਿਬਜ਼ਾਦਿਆਂ ਨੂੰ, ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਫਿਟਕਾਰੇ ਹੰਕਾਰੀ ਵਜੀਦੇ ਨੇ ਕਿਹਾ, "ਓਇ ਸਾਹਿਬਜ਼ਾਦਿਓ! ਤੁਹਾਡਾ ਪਿਤਾ ਚਮਕੌਰ ਗੜ੍ਹੀ 'ਚ ਸ਼ਹੀਦ ਹੋ ਗਿਆ ਹੈ। ਤੁਹਾਡੇ ਭਰਾ ਅਤੇ ਤਮਾਮ ਸਿੰਘ ਘੇਰੇ 'ਚ ਜੰਗ ਦੇ ਲੇਖੇ ਲੱਗ ਗਏ ਹਨ, ਹੁਣ ਤੁਹਾਡਾ ਕੋਈ ਭੀ ਰੱਖਿਅਕ ਨਹੀਂ ਹੈ, ਇਸ ਕਰਕੇ ਹੁਣ ਤੁਹਾਨੂੰ ਕੋਈ ਭੀ ਛੁਡਾ ਨਹੀਂ ਸਕੇਗਾ।" ਆਪਣੇ ਪਰਮਪੂਜਨੀਕ ਪਿਆਰੇ ਦਾਦੇ ਜੀ ਅਤੇ ਦਾਦੇ ਜੀ ਦੇ ਪਿਆਰੇ ਦਾਦੇ ਧੰਨ ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਵਾਂਗ ਸ਼ਹੀਦੀ ਦੇਣ ਦੇ ਉਤਸ਼ਾਹ ਨਾਲ ਕੇਹਰੀ ਸ਼ੇਰ ਵਾਂਗ ਬੀਰਤਾ ਸਹਿਤ ਗੱਜ ਕੇ ਇਹ ਬੋਲੇ:- "ਸਤਿਗੁਰੁ ਮੇਰਾ ਸਦਾ ਸਦਾ; ਨਾ ਆਵੈ ਨਾ ਜਾਇ॥ ਓਹੁ ਅਬਿਨਾਸੀ ਪੁਰਖੁ ਹੈ; ਸਭ ਮਹਿ ਰਹਿਆ ਸਮਾਇ॥(੭੫੯) ਦੁਨੀਆਂ 'ਤੇ ਐਸਾ ਕੋਈ ਭੀ ਲਾਲ ਮਾਂ ਨੇ ਨਹੀਂ ਜਾਇਆ, ਜੋ ਸਾਡੇ ਪਰਮਪੂਜਨੀਕ ਪਿਤਾ ਜੀ ਨੂੰ ਗ੍ਰਿਫਤਾਰ ਜਾਂ ਸ਼ਹੀਦ ਕਰ ਸਕੇ।"

ਰਾਮ ਨਾਮ ਧਨੁ ਸੰਚਿਆ; ਸਾਬਤੁ ਪੂੰਜੀ ਰਾਸਿ॥ ਨਾਨਕ ਦਰਗਹ ਮੰਨਿਆ; ਗੁਰ ਪੂਰੇ ਸਾਬਾਸਿ॥੧੪॥੧॥੨॥੧੧॥ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਰੂਪ ਸਤਿਗੁਰੂ ਰਾਮਦਾਸ ਸਾਹਿਬ ਜੀ ਫ਼ੁਰਮਾਉਂਦੇ ਹਨ:- ਦਾਸਨ ਦਾਸ, (ਪੂਰੇ) ਪੂਰਿਆਂ (ਗੁਰ) ਗੁਰਾਂ ਦਾ ਰੋਮ ੨ ਕਰਕੇ (ਸਾਬਾਸਿ) ਧੰਨਵਾਦ ਕਰਦਾ ਹੈ, ਜਿਨ੍ਹਾਂ ਦੀ ਅਪਾਰ ਕ੍ਰਿਪਾ ਦਾ ਸਦਕਾ, ਦਾਸਨ ਦਾਸ ਨੇ (ਸਾਬਤੁ) ਪੂਰੀ (ਰਾਸਿ) ਸਹੀ ਸੱਚੀ ਰਾਮ ਨਾਮ ਧਨੁ ਪੂੰਜੀ (ਸੰਚਿਆ) ਇਕੱਤ੍ਰ ਕੀਤੀ ਹੈ। ਜਿਨ੍ਹਾਂ ਦੀ ਕ੍ਰਿਪਾ ਨਾਲ ਦਾਸਨ ਦਾਸ (ਦਰਗਹ) ਸਤਸੰਗਤ, (ਦਰਗਹ) ਅਸੰਖ ਬ੍ਰਹਮੰਡ ਦੀ ਰਚਨਾ ਅਤੇ (ਦਰਗਹ) ਸੱਚਖੰਡ 'ਚ ਮੰਨਿਆ ਪੂਜਿਆ ਗਿਆ ਹੈ।

੯੬.ਸ੍ਰੀ ਗੁਰੂ ਅਰਜਨ ਦੇਵ ਨੇ; ਪ੍ਰੋਪਕਾਰ ਕੋ ਧਾਰ॥ ਸੰਗਤਿ ਕੇ ਤਰਿਬੇ ਨਮਿੱਤ, ਬਾਣੀ ਗੁਰੂ ਉਚਾਰ॥੧੫॥ ਸ਼ਹੀਦਾਂ ਦੇ ਸਿਰਤਾਜ, ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਬੜੇ ਭਾਰੀ (ਪ੍ਰੋਪਕਾਰ) ਪਰਉਪਕਾਰ (ਕੋ) ਨੂੰ ਧਾਰ ਕੇ ਸਤਿ ਸੰਗਤਿ ਜੀ (ਕੇ) ਦੇ (ਤਰਿਬੇ) ਤਰਨ (ਨਮਿੱਤ) ਲਈ ਪਰਮਪੂਜਨੀਕ ਪਰਮਪਵਿੱਤ੍ਰ ਗੁਰ ਬਾਣੀ ਰੂਪ ਸਤਿ ਗੁਰੂ ਗ੍ਰੰਥ ਸਾਹਿਬ ਜੀ (ਉਚਾਰ) ਉਚਾਰਨ ਕੀਤੇ।

ਗੋਇੰਦਵਾਲ ਮੇਂ ਜਾਇ ਕੈ; ਆਨ ਪੋਥੀਆਂ ਸੋਇ॥ ਚਾਰ ਗੁਰੂ ਬਾਣੀ ਰਚੀ; ਅਦਬ ਸਹਿਤ ਮਨ ਹੋਇ॥੧੬॥ ਪੂਰਨ ਅਦਬ ਸਤਿਕਾਰ ਸਹਿਤ ਇਕਾਗ੍ਰ ਮਨ (ਹੋਇ) ਹੋ ਕੇ, ਪਰਮਪੂਜਨੀਕ ਵਾਹਿਗੁਰੂ ਮਹੱਲੇ ਪਹਿਲੇ ਦੂਜੇ ਤੀਜੇ ਚੌਥੇ (ਚਾਰ) ਚੌਹਾਂ ਸਤਿਗੁਰੂ ਸਾਹਿਬਾਨ ਜੀ ਨੇ ਜੋ ਅੰਮ੍ਰਿਤ ਬਾਣੀ ਜੀ (ਰਚੀ) ਰਚੇ ਸਨ, ਉਹ ਸ੍ਰੀ ਗੋਇੰਦਵਾਲ ਸਾਹਿਬ ਜੀ (ਮੇਂ) ਵਿਖੇ (ਜਾਇ) ਜਾ (ਕੈ) ਕੇ, (ਸੋਇ) ਸੋਭਾ ਵਾਲੀਆਂ ਪੋਥੀਆਂ ਪੂਰਨ ਅਦਬ ਸਤਿਕਾਰ ਸਹਿਤ ਸ੍ਰੀ ਪਾਲਕੀ ਸਾਹਿਬ ਜੀ 'ਚ

ਸਜਾ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਜੀ (ਆਨ) ਲਿਆਂਦੀਆਂ, ਵਾਹਿਗੁਰੂ ਮਹੱਲਾ ਪੰਜਵਾਂ ਜੀ ਨੰਗੇ ਚਰਨੀ ਚੌਰ ਕਰਦੇ ਆਏ, ਪਾਲਕੀ, ਘੋੜੀ 'ਤੇ ਅਸਵਾਰ ਨਹੀਂ ਹੋਏ, ਪਰਮਪਵਿੱਤ੍ਰ ਗੁਰਬਾਣੀ ਪੋਥੀਆਂ ਪਾਸ ਆਪਣੇ ਆਪ ਨੂੰ ਮੱਥਾ ਨਹੀਂ ਟਿਕਾਇਆ, ਨਾ ਹੀ ਆਪਣੇ 'ਤੇ ਚੌਰ ਕਰਵਾਇਆ, ਜਿਸ ਕਰਕੇ ਬੜੀ ਭਾਰੀ (ਸੋਇ) ਸੋਭਾ ਹੋਈ। ਯਥਾ:- ਖੰਡਿ ਵਰਭੰਡਿ ਹਰਿ ਸੋਭਾ ਹੋਈ; ਇਹੁ ਦਾਨੁ ਨ ਰਲੈ ਰਲਾਇਆ॥(੭੯)

ਸ੍ਰੀ ਗੁਰੂ ਗ੍ਰੰਥ ਸਾਹਿਬ ਭਯੋ; ਲਿਖਯੋ ਸ੍ਰੀ ਗੁਰਦਾਸ॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪੂਰਨ (ਭਯੋ) ਹੋ ਗਏ, ਜਿਨ੍ਹਾਂ ਨੂੰ ਮਹਾਂਪੁਰਸ਼ ਸ੍ਰੀ ਗੁਰਦਾਸ ਸਾਹਿਬ ਜੀ ਨੇ ਅਦਬ ਸਤਿਕਾਰ ਸਹਿਤ (ਲਿਖਯੋ) ਲਿਖਿਆ।

ਬੀੜ ਬੰਧ ਥਾਪਨ ਕਰੀ; ਹਰਿਮੰਦਰ ਸੁਖ ਰਾਸ॥੧੭॥ ਸ੍ਰਬ ਵਿਆਪੀ ਬ੍ਰਹਮ ਜੀ 'ਚ ਲੀਣਤਾ ਰੂਪ (ਸੁਖ) ਸੁਖਾਂ ਦੀ (ਰਾਸ) ਔਧੀ, ਭਾਵ ਬਹੁਤੇ ਸੁਖ ਹੀ ਸੁਖ ਬਖ਼ਸ਼ਣ ਵਾਲੇ ਸ੍ਰੀ ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਪਰਮਪਵਿੱਤ੍ਰ (ਬੀੜ) ਜ਼ਿਲਦ (ਬੰਧ) ਬੰਨ੍ਹ ਕੇ, ਵਾਹਿਗੁਰੂ ਸਰੂਪ ਸ੍ਰੀ ਹਰਿਮੰਦਰ ਸਾਹਿਬ ਜੀ 'ਚ (ਥਾਪਨ) ਪ੍ਰਕਾਸ਼ (ਕਰੀ) ਕੀਤੇ।

ਅੰਮ੍ਰਿਤਸਰ ਮੇ ਰਚ ਭਲੇ; ਸੋਲਾਂ ਸੌ ਇਕਸਾਠ॥ ਭਾਦ੍ਰੋਂ ਸ਼ੁਦਿ ਏਕਮ ਸ਼ਨੀ; ਸੁਨਿਓ ਸਬਦੁ ਕੋ ਪਾਠ॥੧੮॥ ਸ੍ਰੀ ਅੰਮ੍ਰਿਤਸਰ ਸਾਹਿਬ ਜੀ (ਮੇ) 'ਚ ਸ੍ਰੀ ਰਾਮਸਰ ਸਾਹਿਬ ਜੀ ਵਿਖੇ ਪੂਰਨ ਸੱਚੇ ਭਲੇ ਸਰੂਪ (ਰਚ) ਰਚੇ ਅਤੇ (ਸੋਲਾਂ ਸੌ ਇਕਸਾਠ) ੧੬੬੧ ਬਿੱਕ੍ਰਮੀ ਸੰਮਤ ਭਾਦ੍ਰੋਂ(ਸ਼ੁਦਿ) ਸ਼ੁਦੀ ਏਕਮ (ਸ਼ਨੀ)ਸ਼ਨਿੱਚ੍ਰਵਾਰ ਨੂੰ ਪਹਿਲਾ ਪ੍ਰਕਾਸ਼ ਕਰਕੇ ਸਬਦੁ (ਕੋ) ਦਾ ਪਾਠ ਭਾਵ ਹੁਕਮਨਾਮਾ (ਸੁਨਿਓ) ਸੁਣਿਆਂ।

ਸੰਤਾ ਕਾਰਜਿ ਆਪ ਹੀ; ਇਹੁ ਆਯੋ ਮੁਖਵਾਕ॥ ਆਪ ਜੀ ਨੇ ਮੁਖੀ ਗ੍ਰੰਥੀ ਬਾਬੇ ਬੁੱਢੇ ਸਾਹਿਬ ਜੀ ਨੂੰ ਥਾਪਿਆ। ਇਹੁ ਸ੍ਰੀ ਮੁਖਵਾਕ ਜੀ (ਆਯੋ) ਆਏ।

ਬੰਨੋ ਜੀ ਇੱਕ ਸਰੂਪ ਲਿਖ; ਬਹੁਤ ਲਿਖੇ ਜੱਗ ਤਾਕ॥੧੯॥ ਗੁਰਮੁਖਿ ਪਿਆਰੇ ਭਾਈ ਬੰਨੋ ਜੀ ਨੇ ਸਰੂਪ ਦਾ ਇੱਕ ਉਤਾਰਾ ਲਿਖ ਲਿਆ। ਉਸ ਨੂੰ ਤੱਕ ਕੇ ਪ੍ਰੇਮੀਆਂ ਨੇ ਬਹੁਤ ਸਰੂਪ ਲਿਖੇ, ਜਿਨ੍ਹਾਂ ਨੂੰ ਹੁਣ ਜੱਗ (ਤਾਕ) ਤੱਕ, ਭਾਵ ਦਰਸ਼ਨ ਕਰਕੇ ਤਰ ਰਿਹਾ ਹੈ।

ਸ੍ਰੀ ਗੁਰ ਹਰਿਗੋਬਿੰਦ ਸਾਹਿਬ ਜੀ; ਨੌਂ ਧੁਨਿ ਦਈ ਚੜ੍ਹਾਇ॥ ਸ੍ਰੀ ਗੁਰ ਹਰਿਗੋਬਿੰਦ ਸਾਹਿਬ ਜੀ ਨੇ, ਆਪਣੇ ਪਰਮਪੂਜਨੀਕ ਗੁਰੂ ਪਿਤਾ ਜੀ ਦੇ ਪਰਮਪਵਿੱਤ੍ਰ ਹੁਕਮ ਅਨੁਸਾਰ ਨੌਂ (ਧੁਨਿ) ਧੁਨਾਂ (ਚੜ੍ਹਾਇ) ਚੜ੍ਹਾ (ਦਈ) ਦਿਤੀਆਂ।

ਪਾਠ ਚਲਾਯੋ ਜਗਤ ਮੇ; ਮ੍ਰਿਯਾਦਾ ਗੁਰ ਭਾਇ॥ ਸ੍ਰੀ ਗੁਰੂ ਛੇਵੇਂ ਪਾਤਿਸਾਹ ਜੀ ਨੇ (ਗੁਰ) ਸਤਿਗੁਰੂ ਪੰਜਵੇਂ ਪਾਤਿਸਾਹ ਜੀ ਦੀ ਸ਼ਹੀਦੀ ਤੋਂ, ਗੁਰ ਪਿਤਾ ਜੀ ਦੇ (ਭਾਇ) ਪ੍ਰੇਮ 'ਚ ਜੋਤੀ ਜੋਤਿ ਸਹਜ ਪਾਠ ਬਾਬੇ ਬੁੱਢੇ ਸਾਹਿਬ ਜੀ ਤੋਂ ਕਰਵਾਏ, ਸ੍ਰਬੱਤ ਦੇ ਭਲੇ ਦੀ ਸ਼ੁਭ ਪਾਠ ਦੀ ਮ੍ਰਿਯਾਦਾ (ਜਗਤ) ਜੱਗ (ਮੇ) 'ਚ (ਚਲਾਯੋ) ਚਲਾ ਦਿਤੀ।

ਦੋਹਿਰਾ॥ ਛੇਵੇਂ ਗੁਰੂ, ਸ੍ਰੀ ਗੁਰੂ ਗਰੰਥ ਜੀ; ਭੇਜਯੋ ਪੁਰ ਕਰਤਾਰ॥ ਪਰਮਪੂਜਨੀਕ

ਵਾਹਿਗੁਰੂ ਸਤਿ ਗੁਰੂ ਛੇਵੇਂ ਪਾਤਿਸਾਹ ਜੀ ਨੇ ਪਿੰਡ ਡਰੋਲੀ ਭਾਈ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਪਰਮਪੂਜਨੀਕ ਸਰੂਪ ਸਾਹਿਬ ਜੀ, ਆਪਣੇ ਪਿਆਰੇ ਸਾਹਿਬਜ਼ਾਦੇ ਸ੍ਰੀ ਬਾਬੇ ਗੁਰਦਿਤੇ ਸਾਹਿਬ ਜੀ ਨੂੰ ਬੜੇ ਭਾਰੀ ਸਤਿਕਾਰ ਸਹਿਤ ਸੰਭਾਲ ਕੇ, ਸੇਵਾ ਸਤਿਕਾਰ ਕਰਨ ਦਾ ਪੂਰਨ ਉਪਦੇਸ਼ ਬਖ਼ਸ਼ ਕੇ ਸ੍ਰੀ ਕਰਤਾਰਪੁਰ ਸਾਹਿਬ ਜੀ ਭੇਜੇ।

ਬਿਧੀ ਚੰਦ ਅੱਧਾ ਲਿਖਿਓ; ਰਹੀ ਸੇਵ ਵਿਚਕਾਰ॥੨੧॥ ਸੂਰਵੀਰ ਬਹਾਦਰ ਅਤੀਰਥ ਯੋਧੇ ਗੁਰ ਭਗਤ ਬਾਬੇ ਬਿਧੀ ਚੰਦ ਸਾਹਿਬ ਜੀ ਨੇ ਸਰੂਪ ਸਾਹਿਬ ਜੀ ਅੱਧੇ (ਲਿਖਿਓ) ਲਿਖੇ, ਜਿਸ ਕਰਕੇ (ਸੇਵ) ਸੇਵਾ ਵਿਚਕਾਰ ਹੀ (ਰਹੀ) ਰਹਿ ਗਈ।

ਬੰਨੋ ਜੀ ਸਰੂਪ ਜੋਈ; ਹੋਏ ਬਹੁ ਬਿਸਥਾਰ॥ (ਜੋਈ) ਜੋ ਸਰੂਪ ਭਾਈ ਬੰਨੋ ਜੀ ਨੇ ਲਿਖੇ ਸਨ, ਉਨ੍ਹਾਂ ਤੋਂ (ਬਹੁ) ਬਹੁਤੇ ਉਤਾਰੇ ਬਿਸਥਾਰ ਪੂਰਬਕ (ਹੋਏ) ਹੋ ਗਏ।

ਸੰਗਤਿ ਪੜ੍ਹੇ ਪ੍ਰੇਮ ਕਰ; ਬਾਣੀ ਗੁਰ ਕਰਤਾਰ॥੨੨॥ ਕਰਤਾਰ ਸਰੂਪ ਸਤਿ ਗੁਰ ਸਾਹਿਬ ਜੀ ਦੇ ਅੰਮ੍ਰਿਤ ਬਾਣੀ ਜੀ ਨੂੰ, ਸਾਧਸੰਗਿ. ਨਾਨਕ ਜਸੁ ਗਾਇਓ; ਜੋ ਪ੍ਰਭ ਕੀ. ਅਤਿ ਪਿਆਰੀ॥(੫੦੮) ਅਨੁਸਾਰ ਵਾਹਿਗੁਰੂ ਜੀ ਦੇ ਅਤਿਅੰਤ ਪਿਆਰੇ (ਸੰਗਤਿ) ਸਤਿਸੰਗਤ ਜੀ ਪ੍ਰੇਮ (ਕਰ) ਕਰਕੇ (ਪੜ੍ਹੇ) ਪੜ੍ਹਦੇ ਹਨ।

ਗੁਰੂ ਹਰਿਰਾਏ ਪ੍ਰੇਮ ਕੈ; ਗੁਰਬਾਣੀ ਕਰ ਪਾਠ॥ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਹਰਿਰਾਏ ਸਾਹਿਬ ਜੀ, ਪੂਰਨ ਸ਼ਰਧਾ ਸਤਿਕਾਰ ਪ੍ਰੇਮ (ਕੈ) ਕਰਕੇ ਗੁਰਬਾਣੀ ਦਾ ਪਾਠ (ਕਰ) ਕਰਦੇ ਸਨ।

੯੭.ਤੁਕ ਉਲਟਾਈ ਪੁੱਤ੍ਰ ਜਬ; ਤਿਆਗ ਦੀਓ ਲਖ ਸਾਠ॥੨੩॥ (ਜਬ) ਜਦੋਂ ਆਪ ਜੀ ਦੇ ਪੁੱਤ੍ਰ ਰਾਮਰਾਏ ਨੇ 'ਮੁਸਲਮਾਨ' ਅੱਖਰ ਨੂੰ 'ਬੇਈਮਾਨ' ਜ਼ਬਾਨੀ ਕਹਿ ਕੇ ਤੁਕ ਉਲਟਾਈ ਤਦੋਂ ਆਪ ਜੀ ਨੇ ਨਰਾਜ਼ ਹੋ ਕੇ (ਸਾਠ) ਮੂਰਖ (ਲਖ) ਜਾਣ ਕੇ, ਤਿਆਗ ਹੀ (ਦੀਓ) ਦਿਤਾ।

ਸਾਖੀ:- ਵਾਹਿਗੁਰੂ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਦੇ ਘਰ ਮਾਤਾ ਕੋਟਿ ਕਲਿਆਣੀ ਜੀ ਦੀ ਕੁੱਖੋਂ ੧੭੦੩ ਬਿ: ਨੂੰ ਸ੍ਰੀ ਕੀਰਤਪੁਰ ਸਾਹਿਬ ਜੀ ਵਿਖੇ ਰਾਮਰਾਏ ਜੀ ਨੇ ਜਨਮ ਲਿਆ। ਅਤਿਅੰਤ ਜ਼ਾਲਮ, ਸੰਤ ਦੋਖੀ ਨੌਰੰਗੇ ਨੇ ਸਤਿਗੁਰੂ ਹਰਿਰਾਏ ਸਾਹਿਬ ਜੀ ਨੂੰ ਦਿੱਲੀ ਬੁਲਾਇਆ, ਤਾਂ ਆਪ ਜੀ ਨੇ ਸੰਤ ਦੋਖੀ ਜਾਣ ਕੇ ਉਸ ਦੇ ਮੱਥੇ ਨਾ ਲੱਗਣਾ ਚਾਹਿਆ। ਆਪਣੇ ਵੱਡੇ ਪੁੱਤ੍ਰ ਰਾਮ ਰਾਏ ਨੂੰ ਦਿੱਲੀ ਭੇਜਣ ਸਮੇਂ ਗੁਰਮਤਿ ਦੀ ਸ਼ੁਭ ਸਿੱਖਿਆ ਦਿੰਦਿਆਂ ਕਿਹਾ, "ਕਰਾਮਾਤ ਨਹੀਂ ਦਿਖਾਉਣੀ। ਇੱਕ ਓਅੰਕਾਰ ਦੇ ਅਵਤਾਰ ;ਸਰਬ ਕਲਾ ਸਮਰਥ॥ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਰਮਪਵਿੱਤ੍ਰ ਪਰਮਪੂਜਨੀਕ ਸੱਚੇ ਚਰਨ ਕਮਲਾਂ ਦੀ ਦ੍ਰਿੜਤਾ ਰੱਖੀਂ। ਜੋ ਕਹੇਂਗਾ ਸੋ ਪੂਰਾ ਹੋ ਜਾਇਆ ਕਰੇਗਾ।" ਯਥਾ:- ਤੁਮਰਾ ਬਚਨ ਸੁਫਲ ਸਭ ਹੋਇ॥ ਤੁਮ ਸਮਾਨ; ਬਲੀ ਨਹੀਂ ਕੋਇ॥ ਜੋ ਪੂਛੇ ਸੋ ਸਤ ਕਹਿ ਦੀਜੇ॥ ਕਛੁ ਕਰਾਮਾਤ ਪ੍ਰਗਟ ਨਹੀਂ ਕੀਜੈ॥ ਦੋਹਿਰਾ॥ ਸਿੱਧ ਪ੍ਰਗਟ ਕਰਨੀ ਜਗਤ; ਨਹੀਂ ਸੰਤਨ ਕੋ ਕਾਮ॥ ਨਿਹਕਾਮੀ ਹਰਿ ਭਗਤਿ ਸਦਾ; ਸ਼ਾਤ ਸਹਜਿ ਸੁਖ ਧਾਮ॥(ਮਹਿਮਾ ਪ੍ਰਕਾਸ਼) "ਜਗਤ ਨੂੰ (ਸਿੱਧ) ਸ਼ਕਤੀ ਕਰਾਮਾਤ ਪ੍ਰਗਟ

(ਕਰਨੀ) ਦਿਖਾਉਣੀ (ਸੰਤਨ) ਸੰਤਾਂ (ਕੋ) ਦਾ (ਕਾਮ) ਕੰਮ ਨਹੀਂ। ਸੰਤ ਸਦਾ (ਨਿਹਕਾਮੀ) ਕਾਮਨਾਂ ਤੋਂ ਰਹਿਤ (ਹਰਿ) ਵਾਹਿਗੁਰੂ ਜੀ ਦੀ (ਭਗਤਿ) ਪ੍ਰੇਮਾ ਭਗਤੀ ਕਰਕੇ, (ਸਹਜਿ) ਧੀਰਜ (ਸ਼ਾਤ) ਸ਼ਾਂਤੀ ਸਹਿਤ (ਸੁਖ) ਸੁਖਾਂ ਦਾ (ਧਾਮ) ਘਰ ਬਣੇ ਰਹਿੰਦੇ ਹਨ। ਜਿਸ ਤਰ੍ਹਾਂ ਪਰਮਪੂਜਨੀਕ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਪੜਦਾਦੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੇ ਉੱਬਲਦੀ ਦੇਗ 'ਚ ਬੈਠ ਕੇ ਗੁਰਬਾਣੀ ਜੀ ਪੜ੍ਹੇ ਕਮਾਏ। ਤੱਤੇ ਰੇਤੇ 'ਤੇ ਬੈਠੇ, ਤੱਤਾ ਰੇਤਾ ਸੀਸ 'ਤੇ ਪੁਆਇਆ, ਰਜ਼ਾ 'ਚ ਭਾਰੀ ਪ੍ਰਸੰਨ ਰਹੇ। ਸੜਦੀ ਬਲਦੀ ਮੱਚਦੀ ਲੋਹ 'ਤੇ ਖੜ੍ਹਨ ਤੱਕ ਅਜ਼ਰ ਜਰਿਆ। ਜ਼ਾਲਮ ਦੇ ਅੱਗੇ ਝੁਕੇ ਨਹੀਂ, ਸਗੋਂ ਸ੍ਰੀਰ 'ਤੇ ਅਕਹਿ ਤੇ ਅਸਹਿ ਕਸ਼ਟ ਸਹਾਰ ਕੇ ਭਾਣੇ ਨੂੰ ਮਿੱਠਾ ਮੰਨਿਆ। ਯਥਾ:- ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥ ਜ਼ਾਲਮ ਨਾਲ ਮੇਲ ਨਹੀਂ ਕੀਤਾ। ਪਰਮਪੂਜਨੀਕ ਪੜਦਾਦੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਦੀ ਸ਼ਹੀਦੀ ਤੋਂ ਮਗਰੋਂ ਦਾਸਨਦਾਸ ਦੇ ਦਾਦੇ ਦਲ ਭੰਜਨ ਗੁਰੁ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ। ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਵਾਹਿਗੁਰੂ ਪਿਤਾ ਜੀ ਦੀ ਸ਼ਹੀਦੀ ਦਾ ਬੜਾ ਭਾਰੀ ਦੁੱਖ ਮੰਨਿਆਂ। ਜ਼ੁਲਮ ਨਾਸ ਧਰਮ ਪ੍ਰਕਾਸ਼ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਰਚੇ। ਜ਼ਾਲਮ ਫੌਜਾਂ ਨੂੰ ਖਪਾ ਕੇ ਚਾਰ ਵੱਡੇ ਧਰਮ ਯੁੱਧ ਜਿੱਤੇ। ਬਹੁਤ ਭਾਰੀ ਕੁਰਬਾਨੀਆਂ ਦੇ ਕੇ, ਜ਼ੁਲਮ ਨੂੰ ਨਾਸ ਕਰਨ ਲਈ ਕੁਰਬਾਨੀ ਦੀ ਬੜੀ ਭਾਰੀ ਲਹਿਰ ਚਲਾਈ। ਵਾਹਿਗੁਰੂ ਸਤਿਗੁਰੂ ਪਹਿਲੇ ਪਾਤਿਸਾਹ ਜੀ ਨੇ ਸੇਵਾ ਸਿਮਰਨ ਕੁਰਬਾਨੀ ਲਈ ਹੀ ਸਿੱਖੀ ਧਰਮ ਸਾਜਿਆ ਹੈ। ਜਿਤਨਾ ਸਮਾਂ ਦਿੱਲੀ ਦਾ ਤਖ਼ਤ ਉਲਟਦਾ ਨਹੀਂ, ਉਤਨਾ ਸਮਾਂ ਗੁਰੂ ਘਰ ਦੀਆਂ ਕੁਰਬਾਨੀਆਂ ਹੁੰਦੀਆਂ ਹੀ ਰਹਿਣਗੀਆਂ। ਅੰਤ ਨੂੰ ਸੱਚ ਦੀ ਜਿੱਤ ਹੋਵੇਗੀ। ਯਥਾ:- ਕੂੜ ਨਿਖੁਟੇ ਨਾਨਕਾ; ਓੜਕਿ ਸਚਿ ਰਹੀ॥(੯੫੩) ਗੁਰੂ ਘਰ ਦੀਆਂ ਕੁਰਬਾਨੀਆਂ ਬਾਰੇ ਪਰਮਪੂਜਨੀਕ ਪੜਦਾਦੇ ਸਾਹਿਬ ਜੀ ਦੇ ਪਰਮਪੂਜਨੀਕ ਨਾਨੇ ਜੀ ਨੇ ਆਪਣੀ ਅਤੀ ਪਿਆਰੀ ਬੱਚੀ ਭਾਨੀ ਜੀ ਨੂੰ ਇਹ ਬਚਨ ਕਹੇ ਸਨ ਕਿ ਹੇ ਬੱਚੀ! ਗੁਰਤਾ ਗੁਰਸੇਵਕ ਦੀ ਆਤਮ ਵਸਤੂ, ਚਲਦਾ ਪਰਵਾਹ ਸੀ, ਤੂੰ ਇਸ ਨੂੰ ਰੋਕ ਲਿਆ ਹੈ। ਇਸ ਕਰਕੇ ਬਹੁਤ ਭਾਰੀ ਕੁਰਬਾਨੀਆਂ ਦੇਣੀਆਂ ਪੈਣਗੀਆਂ। ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਘਰ ਦੀ ਮਰਯਾਦਾ ਬਹੁਤ ਹੀ ਉੱਤਮ ਉੱਚੀ ਸੁੱਚੀ ਹੈ। ਪਰਮਪੂਜਨੀਕ ਪਿਤਾ ਗੁਰਦਿੱਤਾ ਸਾਹਿਬ ਜੀ ਅਤੇ ਚਾਚਾ ਅਟੱਲ ਰਾਏ ਸਾਹਿਬ ਜੀ ਨੇ ਦਾਸਨਦਾਸ ਦੇ ਪਰਮਪੂਜਨੀਕ ਦਾਦੇ ਸਤਿਗੁਰੂ ਸਾਹਿਬ ਜੀ ਦਾ ਬਚਨ ਮੰਨਦਿਆਂ ਆਪਣੇ ਸ੍ਰੀਰ ਤਿਆਗ ਦਿਤੇ।" ਉਪ੍ਰੋਕਤ ਸ਼ੁਭ ਸਿੱਖਿਆ ਬਖ਼ਸ਼ੀ।

ਵਾਹਿਗੁਰੂ:- ਰਾਮ ਰਾਇ ਜੀ ਦੇ ਦਿੱਲੀ ਪਹੁੰਚਣ ਤੋਂ, ਜ਼ਾਲਮ ਨੌਰੰਗੇ ਦੀ ਦੁਸ਼ਟ ਸਭਾ 'ਚ ਮੁੱਲਾਂ ਕਾਜ਼ੀਆਂ ਨੇ ਧੁਰ ਕੇ ਬਾਣੀ ਜੀ 'ਤੇ ਕਈ ਸ਼ੰਕੇ ਕਰਕੇ ਰਾਜ ਸਭਾ 'ਚ ਬੜਾ ਭਾਰੀ ਝਗੜਾ ਉਠਾਇਆ। ਕੁਟਿਲ ਨੀਤੀ ਵਾਲੇ ਜ਼ਾਲਮ ਨੌਰੰਗੇ ਨੇ ਰਾਮਰਾਏ ਨੂੰ ਪੁੱਛਿਆ, "ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ ਮਃ ੧॥ ਮਿਟੀ ਮੁਸਲਮਾਨ ਕੀ; ਪੇੜੈ ਪਈ ਕੁਮ੍ਹਿਆਰ॥(੪੬੬) ਕਿਉਂ ਉਚਾਰਿਆ ਹੈ?"

੯੮.{ਉਥਾਨਕਾ:- ਸਤਿਗੁਰੂ ਪਹਿਲੇ ਪਾਤਿਸਾਹ ਜੀ ਦੇ ਪਾਸ ਈਰਖਾਲੂ ਮੁਸਲਮਾਨਾਂ ਨੇ ਹਿੰਦੂਆਂ 'ਤੇ ਤਰਕ ਕਰਦਿਆਂ ਇਹ ਕਿਹਾ ਕਿ ਕਾਫ਼ਰ ਹਿੰਦੂਆਂ ਨੂੰ ਇਸ ਲੋਕ 'ਚ ਸਾੜਦੇ ਹਨ, ਜਿਸ ਕਰਕੇ ਇਨ੍ਹਾਂ ਨੂੰ ਪ੍ਰਲੋਕ 'ਚ ਭੀ ਸਾੜਿਆ ਜਾਂਦਾ ਹੈ।

ਉੱਤ੍ਰ:- ਮਃ ੧॥ ਮਿਟੀ ਮੁਸਲਮਾਨ ਕੀ; ਪੇੜੈ ਪਈ ਕੁਮ੍ਹਿਆਰ॥ ਮੁਸਲਮਾਨਾਂ ਦੀਆਂ ਕਿਤਾਬਾਂ 'ਚ ਲਿਖਿਆ ਹੈ ਕਿ ਇੱਕ ਕਦਮ ਚੁੱਕੀਏ ਤਾਂ ਰਾਜੇ ਦੀ ਕਬਰ 'ਤੇ ਟਿਕਦਾ ਹੈ। ਦੂਜਾ ਕਦਮ ਚੁੱਕੀਏ ਤਾਂ ਵਜ਼ੀਰ ਦੀ ਕਬਰ 'ਤੇ ਟਿਕਦਾ ਹੈ, ਬਾਕੀ ਹੋਰ ਜੋ ਪਰਜਾ ਗੁਜ਼ਰੀ ਹੈ, ਉਸ ਦੀ ਤਾਂ ਗਿਣਤੀ ਹੀ ਨਹੀਂ, ਭਾਵ ਸਮੂੰਹ ਧਰਤੀ 'ਤੇ ਕਬਰਾਂ ਬਣੀਆਂ ਹਨ। ਇਸ ਕਰਕੇ ਜਿੱਥੋਂ ਮਿੱਟੀ ਪੁੱਟਾਂਗੇ ਓਹੋ ਹੀ ਕਬਰਾਂ ਦੀ ਮਿੱਟੀ ਹੈ। ਕਬਰਾਂ ਦੀ ਚੀਕਣੀ ਮਿੱਟੀ ਨੂੰ ਘੁਮ੍ਹਿਆਰ ਪੁੱਟ ਕੇ, ਕੁੱਟ ਕੇ ਚੰਗੀ ਤਰ੍ਹਾਂ ਗੋ ਕੇ ਪੇੜਾ ਬਣਾਉਂਦਾ ਹੈ, ਇਉਂ ਮੁਸਲਮਾਨ (ਕੀ) ਦੀ ਮਿਟੀ ਕੁਮ੍ਹਿਆਰ ਦੇ ਪੇੜੈ 'ਚ (ਪਈ) ਪੈਂਦੀ ਹੈ।

ਘੜਿ ਭਾਂਡੇ ਇਟਾ ਕੀਆ; ਜਲਦੀ ਕਰੇ ਪੁਕਾਰ॥ ਉਸ ਨੂੰ ਘੜਿ ਕੇ ਭਾਂਡੇ ਇਟਾ ਬਣਾਉਣਾ(ਕੀਆ) ਕੀਤੀਆਂ। ਪਕਾਉਣ ਲਈ ਆਵੀ 'ਚ ਰੱਖਣ ਤੋਂ (ਜਲਦੀ) ਸੜਦੀ ਹੋਈ ਪੁਕਾਰ (ਕਰੇ) ਕਰਦੀ ਹੈ।

ਜਲਿ ਜਲਿ ਰੋਵੈ ਬਪੁੜੀ; ਝੜਿ ਝੜਿ ਪਵਹਿ ਅੰਗਿਆਰ॥ (ਬਪੁੜੀ) ਵਿਚਾਰੀ (ਜਲਿ) ਸੜ (ਜਲਿ) ਸੜ ਕੇ (ਰੋਵੈ) ਰੋਂਦੀ ਹੈ,ਅੰਗਿਆਰ ਝੜਿ ਝੜਿ ਕੇ (ਪਵਹਿ) ਪੈਂਦੇ ਹਨ।

ਨਾਨਕ ਜਿਨਿ ਕਰਤੈ ਕਾਰਣੁ ਕੀਆ, ਸੋ ਜਾਣੈ ਕਰਤਾਰੁ॥੨॥(੪੬੬) ਤੁਸੀਂ ਭਾਈ ਇਹ ਤਰਕ ਨਾ ਕਰੋ ਕਿ ਹਿੰਦੂ ਕਾਫ਼ਰ ਹਨ, ਸਤਿਗੁਰੂ ਸਾਹਿਬ ਜੀ, ਜਾਹਰ ਪੀਰ ਜਗਤੁ ਗੁਰੁ ਬਾਬਾ॥੩॥(ਵਾਰ ੨੪) ਜੀ ਦੋਹਾਂ ਧਰਮਾਂ ਦੇ ਸਾਂਝੇ ਹਨ। ਹਿੰਦੂ ਮੁਸਲਮਾਨ ਇੱਕ ਦੂਜੇ 'ਤੇ ਤਰਕ ਨਾ ਕਰਨ। ਮਿੱਟੀ ਦੋਵਾਂ ਦੀ ਹੀ ਸੜਦੀ ਹੈ, ਪਰ ਇਨ੍ਹਾਂ ਦੋਵਾਂ 'ਚ ਜਿਹੜੇ ਜਾਤੀ ਝਗੜੇ ਤਿਆਗਦੇ ਹਨ, ਉਹ ਸ਼੍ਰੋਮਣੀ ਹਨ। ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:- ਜਾਤੀ ਝਗੜਿਆਂ ਨੂੰ ਤਿਆਗ ਕੇ, (ਜਿਨਿ) ਜਿਨ੍ਹਾਂ (ਕਰਤੈ) ਕਰਤੇ ਜੀ ਨੇ ਜਗਤ ਨੂੰ ਰਚਣ ਦਾ ਕਾਰਣੁ (ਕੀਆ) ਕੀਤਾ ਹੈ, (ਸੋ) ਉਨ੍ਹਾਂ ਭਾਵ ਕਰਤਾਰੁ ਜੀ ਨੂੰ (ਜਾਣੈ) ਜਾਨਣਾ ਕਰੇ, ਆਪ ਗੁਆ ਕੇ। ਦੋਹਾਂ ਚੋਂ, ਜਿਵੇਂ ਮੁਸਲਮਾਨ ਜਾਤੀ ਚੋਂ ਭਗਤ ਫਰੀਦ ਸਾਹਿਬ ਜੀ, ਭਗਤ ਕਬੀਰ ਸਾਹਿਬ ਜੀ, ਹਿੰਦੂ ਜਾਤੀ ਚੋਂ ਭਗਤ ਜੈਦੇਵ ਜੀ, ਭਗਤ ਰਾਮਾਨੰਦ ਜੀ, ਭਗਤ ਪਰਮਾਨੰਦ ਜੀ, ਭਗਤ ਤ੍ਰਿਲੋਚਨ ਜੀ ਆਦਿਕ ਜਾਤ ਪਾਤ ਗੋਤ ਦੇ ਝਗੜੇ ਛੱਡ ਕੇ ਉੱਚੇ ਉੱਠੇ ਹਨ, ਉਨ੍ਹਾਂ ਨੂੰ ਰੋਮ ੨ ਕਰਕੇ ਨਮਸਕਾਰ ਹੈ ਜੀ। ਸਤਿਗੁਰੂ ਸਾਹਿਬ ਜੀ ਨੇ ਕਿਹਾ ਹੈ ਕਿ ਜਾਤੀ ਨਫ਼ਰਤ ਕਰਕੇ ਇੱਕ ਦੂਜੇ ਨੂੰ ਮਾਰ ਦੇਣ ਵਾਲਾ ਕਾਫ਼ਰ ਹੈ। ਸੋ ਸਤਿਗੁਰੂ ਬਾਬੇ ਜੀ ਨੇ ਦੋਵਾਂ ਨੂੰ ਸਾਂਝਾ ਉਪਦੇਸ਼ ਬਖ਼ਸ਼ਿਆ ਹੈ। ਖਤ੍ਰੀ ਬ੍ਰਾਹਮਣ ਸੂਦ ਵੈਸ; ਉਪਦੇਸੁ ਚਹੁ ਵਰਨਾ ਕਉ ਸਾਝਾ॥(੭੪੭) ਇਕੱਲਿਆਂ ਮੁਸਲਮਾਨਾਂ ਨੂੰ ਹੀ ਨਹੀਂ ਕਿਹਾ। ਜਾਤੀ ਨਫ਼ਰਤ ਕਰਕੇ ਬਹੁਤ ਵਾਰੀ ਇੱਕ ਜਾਤੀ ਦੂਜੀ ਨੂੰ ਵੱਢਣ ਅਤੇ ਸਾੜਨ ਫੂਕਣ ਹੀ ਲੱਗ ਜਾਂਦੀ ਹੈ। ਲੱਖਾਂ ਕ੍ਰੋੜਾਂ ਜੀਵ ਜਾਤੀ ਨਫ਼ਰਤ ਕਰਕੇ

ਸਾੜੇ ਅਤੇ ਵੱਢੇ ਗਏ ਹਨ। ਅੱਲਾ ਪਾਕ ਦੇ ਸਰੂਪ ਸਤਿਗੁਰੂ ਸਾਹਿਬ ਜੀ ਨੇ ਜਾਤੀ ਨਫ਼ਰਤ ਨੂੰ ਤਿਆਗ ਕੇ ਕਰਤਾਰ ਨੂੰ ਜਾਨਣ ਵਾਲੇ ਨੂੰ ਸ਼੍ਰੋਮਣੀ ਕਿਹਾ ਹੈ। ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਧੰਨ ਹਨ। ਯਥਾ:- ਗੁਰੁ ਨਾਨਕੁ ਜਿਨ ਸੁਣਿਆ ਪੇਖਿਆ; ਸੇ ਫਿਰਿ ਗਰਭਾਸਿ ਨ ਪਰਿਆ ਰੇ॥(੬੧੨) ਸੋ ਇਹ ਤੁਕ ਗਹਿਰ ਗੰਭੀਰ ਨਿੱਗਰ ਹੈ, ਨਾਨਕ ਜਿਨਿ ਕਰਤੈ ਕਾਰਣੁ ਕੀਆ, ਸੋ ਜਾਣੈ ਕਰਤਾਰੁ॥੨॥} ਰਾਮ ਰਾਇ ਨੇ ਪਾਪੀ ਨੌਰੰਗੇ ਦੀ ਖੁਸ਼ਾਮਦ ਕਰਦਿਆਂ "ਮਿਟੀ ਬੇਈਮਾਨ ਕੀ;" ਕਿਹਾ। ਸੋ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਨੇ ਇਹ ਬਚਨ ਸੁਣੇ ਤਾਂ ਬੜਾ ਭਾਰੀ ਦੁੱਖ ਮੰਨਿਆਂ ਅਤੇ ਕਿਹਾ, "ਇਹ ਗੁਰਤਾ ਦੇ ਯੋਗ ਨਹੀਂ ਹੈ। ਇਸ ਨਲਾਇਕ ਨੇ, ਜਾਹਰ ਪੀਰ ਜਗਤੁ ਗੁਰੁ ਬਾਬਾ॥੩॥(ਵਾਰ ੨੪) ਜੀ ਦੇ ਅੰਮ੍ਰਿਤ ਬਾਣੀ ਜੀ ਦੀ ਬਿਅਦਬੀ ਕੀਤੀ ਹੈ। ਯਥਾ:- ਸ੍ਰੀ ਨਾਨਕ ਕੋ, ਅਦਬ ਨ ਰਾਖਾ॥ ਤੁਰਕ ਮਾਨ ਹਿਤ; ਬਿੱਪ੍ਰੈ ਭਾਖਾ॥ ਕਿਹੜਾ (ਰਾਂਕ) ਕੰਗਾਲ ਮਤਿ ਵਾਲਾ ਹੈ? ਜੋ ਗੁਰੂ ਸਾਹਿਬ ਜੀ ਦੇ ਸ੍ਰੀ ਮੁਖਵਾਕਾਂ ਨੂੰ ਬਦਲ ਸਕੇ। ਯਥਾ:- ਪਹਿਲੇ ਪਾਤਸ਼ਾਹਿ ਕੇ ਬਾਕ॥ ਫੇਰ ਸਕਹਿ ਕੋ ਇਨ; ਮਤਿ ਰਾਂਕ॥੧੦॥ ਗੁਰਬਾਣੀ ਦੇ ਸਤਿਕਾਰ ਨੂੰ ਮੁਖ ਰੱਖ ਕੇ ਭਾਵੇਂ ਮੱਚਦੀਆਂ ਕਬਰਾਂ ਦਿਖਾ ਦਿੰਦਾ, ਪਰ ਗੁਰਬਾਣੀ ਦੀ ਬਿਅਦਬੀ ਕਰਕੇ ਖੁਸ਼ਾਮਦ ਲਈ ਇਸ ਨੇ ਜੋ ਕਰਾਮਾਤਾਂ ਦਿਖਾਈਆਂ ਹਨ, ਇਹ ਭੀ ਵੱਡਿਆਂ ਦੀ ਮਰਯਾਦਾ ਦੇ ਉਲਟ ਕੀਤਾ ਹੈ। ਪਰਮਪੂਜਨੀਕ ਸਤਿਗੁਰੂ ਪ੍ਰਭੂ ਸ੍ਰੀ ਗੁਰੂ ਪੰਜਵੇਂ ਪਾਤਿਸਾਹ ਜੀ ਦੀ ਕੁਰਬਾਨੀ ਦਾ ਖਿਆਲ ਨਹੀਂ ਰੱਖਿਆ।" ਪਾਰਬ੍ਰਹਮ ਕੇ ਗੁਰ ਅਵਤਾਰ ਸ੍ਰੀ ਗੁਰੂ ਸਾਹਿਬ ਜੀ ਨੇ ਨਲਾਇਕ ਜਾਣ ਕੇ ਕਿਹਾ, "ਜਿੱਧਰ ਨੂੰ ਮੁੱਖ ਹੈ, ਉਸੇ ਪਾਸੇ ਨੂੰ ਚਲਿਆ ਜਾਵੇ! ਦਾਸਨਦਾਸ ਨੂੰ ਮੂੰਹ ਨਾ ਦਿਖਾਵੇ।" ਯਥਾ:- ਅਬ ਹਮਰੇ ਮੁਖ; ਲਾਗਹਿ ਨਾਹੀਂ॥ ਰਹਹੁ ਆਪ; ਤੁਰਕੇਸ਼ੁਰ ਪਾਹੀ॥੨੯॥ ਇਸ ਤਰ੍ਹਾਂ ਹੁਕਮਨਾਮੇ ਜਾਰੀ ਕੀਤੇ, "ਜਿਹੜਾ ਇਸ ਦੀ ਪੂਜਾ ਭੇਟਾ ਕਰੇਗਾ, ਉਹ ਦਾਸਨਦਾਸ ਦਾ ਸਿੱਖ ਨਹੀਂ ਹੈ। ਦਾਸਨਦਾਸ ਉਸ ਦੀ ਲੋਕ ਪ੍ਰਲੋਕ 'ਚ ਬਾਂਹ ਨਹੀਂ ਫੜੇਗਾ ਅਤੇ ਕਲਿਆਣ ਨਹੀਂ ਕਰੇਗਾ।" ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਹਰਿਰਾਏ ਸਾਹਿਬ ਜੀ ਧੰਨ ਹਨ। ਪਰਮਪਵਿੱਤ੍ਰ ਪਰਮਪੂਜਨੀਕ ਗੁਰਬਾਣੀ ਗੁਰੂ ਜੀ ਦਾ ਕਿਤਨਾ ਭਾਰੀ ਸਤਿਕਾਰ ਰੱਖਿਆ ਹੈ।

੯੯.ਤ੍ਵਪ੍ਰਸਾਦਿ॥ ਪਲੰਘ ਬਿਰਾਜੇ ਏਕ ਦਿਨ; ਸਿੱਖਨਿ ਬਾਣੀ ਗਾਇ॥ ਛੇਤੀ ਉੱਠੇ ਅਦਬ ਹਿਤ; ਗੋਡੇ ਚੋਟ ਸੁ ਖਾਇ॥੨੪॥ (ਏਕ) ਇੱਕ ਦਿਨ ਆਪ ਜੀ (ਪਲੰਘ) ਪਲੰਘੇ 'ਤੇ ਬਿਰਾਜੇ ਸਨ। ਪ੍ਰੇਮੀ (ਸਿੱਖਨਿ) ਸਿੱਖ ਆਪ ਜੀ ਦੇ ਪਲੰਘੇ ਕੋਲ਼ ਬੈਠ ਕੇ ਬਾਣੀ ਕੀਰਤਨ (ਗਾਇ) ਗਾਉਣ ਲੱਗੇ। ਆਪ ਜੀ ਗੁਰਬਾਣੀ ਜੀ ਦੇ ਅਦਬ ਪ੍ਰੇਮ ਸਤਿਕਾਰ (ਹਿਤ) ਲਈ ਬੜੀ ਹੀ ਛੇਤੀ ਨਾਲ ਉੱਠੇ ਤਾਂ (ਸੁ) ਸ੍ਰੇਸ਼ਟ ਗੋਡੇ 'ਤੇ (ਚੋਟ) ਸੱਟ (ਖਾਇ) ਖਾਧੀ।

ਜਿਉ ਘ੍ਰਿਤ ਬਾਸਨ ਠੀਕਰੀ; ਥੰਧੀ ਦੈ ਚਮਕਾਰ॥ (ਜਿਉ) ਜਿਵੇਂ (ਘ੍ਰਿਤ) ਘਿਉ ਵਾਲੇ (ਬਾਸਨ) ਭਾਂਡੇ ਦੀ ਥੰਧੀ ਠੀਕਰੀ ਧੁੱਪ ਪੈਣ 'ਤੇ (ਚਮਕਾਰ) ਚਮਕਾਰਾ (ਦੈ) ਦਿੰਦੀ ਹੈ।

ਤਿਉਂ ਬਾਣੀ ਨਿੱਤਨੇਮੀਆਂ; ਜਮ ਤੇ ਲੇਹਿ ਉਬਾਰ॥੨੫॥ ਠੀਕਰੀ ਵਾਂਗ ਪ੍ਰੇਮੀ ਹਨ, ਘਿਉ ਵਾਂਗ ਗੁਰਬਾਣੀ ਜੀ ਹਨ। (ਤਿਉਂ) ਤਿਵੇਂ ਗੁਰਬਾਣੀ ਦੇ ਨਿੱਤਨੇਮੀਆਂ ਦੇ ਸ੍ਰੀਰ ਚੋਂ ਸ਼ਰਧਾ ਭਗਤੀ ਰੂਪੀ ਥੰਧਿਆਈ ਸਹਿਤ ਨਿਰਗੁਨ ਬ੍ਰਹਮ ਜੀ ਦੇ ਪ੍ਰਕਾਸ਼ ਦੇ ਪ੍ਰੇਮਮਈ ਚਮਕਾਰੇ ਪੈਂਦੇ ਹਨ ਅਤੇ ਗੁਰ ਬਾਣੀ ਜੀ, ਨਿੱਤਨੇਮੀਆਂ ਪ੍ਰੇਮੀਆਂ ਨੂੰ (ਜਮ) ਜਮਾਂ (ਤੇ) ਤੋਂ (ਉਬਾਰ) ਬਚਾ (ਲੇਹਿ) ਲੈਂਦੇ ਹਨ।

੧੦੦.ਸਾਖੀ:- (ਮਹਿਮਾ ਪ੍ਰਕਾਸ਼) ਦੋਹਰਾ॥ ਸਤ ਸਭਾ ਸਤਿਗੁਰ ਰਚੀ; ਸਤ ਸਿੰਘਾਸਨ ਧਾਰ॥ ਸਤਿ ਚੰਦੋਏ ਹੇਠ ਸਜ ਰਹੇ ਸਤਿਗੁਰ ਸਤਿ ਨਿਰੰਕਾਰ॥ ਸਤਿ ਚਵਰ ਸਰੂਪ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਕੋਟਾਨ ਕੋਟਿ ਸੂਰਜਾਂ ਦੇ ਪ੍ਰਕਾਸ਼ਕ, ;ਸਰਬ ਕਲਾ ਸਮਰਥ॥(੨੫੬) ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ ਸੱਤਵੇਂ ਜਾਮੇ 'ਚ, ਸ੍ਰੀ ਕੀਰਤਪੁਰ ਸਾਹਿਬ ਜੀ ਵਿਖੇ, (ਸ+ਭਾ) (ਸ) ਸਹਿਤ (ਭਾ) ਪ੍ਰੇਮ ਦੇ (ਸਤ) ਸੱਚੀ ਸੰਗਤ ਰੂਪ ਸ਼ੁਭ ਸਭਾ ਰਚੀ। ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦਾ (ਸਤ) ਸੱਚਾ ਗੁਰਤਾ ਗੱਦੀ ਸਿੰਘਾਸਨ (ਧਾਰ) ਧਾਰਿਆ, ਭਾਵ ਪ੍ਰਾਪਤ ਕੀਤਾ।

ਸਤ ਰੂਪ ਬੈਠੇ ਤਹਾਂ; ਭਗਤ ਜੋਗ ਬਿਵਹਾਰ॥ (ਸਤ) ਸੱਚੇ ਬ੍ਰਹਮ ਰੂਪ ਸਤਿਗੁਰੂ ਸਾਹਿਬ ਜੀ (ਤਹਾਂ) ਗੁਰਤਾ ਗੱਦੀ ਸਿੰਘਾਸਨ 'ਤੇ (ਬੈਠੇ) ਬਿਰਾਜਮਾਨ ਹੋਏ। ਜਿਨ੍ਹਾਂ ਦਾ ਪ੍ਰੇਮਾਂ (ਭਗਤ) ਭਗਤੀ ਦੁਆਰਾ ਵਿਆਪਕ ਬ੍ਰਹਮ 'ਚ (ਜੋਗ) ਜੁੜਨ ਅਤੇ ਜੋੜਨ ਦੇ ਪਰਉਪਕਾਰ ਦਾ ਸੱਚਾ (ਬਿਵਹਾਰ) ਵਿਵਹਾਰ ਹੈ।

ਚੌਪਈ॥ ਭਗਤ ਉਪਦੇਸ ਦਿਆਲ ਗੁਰ ਕਰੇ॥) ਦੀਨ ਦਇਆਲ ਕ੍ਰਿਪਾਲ ਸੁਖ ਸਾਗਰ; ਸਰਬ ਘਟਾ ਭਰਪੂਰੀ ਰੇ॥(੬੧੨) (ਦਿਆਲ) ਦਇਆ ਦੇ ਦਾਤੇ ਸਤਿਗੁਰੂ ਸਾਹਿਬ ਜੀ ਆਪਣੀ ਅਤੀ ਪਿਆਰੀ ਸਤਿਸੰਗਤ ਜੀ ਨੂੰ ਪ੍ਰੇਮਾ (ਭਗਤ) ਭਗਤੀ ਦਾ ਸ਼ੁਭ ਉਪਦੇਸ (ਕਰੇ) ਬਖ਼ਸ਼ਦੇ ਸਨ।

ਸੁਣ ਗੁਰਮੁਖਿ ਸਿਖ ਰਿਦ ਮੇ ਧਰੇ॥ ਗੁਰਮੁਖਿ ਸਨਮੁਖ ਪ੍ਰੇਮੀ ਸਿਖ ਸੁਣ ਸੁਣ ਕੇ ਆਪਣੇ (ਰਿਦ) ਹਿਰਦਿਆਂ (ਮੇ) 'ਚ (ਧਰੇ) ਧਾਰਦੇ ਸਨ।

ਪੁਨ ਮਿਲ ਸੰਗਤ ਕੀਨੀ ਅਰਦਾਸ॥ ਕਿਰਪਾ ਸਿੰਧ ਸਤਿਗੁਰ ਕੇ ਪਾਸ॥੨॥ (ਪੁਨ) ਫਿਰ ਸਤਿ ਸੰਗਤ ਜੀ ਨੇ ਮਿਲ ਕੇ ਕਿਰਪਾ ਦੇ (ਸਿੰਧ) ਸਮੁੰਦ੍ਰ ਸਤਿਗੁਰ ਸਾਹਿਬ ਜੀ ਕੇ ਪਰਮਪਵਿੱਤ੍ਰ ਸੱਚੇ ਚਰਨ ਕਮਲਾਂ ਪਾਸ ਪ੍ਰੇਮ ਨਿਮ੍ਰਤਾ ਨਮਸਕਾਰ ਸਹਿਤ ਅਰਦਾਸ (ਕੀਨੀ) ਕੀਤੀ।

ਹਮ ਨਾਮੁ ਧਰੀਕ; ਸਿਖ ਸਤਿਗੁਰ ਕੇ॥ (ਹਮ) ਅਸੀਂ ਸਤਿਗੁਰ ਸਾਹਿਬ ਜੀ (ਕੇ) ਦੇ (ਨਾਮੁ ਧਰੀਕ) ਅਖੌਤੀ, ਕਹਿਣ ਮਾਤ੍ਰ ਸਿਖ ਹਾਂ।

ਮਸਤਕ ਭਾਗ ਲਿਖੇ ਹਮ ਧੁਰ ਕੇ॥ ਆਪ ਜੀ ਨੇ ਕ੍ਰਿਪਾ ਕਰਕੇ (ਹਮ) ਸਾਡੇ (ਧੁਰ) ਧੁਰੋਂ ਹੀ (ਮਸਤਕ) ਮੱਥੇ (ਕੇ) ਦੇ ਭਾਗ ਲਿਖੇ ਸਨ।

ਗੁਰਬਾਣੀ ਪਾਠ ਸਦਾ ਹਮ ਕਰੇ॥ ਧੁਰਾਂ ਦੇ ਪਰਮਪਵਿੱਤ੍ਰ ਪਰਮਪੂਜਨੀਕ ਅੰਮ੍ਰਿਤ ਗੁਰਬਾਣੀ ਦਾ ਪਾਠ ਤਾਂ (ਹਮ) ਅਸੀਂ ਸਦਾ ਹੀ (ਕਰੇ) ਕਰਦੇ ਹਾਂ ਜੀ, ਪਰ,

ਅਰਥ ਪਰਮਾਰਥ ਸਮਝ ਨ ਪਰੇ॥੩॥ ਗੁਰਬਾਣੀ ਗੁਰੂ ਜੀ 'ਚ ਜੋ ਅਰਥ ਅਤੇ

(ਪਰਮਾਰਥ)

(ਪਰਮ+ਅਰਥ) (ਪਰਮ) ਵੱਡਾ (ਅਰਥ) ਸਿਧਾਂਤ ਹੈ, ਉਸ ਦੀ ਸਮਝ (ਨ) ਨਹੀਂ (ਪਰੇ) ਪੈਂਦੀ।

ਗੁਰਬਚਨ ਜੁਗਤ ਨਹਿ ਨਾਇ ਕਮਾਈ॥ ਪਰ ਸਾਥੋਂ ਸਤਿਗੁਰੂ ਸਾਹਿਬ ਜੀ ਨਾਲ (ਜੁਗਤ) ਜੁੜ ਕੇ ਗੁਰਬਚਨ (ਨਹਿ) ਨਹੀਂ (ਕਮਾਈ) ਕਮਾਏ ਜਾਂਦੇ।

ਸਦਾ ਰਹੇ ਸੰਸਾ ਮਨ ਮਾਹੀ॥ ਸਾਡੇ (ਮਨ) ਮਨਾਂ ਦੇ (ਮਾਹੀ) ਅੰਦਰ ਸਦਾ ਹੀ ਸੰਸਾ (ਰਹੇ) ਰਹਿੰਦਾ ਹੈ।

ਕਵਨ ਭਾਤ ਹਮਰੀ ਗਤ ਹੋਇ॥ (ਹਮਰੀ) ਸਾਡੀ ਗ੍ਰੀਬਾਂ ਦੀ (ਗਤ) ਕਲਿਆਣ (ਕਵਨ) ਕਿਸ (ਭਾਤ) ਤਰ੍ਹਾਂ (ਹੋਇ) ਹੋਵੇਗੀ।

ਦੀਜੈ ਉਤਰ ਸਤਿਗੁਰ ਸੋਇ॥ ਹੇ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਵਿਸਮਾਦ (ਸੋਇ) ਸੋਭਾ ਵਾਲੇ ਗ੍ਰੀਬ ਨਿਵਾਜ ਸਤਿਗੁਰੂ ਸਾਹਿਬ ਜੀ! ਆਪਣੇ ਬੱਚੇ ਅਤਿਅੰਤ ਗ੍ਰੀਬ ਦਾਸਨਦਾਸਾਂ ਨੂੰ (ਸੋਇ) ਉਹ ਉਤਰ (ਦੀਜੈ) ਬਖ਼ਸ਼ੋ, ਜਿਵੇਂ ਸਾਡੀ ਕਲਿਆਣ ਹੋਵੇ।

ਕਰ ਜੋਰ ਸਿਖ ਸਭ ਠਾਢੇ ਹੋਇ॥ (ਸਭ) ਸਾਰੇ ਸਿਖ (ਕਰ) ਹੱਥ (ਜੋਰ) ਜੋੜ ਕੇ ਸਨਮੁਖ (ਠਾਢੇ) ਖੜ੍ਹੇ (ਹੋਇ) ਹੋ ਗਏ।

ਕਰੋ ਬਚਨ ਸਤਗੁਰ ਮੁਖ ਸੋਇ॥ ਹੇ ਸਤਗੁਰ ਪਿਤਾ ਜੀ! ਜਿਹੜਾ ਅਸੀਂ ਪੁੱਛਿਆ ਹੈ, (ਮੁਖ) ਮੁੱਖੋਂ (ਸੋਇ) ਉਹ ਬਚਨ ਕਰੋ ਜੀ।

ਦੋਹਰਾ॥ ਤਿਸੀ ਸਮੇ ਸੈਰ ਬ੍ਰਿਤ, ਸਤਗੁਰ ਭਏ ਅਸਵਾਰ॥ (ਤਿਸੀ) ਤਿਸ ਸਮੇ ਸਤਗੁਰ ਸਾਹਿਬ ਜੀ ਸੈਰ ਦੇ (ਬ੍ਰਿਤ) ਸ਼ੌਂਕ ’ਚ ਘੋੜੇ ’ਤੇ ਅਸਵਾਰ (ਭਏ) ਹੋਏ।

ਮਗ ਮੋਂ ਕਛੁ ਬਰਖਾ ਭਈ ਪੁਨ ਭਯੋ ਰਵਿ ਤੇਜ ਉਜਾਰ॥੬॥ (ਮਗ) ਰਸਤੇ (ਮੋਂ) ’ਚ (ਕਛੁ) ਕੁੱਝ ਬਰਖਾ (ਭਈ) ਹੋਈ। (ਪੁਨ) ਉਪ੍ਰੰਤ (ਰਵਿ) ਸੂਰਜ ਦਾ (ਤੇਜ) ਤੇਜ਼ (ਉਜਾਰ) ਪ੍ਰਕਾਸ਼ (ਭਯੋ) ਹੋਇਆ।

ਚੌਪਈ॥ ਏਕ ਡੀਹ ਪੁਰਾਤਨ ਮਗ ਮੋਂ ਆਹੀ॥ (ਮਗ) ਰਸਤੇ (ਮੋਂ) ’ਚ (ਏਕ) ਇੱਕ (ਪੁਰਾਤਨ) ਪੁਰਾਣਾ (ਡੀਹ) ਥੇਹ (ਆਹੀ) ਆਇਆ।

ਤਾਂ ਪਰ ਮੇਘ ਬਰਖਾ ਬਰਖਾਈ॥ ਉਸ (ਪਰ) ’ਤੇ (ਮੇਘ) ਬੱਦਲ ਨੇ ਬਰਖਾ (ਬਰਖਾਈ) ਵਰਖਾਉਣਾ ਕੀਤੀ।

ਤਹਾ ਘੀਉ ਬਰਤਨ ਕੀ ਠੀਕਰੀ ਰਹੀ॥ ਗ੍ਰੀਬ ਨਿਵਾਜ, ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ; ਸਤਿਗੁਰੂ ਸਾਹਿਬ ਜੀ ਜਿੱਥੇ ਉੱਚੇ ਥੇਹ ’ਤੇ ਖੜ੍ਹੇ ਸਨ, (ਤਹਾ) ਤਿੱਥੇ ਹੇਠਾਂ (ਘੀਉ) ਘਿਉ ਦੇ (ਬਰਤਨ) ਭਾਂਡੇ (ਕੀ) ਦੀ ਥੰਧੀ ਠੀਕਰੀ ਸੀ।

ਰਵਿ ਤੇਜ ਚਿਕਨਤਾ ਨਿਕਸਤ ਭਈ॥ ਉਸ 'ਚ ਥੰਧਿਆਈ ਹੋਣ ਦੇ ਕਾਰਨ, ਉਸ 'ਤੇ (ਰਵਿ) ਸੂਰਜ ਦਾ ਤੇਜ ਪ੍ਰਕਾਸ਼ (ਭਈ) ਪੈ ਕੇ, ਉਸ ਚੋਂ (ਚਿਕਨਤਾ) ਥੰਧਿਆਈ ਵਾਲੇ ਚਮਕਾਰੇ (ਨਿਕਸਤ) ਨਿਕਲੇ।

ਤਾ ਕਾ ਚਮਤਕਾਰ ਗੁਰ ਦੇਖਾ॥ ਤਬ ਸਿਖਨ ਕੀਆ ਬਚਨ ਬਿਸੇਖਾ॥ (ਤਾ) ਤਿਸ (ਕਾ) ਦਾ ਚਮਤਕਾਰ ਸ੍ਰੀ ਸਤਿ ਗੁਰ ਸਾਹਿਬ ਜੀ ਨੇ (ਦੇਖਾ) ਵੇਖਿਆ, (ਤਬ) ਤਦੋਂ (ਸਿਖਨ) ਸਿੱਖਾਂ ਨੂੰ (ਬਿਸੇਖਾ) ਵਿਸ਼ੇਸ਼ ਤੌਰ 'ਤੇ ਬਚਨ (ਕੀਆ) ਕੀਤਾ।

ਇਹ ਚਮਤਕਾਰ ਜੋ ਬਸਤ ਦਿਖਾਇ॥ ਇਹ ਜੋ (ਚਮਤਕਾਰ) ਪ੍ਰਕਾਸ਼ ਵਾਲੀ (ਬਸਤ) ਚੀਜ਼ (ਦਿਖਾਇ) ਦਿਸ ਰਹੀ ਹੈ।

ਤੁਮ ਜਾਉ ਸਿਖ ਤਿਹ ਤੁਰਤ ਲਿਆਇ॥ ਹੇ ਪ੍ਰੇਮੀ (ਸਿਖ) ਸਿੱਖੋ! (ਤੁਮ) ਤੁਸੀਂ (ਤੁਰਤ) ਛੇਤੀ ਜਾਉ ਤੇ (ਤਿਹ) ਉਸ ਨੂੰ (ਲਿਆਇ) ਲਿਆਉ।

ਗੁਰਬਚਨ ਮਾਨ ਸਿਖ ਤਹ ਗਏ॥ ਗੁਰ ਪ੍ਰਮੇਸਰ ਜੀ ਦਾ ਬਚਨ (ਮਾਨ) ਮੰਨ ਕੇ, ਪ੍ਰੇਮੀ ਸਿਖ ਦੌੜ ਕੇ (ਤਹ) ਤਿੱਥੇ ਗਏ।

ਵਹ ਚਿਕਨੀ ਠੀਕਰੀ ਲਿਆਵਤ ਭਏ॥ (ਵਹ) ਉਹ (ਚਿਕਨੀ) ਥੰਧੀ ਠੀਕਰੀ (ਲਿਆਵਤ) ਲੈ ਕੇ (ਭਏ) ਆਏ।

ਤਾ ਕੋ ਦਿਆਲ ਹਾਥ ਨਿਜ ਲੀਨਾ॥ (ਦਿਆਲ) ਦਇਆਲੂ ਸਤਿਗੁਰੂ ਸਾਹਿਬ ਜੀ ਨੇ (ਤਾ) ਤਿਸ ਥੰਦੀ ਠੀਕਰੀ (ਕੋ) ਨੂੰ (ਨਿਜ) ਆਪਣੇ ਪਰਮਪਵਿੱਤ੍ਰ (ਹਾਥ) ਹਸਤ ਕਮਲਾਂ 'ਚ (ਲੀਨਾ) ਲਿਆ।

ਦੇਖ ਚਿਕਨਤਾ ਬਚਨ ਪ੍ਰਭ ਕੀਨਾ॥੯॥ ਉਸ ਦੀ (ਚਿਕਨਤਾ) ਥੰਧਿਆਈ ਦੇਖ ਕੇ, ਸਤਿਗੁਰੂ ਪ੍ਰਭ ਜੀ ਨੇ ਬਚਨ (ਕੀਨਾ) ਕੀਤਾ।

ਤੁਮ ਬਾਨੀ ਪਾਠ ਸੁਨ ਪੂਛੀ ਬਾਤ॥ ਹੇ ਪ੍ਰੇਮੀਓਂ! (ਤੁਮ) ਤੁਸੀਂ ਅਕਾਲੀ ਅੰਮ੍ਰਿਤ (ਬਾਨੀ) ਗੁਰਬਾਣੀ ਦਾ ਪਾਠ ਪੜ੍ਹਨ (ਸੁਨ) ਸੁਣਨ ਦੇ ਫ਼ਲ ਦੀ ਬਾਤ ਪੂਛੀ ਸੀ।

ਤਾ ਕਾ ਉਤਰ ਲੀਜੈ ਤਾਤ॥ (ਤਾ) ਉਸ (ਕਾ) ਦਾ ਉਤਰ (ਤਾਤ) ਛੇਤੀ ਹੀ (ਲੀਜੈ) ਲੈਣਾ ਕਰੋ।

ਜੋ ਬਾਨੀ ਗੁਰ ਬਚਨ ਕਮਾਵੈ॥ (ਜੋ) ਜਿਹੜਾ ਸਿੱਖ ਗੁਰੂ (ਬਾਨੀ) ਬਾਣੀ ਗੁਰ ਜੀ ਦੇ ਸ਼ੁਭ ਸੱਚੇ ਅਮੋਲਕ ਹੀਰੇ ਲਾਲ ਬਚਨ (ਕਮਾਵੈ) ਕਮਾਉਂਦਾ ਹੈ।

ਸੋ ਜਨ ਮੁਕਤ ਭੁਗਤ ਸੁਖ ਪਾਵੈ॥ (ਸੋ) ਉਹ (ਜਨ) ਪਿਆਰਾ ਜੀਵਨ (ਮੁਕਤ) ਮੁਕਤੀ, ਤ੍ਰਿਪਤਿ ਭਈ; ਸਚੁ ਭੋਜਨੁ ਖਾਇਆ॥ ਅਨੁਸਾਰ ਸੱਚ ਨਾਮ ਬ੍ਰਹਮਗਿਆਨ ਰੂਪੀ (ਭੁਗਤ) ਪਦਾਰਥ ਦਾ ਸਦਾ ਆਤਮ ਸੁਖ (ਪਾਵੈ) ਪਾਉਂਦਾ ਹੈ ਜੀ।

ਦੋਹਰਾ॥ ਜੋ ਪਾਠ ਸਾਧਾਰਨ ਮੁਖ ਪੜ੍ਹੇ ਧਾਰ ਪ੍ਰਣ ਮੰਨ ਕੋਇ॥ (ਜੋ) ਜੇ (ਕੋਇ) ਕੋਈ ਪ੍ਰੇਮੀ ਸਾਧ ਗੁਰਮੁਖਿ (ਮੰਨ) ਮੰਨਣ ਕਰਨ ਦਾ ਪ੍ਰਣ ਧਾਰ ਕੇ (ਸਾਧਾਰਨ) ਸਹਿਤ ਧਾਰਨਾ (ਮੁਖ) ਮੂੰਹ ਤੋਂ ਪਾਠ ਪੜ੍ਹੇ।

ਗੁਰਬਾਨੀ ਪਾਠ ਪ੍ਰਤਾਪ ਤੇ; ਤਾ ਕੀ ਇਹ ਗਤਿ ਹੋਇ॥ ਅੰਮ੍ਰਿਤ ਗੁਰਬਾਨੀ ਪਾਠ ਦੇ ਪ੍ਰਤਾਪ (ਤੇ) ਕਰਕੇ (ਤਾ) ਉਸ (ਕੀ) ਦੀ ਇਹ ਥੰਧੀ ਠੀਕਰੀ ਵਾਲੀ (ਗਤਿ) ਵਿਵਸਥਾ (ਹੋਇ) ਹੋ ਜਾਂਦੀ ਹੈ।

ਚੌਪਈ॥ ਜਿਉ ਬਹੁਤ ਬਰਖ ਦੀ ਠੀਕਰੀ ਆਹੀ॥ (ਜਿਉ) ਜਿਸ ਤਰ੍ਹਾਂ ਬਹੁਤ (ਬਰਖ) ਸਾਲਾਂ ਦੀ ਇਹ ਥੰਧੀ ਠੀਕਰੀ (ਆਹੀ) ਹੈ।

ਲਗਤ ਤੇਜ ਨਿਕਸੀ ਚਿਕਨਾਈ॥ ਇਸ ਨੂੰ ਸੂਰਜ ਦਾ (ਤੇਜ) ਪ੍ਰਕਾਸ਼ (ਲਗਤ) ਲੱਗ ਕੇ (ਚਿਕਨਾਈ) ਥੰਧੀ ਚਮਕ (ਨਿਕਸੀ) ਨਿਕਲੀ।

ਤੈਸੇ ਗੁਰਬਾਣੀ ਜੋ ਪੜ੍ਹੇ। ਅੰਤ ਕਾਲ ਉੱਚ ਪਦ ਖੜ੍ਹੇ॥ (ਤੈਸੇ) ਤਿਵੇਂ ਜੋ ਕੋਈ ਪ੍ਰੇਮੀ ਗੁਰਬਾਣੀ (ਪੜ੍ਹੇ) ਪੜ੍ਹਦਾ ਹੈ। ਅੰਤ (ਕਾਲ) ਸਮੇਂ ਉੱਚ (ਪਦ) ਪਦਵੀ 'ਤੇ (ਖੜ੍ਹੇ) ਖੜ੍ਹਦਾ ਹੈ, ਭਾਵ ਉੱਚੀ ਪਦਵੀ ਨੂੰ ਪ੍ਰਾਪਤ ਹੁੰਦਾ ਹੈ।

ਜਿਉ ਠੀਕਰੀ ਮਾਹ ਚਿਕਨਤਾ ਰਹੀ॥ (ਜਿਉ) ਜਿਵੇਂ ਲੰਮੇ ਸਮੇਂ ਤੋਂ ਘਿਉ ਵਾਲੇ ਥੰਧੇ ਬਰਤਨ ਦੀ ਠੀਕਰੀ (ਮਾਹ) 'ਚ (ਚਿਕਨਤਾ) ਥੰਧਿਆਈ (ਰਹੀ) ਸੀ।

ਤਿਉ ਬਾਨੀ ਕੋ ਗੁਨ ਘਟ ਮੋਂ ਅਹੀ॥ (ਤਿਉ) ਤਿਵੇਂ ਬਾਨੀ (ਕੋ) ਦੇ ਗੁਨ ਪੜ੍ਹਨੇ ਸੁਣਨੇ ਲਿਖਣੇ ਵੀਚਾਰਨੇ ਕਰਕੇ (ਘਟ) ਹਿਰਦੇ (ਮੋਂ) 'ਚ (ਅਹੀ) ਆ ਜਾਂਦੇ ਹਨ।

ਅੰਤ ਕਾਲ ਗੁਨ ਹੋਇ ਪ੍ਰਕਾਸ॥ ਅੰਤ ਦੇ (ਕਾਲ) ਸਮੇਂ (ਗੁਨ) ਗੁਰਬਾਣੀ ਦੇ ਸ਼ੁਭ ਗੁਣਾਂ ਦਾ ਪ੍ਰਕਾਸ (ਹੋਇ) ਹੋ ਜਾਂਦਾ ਹੈ।

ਜਿਉ ਪੁਹਪ ਸੰਗ ਹੋਇ ਤਿਲਾਹਿ ਸੁਬਾਸ॥੧੩॥ (ਜਿਉ) ਜਿਵੇਂ (ਪੁਹਪ) ਫੁੱਲਾਂ ਦੇ (ਸੰਗ) ਨਾਲ (ਤਿਲਾਹਿ) ਤਿਲਾਂ ਦੇ ਤੇਲ ਚੋਂ (ਸੁਬਾਸ) ਸ੍ਰੇਸ਼ਟ ਵਾਸਨਾਂ ਦਾ ਪ੍ਰਕਾਸ਼ (ਹੋਇ) ਹੋ ਜਾਂਦਾ ਹੈ। ਸ੍ਰੀ ਗੁਰੂ ਜੀ ਨੇ ਅਤੀ ਹੀ ਪਰਮ ਪਿਆਰ ਸਤਿਕਾਰ ਨਾਲ ਆਪਣੇ ਦਿਲ ਜਾਨ ਨਾਲੋਂ ਪਿਆਰੇ ਗੁਰਸਿੱਖਾਂ ਨੂੰ ਸੋਹਣਾ ਦ੍ਰਿਸ਼ਟਾਂਤ ਅਤੇ ਆਪਣੇ ਵਿਸਮਾਦ ਦਰਸ਼ਨ ਬਖ਼ਸ਼ਦਿਆਂ ਪ੍ਰੇਮ ਕ੍ਰਿਪਾ 'ਚ ਢਲ਼ ਕੇ ਸਮਝਾਇਆ ਕਿ ਜਿਵੇਂ ਘਿਉ ਵਾਲੇ ਭਾਂਡੇ 'ਤੇ ਘਿਉ ਦਾ ਅਸਰ ਰਹਿੰਦਾ ਹੈ, ਇਸ ਤਰ੍ਹਾਂ ਜਿਸ ਹਿਰਦੇ ਰੂਪੀ ਭਾਂਡੇ 'ਚ ਨਾਮ ਰੂਪੀ ਘਿਉ ਪਵੇਗਾ, ਉਸ ਦਾ ਅਸਰ ਫ਼ਲ ਜੁੱਗਾਂ ੨ ਅੰਦਰ ਮਿਲੇਗਾ। ਅਰਥ ਦੀ ਟੇਕ 'ਤੇ ਗੁਰਬਾਣੀ ਪ੍ਰੀਤ ਨਾਲ ਪੜ੍ਹਿਆ ਕਰੋ। ਜੇਕਰ ਅਰਥ ਨਾ ਭੀ ਆਉਣ, ਤਾਂ ਭੀ ਸੰਥਾ ਕਰਕੇ ਸ਼ੁੱਧ ਪਾਠ ਕਰਨ ਦਾ ਬਹੁਤ ਮਹਾਤਮ ਹੈ। ਗੁਰਬਾਣੀ ਦੇ ਅਭਿਆਸ ਕਰਕੇ ਗੁਰਬਾਣੀ ਦੇ ਅਰਥ ਸੌਖੇ ਹੀ ਪ੍ਰਾਪਤ ਹੁੰਦੇ ਹਨ, ਕਿਉਂਕਿ ਗੁਰਬਾਣੀ ਅਰਥਾਂ ਨੂੰ ਜਣਾਉਂਦੀ ਹੈ। ਆਪਣੇ ਕੰਨਾਂ ਨੂੰ ਗੁਰਬਾਣੀ ਦੀ ਧੁਨ ਸੁਣਾਇਆ ਕਰੋ, ਜਿਸ ਦਾ ਬਹੁਤ ਭਾਰੀ ਫ਼ਲ ਹੈ।

ਜਬ ਗੁਰ ਮੁਖ ਸੋਂ ਸਿਖਨ ਯਹ ਸੁਨਾ॥ (ਜਬ) ਜਦੋਂ ਗੁਰ ਪ੍ਰਮੇਸਰ ਜੀ ਦੇ ਮੁਖ ਕਵਲ (ਸੋਂ) ਤੋਂ (ਸਿਖਨ) ਸਿੱਖਾਂ ਨੇ (ਯਹ) ਇਹ ਬਚਨ (ਸੁਨਾ) ਸੁਣੇ।

ਬਢੀ ਪ੍ਰੀਤ ਭਾਗ ਨਿਜ ਗੁਨਾ॥ ਗੁਰਬਾਣੀ ਨਾਲ ਪ੍ਰੀਤ (ਬਢੀ) ਵਧ ਗਈ, (ਨਿਜ) ਆਪਣੇ ਆਪ ਨੂੰ (ਭਾਗ) ਵੱਡਭਾਗੀ (ਗੁਨਾ) ਵੀਚਾਰਿਆ, ਕਿਉਂ ਜੋ ਸਤਿਗੁਰਾਂ ਨੇ ਆਪਣੇ ਸੱਚੇ ਦਰਸ਼ਨ ਅਤੇ ਗੁਰਬਾਣੀ ਦੀ ਮਹਿਮਾ ਦੱਸ ਕੇ ਸੰਤੁਸ਼ਟ ਕਰ ਦਿਤੇ।

ਸਤਿਗੁਰ ਕੀ ਪਰਦਛਨਾ ਕਰੀ॥ ਬੜੇ ਭਾਰੀ ਅਦਬ ਸਤਿਕਾਰ ਨਿਮ੍ਰਤਾ ਨਮਸਕਾਰ ਸਹਿਤ ਆਪਣੇ ਪਰਮਪੂਜਨੀਕ ਪਿਆਰੇ ਬ੍ਰਹਮ ਸਰੂਪ ਸਤਿਗੁਰ ਜੀ (ਕੀ) ਦੀਆਂ (ਪਰਦਛਨਾ) ਪ੍ਰਕਰਮਾਂ ਬੜੇ ਪ੍ਰੇਮ ਉਤਸ਼ਾਹ ਨਾਲ (ਕਰੀ) ਕੀਤੀਆਂ। ਯਥਾ:- ਹਸਤ ਅਮੋਲ ਗੁਰਦੇਵ ਸੇਵ ਕੈ ਸਫਲ; ਚਰਨ ਅਮੋਲ ਪਰਦਛਨਾ ਕਰਨ ਕੈ॥(ਕਬਿਤ ੧੨)

ਚਰਨ ਧੂਰ ਮੁਖ ਮਸਤਕ ਧਰੀ॥੧੪॥ ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਦੀ ਚਰਨ ਧੂਰ ਮੁਖ ਮਸਤਕ ਨੂੰ (ਧਰੀ) ਲਾਉਣਾ ਕੀਤੀ। ਯਥਾ:- ਰੇਨੁ ਸੰਤਨ ਕੀ; ਮੇਰੈ ਮੁਖਿ ਲਾਗੀ॥ ਦੁਰਮਤਿ ਬਿਨਸੀ; ਕੁਬੁਧਿ ਅਭਾਗੀ॥(੧੦੦)

ਮਨ ਮੋਂ ਬਢਾ ਭਗਤ ਅਧਕਾਰ॥ ਮਨ (ਮੋਂ) 'ਚ ਪ੍ਰੇਮਾ (ਭਗਤ) ਭਗਤੀ ਦਾ ਅਧਕਾਰ (ਬਢਾ) ਵਧ ਗਿਆ।

ਗੁਰਬਾਨੀ ਸੋਂ ਬਢਾ ਪਿਆਰ॥ ਗੁਰਬਾਨੀ (ਸੋਂ) ਨਾਲ ਪਿਆਰ (ਬਢਾ) ਵਧ ਗਿਆ।

ਗੁਰਬਾਨੀ ਭੈ ਸਾਗਰ ਤਰਨ॥ ਅੰਮ੍ਰਿਤ ਗੁਰਬਾਨੀ, ਭੈ ਦਾਇਕ ਸੰਸਾਰ (ਸਾਗਰ) ਸਮੁੰਦ੍ਰ ਤੋਂ ਤਾਰਨ ਲਈ (ਤਰਨ) ਜਹਾਜ਼ ਰੂਪ ਹੈ।

ਗੁਰਬਾਨੀ ਪਤਿਤ ਉਧਾਰਨ॥ ਪਰਮਪਵਿੱਤ੍ਰ ਅੰਮ੍ਰਿਤ ਗੁਰਬਾਨੀ ਜੀ (ਪਤਿਤ) ਅਪਵਿੱਤ੍ਰ ਜੀਆਂ ਨੂੰ ਉਧਾਰਨ ਵਾਲੇ ਹਨ।

ਦੋਹਰਾ॥ ਯਹ ਮਹਿਮਾ ਗੁਰਸ਼ਬਦ ਕੀ; ਜੋ ਰਾਖੇ ਮਨ ਧਾਰ॥ ਗੁਰ ਪ੍ਰਤਾਪ ਤੇ ਅੰਤਕਾਲ; ਤਾ ਕੋ ਹੋਇ ਉਧਾਰ॥੧੬॥ ਸ੍ਰੀ ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ:- ਹੇ ਪਿਆਰਿਓ! ਗੁਰਸ਼ਬਦ (ਕੀ) ਦੀ (ਯਹ) ਇਹ ਮਹਿਮਾ ਹੈ, ਜੋ ਇਸ ਨੂੰ ਮਨ ਅੰਦਰ (ਧਾਰ) ਟਿਕਾਅ ਕੇ (ਰਾਖੇ) ਰੱਖਦਾ ਹੈ, ਸ੍ਰੀ ਗੁਰ ਪ੍ਰਮੇਸਰ ਜੀ ਦੇ ਪਰਮ ਪ੍ਰਤਾਪ (ਤੇ) ਕਰਕੇ, ਅੰਤ ਦੇ (ਕਾਲ) ਸਮੇਂ (ਤਾ) ਉਸ (ਕੋ) ਦਾ ਉਧਾਰ (ਹੋਇ) ਹੋ ਜਾਂਦਾ ਹੈ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ॥ ਗੁਰ ਦਿਆਲ ਕਰ ਲਏ ਉਧਾਰ॥

੧੦੧.ਗੁਰੂ ਹਰਿਕ੍ਰਿਸ਼ਨ ਪ੍ਰੇਮ ਤੇ; ਬਾਣੀ ਕੋ ਨਿੱਤਨੇਮ॥ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਅਤਿਅੰਤ ਹੀ ਪ੍ਰੇਮ (ਤੇ) ਨਾਲ ਗੁਰ ਬਾਣੀ ਜੀ (ਕੋ) ਦਾ ਨਿੱਤਨੇਮ ਕਰਦੇ ਸਨ।

ਮੰਜੀ ਕੇ ਪਾਵੇ ਢਲੇ; ਸੂਈ ਮੋਮ ਜਿਉਂ ਖੇਮ॥੨੬॥ ਜਿਸ ਮੰਜੀ ਸਾਹਿਬ ਜੀ 'ਤੇ ਬੈਠੇ ਨਿੱਤਨੇਮ ਕਰਦੇ ਸਨ, ਉਸ ਦੇ ਪਾਵੇ (ਢਲੇ) ਢਲ਼ ਕੇ ਮੋਮ (ਜਿਉਂ) ਵਾਂਗ ਨਰਮ ਹੋ ਗਏ। ਸਿੱਖ

ਨੇ ਸੂਈ ਖੁਭੋਈ, ਵਿੱਚੇ ਹੀ ਅਲੋਪ ਹੋ ਗਈ। ਗੁਰਬਾਣੀ ਜੀ ਦਾ ਪ੍ਰਤਾਪ ਜਣਾਇਆ ਹੈ ਕਿ ਐਸੇ (ਖੇਮ) ਕਲਿਆਣ ਕਰਨ ਵਾਲੇ ਬਾਣੀ ਜੀ ਹਨ। ਸਾਖੀ:- ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਹਰਿਰਾਏ ਸਾਹਿਬ ਜੀ ਧੰਨ ਹਨ। ਸਤਿਗੁਰੂ ਪ੍ਰਭੂ ਸ੍ਰੀ ਕੀਰਤਪੁਰ ਸਾਹਿਬ ਜੀ ਵਿਖੇ ਗੁਰਤਾ ਗੱਦੀ 'ਤੇ ਬਿਰਾਜਮਾਨ ਹੋ ਕੇ ਆਪਣੀਆਂ ਪਿਆਰੀਆਂ ਸੰਗਤਾਂ ਨੂੰ ਤਾਰ ਰਹੇ ਸਨ। ਇੱਕ ਖਾਸ ਪ੍ਰੇਮੀ ਸਿੱਖ ਗੁਰੂ ਸੰਗਤ ਜੀ ਨੂੰ ਨਾਲ ਲੈ ਕੇ ਦੂਰ ਦੇਸ਼ ਤੋਂ ਆਇਆ। ਬੜੇ ਭਾਰੀ ਪ੍ਰੇਮ ਨਾਲ ਰਸਤੇ 'ਚ ਜੋਟੀਆਂ ਨਾਲ ਕੀਰਤਨ ਕਰਦੇ ਆਏ। ਆ ਕੇ ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਸਰੂਪ ਪਾਰਬ੍ਰਹਮ ਕੇ ਗੁਰ ਅਵਤਾਰ ਸਦਾ ੨ ਦਾਤਾਰ ਸਤਿ ਕਰਤਾਰ ਸੱਚੇ ਸਿਰਜਨਹਾਰ, ਦੀਨ ਦਇਆਲ ਦਮੋਦਰ ਰਾਇਆ ਜੀਉ॥(੨੧੯) ਦੇ ਪਰਮਪਵਿੱਤ੍ਰ ਮਹਾਨ ਸੁੰਦਰ ਵਿਸਮਾਦ ਦਰਸ਼ਨ ਕਰਕੇ ਵਿਸਮਾਦ ਇਕਾਗ੍ਰ ਗਦ ੨ ਹੋ ਗਏ। ਜਿਸ ਤਰ੍ਹਾਂ ਸੂਰਜ ਨੂੰ ਦੇਖ ਕੇ ਕਵਲ ਖਿੜ ਜਾਂਦੇ ਹਨ, ਇਸ ਤਰ੍ਹਾਂ ਸਭ ਦੇ ਰੋਮ ੨ ਖਿੜ ਗਏ। ਯਥਾ:- ਲਖ ਖੁਸੀਆ ਪਾਤਿਸਾਹੀਆ; ਜੇ ਸਤਿਗੁਰੁ ਨਦਰਿ ਕਰੇਇ॥ ਸਭ ਪ੍ਰੇਮੀਆਂ ਨੇ ਡੰਡਉਤਾਂ ਕਰਕੇ ਪ੍ਰਕਰਮਾਂ ਕੀਤੀਆਂ ਅਤੇ ਸਤਿਗੁਰੂ ਸਾਹਿਬ ਜੀ ਦੇ ਮਿੱਠੇ ਸੁੰਦਰ ਸੱਚੇ ਚਰਨਕਮਲਾਂ ਨੂੰ ਧੋ ਕੇ ਪੀਤਾ। ਯਥਾ:- ਚਰਣ ਕਮਲ ਤੇਰੇ. ਧੋਇ ਧੋਇ ਪੀਵਾ; ਮੇਰੇ ਸਤਿਗੁਰ ਦੀਨ ਦਇਆਲਾ॥(੭੪੯) ਸ੍ਰੀ ਹਜ਼ੂਰ ਜੀ ਨੇ ਅਤਿਅੰਤ ਪ੍ਰੇਮ ਨਾਲ ਸਭ ਨੂੰ ਨਿਵਾਜਿਆ, ਪਰਮਪਵਿੱਤ੍ਰ ਚਰਨ ਕਮਲਾਂ 'ਚ ਰਹਿ ਕੇ ਸਤਿਗੁਰੂ ਸਾਹਿਬ ਜੀ ਦੀ ਆਗਿਆ ਮੰਨਦੇ। ਪ੍ਰੇਮ ਨਾਲ ਸੇਵਾ ਸਿਮਰਨ 'ਚ ਉਤਸ਼ਾਹਿਤ ਰਹਿੰਦੇ, ਦਿਨੋ ਦਿਨ ਦਰਸ਼ਨਾਂ ਦੀ ਲਾਲਸਾ ਵਧਦੀ ਹੀ ਗਈ। ਸਤਿਗੁਰੂ ਸਾਹਿਬ ਜੀ ਦੇ ਸਰੂਪ 'ਚ ਇਉਂ ਮਿਲ ਗਏ, ਜਿਵੇਂ ਪਤਾਸਾ ਪਾਣੀ 'ਚ ਮਿਲ ਜਾਂਦਾ ਹੈ। ਜਿਵੇਂ ਭੌਰੇ ਕਵਲਾਂ 'ਤੇ ਮੋਹਿਤ ਹੋ ਕੇ, ਆਪਣੀਆਂ ਨਾਸਾਂ ਨਾਲ ਕਵਲਾਂ ਤੋਂ ਸੁਗੰਧੀ ਲੈਂਦੇ ਹਨ, ਇਸ ਤਰ੍ਹਾਂ ਸਤਿਗੁਰੂ ਸਾਹਿਬ ਜੀ ਦੇ ਮਿੱਠੇ ਪਿਆਰੇ ਪਰਉਪਕਾਰੀ ਪਰਮਪੂਜਨੀਕ ਕੋਮਲ ਸੱਚੇ ਚਰਨ ਕਮਲਾਂ ਤੋਂ ਪ੍ਰੀਤ ਰੂਪੀ ਨਾਸਕਾਂ ਨਾਲ ਭਗਤੀ ਰੂਪੀ ਸੁਗੰਧੀ ਦਾ ਸੱਚਾ ਰੰਗ ਮਾਣਦੇ। ਮਿਲ ਕੇ ਗੁਰੂ ਭਗਤੀ ਕਰਨ ਦਾ ਅਨੰਦ ਵਿਸ਼ੇਸ਼ ਹੈ। ਇਨ੍ਹਾਂ ਪ੍ਰੇਮੀਆਂ ਚੋਂ ਮੁਖੀ ਸਿੱਖ ਨੇ ਵਕਤ ਵੀਚਾਰਿਆ ਕਿ ਹੁਣ ਸਤਿਗੁਰੂ ਸਾਹਿਬ ਜੀ ਖੁਸ਼ ਹਨ, ਪ੍ਰੇਮ ਬੇਨਤੀ ਕਰਨ ਦਾ ਸੋਹਣਾ ਸਮਾਂ ਜਾਣ ਕੇ, ਸਤਿਗੁਰੂ ਸੱਚੇ ਪਾਤਿਸਾਹ ਜੀ ਨੂੰ ਅਤਿਅੰਤ ਪ੍ਰੇਮ ਨਿਮ੍ਰਤਾ ਨਮਸਕਾਰ ਸਹਿਤ ਪ੍ਰੇਮ ਬੇਨੰਤੀ ਕੀਤੀ, "ਹੇ ਗ੍ਰੀਬ ਨਿਵਾਜ ਸੱਚੇ ਪਾਤਿਸਾਹ ਜੀਉ! ਦਾਸਨਦਾਸ ਦੂਰ ਰਹਿੰਦਾ ਹੈ, ਜਿਸ ਕਰਕੇ ਵਿਹਲ ਘੱਟ ਮਿਲਦਾ ਹੈ। ਆਪ ਜੀ ਦੇ ਦੋਵੇਂ ਸਾਹਿਬਜ਼ਾਦੇ ਸੁੰਦਰ ਸੋਹਣੇ ਅਤੇ ਲਾਇਕ ਹਨ। ਆਪ ਜੀ ਗੁਰਤਾ ਗੱਦੀ ਕਿਸ ਨੂੰ ਬਖ਼ਸ਼ੋਂਗੇ? ਜੇਕਰ ਹੁਣੇ ਹੀ ਪਤਾ ਲੱਗ ਜਾਵੇ ਤਾਂ ਪ੍ਰੇਮ ਇੱਕ ਰਸ ਵਧਿਆ ਰਹੇਗਾ।" ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਵਿਸ਼ੇਸ਼ ਤੌਰ 'ਤੇ ਹੱਸ ਕੇ ਕਿਹਾ, "ਦੋਵੇਂ ਬੱਚੇ ਅੱਡ ੨ ਕਮਰਿਆਂ 'ਚ ਆਪੋ ਆਪਣਾ ਨਿੱਤਨੇਮ ਕਰ ਰਹੇ ਹਨ। ਇਹ ਸੂਈ ਲੈ ਜਾਉ, ਦੋਵਾਂ ਦੇ ਪਾਵਿਆਂ 'ਚ ਖੁਭੋਇਓ, ਆਪ ਜੀ ਨੂੰ ਆਪੇ ਹੀ ਪਤਾ ਲੱਗ ਜਾਵੇਗਾ।" ਸੱਚੇ ਪਾਤਿਸਾਹ ਜੀ ਦੀ ਮੇਹਰ ਦਾ ਸਦਕਾ ਸਿੱਖ ਬੜਾ ਭਾਰੀ ਪ੍ਰਸੰਨ ਸੀ। ਅੰਮ੍ਰਿਤ

ਵੇਲੇ ਦਾ ਸਮਾਂ ਸੀ, ਇਸ ਪ੍ਰੇਮੀ ਨੇ ਪਹਿਲਾਂ ਰਾਮਰਾਇ ਦੇ ਕਮਰੇ 'ਚ ਜਾ ਕੇ, ਅਤਿਅੰਤ ਹੀ ਪਿਆਰ ਸਹਿਤ ਨਮਸਕਾਰ ਕੀਤੀ। ਰਾਮਰਾਇ ਇਹ ਤੁਕ ਪੜ੍ਹ ਰਿਹਾ ਸੀ:- ਅਨਿਕ ਜਤਨ ਕਰਿ; ਆਤਮ ਨਹੀ ਦ੍ਰਵੈ॥ ਹਰਿ ਦਰਗਹ; ਕਹੁ ਕੈਸੇ ਗਵੈ॥ ਸ੍ਰੀਰ ਨੂੰ ਰੱਤੀ ੨ ਕੱਟ ਕੇ ਹਵਨ ਕਰਨ, ਵਰਤ ਰੱਖਣ, ਕਠਨ ਤਪੱਸਿਆ ਕਰਨ, ਸ੍ਰੀਰ ਦੀ ਧੋਤਾ ਮਾਂਜੀ ਕਰਨ ਦੇ (ਅਨਿਕ) ਅਨੇਕ (ਜਤਨ) ਯਤਨ ਕਰਨੇ (ਕਰਿ) ਕਰਕੇ, ਮੁਸਲਮਾਣੁ ਮੋਮ ਦਿਲਿ ਹੋਵੈ॥(੧੦੮੪) ਵਾਂਗ (ਆਤਮ) ਮਨ ਨਹੀ (ਦ੍ਰਵੈ) ਢਲਦਾ ਭਾਵ ਮੋਮ ਨਹੀਂ ਹੁੰਦਾ। (ਹਰਿ) ਵਾਹਿਗੁਰੂ ਜੀ ਦੀ (ਦਰਗਹ) ਨਿਰਗੁਨ ਬ੍ਰਹਮ 'ਚ (ਕਹੁ) ਦੱਸੋ (ਕੈਸੇ) ਕਿਵੇਂ (ਗਵੈ) ਪਹੁੰਚਣਾ ਹੋਵੇਗਾ? ਭਾਵ ਅੰਦਰ ਬਾਹਰ ਅਨੰਤ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ 'ਚ, ਮਨ ਬਾਣੀ ਸ੍ਰੀਰ ਕਰਕੇ ਲੀਣਤਾ ਕਿਵੇਂ ਹੋਵੇਗੀ? ਸੂਈ ਪਾਵ 'ਚ ਖੁਭੋਈ, ਨਹੀਂ ਖੁੱਭੀ, ਨਮਸਕਾਰ ਕਰਕੇ ਬਾਹਰ ਆ ਗਏ। ਉਸ ਤੋਂ ਬਾਅਦ ਗੁਰੂ ਗੁਰ ਸਤਿਗੁਰੂ ਸ੍ਰੀ ਹਰਿਕ੍ਰਿਸਨ ਧਿਆਈਐ ਜਿਸੁ ਡਿਠੇ ਸਭ ਦੁਖ ਜਾਇ॥(ਸ੍ਰੀ ਦਸਮ ੧੧੯) ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਵੱਲ ਆਏ, ਪਹਿਲਾਂ ਬਾਹਰੋਂ ਹੀ ਨਮਸਕਾਰ ਕੀਤੀ। ਦੇਹਲੀ 'ਤੇ ਮੱਥਾ ਰੱਖ ਕੇ ਨਮਸਕਾਰ ਕਰਕੇ, ਅੰਦਰ ਪ੍ਰਵੇਸ਼ ਹੋ ਕੇ ਡੰਡਉਤ ਕੀਤੀ। ਅਸਚਰਜ ਵਿਸਮਾਦ ਕੌਤਕ ਦੇਖਿਆ ਕਿ ਕਮਰੇ 'ਚ ਚਾਨਣ ਹੀ ਚਾਨਣ ਹੈ। ਸਤਿਗੁਰੂ ਅੱਠਵੇਂ ਪਾਤਿਸਾਹ ਜੀ ਦੇ ਚੇਹਰੇ 'ਤੇ ਇੱਕ ਰਸ ਬੱਝਵਾਂ ਵਿਸਮਾਦ ਪ੍ਰਕਾਸ਼ ਹੀ ਪ੍ਰਕਾਸ਼ ਹੈ। ਯਥਾ:- ਗੁਰਮੁਖਿ ਰੋਮਿ ਰੋਮਿ; ਹਰਿ ਧਿਆਵੈ॥) ਅਜਪਾ ਜਾਪੁ. ਨ ਵੀਸਰੈ; ਆਦਿ ਜੁਗਾਦਿ ਸਮਾਇ॥(੧੨੯੧) ਖੰਡੀ ਬ੍ਰਹਮੰਡੀ ਪਾਤਾਲੀ ਪੁਰੀਈ; ਤ੍ਰਿਭਵਣ ਤਾੜੀ ਲਾਈ ਹੇ॥੧੦॥(੧੦੨੩) ਗੁਰੁ ਸਮਰਥੁ ਅਪਾਰੁ ਗੁਰੁ; ਵਡਭਾਗੀ ਦਰਸਨੁ ਹੋਇ॥ ਗੁਰੁ ਅਗੋਚਰੁ ਨਿਰਮਲਾ; ਗੁਰ ਜੇਵਡੁ ਅਵਰੁ ਨ ਕੋਇ॥ ਗੁਰੁ ਕਰਤਾ ਗੁਰੁ ਕਰਣਹਾਰੁ; ਗੁਰਮੁਖਿ ਸਚੀ ਸੋਇ॥ ਗੁਰ ਤੇ ਬਾਹਰਿ ਕਿਛੁ ਨਹੀ; ਗੁਰ ਕੀਤਾ ਲੋੜੇ ਸੁ ਹੋਇ॥੨॥ ਗੁਰੁ ਤੀਰਥੁ ਗੁਰੁ ਪਾਰਜਾਤੁ; ਗੁਰੁ ਮਨਸਾ ਪੂਰਣਹਾਰੁ॥ ਗੁਰੁ ਦਾਤਾ ਹਰਿ ਨਾਮੁ ਦੇਇ; ਉਧਰੈ ਸਭੁ ਸੰਸਾਰੁ॥ ਗੁਰੁ ਸਮਰਥੁ ਗੁਰੁ ਨਿਰੰਕਾਰੁ; ਗੁਰੁ ਊਚਾ ਅਗਮ ਅਪਾਰੁ॥ ਗੁਰ ਕੀ ਮਹਿਮਾ ਅਗਮ ਹੈ; ਕਿਆ ਕਥੈ ਕਥਨਹਾਰੁ॥੩॥(੫੨) ਸ੍ਰੀ ਗੁਰੂ ਅੱਠਵੇਂ ਪਾਤਿਸਾਹ ਜੀ ਦੇ ਮੁਖਾਰਬਿੰਦ 'ਚ ਇਹ ਤੁਕ ਸੀ:- ਨਦਰਿ ਕਰੇ ਤਾ ਸਿਮਰਿਆ ਜਾਇ॥ ਆਤਮਾ ਦ੍ਰਵੈ ਰਹੈ ਲਿਵ ਲਾਇ॥(੬੬੧) ਵਾਹਿਗੁਰੂ ਜੀ (ਨਦਰਿ) ਮਿਹਰ (ਕਰੇ) ਕਰਦੇ ਹਨ ਤਾ ਹੀ ਨਾਮ ਜੀ (ਸਿਮਰਿਆ) ਸਿਮਰੇ (ਜਾਇ) ਜਾਂਦੇ ਹਨ, (ਆਤਮਾ) ਮਨ (ਦ੍ਰਵੈ) ਢਲ ਕੇ ਲਿਵ (ਲਾਇ) ਲਾ ਕੇ (ਰਹੈ) ਰਹਿੰਦਾ ਹੈ। ਚਾਰੇ ਪਾਵੇ ਮੋਮ ਵਾਂਗ ਨਰਮ ਸਨ। ਸਿੱਖ ਨੇ ਸੂਈ ਖੁਭੋਈ ਤਾਂ ਵਿੱਚੇ ਹੀ ਅਲੋਪ ਹੋ ਗਈ, ਜਿਸ ਕਾਰਣ ਸਿੱਖ ਦੀ ਮੁਰਾਦ ਪੂਰੀ ਹੋ ਗਈ, ਜਿਸ ਕਰਕੇ ਵਿਸਮਾਦਤਾਈ ਹੋਰ ਭੀ ਵਧੀ। ਯਥਾ:- ਕਹੁ ਕਬੀਰ. ਗੂੰਗੈ ਗੁੜੁ ਖਾਇਆ; ਪੂਛੇ ਤੇ. ਕਿਆ ਕਹੀਐ॥(੩੩੪) ਜਾਣ ਲਿਆ ਦਾਸਨਦਾਸ ਦੇ ਗੁਰੂ ਜੀ ਪੂਰੇ ਹਨ, ਇਸ ਕਰਕੇ ਇਹ ਗੁਰਤਾ ਦਾ ਭਾਰ ਸੰਭਾਲਣਗੇ। ਸਿੱਖਾਂ ਦੀ ਲੋਕ ਪ੍ਰਲੋਕ ਅੰਦਰ ਸਹਾਇਤਾ ਕਰਨਗੇ। ਯਥਾ:- ਐਸਾ ਪੂਰਾ ਗੁਰਦੇਉ ਸਹਾਈ॥(੯੦੦) ਮਨ ਹੀ ਮਨ 'ਚ ਸਤਿਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਚਰਨ ਮਨਾਏ। ਆ ਕੇ, ਧੰਨ ਹਨ ਧੰਨ ਹਨ ਧੰਨ

ਹਨ ਵਾਹਿਗੁਰੂ ਸਤਿਗੁਰੂ ਹਰਿਰਾਏ ਸਾਹਿਬ ਜੀ ਧੰਨ ਹਨ। ਪਰਮਪੂਜਨੀਕ ਚਰਨ ਕਮਲਾਂ 'ਤੇ ਨਮਸਕਾਰ ਕਰਕੇ ਪ੍ਰੇਮ ਬੇਨਤੀ ਕੀਤੀ, "ਹੇ ਪ੍ਰਭੂ ਜੀ! ਆਪ ਜੀ ਦੇ ਛੋਟੇ ਸਾਹਿਬਜ਼ਾਦੇ ਜੀ ਦੀ ਮਹਿਮਾ ਅਧਿਕ ਤੋਂ ਅਧਿਕ ਹੈ। ਗੁਰਬਾਣੀ 'ਚ ਐਨਾ ਜ਼ਿਆਦਾ ਢਲ਼ ਕੇ ਗੁਰਬਾਣੀ ਪੜ੍ਹਦੇ ਹਨ, ਜੋ ਕਾਠ ਭੀ ਮੋਮ ਬਣ ਗਈ। ਸੂਈ ਪਾਵੇ 'ਚ ਅਲੋਪ ਹੋ ਗਈ। ਦਰਸ਼ਨ ਕਰਕੇ ਭੁੱਖਾਂ ਲਹਿ ਗਈਆਂ ਹਨ।" ਯਥਾ:- ਸਤਿਗੁਰ ਦਰਸਨਿ; ਅਗਨਿ ਨਿਵਾਰੀ॥ ਸਤਿਗੁਰ ਭੇਟਤ; ਹਉਮੈ ਮਾਰੀ॥(੧੯੩) ਸਤਿਗੁਰਾਂ ਦੀ ਪਰਮ ਪ੍ਰਸੰਨਤਾ ਲੈ ਕੇ ਪ੍ਰੇਮੀ ਸਿੱਖ ਜੀ, ਗੁਰਸੰਗਤਾਂ ਸਮੇਤ ਗੁਰੂ ੨ ਜਪਦਿਆਂ ਆਪਣੇ ਨੱਗਰ ਨੂੰ ਚਲੇ ਗਏ।

ਵਾਹਿਗੁਰੂ:- ਬਾਣੀ ਕੋ ਗੁਰ ਆਖ ਹੀ; ਜਗਤ ਹੇਤ ਕਲਿਆਨ॥ ਨਿਰੰਕਾਰ ਬਾਣੀ ਜੀ (ਕੋ) ਨੂੰ (ਹੀ) ਨਿਸਚੇ ਕਰਕੇ ਗੁਰ ਪ੍ਰਮੇਸਰ ਅਤੇ ਜਗਤ ਦੀ ਕਲਿਆਨ ਦਾ (ਹੇਤ) ਕਾਰਨ (ਆਖ) ਕਿਹਾ ਹੈ।

ਜੋ ਮੰਨੇ ਸੋ ਮੁਕਤਿ ਹੋਇ; ਮੇਟ ਦੇਹਿ ਅਭਿਮਾਨ॥੨੭॥ ਜੋ ਭੀ ਪ੍ਰੇਮੀ ਪਰਮਪਵਿੱਤ੍ਰ ਅੰਮ੍ਰਿਤ ਗੁਰਬਾਣੀ ਜੀ ਨੂੰ ਮੰਨੇ ਪੂਜੇ, (ਸੋ) ਉਹ ਮੁਕਤਿ ਹੋਇ ਜਾਂਦਾ ਹੈ। ਗੁਰਬਾਣੀ ਜੀ ਉਸ ਦੇ (ਅਭਿਮਾਨ) ਹੰਕਾਰ ਨੂੰ ਭੀ ਮੇਟ ਦਿੰਦੇ ਹਨ।

ਤੇਗਬਹਾਦਰ ਸਤਿਗੁਰੂ; ਬਾਣੀ ਰਚ ਵੈਰਾਗ॥ ਤਿਲਕ ਜੰਞੂ ਦੇ ਰਾਖੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਨੇ ਸਾਰੀ ਬਾਣੀ ਵੈਰਾਗ ਮਈ (ਰਚ) ਰਚਨਾ ਕੀਤੀ।

ਸ਼ਬਦੁ ਬਹੁਤ ਰਾਗਨਿ ਵਿਖੇ; ਭੋਗ ਸਲੋਕ ਕੇ ਲਾਗ॥੨੮॥ ਆਪ ਜੀ ਨੇ ਬਹੁਤ ਸ਼ਬਦੁ ਵੱਖ ੨ (ਰਾਗਨਿ) ਰਾਗਾਂ (ਵਿਖੇ) 'ਚ ਲਿਖੇ ਭੋਗ (ਕੇ) ਦੇ ਸਤਿਵੰਜਾ (ਸਲੋਕ) ਸਲੋਕਾਂ (ਲਾਗ) ਤੱਕ। ਇਹ ਭੋਗ ਦੇ ਪਰਮਪਵਿੱਤ੍ਰ ਸਲੋਕ, ਦਿੱਲੀ ਚਾਂਦਨੀ ਚੌਂਕ ਵਿਖੇ, ਲੋਹੇ ਦੇ ਤੰਗ ਪਿੰਜਰੇ 'ਚ, ਤਿੱਖੇ ਕਿੱਲਾਂ ਵਿਚਕਾਰ ਬੈਠਿਆਂ, ਸਾਵਧਾਨ ਏਕਾਗਰ ਚੀਤ॥ ਹੋ ਕੇ ਲਿਖੇ।

੧੦੨.ਵਾਹਿਗੁਰੂ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸਾ ਜੀ ਸ੍ਰਵੰਸ ਦਾਨੀ।

ਸਤਿਗੁਰੂ ਗੋਬਿੰਦ ਸਿੰਘ ਜੀ; ਜੰਗ ਅਧਿਕ ਕਰਿ ਨੀਤ॥ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸੇ ਜੀ ਨੇ (ਨੀਤ) ਨਿਤਾ ਪ੍ਰਤੀ- (ਅਧਿਕ) ਬਹੁਤ ਭਾਰੀ ਧਰਮ ਜੰਗ ਯੁੱਧ (ਕਰਿ) ਕਰਕੇ,

ਲਾਜ ਰੱਖੀ ਹਿੰਦਵਾਨਿ ਕੀ; ਜ਼ੁਲਮ ਤੁਰਕ ਹਰ ਦੀਤ॥੩੦॥ (ਹਿੰਦਵਾਨਿ) ਹਿੰਦ ਵਾਸੀਆਂ ਕੀ ਲਾਜ ਰੱਖੀ, (ਤੁਰਕ) ਤੁਰਕਾਂ ਦਾ ਘੋਰ ਭਿਆਨਕ ਜ਼ੁਲਮ (ਹਰ) ਨਾਸ ਕਰ (ਦੀਤ) ਦਿਤਾ। ਜਿਸ ਘੋਰ ਭਿਆਨਕ ਜ਼ੁਲਮ ਕਰਕੇ ਵਾਹਿਗੁਰੂ ਮਹੱਲੇ ਪੰਜਵੇਂ ਮਹੱਲੇ ਨੌਵੇਂ ਜੀ ਨੂੰ ਸ਼ਹੀਦ ਕੀਤਾ। ਹਿੰਦ ਦੀਆਂ ਬੱਚੀਆਂ ਨੂੰ ਜਬਰਦਸਤੀ ਖੋਇਆ, ਬੇਅੰਤ ਸਾਧੂ ਸੰਤ ਮਾਸੂਮ ਗ੍ਰੀਬ ਪ੍ਰਜਾ ਦੇ ਕਤਲ ਕੀਤੇ, ਮੰਦਰਾਂ ਨੂੰ ਢਾਹਿਆ ਆਦਿ।

ਆਏ ਦਮਦਮੇ ਗੁਰ ਜਬੀ; ਸਿੰਘਨਿ ਬਿਨਤੀ ਭਾਖ॥ (ਜਬੀ) ਜਦੋਂ ਸ੍ਰੀ ਸਤਿ ਗੁਰ ਸਾਹਿਬ ਜੀ ਸ੍ਰੀ ਦਮਦਮੇ ਸਾਹਿਬ ਜੀ ਵਿਖੇ ਆਏ, ਤਾਂ (ਸਿੰਘਨਿ) ਗੁਰੂ ਪਿਆਰੇ ਗੁਰੂ ਖ਼ਾਲਸੇ

ਜੀ ਨੇ, ਠਾਢ ਭਯੋ ਮੈ ਜੋਰਿ ਕਰਿ; ਬਚਨ ਕਹਾ ਸਿਰ ਨਿਜਾਇ॥(ਸ੍ਰੀ ਦਸਮ ੫੭) ਗਲ਼ 'ਚ ਪਲਾ ਪਾ ਸਿਰ ਝੁਕਾ ਦੋਵੇਂ ਹੱਥ ਜੋੜ ਕੇ ਨਿਮ੍ਰਤਾ ਸਹਿਤ (ਬਿਨਤੀ) ਬੇਨਤੀ (ਭਾਖ) ਕੀਤੀ।

ਅਰਥ ਪੜ੍ਹਾਵੋ ਕ੍ਰਿਪਾ ਕਰਿ; ਗੁਰੂ ਗ੍ਰੰਥ ਅਭਿਲਾਖ॥੩੧॥ ਹੇ ਸੱਚੇ ਸਤਿਗੁਰੂ ਗ੍ਰੀਬ ਨਿਵਾਜ ਜੀ! ਇਹ ਸ਼ੁਭ (ਅਭਿਲਾਖ) ਇੱਛਾ ਹੈ, ਕਿ ਕ੍ਰਿਪਾ (ਕਰਿ) ਕਰਕੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਪੜ੍ਹਾਵੋ ਜੀ।

ਸੁਣ ਬਿਨਤੀ ਪ੍ਰਭੁ ਮਾਂਗਿਓ; ਧੀਰਮਲ ਕੇ ਤੀਰ॥ ਆਪਣੇ ਪਿਆਰੇ ਸਿੱਖਾਂ ਦੀ ਇਹ ਬਿਨਤੀ ਸੁਣ ਕੇ ਪ੍ਰਭੁ ਸਤਿਗੁਰੂ ਸਾਹਿਬ ਜੀ ਨੇ ਧੀਰਮਲ (ਕੇ) ਦੇ (ਤੀਰ) ਪਾਸੋਂ ਸਰੂਪ ਜੀ (ਮਾਂਗਿਓ) ਮੰਗੇ।

ਗੁਰੂ ਗ੍ਰੰਥ ਤਿਸ ਨਹਿ ਦੀਓ; ਦ੍ਵੈਸ ਧਰੀ ਉਰ ਪੀਰ॥੩੨॥ ਉਸ ਦੇ (ਉਰ) ਅੰਦਰ ਦ੍ਵੈਸ ਦੀ (ਪੀਰ) ਪੀੜਾ ਸੀ। ਵਾ ਦ੍ਵੈਸ ਕਾਰਣ (ਉਰ) ਹਿਰਦੇ 'ਚ (ਪੀਰ) ਵੱਡਾ ਬਣਿਆ ਬੈਠਾ ਸੀ, ਇਸ ਕਰਕੇ ਤਿਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਨਹਿ) ਨਹੀਂ (ਦੀਓ) ਦਿਤੇ।

ਦੋਹਿਰਾ॥ ਦਸਮੇਂ ਗੁਰੂ ਕਹਾਵਤੇ; ਆਪੇ ਰਚੈਂ ਸੁਜਾਨ॥ ਅਹੰਕਾਰੀ ਧੀਰਮੱਲ ਨੇ ਅੱਗੋਂ ਤਰਕ ਦੇ ਬਚਨ ਕਹੇ ਕਿ ਜੇ ਆਪਣੇ ਆਪ ਨੂੰ (ਸੁਜਾਨ) ਸ੍ਰੇਸ਼ਟ ਜਾਣੀ ਜਾਣ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਦਸਵੀਂ ਜੋਤਿ ਦਸਮੇਂ ਗੁਰੂ (ਕਹਾਵਤੇ) ਕਹਾਉਂਦੇ ਹਨ, ਤਾਂ ਸਤਿਗੁਰੂ ਗ੍ਰੰਥ ਸਾਹਿਬ ਜੀ ਆਪੇ ਕਿਉਂ ਨਹੀਂ (ਰਚੈਂ) ਰਚ ਲੈਂਦੇ?

ਜਿਉਂ ਗੁਰ ਅਰਜਨ ਲਿਖੀ ਹੈ; ਸਰਬ ਕਲਾ ਸੁਖਦਾਨ॥੩੩॥ (ਜਿਉਂ) ਜਿਵੇਂ ਸਰਬ (ਕਲਾ) ਸ਼ਕਤੀਆਂ ਦੇ ਮਾਲਕ (ਸੁਖਦਾਨ) ਸੁਖਦਾਤੇ ਸ੍ਰੀ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਨੇ ਸਰਬ (ਕਲਾ) ਸ਼ਕਤੀਆਂ (ਸੁਖਦਾਨ) ਸੁਖਾਂ ਦੇ ਦਾਤੇ ਸਤਿਗੁਰੂ ਗ੍ਰੰਥ ਸਾਹਿਬ ਜੀ (ਲਿਖੀ) ਲਿਖੇ (ਹੈ) ਹਨ।

ਸੁਣ ਗੁਰ ਸਿੰਘਨਿ ਤੇ ਤਬੈ; ਹੱਸੇ ਗਰਬ ਤਿਸ ਜਾਨ॥ (ਤਬੈ) ਤਦੋਂ ਸਤਿ ਗੁਰ ਪ੍ਰਮੇਸਰ ਜੀ (ਸਿੰਘਨਿ) ਸਿੰਘਾਂ (ਤੇ) ਤੋਂ ਇਹ ਸੁਣ ਕੇ, ਤਿਸ ਧੀਰਮੱਲ ਦਾ (ਗਰਬ) ਹੰਕਾਰ (ਜਾਨ) ਜਾਣ ਕੇ ਹੱਸੇ।

ਬੰਨੋ ਲਿਖੇ, ਗੁਰੂ ਗ੍ਰੰਥ ਬਹੁ; ਨਹੀ ਮੰਗਾਵਨਿ ਠਾਨ॥੩੪॥ ਭਾਵੇਂ ਭਾਈ ਬੰਨੋ ਜੀ (ਕੀ) ਦੇ ਲਿਖੇ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਦੇ ਬਹੁ ਸਾਰੇ ਉਤਾਰੇ ਸਨ, ਪਰ ਉਹ ਨਹੀ (ਮੰਗਾਵਨਿ) ਮੰਗਾਉਣਾ (ਠਾਨ) ਕੀਤੇ।

ਕੰਠੋ ਹੀ ਉਚਾਰੈਂ ਅਬੈ; ਸਾਰੀ ਬਾਣੀ ਆਪ॥ ਸਤਿਗੁਰੂ ਜੀ ਨੇ ਕਿਹਾ, "(ਅਬੈ) ਹੁਣ ਸਾਰੀ ਬਾਣੀ ਆਪ ਹੀ ਕੰਠੋਂ (ਉਚਾਰੈਂ) ਉਚਾਰਾਂਗਾ।"

ਸਰਬ ਕਲਾ ਸਮਰੱਥ ਗੁਰੂ; ਪ੍ਰਗਟ ਕਰਯੋ ਪ੍ਰਤਾਪ॥੩੫॥ ਸਰਬ ਕਲਾ ਸਮਰੱਥ ਗੁਰੂ ਪ੍ਰਮੇਸਰ ਜੀ ਨੇ ਸਾਰੀ ਬਾਣੀ ਕੰਠੋਂ ਉਚਾਰ ਕੇ, ਆਪਣਾ ਤੇ ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਅਗਮ ਅਪਾਰ ਸ੍ਰਬ ਵਿਆਪੀ ਵਿਸਮਾਦ ਪ੍ਰਤਾਪ ਪ੍ਰਗਟ (ਕਰਯੋ) ਕਰ ਦਿਤਾ।

ਦਸਮ ਗੁਰੂ ਮਨੀ ਸਿੰਘ ਕੋ; ਬੋਲੇ ਸਹਿਜ ਸੁਭਾਇ॥ ਦਸਮ ਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸਾ ਜੀ, ਭਾਈ ਮਨੀ ਸਿੰਘ ਜੀ (ਕੋ) ਨੂੰ ਸਹਿਜ (ਸੁਭਾਇ) ਸੁਭਾਵ ਹੀ ਬੋਲੇ।

ਲਿਖੋ ਭਾਈ ਅਰਦਾਸ ਕਰਿ; ਸ੍ਰੀ ਅਕਾਲ ਸਹਾਇ॥੩੬॥ ਹੇ ਭਾਈ! ਅਰਦਾਸ (ਕਰਿ) ਕਰਕੇ (ਲਿਖੋ) ਲਿਖਣਾ ਸ਼ੁਰੂ (ਕਰ) ਕਰੋ, ਸ੍ਰੀ ਅਕਾਲ ਪੁਰਖੁ ਜੀ ਆਪ ਹੀ (ਸਹਾਇ) ਸਹਾਇਤਾ ਕਰਨਗੇ।

ਸਾਵਧਾਨ ਗੁਰ ਹੋਇ ਕਰਿ; ਬੈਠ ਇਕਾਂਤ ਲਿਖਾਇ॥ ਗੁਰ ਪ੍ਰਮੇਸਰ ਜੀ ਨੇ ਇਕਾਂਤ ਬੈਠ ਕੇ ਸਾਵਧਾਨ (ਹੋਇ) ਹੋ ਕਰਿ ਗੁਰਬਾਣੀ ਜੀ ਲਿਖਾਇ।

ਮਨੀ ਸਿੰਘ ਜੀ ਲਿਖਤ ਹੈ; ਕੰਠੋਂ ਗੁਰੂ ਅਲਾਇ॥੩੭॥ ਬੰਦ ੨ ਕਟਾਉਣ ਵਾਲੇ ਮਹਾਂਪੁਰਸ਼ ਭਾਈ ਮਨੀ ਸਿੰਘ ਜੀ ਸ਼ਹੀਦ (ਲਿਖਤ) ਲਿਖਦੇ (ਹੈ) ਹਨ, ਗੁਰੂ ਜੀ ਕੰਠੋਂ ਹੀ ਗੁਰਬਾਣੀ (ਅਲਾਇ) ਉਚਾਰਦੇ ਹਨ।

ਇਉਂ ਗੁਰੂ ਗ੍ਰੰਥ ਤਿਆਰ ਕਰਿ; ਸ੍ਰੀ ਦਮਦਮੇ ਖਾਸ॥ ਇਉਂ ਆਪ ਜੀ ਨੇ ਖਾਸ ਸ੍ਰੀ ਦਮਦਮੇ ਸਾਹਿਬ ਜੀ ਵਿਖੇ, ਵਾਹਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਿਆਰ (ਕਰਿ) ਕਰਕੇ,

ਨੌਵੇਂ ਗੁਰ ਕੀ ਚਾੜ੍ਹਤੀ; ਬਾਣੀ ਸਤਿਗੁਰ ਰਾਸ॥੩੮॥ ਸਤਿਗੁਰ ਦਸਵੇਂ ਪਾਤਿਸਾਹ ਜੀ ਨੇ ਨੌਵੇਂ ਗੁਰ ਪ੍ਰਮੇਸਰ ਜੀ ਕੀ (ਰਾਸ) ਸਮੂੰਹ ਬਾਣੀ (ਚਾੜ੍ਹਤੀ) ਚਾੜ੍ਹ ਦਿਤੀ।

ਇਕ ਓਅੰਕਾਰ ਆਦਿ ਲੈ; ;ਅਠਾਰਹ ਦਸ ਬੀਸ॥੧॥੬॥(੧੪੩੦) (ਇਕ ਓਅੰਕਾਰ) ੧ਓ (ਆਦਿ) ਸ਼ੁਰੂ ਤੋਂ ਲੈ ਕੇ ;ਅਠਾਰਹ ਦਸ ਬੀਸ॥੧॥੬॥ ੧੪੩੦ ਅੰਗ ਸੰਪੂਰਨ ਸਰੂਪ ਰਚੇ।

ਦਸਮ ਗੁਰੂ ਕਰਤਾਰ ਨੇ; ਲਿਖ ਬਾਣੀ ਜਗਦੀਸ॥੪੦॥ ਕਰਤਾਰ ਰੂਪ (ਦਸਮ) ਦਸਵੇਂ ਗੁਰੂ ਜੀ ਨੇ (ਜਗਦੀਸ) ਕੋਟਿ ਬ੍ਰਹਮੰਡ ਕੋ. ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਵਾਹਿਗੁਰੂ ਨਿਰੰਕਾਰ ਜੀ ਦੇ ਪਰਮਪਵਿੱਤ੍ਰ ਗੁਰ ਬਾਣੀ ਜੀ (ਲਿਖ) ਲਿਖੇ।

ਅਰਥ ਸੁਣਾਏ ਆਪ ਪ੍ਰਭੁ; ਮਨੀ ਸਿੰਘ ਤੁਕ ਭਾਖ॥ ਆਪ ਜੀ ਅੰਮ੍ਰਿਤ ਵੇਲੇ ਅਕਾਲੀ ਬਾਣੀ ਜੀ ਉਚਾਰਦੇ, ਭਾਈ ਮਨੀ ਸਿੰਘ ਸਾਹਿਬ ਜੀ ਲਿਖੀ ਜਾਂਦੇ। ਸ਼ਾਮ ਨੂੰ ਭਾਈ ਸਾਹਿਬ ਜੀ ਤੁਕ (ਭਾਖ) ਪੜ੍ਹਦੇ, ਪ੍ਰਭੁ ਸਤਿਗੁਰੂ ਸਾਹਿਬ ਜੀ ਆਪ ਬਾਣੀ ਦੇ ਅਰਥ (ਸੁਣਾਏ) ਸੁਣਾ ਦਿੰਦੇ।

ਦਯਾ ਸਿੰਘ ਚਵਰ ਕਰੈਂ; ਨਿਸ ਦਿਨ ਦਰਸ਼ਨ ਕਾਂਖ॥੪੧॥) ਬ੍ਰਹਮਗਿਆਨੀ ਸਗਲ ਕੀ ਰੀਨਾ॥(੨੭੨) ਪਿਆਰੇ ਦਯਾ ਸਿੰਘ ਸਾਹਿਬ ਜੀ ਸਤਿਗੁਰੂ ਗ੍ਰੰਥ ਸਾਹਿਬ ਜੀ 'ਤੇ (ਚਵਰ) ਚੌਰ (ਕਰੈਂ) ਕਰਦੇ, ਜਿਨ੍ਹਾਂ ਨੂੰ (ਨਿਸ) ਰਾਤ (ਦਿਨ) ਦਿਨੇ ਵਾਹਿਗੁਰੂ ਸਤਿਗੁਰੂ ਦਸਵੇਂ ਪਾਤਿਸਾਹ ਜੀ ਦੇ ਸ਼ੁਭ ਸੱਚੇ ਨੂਰੀ ਵਿਸਮਾਦੀ ਨਿਰੰਕਾਰੀ (ਦਰਸ਼ਨ) ਦਰਸ਼ਨਾਂ ਦੀ (ਕਾਂਖ) ਚਾਹ ਸੀ।

ਬਾਣੀ ਅਰਥ ਸੁਣਾਇ ਕੇ; ਪਾਯੋ ਭੋਗ ਸੁਜਾਨ॥ (ਸੁਜਾਨ) ਸ੍ਰੇਸ਼ਟ ਜਾਣੀ ਜਾਣ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸੇ ਜੀ ਨੇ ਗੁਰ ਬਾਣੀ ਜੀ ਦੇ ਸੰਪੂਰਨ ਅਰਥ (ਸੁਣਾਇ) ਸੁਣਾ ਕੇ ਭੋਗ (ਪਾਯੋ) ਪਾਇਆ ਜੀ।

ਪੰਚਾਂਮ੍ਰਿਤ ਵਰਤਿਓ ਬਹੁਤ; ਖੁਸ਼ੀ ਸਰਬ ਥਾਂ ਭਾਨ॥੪੨॥ (ਪੰਚਾਂਮ੍ਰਿਤ) ਕੜਾਹ ਪ੍ਰਸ਼ਾਦ ਬਹੁਤ ਖੁਲ੍ਹਾ (ਵਰਤਿਉ) ਵਰਤਿਆ। (ਸਰਬ) ਸਾਰੀਆਂ (ਥਾਂ) ਥਾਵਾਂ 'ਚ ਇਉਂ ਖੁਸ਼ੀ ਫੈਲ ਗਈ, ਜਿਵੇਂ (ਭਾਨ) ਸੂਰਜ ਰੂਪ ਨਿਰਗੁਨ ਬ੍ਰਹਮ ਜੀ ਦੀ ਰੌਸ਼ਨੀ ਸਭ ਥਾਂ ਫੈਲੀ ਹੋਈ ਹੈ।

ਤਖਤ ਦਮਦਮੇ ਮੇਂ ਪੜ੍ਹੇ; ਅਠਤਾਲੀ ਸਿੰਘ ਰਾਸ॥ ਤਖਤ ਸ੍ਰੀ ਦਮਦਮੇ ਸਾਹਿਬ ਜੀ (ਮੇਂ) ਵਿੱਚ (ਰਾਸ) ਸਮੂੰਹ ਅਠਤਾਲੀ ਸਿੰਘ ਬ੍ਰਹਮਵਿੱਦਿਆ ਪੜ੍ਹੇ ਸਨ ਅਤੇ ਹੋਰ ਬੇਅੰਤ ਸਿੱਖ ਸੰਗਤਾਂ, ਚੋਜੀ ਮੇਰੇ ਗੋਵਿੰਦਾ. ਚੋਜੀ ਮੇਰੇ ਪਿਆਰਿਆ; ਹਰਿ ਪ੍ਰਭੁ ਮੇਰਾ. ਚੋਜੀ ਜੀਉ॥(੧੭੪) ਕੌਤਕੀ ਸਤਿਗੁਰੂ ਸਾਹਿਬ ਜੀ ਦੇ ਮੁਖਾਰਬਿੰਦ ਤੋਂ ਗੁਰਬਾਣੀ ਕਥਾ ਸੁਣ ਕੇ ਵਿਸਮਾਦ ਇਕਾਗ੍ਰ ਨਿਹਾਲ ਵਿਸਮਾਦ ਹੀ ਵਿਸਮਾਦ ਹੋਈਆਂ। ਯਥਾ:- ਬਿਸਮਨ ਬਿਸਮ; ਭਏ ਬਿਸਮਾਦ॥ ਜਿਨਿ ਬੂਝਿਆ; ਤਿਸੁ ਆਇਆ ਸ੍ਵਾਦ॥

ਅਰਥ ਸੰਪ੍ਰਦਾ ਪਾਠ ਕੀ; ਚਾਲੀ ਤਬ ਤੇ ਖਾਸ॥੪੩॥ (ਤਬ) ਤਦੋਂ (ਤੇ) ਤੋਂ ਖਾਸ ਤੌਰ 'ਤੇ ਗੁਰਬਾਣੀ ਜੀ ਦੀ ਸੰਥਾ ਕਰਕੇ, ਸ਼ੁੱਧ ਪਾਠ ਕਰਨ ਕਰਾਉਣ ਅਤੇ ਅਰਥ ਪੜ੍ਹਨ ਪੜ੍ਹਾਉਣ (ਕੀ) ਦੀ, ਸ੍ਰੀ ਦਮਦਮੀ (ਸੰਪ੍ਰਦਾ) ਟਕਸਾਲ (ਚਾਲੀ) ਚੱਲੀ।

ਜੈ ਸਿੰਘ ਰਾਜਾ ਤਬ ਅਯੋ ਗੁਰ ਦਸਵੇਂ ਕੇ ਪਾਸ॥ (ਤਬ) ਤਦੋਂ ਰਾਜਾ ਜੈ ਸਿੰਘ ਜੀ, ਦਸਵੇਂ ਗੁਰ ਪ੍ਰਮੇਸਰ ਜੀ (ਕੇ) ਦੇ ਪਾਸ ਆਏ।

ਹਾਥ ਜੋਰ ਬਿਨਤੀ ਕਰੀ, ਸੰਸਾ ਕਹਿ ਪਰਕਾਸ਼॥੪੪॥ ਉਸ ਨੇ (ਹਾਥ) ਹੱਥ (ਜੋਰ) ਜੋੜ ਕੇ ਪ੍ਰੇਮ ਬਿਨਤੀ ਕਰੀ, ਆਪਣਾ ਸੰਸਾ ਕਹਿ ਕੇ (ਪਰਕਾਸ਼) ਦੱਸਿਆ, "ਦਾਸਨਦਾਸ ਸਤਿਗੁਰੂ ਅੱਠਵੇਂ ਪਾਤਿਸਾਹ ਜੀ ਨੂੰ ਦਿੱਲੀ ਲੈ ਕੇ ਗਿਆ ਸੀ, ਆਪ ਜੀ ਜੋਤੀ ਜੋਤਿ ਸਮਾ ਗਏ। ਦਾਸ ਨੂੰ ਇਹ ਸੰਸਾ ਹੈ ਕਿ ਮੈਂ ਦਿੱਲੀ ਨਹੀਂ ਲਿਜਾਣੇ ਸਨ।"

ਸਰਬ ਸਿੰਘ ਇਕੱਤ੍ਰ ਕਰੇ; ਗੁਰ ਜੀ ਪਾਠ ਅਖੰਡ॥ ਸ੍ਰੀ ਗੁਰੂ ਜੀ ਨੇ (ਸਰਬ) ਸਾਰੇ ਸਿੰਘ ਇਕੱਤ੍ਰ ਕਰੇ, ਆਪ ਅਰਦਾਸ ਕਰਕੇ ਸ੍ਰੀ ਅਖੰਡ ਪਾਠ ਸਾਹਿਬ ਜੀ ਪ੍ਰਕਾਸ਼ੇ।

ਮ੍ਰਿਯਾਦਾ ਤਬ ਕਾਇਮ ਕੀ; ਸਤਿਗੁਰ ਕੀਓ ਅਡੰਡ॥੫੦॥ (ਤਬ) ਤਦੋਂ ਸ੍ਰੀ ਸਤਿਗੁਰ ਸਾਹਿਬ ਜੀ ਨੇ ਸ੍ਰੀ ਅਖੰਡ ਪਾਠ ਸਾਹਿਬ ਜੀ ਦੀ ਪਰਮਪਵਿੱਤ੍ਰ ਮ੍ਰਿਯਾਦਾ ਕਾਇਮ (ਕੀ) ਕੀਤੀ, ਪਾਠ ਕਰਨ ਸੁਨਣ ਵਾਲਿਆਂ ਨੂੰ ਜਮਾਂ ਦੇ (ਅਡੰਡ) ਡੰਡ ਤੋਂ ਰਹਿਤ ਕਰ (ਦੀਓ) ਦਿਤਾ।

ਪੰਜ ਪਾਠੀ ਅਖੰਡ ਕੇ; ਪੰਜ ਸੁ ਜਪੁਜੀ ਕੀਨ॥ ਸਤਿਗੁਰੂ ਸਾਹਿਬ ਜੀ ਨੇ ਸ੍ਰੀ ਅਖੰਡ ਪਾਠ ਸਾਹਿਬ ਜੀ (ਕੇ) ਦੇ ਪੰਜ ਪਾਠੀ, (ਸੁ) ਸ੍ਰੇਸ਼ਟ ਸ੍ਰੀ ਜਪੁਜੀ ਸਾਹਿਬ ਜੀ ਦੇ ਪਾਠ 'ਤੇ ਪੰਜ ਪਾਠੀ ਸਿੰਘ ਲਾਉਣਾ (ਕੀਨ) ਕੀਤੇ।

ਪੰਜ ਪਹਿਰੇ ਸਵਧਾਨ ਕੈ; ਪ੍ਰਾਰੰਭੇ ਪਰਬੀਨ॥੫੧॥ ਪੰਜ ਸਿੰਘ ਪਹਿਰੇ ਤੇ ਸਵਧਾਨ (ਕੈ) ਕਰਕੇ, (ਪਰਬੀਨ) ਅੰਤਰਜਾਮੀ ਸਤਿਗੁਰੂ ਸਾਹਿਬ ਜੀ ਨੇ ਸ੍ਰੀ ਅਖੰਡ ਪਾਠ ਸਾਹਿਬ ਜੀ (ਪ੍ਰਾਰੰਭ) ਆਰੰਭੇ ਕੀਤੇ।

ਧੂਪ ਧੁਖਾਈ ਰਾਤ ਦਿਨ; ਕੁੰਭ ਜਲ ਪੂਰ ਰਖਾਇ॥ ਰਾਤ ਦਿਨ ਧੁਪ ਧੁਖਾਈ, ਜਲ ਨਾਲ ਕੁੰਭ (ਪੂਰ) ਭਰ ਕੇ (ਰਖਾਇ) ਰੱਖਿਆ।

ਆਦਿ ਅੰਤ ਮਧ ਕੇ ਵਿਖੈ; ਤੇਹਾਵਲ ਵਰਤਾਇ॥੫੨॥ ਆਦਿ (ਮਧ) ਗਭੇ ਅਤੇ (ਅੰਤ) ਭੋਗ ਕੇ (ਵਿਖੈ) ਸਮੇਂ, ਦੇਸੀ ਘਿਉ (ਤੇਹਾਵਲ) ਤ੍ਰਿੰਨ ਮੇਲ ਦੇ ਕੜਾਹ ਪ੍ਰਸ਼ਾਦਿ ਜੀ ਵਰਤਾਇ।

ਦੀਵੇ ਘ੍ਰਿਤ ਕੇ ਰਾਤ ਕੋ; ਸਣ ਕੇਸੀਂ ਸਿੰਘ ਨ੍ਹਾਇ॥ ਸਿੰਘ ਸਾਹਿਬਾਨ ਜੀ (ਸਣ) ਸਣੇ ਕੇਸੀਂ (ਨ੍ਹਾਇ) ਇਸ਼ਨਾਨ ਕਰਕੇ ਸੇਵਾ ਡਿਊਟੀ 'ਤੇ ਲੱਗੇ, ਰਾਤ (ਕੋ) ਨੂੰ ਦੇਸੀ (ਘ੍ਰਿਤ) ਘਿਉ (ਕੇ) ਦੇ ਦੀਵੇ ਬਾਲੇ ਗਏ।

ਭੋਗ ਪਾਯੋ ਅਰਦਾਸ ਕੈ; ਕੀਰਤ ਕੀਨੋ ਭਾਇ॥੫੨॥ ਭੋਗ (ਪਾਯੋ) ਪਾ ਕੇ ਅਰਦਾਸ (ਕੈ) ਕੀਤੀ, ਉਪ੍ਰੰਤ ਬੜੇ ਹੀ (ਭਾਇ) ਪ੍ਰੇਮ ਨਾਲ ਅੰਮ੍ਰਿਤ (ਕੀਰਤਨ) ਕੀਰਤਨ (ਕੀਨੋ) ਕੀਤਾ।

ਰੁਮਾਲ ਫੁੱਲ ਮਾਲ਼ਾਂ ਸੁਗੰਧ; ਸ਼ਬਦੁ ਆਦਿ ਅੰਤ ਗਾਇ॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੁੰਦਰ (ਰੁਮਾਲ) ਰੁਮਾਲੇ ਅਤੇ (ਸੁਗੰਧ) ਸੁਗੰਧੀ ਵਾਲੇ (ਫੁੱਲ) ਫੁੱਲਾਂ ਦੀਆਂ ਮਾਲ਼ਾਂ ਅਰਪੀਆਂ ਅਤੇ ਆਦਿ ਤੋਂ ਲੈ ਕੇ ਅੰਤ ਤੱਕ ਪਾਠੀ ਸਿੰਘ ਸ਼ਬਦੁ (ਗਾਇ) ਗਾ ਕੇ ਬੋਲਦੇ ਰਹੇ।

ਖੜੇ ਰਹੇ ਦਸਮੇਸ਼ ਗੁਰ; ਸਰਬ ਪਾਠ ਸੁਨ ਭਾਇ॥੫੪॥ ਪਰਮਪੂਜਨੀਕ ਵਾਹਿਗੁਰੂ ਦਸਮੇਸ਼ ਸਤਿ ਗੁਰ ਸਾਹਿਬ ਜੀ ਸਾਵਧਾਨ ਏਕਾਗਰ ਚੀਤ॥ ਹੋ ਕੇ ਖੜੇ ਰਹੇ, (ਸਰਬ) ਸਾਰੇ ਪਾਠ ਸਾਹਿਬ ਜੀ ਖੜ੍ਹ ਕੇ ਬੜੇ ਹੀ (ਭਾਇ) ਪ੍ਰੇਮ ਸ਼ਰਧਾ ਵਿਸ਼ਵਾਸ਼ ਨਾਲ (ਸੁਨ) ਸੁਣੇ। ਯਥਾ:- ਮਨੁ ਤਨੁ ਆਗੈ ਰਾਖਿ ਕੈ; ਊਭੀ ਸੇਵ ਕਰੇਇ॥(੬੪੮)

ਸਰਬ ਪਾਠ ਮ੍ਰਿਯਾਦਿ ਜੋ; ਚਾਲੀ ਗੁਰ ਤੇ ਸੋਇ॥ ਸ੍ਰੀ ਗੁਰ ਪ੍ਰਮੇਸਰ ਜੀ (ਤੇ) ਤੋਂ ਅਖੰਡ ਪਾਠ ਸਾਹਿਬ ਜੀ ਦੀ ਜੋ ਗੁਰੂ ਪ੍ਰੇਮਾਂ ਭਗਤੀ ਸਹਿਤ ਨਿਰਗੁਨ ਸਰਗੁਨ ਜੀ ਦੀ ਏਕਤਾ ਕਰਾਉਣ ਦੀ ਅਤੇ ਸਤਿ ਸੰਤੋਖ ਦਇਆ ਧਰਮ ਵੀਚਾਰ ਗ੍ਰੀਬੀ ਖਿਮਾ ਸ਼ਹਿਨਸ਼ੀਲਤਾ ਆਦਿ ਅਨੇਕ ਗੁਣਾਂ ਦੀ (ਸੋਇ) ਸੋਭਾ ਵਾਲੀ (ਸਰਬ) ਸਾਰੀ (ਮ੍ਰਿਯਾਦਿ) ਮਰਯਾਦਾ ਸੀ, ਓਹ (ਚਾਲੀ) ਚੱਲੀ।

ਕਰੈ ਅਨਿਕ ਬਿਧ ਸੰਗਤਾਂ; ਗੁਰਮਤਿ ਪ੍ਰਾਪਤ ਹੋਇ॥੫੫॥ (ਅਨਿਕ) ਅਨੇਕ ਪ੍ਰੇਮ ਦੀਆਂ (ਬਿਧ) ਵਿਧੀਆਂ ਨਾਲ ਪੂਰਨ ਪ੍ਰੇਮ ਕਰਕੇ ਸੰਗਤਾਂ ਸ੍ਰੀ ਅਖੰਡ ਪਾਠ ਸਾਹਿਬ ਜੀ (ਕਰੈ) ਕਰਦੀਆਂ ਹਨ, ਜਿਸ ਕਰਕੇ ਸ਼ੁਭ ਸੱਚੀ ਸੁਖਦਾਇਕ ਸ੍ਰਬੱਤ ਦੇ ਭਲੇ ਦੀ ਗੁਰਮਤਿ ਪ੍ਰਾਪਤ (ਹੋਇ) ਹੁੰਦੀ ਹੈ।

ਮਾਇਆ ਬਸਤ੍ਰ ਬਹੁ ਦਏ, ਸਭ ਸਿੰਘਨਿ ਕੋ ਰਾਇ॥) ਰਾਜਨ ਕੇ ਰਾਜਾ. ਮਹਾਰਾਜਨ ਕੇ ਮਹਾਰਾਜਾ;) ਸਜਣੁ ਸਚਾ ਪਾਤਿਸਾਹੁ; ਸਿਰਿ ਸਾਂਹਾਂ ਦੈ ਸਾਹੁ॥ ਜਿਸੁ ਪਾਸਿ ਬਹਿਠਿਆ ਸੋਹੀਐ; ਸਭਨਾ ਦਾ ਵੇਸਾਹੁ॥(੧੪੨੬) ਤੁਮ ਹੋ ਸਭ ਰਾਜਨ ਕੇ ਰਾਜਾ॥ ਆਪੇ ਆਪੁ; ਗਰੀਬ ਨਿਵਾਜਾ॥(ਸ੍ਰੀ ਦਸਮ ੩੧੦) ਅਨੁਸਾਰ (ਰਾਇ) ਰਾਜਾ ਰੂਪ ਸਤਿਗੁਰੂ ਸਾਹਿਬ ਜੀ ਨੇ ਸਭ (ਸਿੰਘਨਿ) ਸਿੰਘਾਂ (ਕੋ) ਨੂੰ (ਬਹੁ) ਬਹੁਤ ਮਾਇਆ ਬਸਤ੍ਰ ਭਾਰੀ ਖੁਸ਼ੇ (ਦਏ) ਬਖ਼ਸ਼ੇ।

ਲੰਗਰ ਅਨਿਕ ਪ੍ਰਕਾਰ ਕੈ; ਸਭ ਕੋ ਦੈ ਤ੍ਰਿਪਤਾਇ॥੫੬॥ (ਅਨਿਕ) ਅਨੇਕ ਪ੍ਰਕਾਰ (ਕੈ) ਦੇ ਲੰਗਰ ਪ੍ਰਸ਼ਾਦਿ, ਸਭ (ਕੋ) ਨੂੰ (ਦੈ) ਬਖ਼ਸ਼ ਕੇ (ਤ੍ਰਿਪਤਾਇ) ਰਜਾ ਦਿਤੇ।

੧੦੩.ਦੋਹਿਰਾ॥ ਅਬਚਲ ਨਗਰ ਚਰਨ ਪਾਏ; ਤੁਰਕਨਿ ਕੋ ਕਰ ਨਾਸ॥ ਜ਼ਾਲਮ (ਤੁਰਕਨਿ) ਤੁਰਕਾਂ (ਕੋ) ਨੂੰ ਨਾਸ (ਕਰ) ਕਰਕੇ, ਸ੍ਰੀ ਸਤਿਗੁਰ ਸਾਹਿਬ ਜੀ (ਅਬਚਲ) ਅਚੱਲ ਨਗਰ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਵਿਖੇ ਪਰਮਪਵਿੱਤ੍ਰ ਸ਼ੁਭ ਸੱਚੇ ਚਰਨ ਪਾਏ।

ਅਨਦ ਧਾਰ ਤਿਹ ਠਾਂ ਰਹੇ; ਅਚਰਜ ਜਾਂਹਿ ਬਿਲਾਸ॥੫੭॥ ਅਨਦ ਧਾਰ ਕੇ (ਤਿਹ) ਤਿਸ (ਠਾਂ) ਜਗ੍ਹਾ ਰਹੇ। (ਜਾਂਹਿ) ਜਿਨ੍ਹਾਂ ਦੇ ਅਚਰਜ ਵਿਸਮਾਦ (ਬਿਲਾਸ) ਕੌਤਕ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਭੂ; ਗੁਰਤਾ ਦੈ ਦਸਮੇਸ਼॥ ਸ੍ਰੀ ਸਤਿਗੁਰੂ ਦਸਮੇਸ਼ ਪਿਤਾ ਜੀ ਨੇ ਸਤਿਗੁਰੂ ਪ੍ਰਭੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ, ੧੭੬੫ ਬਿੱਕ੍ਰਮੀ ਕੱਤਕ ਸ਼ੁਦੀ ਦੂਜ ਨੂੰ ਇਉਂ ਗੁਰਤਾ (ਦੈ) ਬਖ਼ਸ਼ੀ:- ਪੰਚ ਸਿੰਘ ਤਾਬਿਆ ਖੜ੍ਹੇ; ਨਾਮੁ ਸੁਣੋ ਸੁਭ ਵੇਸ॥੫੮॥ ਸ਼ੁਭ ਖਾਲਸਾਈ ਵੇਸ 'ਚ, ਦਿਲ ਦੀ ਸਫਾਈ ਰੂਪ ਸ਼ੁਭ ਵੇਸ 'ਚ, ਪੰਜ ਸਿੰਘ ਤਾਬਿਆ 'ਚ ਖੜ੍ਹੇ ਕੀਤੇ, ਉਨ੍ਹਾਂ ਪੰਜਾਂ ਦਾ ਨਾਮੁ ਸੁਣੋ!

ਮਨੀ ਸਿੰਘ ਤਾਬਿਆ ਸਜੇ; ਚੌਰਦਾਰ ਕੇ ਭਾਇ॥ ਬੰਦ ੨ ਕਟਾਉਣ ਵਾਲੇ ਮਹਾਨ ਪਰਉਪਕਾਰੀ ਧੀਰਜਧਾਰੀ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਾਰੀ ਭਾਈ ਮਨੀ ਸਿੰਘ ਸਾਹਿਬ ਖ਼ਾਲਸਾ ਜੀ, ਗੁਰੂ (ਭਾਇ) ਪ੍ਰੇਮ 'ਚ ਲੀਣ ਚੌਰਦਾਰ (ਕੇ) ਦੀ ਸ਼ੁਭ ਸੱਚੀ ਸੇਵਾ 'ਚ ਤਾਬਿਆ 'ਚ ਸਜੇ।

ਧਰਮ ਸਿੰਘ ਹਰਿ ਸਿੰਘ ਜੀ; ਗੁਰਬਖਸ਼ ਸਿੰਘ ਸੁਨਾਇ॥੫੯॥ ਪਿਆਰੇ ਧਰਮ ਸਿੰਘ ਸਾਹਿਬ ਜੀ, ਭਾਈ ਹਰਿ ਸਿੰਘ ਸਾਹਿਬ ਜੀ, ਬਾਬਾ ਗੁਰਬਖਸ਼ ਸਿੰਘ ਸਾਹਿਬ ਜੀ (ਸੁਨਾਇ) ਸੁਣਨਾ ਕਰੋ।

ਸੰਤੋਖ ਸਿੰਘ ਜੀ ਦੀਪ ਸਿੰਘ ਪਾਂਚੋ ਸਿੰਘ ਸੁਜਾਨ॥ ਭਾਈ ਸੰਤੋਖ ਸਿੰਘ ਸਾਹਿਬ ਜੀ, ਸ਼ਹੀਦ ਬਾਬਾ ਦੀਪ ਸਿੰਘ ਸਾਹਿਬ ਜੀ, ਇਹ (ਪਾਂਚੋ) ਪੰਜੇ (ਸੁਜਾਨ) ਚਤਰ ਸੂਰਬੀਰ ਬਹਾਦਰ ਸਿੰਘ ਸੂਰਮੇ ਸਨ।

ਜਿਵ ਗੁਰ ਸ਼੍ਰੀ ਚਮਕੌਰ ਮੇ; ਗੁਰੂ ਖਾਲਸਾ ਠਾਨ॥੬੦॥ (ਜਿਵ) ਜਿਵੇਂ ਗੁਰ ਪ੍ਰਮੇਸਰ ਜੀ ਨੇ ਸ਼੍ਰੀ ਚਮਕੌਰ ਸਾਹਿਬ ਜੀ (ਮੇ) ਵਿਖੇ ਖਾਲਸਾ ਜੀ ਨੂੰ ਗੁਰੂ (ਠਾਨ) ਬਣਾਇਆ।

ਦਯਾ ਸਿੰਘ ਤੇ ਧਰਮ ਸਿੰਘ ਮਾਨ ਸਿੰਘ ਸੁਖਦਾਇ॥ ਸੰਗਤਿ ਸਿੰਘ ਸੰਤ ਸਿੰਘ ਕੋ ਕਲਗੀ ਜਿਗਾ ਪੈਨ੍ਹਾਇ॥੬੧॥ (ਸੁਖਦਾਇ) ਸੁਖਦਾਇਕ ਸਤਿਗੁਰੂ ਸਾਹਿਬ ਜੀ ਨੇ ਪਿਆਰੇ ਦਯਾ ਸਿੰਘ ਸਾਹਿਬ ਜੀ ਤੇ ਪਿਆਰੇ ਧਰਮ ਸਿੰਘ ਸਾਹਿਬ ਜੀ, ਸੂਰਬੀਰ ਸੰਗਤਿ ਸਿੰਘ ਸਾਹਿਬ ਜੀ, ਮਾਨ ਸਿੰਘ ਸਾਹਿਬ ਜੀ ਆਦਿਕ ਸਿੰਘਾਂ ਸਾਹਿਬਾਨ ਜੀ ਚੋਂ ਮਹਾਨ ਯੋਧੇ ਭਾਈ ਸੰਤ ਸਿੰਘ ਸਾਹਿਬ ਜੀ (ਕੋ) ਨੂੰ (ਜਿਗਾ) ਚੱਕ੍ਰੀ ਤੇ ਕਲਗੀ (ਪੈਨ੍ਹਾਇ) ਪਹਿਨਾਈ।

ਪੰਜ ਸਿੰਘ ਮਮ ਰੂਪ ਹੈਂ; ਐਸੇ ਕਹਾ ਸੁਨਾਇ॥ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਆਗਿਆਕਾਰੀ ਅਨੁਸਾਰੀ ਇਹ ਪੰਜ ਸਿੰਘ (ਮਮ) ਦਾਸਨਦਾਸ ਦਾ ਹੀ ਰੂਪ (ਹੈਂ) ਹਨ, (ਐਸੇ) ਇਸ ਤਰ੍ਹਾਂ (ਸੁਨਾਇ) ਸੁਣਾ ਕੇ (ਕਹਾ) ਕਿਹਾ। ਯਥਾ:- ਪੰਚ ਪਰਵਾਣ ਪੰਚ ਪਰਧਾਨੁ॥ ਪੰਚੇ ਪਾਵਹਿ ਦਰਗਹਿ ਮਾਨੁ॥ ਪੰਚੇ ਸੋਹਹਿ ਦਰਿ ਰਾਜਾਨੁ॥(੩)

ਗੁਰੂ ਖ਼ਾਲਸਾ ਖ਼ਾਲਸਾ ਗੁਰੂ; ਏਕੋ ਹੋਏ ਆਇ॥੬੨॥ ਗੁਰੂ ਖ਼ਾਲਸਾ, ਖ਼ਾਲਸਾ ਗੁਰੂ, ਦੋਵੇਂ (ਏਕੋ) ਇੱਕੋ ਰੂਪ (ਹੋਇ) ਹੋ (ਆਇ) ਗਏ।

ਇਉਂ ਪੰਚੈਤ ਬਨਾਇ ਕੇ; ਨਾਮੁ ਧਰਮ ਦ੍ਰਿੜਾਇ॥ ਇਉਂ (ਪੰਚੈਤ) ਪੰਚਾਇਤ (ਬਨਾਇ) ਬਣਾ ਕੇ, ਨਾਮੁ ਧਰਮ (ਦ੍ਰਿੜਾਇ) ਦ੍ਰਿੜ ਕਰਾਇਆ।

ਗੁਰੂ ਥਾਪ ਗੁਰੂ ਗ੍ਰੰਥ ਕੋ; ਮਾਨੈ ਪਾਂਚੋ ਚਾਇ॥੬੩॥ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਕੋ) ਨੂੰ ਗੁਰੂ (ਥਾਪ) ਥਾਪਿਆ, (ਪਾਂਚੋ) ਪੰਜਾਂ ਪਿਆਰਿਆਂ ਨੇ (ਚਾਇ) ਚਾਅ ਨਾਲ (ਮਾਨੈ) ਮੰਨ ਲਿਆ।

ਜਬ ਸਤਿਗੁਰ ਨਿਜ ਧਾਮ ਕੋ; ਜੋਤੀ ਜੋਤਿ ਸਮਾਇ॥ (ਜਬ) ਜਦੋਂ ਸਤਿਗੁਰ ਸਾਹਿਬ ਜੀ ਸ੍ਰੀਰਕ ਤੌਰ 'ਤੇ, ਜੋਤੀ ਜੋਤਿ (ਸਮਾਇ) ਸਮਾਉਣ ਸਮੇਂ (ਨਿਜ) ਆਪਣੇ (ਧਾਮ) ਘਰ ਸੱਚਖੰਡ ਨਿਰਗੁਨ ਬ੍ਰਹਮ ਜੀ 'ਚ ਲੀਣ ਹੋਣ ਲੱਗੇ।

ਪੰਜ ਸਿੰਘ ਸਨਮੁਖ ਕਰੇ; ਗੁਰੂ ਗ੍ਰੰਥ ਕੇ ਭਾਇ॥੬੪॥ ਉਪ੍ਰੋਕਤ ਪੰਜ ਸਿੰਘ ਸਾਹਿਬਾਨ ਜੀ ਸਤਿਗੁਰੂ ਸਾਹਿਬ ਜੀ ਦੇ ਸਨਮੁਖ ਖੜ੍ਹੇ (ਕਰੇ) ਕੀਤੇ, ਜਿਹੜੇ (ਭਾਇ) ਪ੍ਰੇਮ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਕੇ) ਦੇ (ਭਾਇ) ਅਨੁਸਾਰੀ ਸਨ।

ਗੁਰਤਾ ਗੁਰੂ ਗਰੰਥ ਕੋ; ਦੀਨੀ ਸ੍ਰੀ ਦਸਮੇਸ਼॥ ਵਾਹਿਗੁਰੂ ਸ੍ਰੀ ਗੁਰੂ ਦਸਮੇਸ਼ ਪਿਤਾ ਜੀ ਨੇ ਸਭ ਤੇ ਵਡਾ ਸਤਿਗੁਰੁ ਨਾਨਕੁ;(੭੫੦) ਸ੍ਰੀ ਗੁਰੂ ਗਰੰਥ ਸਾਹਿਬ ਜੀ (ਕੋ) ਨੂੰ ਗੁਰਤਾ ਗੱਦੀ (ਦੀਨੀ) ਬਖ਼ਸ਼ੀ।

ਜੋ ਲਿਖਾਯੋ ਆਪ ਗੁਰ; ਬਿਦਤੈ ਅਬ ਸਭ ਦੇਸ॥੬੫॥ ਜੋ ਅਕਾਲ ਸਰੂਪ ਆਪ ਗੁਰ ਪ੍ਰਮੇਸਰ ਜੀ ਨੇ (ਲਿਖਾਯੋ) ਲਿਖਵਾਏ ਸਨ, ਉਹ ਸਰੂਪ (ਅਬ) ਹੁਣ ਸਭ (ਦੇਸ) ਦੇਸ਼ਾਂ 'ਚ (ਬਿਦਤੈ) ਪ੍ਰਗਟ ਹਨ।

ਦਸਮ ਗੁਰੂ ਮਹਾਰਾਜ ਨੇ; ਰਚ ਗੁਰ ਗਰੰਥ ਅਨੂਪ॥ ਗੁਰਤਾ ਦੀਨੀ ਥਾਪ ਕੇ; ਦਸ ਗੁਰ ਏਕੋ ਰੂਪ॥੬੬॥ ਸ੍ਰੀ (ਦਸਮ) ਦਸਮੇਂ ਗੁਰੂ ਮਹਾਰਾਜ ਜੀ ਨੇ (ਅਨੂਪ) ਉਪਮਾ ਤੋਂ ਰਹਿਤ ਸ੍ਰੀ ਗੁਰ ਗਰੰਥ ਸਾਹਿਬ ਜੀ ਨੂੰ ਰਚ ਕੇ, (ਦਸ) ਦਸਾਂ ਸਤਿ ਗੁਰ ਸਾਹਿਬਾਨ ਜੀ ਦਾ (ਏਕੋ) ਇੱਕ ਰੂਪ (ਥਾਪ) ਬਣਾ (ਕੇ) ਕੇ ਗੁਰਤਾ ਗੱਦੀ (ਦੀਨੀ) ਬਖ਼ਸ਼ੀ।

ਸਤਾਰਾਂ ਸੌ ਪੈਂਸਠ ਵਿਖੇ; ਕੱਤਕ ਸ਼ੁਦਿ ਥੀ ਦੋਇ॥ (ਸਤਾਰਾਂ ਸੌ ਪੈਂਸਠ) ੧੭੬੫ ਬਿੱਕ੍ਰਮੀ ਸੰਮਤ, ਕੱਤਕ (ਸ਼ੁਦਿ) ਸ਼ੁਦੀ ਦੂਜ ਸੀ।

ਗੁਰਿਆਈ ਗੁਰੂ ਗ੍ਰੰਥ ਜੀ ਅੰਮ੍ਰਿਤ ਵੇਲਾ ਸੋਇ॥੬੭॥ ਅੰਮ੍ਰਿਤ ਵੇਲਾ (ਸੋਇ) ਸੋਭਾ ਵਾਲਾ ਸੀ, ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਭਾਵ ਗੁਰਤਾ ਗੱਦੀ ਬਖ਼ਸ਼ੀ।

ਅਬਚਲ ਨੱਗਰ ਗੁਰਤਾ ਮਿਲੀ; ਗੁਰੂ ਗ੍ਰੰਥ ਮਹਾਰਾਜ॥) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ (ਅਬਚਲ) ਅਚੱਲ ਨੱਗਰ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਨਦੇੜ 'ਚ ਗੁਰਤਾ ਮਿਲੀ।

ਦਸਮ ਗੁਰੂ ਬਖਸ਼ਨਿ ਕਰੀ; ਸਭ ਮਾਨੈ ਸਿਰਤਾਜ॥੬੮॥ ਸ੍ਰੀ ਗੁਰੂ (ਦਸਮ) ਦਸਮੇਂ ਪਾਤਿਸਾਹ ਜੀ ਨੇ (ਬਖਸ਼ਨਿ) ਬਖ਼ਸ਼ਣਾ (ਕੀਤੀ) ਕੀਤੀ, ਇਸ ਕਰਕੇ ਸਭ ਹੀ (ਸਿਰਤਾਜ) ਸਿਰ ਦਾ ਤਾਜ, ਸਜਣੁ ਸਚਾ ਪਾਤਿਸਾਹੁ; ਸਿਰਿ ਸਾਂਹਾਂ ਦੈ ਸਾਹੁ॥(੧੪੨੬) (ਮਾਨੈ) ਮੰਨਦੇ ਹਨ।

ਦੋਹਿਰਾ॥ ਗੁਰੂ ਗ੍ਰੰਥ ਜੀ ਜਗਤ ਗੁਰ; ਝਗਰਾ ਦੀਆ ਨਿਬੇਰ॥ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਗਤ ਗੁਰ ਹਨ। ਦੇਹ ਧਾਰੀ ਜੋ ਆਪਣੇ ਆਪ ਨੂੰ, "ਮੈਂ ਗੁਰੂ ਹਾਂ।" ਕਹਿ ਕੇ ਝਗੜਦੇ ਸਨ ਕਿ ਸਾਨੂੰ ਗੁਰੂ ਕਿਉਂ ਨਹੀਂ ਮੰਨਦੇ, ਗੁਰੂ ਬਨਣ ਦਾ ਦਾਹਵਾ ਕਰਕੇ ਆਪੋ ਵਿੱਚੀਂ ਭੀ ਝਗੜਦੇ ਸਨ, ਉਨ੍ਹਾਂ ਦਾ ਆਪੋ ਵਿੱਚੀਂ ਦਾ ਇਹ ਝਗਰਾ ਨਿਬੇਰ (ਦੀਆ) ਦਿਤਾ, ਬਈ ਕਿਸੇ ਨੂੰ ਗੁਰੂ ਕਹਾਉਣ ਦਾ ਕੋਈ ਭੀ ਹੱਕ ਨਹੀਂ ਹੈ।

ਏਕ ਖ਼ਾਲਸਾ ਸਰਬ ਹੀ; ਗੁਰ ਭਾਈ ਸਮ ਹੇਰ॥੬੯॥ (ਸਰਬ) ਸਾਰਾ ਖ਼ਾਲਸਾ ਪੰਥ ਜੀ (ਏਕ) ਇੱਕੋ ਹੀ ਸਰੂਪ ਹਨ, ਸਾਰਿਆਂ ਨੂੰ ਗੁਰ ਭਾਈ (ਸਮ) ਵਾਂਗ (ਹੇਰ) ਵੇਖਣਾ ਕਰੋ। ਗੁਰੂ ਘਰ 'ਚ ਏਕਤਾ ਹੈ, ਆਪਣੇ ਆਪ ਨੂੰ ਕੋਈ ਭੀ ਵੱਡਾ ਨਾ ਸਮਝੇ। ਜਿਸ ਦਾ ਮਨ ਸਭ ਦੀ ਚਰਨ ਧੂੜ ਹੋਵੇ, ਜੋ ਆਪਣੇ ਆਪ ਨੂੰ ਸਭ ਤੋਂ ਨੀਵਾਂ ਸਮਝੇ, ਉਹ ਹੀ ਨਿਰਮਲ ਸੋਭਾ ਸਹਿਤ ਸਭ ਤੋਂ ਉੱਚਾ ਹੈ। ਯਥਾ:- ਸਰਬ ਕੀ ਰੇਨ; ਜਾ ਕਾ ਮਨੁ ਹੋਇ॥ ਕਹੁ ਨਾਨਕ; ਤਾ ਕੀ ਨਿਰਮਲ ਸੋਇ॥੩॥) ਆਪਸ ਕਉ; ਜੋ ਜਾਣੈ ਨੀਚਾ॥ ਸੋਊ ਗਨੀਐ; ਸਭ ਤੇ ਊਚਾ॥

ਚਲਾਵੈ ਰੀਤ ਸੋ ਖਾਲਸਾ; ਪਾਂਚੋ ਅੰਮ੍ਰਿਤੁ ਦੇਇ॥ (ਸੋ) ਓਹ ਖਾਲਸਾ (ਪਾਂਚੋ) ਪੰਜ ਪਿਆਰੇ ਸਾਹਿਬਾਨ ਜੀ ਅੰਮ੍ਰਿਤੁ (ਦੇਇ) ਬਖ਼ਸ਼ ਕੇ, ਗੁਰ ਮੰਤ੍ਰ ਮੂਲ ਮੰਤ੍ਰ ਅਤੇ ਗੁਰਮਤਿ ਸ਼ੁਭ ਸਿੱਖਿਆ ਦੇ ਕੇ ਗੁਰਸਿੱਖੀ ਦੀ ਅਤਿਅੰਤ ਪਿਆਰੀ (ਰੀਤ) ਮਰਯਾਦਾ ਨੂੰ (ਚਲਾਵੈ) ਚਲਾਉਣਗੇ।

ਗੁਰੂ ਗ੍ਰੰਥ ਪ੍ਰਮਾਰਥੰ, ਗਿਆਨ ਉਦੇ ਕਰਿ ਲੇਇ॥੭੦॥ ਗੁਰੂ ਗੁਰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੁਆਰਾ (ਪ੍ਰਮਾਰਥੰ) ਪ੍ਰਮਾਰਥ ਦੇ ਗਿਆਨ ਨੂੰ ਹਿਰਦੇ 'ਚ (ਉਦੇ) ਪ੍ਰਗਟ ਕਰਿ (ਲੇਇ) ਲਿਆ ਕਰਨਗੇ।

ਗੁਰੂ ਗਰੰਥ ਜੀ ਗੁਰਤਾ ਲਹੀ; ਪਾਂਚ ਪਿਆਰੇ ਸੰਗ॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਗੁਰਤਾ ਗੱਦੀ (ਲਹੀ) ਪ੍ਰਾਪਤ ਕੀਤੀ, (ਪਾਂਚ) ਪੰਜ ਪਿਆਰੇ ਤਾਬਿਆ 'ਚ (ਸੰਗ) ਨਾਲ ਖੜ੍ਹੇ ਸਨ।

ਗੁਰੂ ਨਾਨਕ ਦਸਮੇਸ਼ ਕੋ; ਏਕੋ ਰੂਪ ਅਭੰਗ॥੭੧॥ ਗੁਰੂ ਗੁਰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਵਾਹਿਗੁਰੂ ਗੁਰੂ ਦਸਮੇਸ਼ ਪਿਤਾ ਜੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਕੋ) ਨੂੰ (ਅਭੰਗ) ਵਿਘਨ ਤੋਂ ਰਹਿਤ ਇੱਕ ਰਸ ਏਕੋ ਰੂਪ ਜਾਨਣਾ ਕਰੋ।

ਏਕ ਆਦਮੀ ਨਹਿ ਗੁਰੂ; ਪੰਥ ਖਾਲਸੇ ਹੋਇ॥ (ਏਕ) ਇੱਕ ਆਦਮੀ ਗੁਰੂ (ਨਹਿ) ਨਹੀਂ ਹੈ। ਸਮੁੱਚੇ ਤੌਰ ’ਤੇ ਸੁਬੱਤ (ਖਾਲਸੇ) ਖ਼ਾਲਸਾ ਪੰਥ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਨੁਸਾਰੀ ਹੋ ਕੇ ਗੁਰੂ ਰੂਪ ਹੋਇ ਹੈ।

ਪਾਂਚੋ ਗੁਰੂ ਗ੍ਰੰਥ ਕੀ ਤਾਬਿਆ ਸਿਖਿਆ ਲੋਇ॥੭੨॥ (ਪਾਂਚੋ) ਪੰਜ ਪਿਆਰੇ ਗੁਰੂ ਗ੍ਰੰਥ ਸਾਹਿਬ ਜੀ ਕੀ ਤਾਬਿਆ ਸਿਖਿਆ (ਲੋਇ) ਪ੍ਰਕਾਸ਼ਣਗੇ।

ਇਸ ਤੇ ਜਾਨੋ ਸਰਬ ਹੀ ਲੈਣਾ ਜਿਨ ਉਪਦੇਸ਼॥ (ਇਸ ਤੇ) ਇਸ ਕਰਕੇ (ਸਰਬ) ਸਾਰੇ ਹੀ (ਜਾਨੋ) ਸਮਝ ਲਵੋ, (ਜਿਨ) ਜਿਸ ੨ ਨੇ ਉਪਦੇਸ਼ ਲੈਣਾ ਹੋਵੇ।

ਅੰਮ੍ਰਿਤ ਛਕ ਪੰਚਨਿ ਤਬੈ; ਗੁਰੂ ਗ੍ਰੰਥ ਦਸਮੇਸ਼॥੭੩॥ (ਤਬੈ) ਤਦੋਂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਦਸਮੇਸ਼ ਰੂਪ (ਪੰਚਨਿ) ਪੰਜ ਪਿਆਰਿਆਂ ਤੋਂ ਅੰਮ੍ਰਿਤ (ਛਕ) ਛਕੇ।

ਹੋਇ ਸਰਧਾ ਉਪਦੇਸ਼ ਧਰ ਸ਼ਬਦੁ ਕਮਾਵੈ ਨਿੱਤ॥ ਸਰਧਾ ਸਹਿਤ (ਹੋਇ) ਹੋ ਕੇ, ਗੁਰ ਸ਼ਬਦੁ ਨਿੱਤ (ਕਮਾਵੈ) ਕਮਾਉਣਾ ਕਰੇ, ਉਪਦੇਸ਼ ਨੂੰ (ਧਰ) ਧਾਰਨਾ ਕਰੇ।

ਮੁਕਤਿ ਹੋਇ ਬੰਧਨ ਛੁਟੈ; ਪਾਵੈ ਆਤਮ ਬਿਤ॥੭੪॥ ਚੌਰਾਸੀ ਦੇ ਬੰਧਨ (ਛੁਟੈ) ਛੁੱਟ ਜਾਣਗੇ, ਮੁਕਤਿ (ਹੋਇ) ਹੋ ਜਾਵੇਗਾ, (ਆਤਮ) ਆਤਮਨੰਦ ਰੂਪੀ (ਬਿਤ) ਧਨ ਨੂੰ (ਪਾਵੈ) ਪਾ ਲਵੇਗਾ।

ਗੁਰੂ ਗ੍ਰੰਥ ਜੀ ਗੁਰੂ ਹੈ; ਗੁਰ ਨਾਨਕ ਕੋ ਰੂਪ॥ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰੂ (ਹੈ) ਹਨ, ਗੁਰ ਨਾਨਕ ਦੇਵ ਸਾਹਿਬ ਜੀ (ਕੋ) ਦੇ ਸੁੰਦਰ ਸਰੂਪ ਹਨ।

ਪਿਆਰ ਧਰੈ ਗੁਰਸ਼ਬਦੁ ਮੇ; ਹਉਮੈ ਨਾਸੈ ਖੂਪ॥੭੫॥ ਗੁਰਸ਼ਬਦੁ (ਮੇ) ਵਿੱਚ ਪਿਆਰ (ਧਰੈ) ਧਰੇ, ਜਿਸ ਕਰਕੇ (ਖੂਪ) ਖੂਬ ਚੰਗੀ ਤਰ੍ਹਾਂ ਹਉਮੈ (ਨਾਸੈ) ਨਾਸ ਹੋ ਜਾਵੇ, (ਨਾਸੈ) ਨੱਸ ਜਾਵੇ।

ਦਰ ਦਰਸ਼ਨ ਸਹਿਜ ਹ੍ਵੈ; ਮੁਕਤ ਬਿਕੁੰਠ ਤਿਆਗ॥ (ਦਰ) ਆਪਣੇ ਅੰਦਰ ਜੋ ਵਾਹਿਗੁਰੂ ਜੀ ਹਨ, ਉਨ੍ਹਾਂ ਦੇ ਦਰਸ਼ਨ (ਸਹਿਜ) ਸਹਿਜੇ ਹੀ (ਹ੍ਵੈ) ਹੋ ਜਾਣ। (ਬਿਕੁੰਠ) ਬੈਕੁੰਠ ਦੀਆਂ (ਮੁਕਤ) ਮੁਕਤੀਆਂ ਨੂੰ ਭੀ ਤਿਆਗ ਦੇਵੇ।

ਜਲ ਜਿਉਂ ਮਿਲ ਜਲ ਕੇ ਵਿਖੇ; ਬ੍ਰਹਮ ਮਿਲੈ ਵੱਡਭਾਗ॥੭੬॥ (ਜਿਉਂ) ਜਿਵੇਂ ਜਲ, ਜਲ (ਕੇ) ਦੇ (ਵਿਖੇ) ਵਿੱਚ ਮਿਲ ਜਾਂਦਾ ਹੈ, ਤਿਵੇਂ (ਵੱਡਭਾਗ) ਵੱਡਿਆਂ ਭਾਗਾਂ ਕਰਕੇ ਬ੍ਰਹਮ ਜੀ ’ਚ (ਮਿਲੈ) ਮਿਲ ਜਾਵੇ, (ਵੱਡਭਾਗ) ਵੱਡਪੁਣਾ ਭੱਜ ਜਾਵੇ। ਯਥਾ:- ਜਿਉ ਜਲ ਮਹਿ ਜਲੁ; ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥(੨੭੮)

ਫਿਰ ਵਿਛੁੜੈ ਨਹਿ ਸਹਜਿ ਸੇ; ਆਪੁ ਜਾਇ ਜਬ ਮੀਤ॥ ਹੇ ਮੀਤ ਜੀ! (ਜਬ) ਜਦੋਂ (ਆਪੁ) ਹੰਕਾਰ ਚਲਿਆ (ਜਾਇ) ਜਾਵੇ, ਫਿਰ ਸਹਜਿ ਸਰੂਪ (ਸੇ) ਨਾਲੋਂ (ਨਹਿ) ਨਹੀਂ (ਵਿਛੁੜੈ) ਵਿਛੜਦਾ।

ਗੰਗ ਮਿਲੀ ਸਾਗਰ ਵਿਖੈ; ਜੁਦਾ ਨ ਕਰ ਪਰਤੀਤ॥੭੭॥ ਜਿਵੇਂ ਸਾਗਰ (ਵਿਖੈ) 'ਚ (ਗੰਗ) ਗੰਗਾ ਮਿਲੀ ਤੋਂ ਉਸ ਨੂੰ ਕੋਈ (ਜੁਦਾ) ਵੱਖ (ਨ) ਨਹੀਂ ਕਰ ਸਕਦਾ, ਤਿਵੇਂ ਇਸ ਨੂੰ, ਬ੍ਰਹਮੈ ਬ੍ਰਹਮੁ ਮਿਲਿਆ; ਕੋਇ ਨ ਸਾਕੈ ਭਿੰਨ ਕਰਿ. ਬਲਿ ਰਾਮ ਜੀਉ॥(੭੭੮) ਅਨੁਸਾਰ ਸਤਿਗੁਰੂ ਸਾਹਿਬ ਬ੍ਰਹਮ ਜੀ ਨਾਲੋਂ ਵੱਖ ਨਹੀਂ ਕਰ ਸਕਦਾ, ਜਦੋਂ ਇਸ ਦੀ, ਜਾ ਕੈ ਮਨਿ; ਗੁਰ ਕੀ ਪਰਤੀਤਿ॥ ਤਿਸੁ ਜਨ ਆਵੈ; ਹਰਿ ਪ੍ਰਭੁ ਚੀਤਿ॥ ਅਨੁਸਾਰ ਗੁਰੂ ਸਾਹਿਬ ਜੀ 'ਤੇ ਪਰਤੀਤ ਬੱਝ ਜਾਵੇ।

ਜਿਮ ਗੁਰ ਨਾਨਕ ਆਪ ਹੀ; ਬ੍ਰਹਮੁ ਸਰੂਪ ਸੁਹਾਇ॥ (ਜਿਮ) ਜਿਵੇਂ ਗੁਰ ਨਾਨਕ ਦੇਵ ਸਾਹਿਬ ਜੀ ਆਪ ਹੀ, ਖੰਡ ਬ੍ਰਹਮੰਡ ਨੂੰ ਉਧਾਰਨੇ ਕਰਕੇ ਸੋਭਾ ਸਹਿਤ (ਸੁਹਾਇ) ਸ਼ੋਭਨੀਕ ਪੂਰਨ ਬ੍ਰਹਮ ਸਰੂਪ ਹਨ। ਯਥਾ:- ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਤੇਰੀ ਸੋਭਾ ਤੁਧੁ; ਸਚੇ ਮੇਰੇ ਪਿਆਰਿਆ॥(੯੬੩)

ਤਿਮ ਗਾਦੀ ਗੁਰੂ ਗ੍ਰੰਥ ਜੀ; ਤਾਰੈ ਬ੍ਰਹਮੰਡ ਸੁਖਦਾਇ॥੭੮॥ (ਤਿਮ) ਤਿਵੇਂ (ਸੁਖਦਾਇ) ਸੁਖਦਾਇਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਤਾ (ਗਾਦੀ) ਗੱਦੀ ਅਸੰਖ ਬ੍ਰਹਮੰਡ ਨੂੰ (ਤਾਰੈ) ਤਾਰੇਗੀ।

ਹੋਰ ਗੁਰੂ ਜੋ ਜਗਤ ਮਹਿ; ਜੀਵਨਿ ਕੋਟੀ ਮਾਹਿ॥ ਜਗਤ (ਮਹਿ) ਵਿੱਚ ਜੋ ਹੋਰ ਭੇਖੀ ਪਖੰਡੀ ਦੰਭੀ ਗੁਰੂ ਹਨ, ਉਹ (ਜੀਵਨਿ) ਜੀਵਾਂ ਦੀ (ਕੋਟੀ) ਸ਼੍ਰੇਣੀ (ਮਾਹਿ) ਵਿੱਚ ਹਨ, ਭਾਵ ਰਕਤ ਕ੍ਰਿਮ ਦੇ ਬਣੇ ਅਗਿਆਨੀ ਜੀਵ ਹਨ।

ਪਹਿਲੇ ਤਿਨ ਅਗਿਆਨ ਹੈ; ਫਿਰ ਸਿਖਿਆ ਪ੍ਰਗਟਾਹਿ॥੭੯॥ (ਪਹਿਲੇ) ਪਹਿਲਾਂ ਤਾਂ (ਤਿਨ) ਤਿਨ੍ਹਾਂ ਨੂੰ ਆਪ ਅਗਿਆਨ ਹੈ, ਫਿਰ ਉਹ ਔਗੁਣਾਂ ਅਗਿਆਨ ਵਾਲੀ ਸਿਖਿਆ (ਪ੍ਰਗਟਾਹਿ) ਪ੍ਰਗਟ ਕਰਦੇ ਹਨ।

ਕਿਸ ਤੇ ਸੀਖੈ ਤਬ ਹੋਵੈ; ਤਿਨ ਕੋ ਗਿਆਨ ਸੁਜਾਨ॥ ਕਿਉਂਕਿ ਉਹ ਜੀਵ ਕੋਟੀ ਦੇ ਗੁਰੂ ਹਨ। ਜੇ ਉਹ (ਕਿਸ) ਕਿਸੇ (ਤੇ) ਤੋਂ (ਸੀਖੈ) ਸਿੱਖਣ, (ਤਬ) ਤਦੋਂ ਉਨ੍ਹਾਂ ਨੂੰ (ਸੁਜਾਨ) ਸ੍ਰੇਸ਼ਟ ਜਾਣੀ ਜਾਣ ਬ੍ਰਹਮ ਗਿਆਨ ਹੋਵੇ।

ਗੁਰੂ ਗਰੰਥ ਮੈ ਸਹਿਜ ਹੀ; ਨਿੱਤ ਗਿਆਨ ਪਛਾਨ॥੮੦॥ ਉਹ ਤਾਂ ਕਿਸੇ ਤੋਂ ਗਿਆਨ ਸਿੱਖਦੇ ਹਨ ਤਾਂ ਪ੍ਰਾਪਤ ਹੁੰਦਾ ਹੈ, ਪਰ ਸਤਿਗੁਰੂ ਸ਼੍ਰੀ ਗੁਰੂ ਗਰੰਥ ਸਾਹਿਬ ਜੀ (ਮੈ) ਵਿੱਚ (ਸਹਿਜ) ਨਿਰਯਤਨ ਹੀ ਨਿੱਤ ਗਿਆਨ (ਪਛਾਨ) ਪਛਾਨਣਾ ਕਰੋ ਜੀ। ਸ੍ਰੀ ਗੁਰੂ ਜੀ ਨਿੱਤ ਗਿਆਨ ਅਤੇ ਨਿੱਤ ਤ੍ਰਿਪਤ ਰੂਪ, ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ॥੧॥(੬੬੦) ਹਨ ਜੀ।

ਦੋਹਿਰਾ॥ ਵਾਹਿਗੁਰੂ ਸਰੂਪ ਧਾਰਿਓ ਪ੍ਰਭੂ; ਨਿਰਾਧਾਰ ਜੋ ਆਪ॥ ਆਪਣਾ ਆਪ ਸਰੂਪ ਵਾਹਿਗੁਰੂ (ਪ੍ਰਭੂ) ਬ੍ਰਹਮ ਜੀ ਜੋ ਆਪ ਨਿਰਾਧਾਰ ਹਨ, ਤਿਨ੍ਹਾਂ ਨੇ ਵਾਹਿਗੁਰੂ ਸਰੂਪ ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਰੂਪ (ਧਾਰਿਓ) ਧਾਰਿਆ ਹੈ।

ਗੁਰੂ ਗ੍ਰੰਥ ਪਰਕਾਸ਼ ਕਰਿ; ਕਟੈ ਪਾਪ ਸੰਤਾਪ॥੮੧॥ ਨਿਰਗੁਨ ਬ੍ਰਹਮ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਆਪਣਾ ਸਰਗੁਨ ਸਰੂਪ ਪਰਕਾਸ਼ (ਕਰਿ) ਕਰਕੇ, ਪਾਪ ਸੰਤਾਪ (ਕਟੈ) ਕੱਟ ਦਿਤੇ ਹਨ।

ਅਨਪੜ੍ਹ ਕੰਠ ਕਰ ਰਹੇ; ਸਿੱਖਨਿ ਤੇ ਸੁਣ ਕਾਨ॥ ਆਪ ਜੀ ਦੇ ਬਖ਼ਸ਼ੇ ਅਮੋਲਕ ਅੰਮ੍ਰਿਤ ਬਾਣੀ ਜੀ ਨੂੰ (ਸਿੱਖਨਿ) ਸਿੱਖਾਂ (ਤੇ) ਤੋਂ ਆਪਣੇ (ਕਾਨ) ਕੰਨਾਂ ਦੁਆਰਾ ਸੁਣ ਕੇ, ਅਨਪੜ੍ਹ ਭੀ ਕੰਠ ਕਰ ਰਹੇ ਹਨ।

ਪਾਵੈ ਨਾਮੁ ਅਖੰਡ ਕੋ; ਸਤਿਸੰਗਤਿ ਗੁਰ ਥਾਨ॥) ਸਾਧਸੰਗਤਿ ਅਸਥਾਨ ਜਗਮਗ ਨੂਰ ਹੈ। ਲਖ ਲਖ ਸਸੀਅਰ ਭਾਨੁ; ਕਿਰਨ ਠਰੂਰ ਹੈ।(ਵਾਰ ੩) ਅਨੁਸਾਰ ਨਿਰਗੁਨ ਨੂਰ ਬਖ਼ਸ਼ਣ ਵਾਲੇ ਜਗ ਮਗ ਨੂਰ ਸਤਿਸੰਗਤਿ ਜੀ ਥਾਨ ਚੋਂ, (ਗੁਰ) ਗੁਰਾਂ ਤੋਂ (ਅਖੰਡ) ਨਾਸ ਰਹਿਤ ਨਾਮੁ (ਕੋ) ਨੂੰ (ਪਾਵੈ) ਪਾਉਂਦੇ ਹਨ।

ਜਪੈ ਜਪਾਵੇ ਨਾਮੁ ਸਿੱਖ, ਪਾਇ ਗਿਆਨ ਅਪ੍ਰੋਖ॥ ਜੋ ਸਿੱਖ ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਨਾਮੁ (ਜਪੈ) ਜਪਦੇ (ਜਪਾਵੇ) ਜਪਾਉਂਦੇ ਹਨ, ਉਹ ਅਪ੍ਰੋਖ ਗਿਆਨ, ਭਾਵ ਆਪਣੇ ਅੰਦਰ ਬਾਹਰ ਅਸੰਖ ਸ਼ੁਭ ਗੁਣਾਂ ਦੇ ਪ੍ਰਕਾਸ਼ ਅਨਤਕਲਾਵਾਨ ਨਿਰਗੁਨ ਬ੍ਰਹਮ ਜੀ ਨੂੰ (ਪਾਇ) ਪਾਉਂਦੇ ਹਨ।

ਹਉ ਮੇਟੈ ਅਕਾਲ ਮੈ; ਪਾਵੈ ਕੈਵਲ ਮੋਖ॥੮੩॥ (ਹਉ) ਹੰਗਤਾ (ਮੇਟੈ) ਮੇਟ ਕੇ, ਅਕਾਲ ਪੁਰਖੁ ਜੀ (ਮੈ) ਵਿੱਚ ਲੀਨ ਹੋ ਕੇ, ਨਿਰਗੁਨ ਬ੍ਰਹਮ ਜੀ 'ਚ ਲੀਣ ਹੋਣ ਰੂਪ ਕੈਵਲ (ਮੋਖ) ਮੁਕਤੀ (ਪਾਵੈ) ਪਾਉਂਦੇ ਹਨ।

ਤਾਰੂ ਸਿੰਘ ਸੁਬੇਗ ਸਿੰਘ; ਸ਼ਾਹਬਾਜ ਸਿੰਘ ਜਾਨ॥ ਮੁਕਤ ਭਏ ਬੇਅੰਤ ਸਿੰਘ; ਗੁਰੂ ਗ੍ਰੰਥ ਲੈ ਗਿਆਨ॥੮੪॥) ਖ਼ਾਲਸਾ ਮੇਰੋ ਪਿੰਡ ਪਰਾਨ॥ ਖ਼ਾਲਸਾ ਮੇਰੀ ਜਾਨ ਕੀ ਜਾਨ॥ ਅਨੁਸਾਰ ਗੁਰੂ ਜੀ ਦੀ ਜਿੰਦ ਜਾਨ ਗੁਰਮੁਖਿ ਪਿਆਰੇ ਸ਼ਹੀਦ ਭਾਈ ਤਾਰੂ ਸਿੰਘ ਜੀ, ਸ਼ਹੀਦ ਭਾਈ ਸੁਬੇਗ ਸਿੰਘ ਜੀ ਅਤੇ ਸ਼ਾਹਬਾਜ ਸਿੰਘ ਜੀ ਆਦਿ ਬੇਅੰਤ ਹੀ ਸਿੰਘ ਸਿੰਘਣੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਸੱਚਾ ਬ੍ਰਹਮ ਗਿਆਨ (ਲੈ) ਪ੍ਰਾਪਤ ਕਰਕੇ, ਨਿਰਭੈ ਸ਼ਹੀਦ ਹੋ ਕੇ ਸਦਾ ਹੀ (ਮੁਕਤ) ਅਮਰ (ਭਏ) ਹੋ ਗਏ।

ਭੂਤ ਕਾਲ ਮੇ ਬਹੁ ਤਰੇ; ਨਾਮੁ ਦੇਤ ਕਲਿਆਨ॥ (ਭੂਤ) ਪਿਛਲੇ ਬੀਤੇ (ਕਾਲ) ਸਮੇਂ (ਮੇ) 'ਚ, ਬਹੁ ਗਿਣਤੀ 'ਚ ਸਿੱਖ ਤਰੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਖ਼ਸ਼ੇ ਨਾਮ ਹੀ ਜੀਵ ਨੂੰ ਕਲਿਆਨ (ਦੇਤ) ਬਖ਼ਸ਼ਦੇ ਹਨ।

ਵਰਤਮਾਨ ਮੇ ਮੇਟ ਭੈ; ਜਪੈ ਨਾਮੁ ਭਰਮ ਹਾਨ॥੯੫॥ ਵਰਤਮਾਨ ਸਮੇਂ (ਮੇ) 'ਚ ਸੱਚਾ ਨਾਮੁ (ਜਪੈ) ਜਪਣੇ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਭੈ (ਮੇਟ) ਮੇਟਦੇ ਹਨ, ਜਿਸ ਕਰਕੇ ਭਰਮ (ਹਾਨ) ਨਾਸ ਹੁੰਦਾ ਹੈ।

ਭਵਿਖਤ ਮੇ ਜੋ ਜਪੈਂਗੇ; ਗੁਰੂ ਗ੍ਰੰਥ ਲੈ ਨਾਮ॥ ਮੁਕਤ ਹੋਇ ਬੰਧਨ ਕਟੈ; ਜਪੈ ਜੋ ਆਠੋਂ ਜਾਮ॥੯੬॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਪਰਮਪਵਿੱਤ੍ਰ ਸੱਚਾ ਨਾਮ (ਲੈ) ਪ੍ਰਾਪਤ ਕਰਕੇ, (ਭਵਿਖਤ) ਆਉਣ ਵਾਲੇ ਸਮੇਂ (ਮੇ) 'ਚ ਭੀ ਜੋ ਪ੍ਰੇਮੀ (ਜਪੈਂਗੇ) ਜਪਣਗੇ, ਜੋ ਚੌਰਾਸੀ ਦੇ ਬੰਧਨ ਹਨ, ਇਨ੍ਹਾਂ ਨੂੰ (ਕਟੈ) ਕੱਟ ਕੇ ਓਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਪਰਮਪਵਿੱਤ੍ਰ ਸੱਚਾ ਨਾਮ (ਲੈ) ਪ੍ਰਾਪਤ ਕਰਕੇ ਜੀਵਨ ਮੁਕਤ (ਹੋਇ) ਹੋ ਜਾਣਗੇ, (ਆਠੋਂ) ਅੱਠੇ (ਜਾਮ) ਪਹਿਰ ਸ੍ਰੀ ਸਤਿਗੁਰੂ ਸਾਹਿਬ ਜੀ ਦਾ ਸੱਚਾ ਨਾਮ (ਜਪੈ) ਜਪਣਗੇ।

ਦਸ ਗੁਰ ਜੋਤਿ ਸੋ ਜਾਗਤੀ; ਸ੍ਰੀ ਗੁਰੂ ਗ੍ਰੰਥ ਅਪਾਰ॥ ਦਸ ਗੁਰ ਪ੍ਰਮੇਸਰ ਜੀ ਦੀ (ਅਪਾਰ) ਪਾਰਾਵਾਰ ਤੋਂ ਰਹਿਤ ਪ੍ਰਕਾਸ਼ ਸਹਿਤ ਜੋ ਸੱਚੀ ਜੋਤਿ ਹੈ, (ਸੋ) ਉਹ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਚ (ਜਾਗਤੀ) ਜਗਮਗਾ ਰਹੀ ਹੈ।

ਵਾਹਿਗੁਰੂ ਗੁਰ ਮੰਤ੍ਰ ਜਪ; ਜੋਤਿ ਮਿਲੈ ਨਿਰੰਕਾਰ॥੯੭॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੁਆਰਾ ਵਾਹਿਗੁਰੂ ਗੁਰ ਮੰਤ੍ਰ ਪ੍ਰਾਪਤ ਕਰਕੇ ਜੋ (ਜਪ) ਜਪਦਾ ਹੈ, ਉਸ ਦੀ ਜੋਤਿ ਨਿਰੰਕਾਰ ਨਾਲ (ਮਿਲੈ) ਮਿਲ ਜਾਂਦੀ ਹੈ।

ਗੁਰੂ ਨਾਨਕ ਦਸਮੇਸ਼ ਜੀ; ਗੁਰੂ ਗ੍ਰੰਥ ਪ੍ਰਣਾਮ॥ ਹੇ ਗੁਰੂ ਨਾਨਕ ਦੇਵ ਸਾਹਿਬ ਜੀ, (ਦਸਮੇਸ਼) ਦਸਵੇਂ ਪਾਤਿਸਾਹ ਜੀ ਦੇ ਸਰੂਪ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ! ਦਾਸਨ ਦਾਸ ਦੀ ਆਪ ਜੀ ਨੂੰ (ਪ੍ਰਣਾਮ) ਨਮਸਕਾਰ ਹੈ ਜੀ।

ਮਨ ਵਿਛੁੜਿਆ ਮਮ ਮੇਲੀਐ; ਨਿਰੰਕਾਰ ਗੁਰੂ ਸੁਖ ਧਾਮ॥੯੮॥ ਹੇ (ਸੁਖ) ਸੁਖਾਂ ਦੇ (ਧਾਮ) ਘਰ ਨਿਰੰਕਾਰ ਸਰੂਪ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ! (ਮਮ) ਮੇਰੇ (ਵਿਛੁੜਿਆ) ਵਿਛੁੜੇ ਮਨ ਨੂੰ, ਆਪਣੇ ਪਰਮਪਵਿੱਤ੍ਰ ਸੱਚੇ ਚਰਨ ਕਮਲਾਂ ਨਾਲ (ਮੇਲੀਐ) ਮੇਲਣਾ ਕਰੋ।

ਸਰਬ ਅਕਾਰ ਕੋ ਲੀਨ ਕਰ; ਨਿਰੰਕਾਰ ਵੀਚਾਰ॥ ਹੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ! ਆਪ ਜੀ ਦ੍ਰਿਸਟਮਾਨ (ਸਰਬ) ਸਭ (ਅਕਾਰ) ਅਕਾਰਾਂ (ਕੋ) ਦਾ ਮੋਹ ਮੇਟ ਕੇ (ਨਿਰੰਕਾਰ) ਗੁਰਬਾਣੀ ਜੀ ਦਾ ਵੀਚਾਰ ਬਖ਼ਸ਼ ਕੇ ਨਿਰੰਕਾਰ 'ਚ ਲੀਨ (ਕਰ) ਕਰੋ ਜੀ।

ਜੀਵ ਈਸ ਕੋ ਭੇਦ ਤਜਾ; ਦੇਵੋ ਸਦਾ ਦੀਦਾਰ॥੯੯॥ ਜੀਵ ਈਸ ਦੇ ਭੇਦ (ਕੋ) ਨੂੰ (ਤਜਾ) ਛੁਡਾ ਕੇ ਸਦਾ ਲਈ ਸੱਚਾ (ਦੀਦਾਰ) ਦਰਸ਼ਨ ਦੇਵੋ ਜੀ।

ਵਾਰ ਵਾਰ ਕਰ ਬੰਦਨਾ; ਜੋਤਿ ਰੂਪ ਗੁਰ ਆਪ॥ ਹੇ ਮਨ! ਸੱਚੇ (ਗੁਰ) ਗੁਰੂ ਗ੍ਰੰਥ ਸਾਹਿਬ ਜੀ ਆਪ ਜੋਤਿ (ਰੂਪ) ਸਰੂਪ ਹਨ, ਤਿਨ੍ਹਾਂ ਨੂੰ ਵਾਰ ਵਾਰ ਨਮਸਕਾਰ ਡੰਡਉਤ ਬੰਦਨਾ ਕਰ। ਯਥਾ:- ਨਮਸਕਾਰ ਡੰਡਉਤਿ ਬੰਦਨਾ; ਅਨਿਕ ਬਾਰ ਜਾਉ ਬਾਰੈ॥(੮੨੦)

ਨਿਰਾਧਾਰ ਨਿਰਲੰਭ ਜੀ ਵਾਹਿਗੁਰੂ ਮਨ ਜਾਪ॥੯੦॥ ਸਭ ਦਾ ਅਧਾਰ ਹੁੰਦਿਆਂ ਆਪ ਨਿਰਾਧਾਰ ਅਤੇ ਸੂਬ ਦੇ ਆਸਰਾ ਰੂਪ ਹੁੰਦਿਆ, (ਨਿਰਲੰਭ) ਆਸਰੇ ਤੋਂ ਰਹਿਤ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੱਚੇ ਵਾਹਿਗੁਰੂ ਜੀ ਦਾ ਸਰੂਪ ਜਾਣ ਕੇ, ਹੇ ਮਨ! (ਜਾਪ) ਜਪਣਾ ਕਰ।

੧੦੪. ਕਬਿੱਤ॥ ਸ੍ਰੀ ਗੁਰੂ ਗੋਬਿੰਦ ਸਿੰਘ ਜਾਗਤੀ ਅਕਾਲ ਜੋਤਿ; ਸ੍ਰੀ ਗੁਰੂ ਗ੍ਰੰਥ ਪਰਕਾਸ਼ ਸੁਖਦਾਈ ਹੈ॥ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਅਕਾਲ ਪੁਰਖੁ ਜੀ ਦੀ (ਜਾਗਤੀ) ਜਾਗਦੀ ਜੋਤਿ ਹਨ, ਉਨ੍ਹਾਂ ਦੇ ਸਰੂਪ ਪਾਰਬ੍ਰਹਮ ਦੇ ਅਵਤਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੱਚਾ ਪਰਕਾਸ਼ (ਸੁਖਦਾਈ) ਸੁਖਦਾਇਕ ਹੈ।

ਨਾਮੁ ਪ੍ਰੀਤ, ਹਉਮੈ ਤੋਰ, ਭਾਣਾ ਮੰਨ, ਮਨ ਜੋੜ; ਜਗਤ ਅਕਾਲ ਰੂਪ ਗਿਆਨ ਪ੍ਰਗਟਾਈ ਹੈ॥) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਐਸੇ ਸੁਖਦਾਈ ਹਨ, ਜੋ ਨਾਮ ਦੀ ਪ੍ਰੀਤ ਬਖਸ਼ਦੇ ਹਨ। ਹਉਮੈ (ਤੋਰ) ਤੋੜਦੇ ਹਨ। ਭਾਣਾ (ਮੰਨ) ਮੰਨਣ ਦਾ ਉਪਦੇਸ਼ ਬਖਸ਼ਦੇ ਹਨ। ਸੱਚੇ ਅਕਾਲ ਪੁਰਖ ਜੀ ਨਾਲ ਮਨ ਨੂੰ ਜੋੜ ਕੇ ਇਹ ਸੱਚਾ ਗਿਆਨ (ਪ੍ਰਗਟਾਈ) ਪ੍ਰਗਟ ਕਰ ਦਿੰਦੇ ਹਨ ਕਿ ਸਾਰਾ ਜਗਤ ਸੱਚੇ ਅਕਾਲ ਪੁਰਖ ਜੀ ਦਾ ਹੀ (ਰੂਪ) ਸਰੂਪ ਹੈ। ਯਥਾ:- ਜੋ ਦੀਸੈ; ਸੋ ਤੇਰਾ ਰੂਪੁ॥ ਗੁਣ ਨਿਧਾਨ ਗੋਵਿੰਦ ਅਨੂਪ॥(੭੨੪) ਜੋ ਦੀਸੈ; ਸੋ ਏਕੋ ਤੂ ਹੈ॥ ਬਾਣੀ ਤੇਰੀ ਸ੍ਰਵਣਿ ਸੁਣੀਐ॥ ਦੂਜੀ ਅਵਰ ਨ ਜਾਪਸਿ ਕਾਈ; ਸਗਲ ਤੁਮਾਰੀ ਧਾਰਣਾ॥(੧੦੭੬) ਤੁਧੁ ਬਿਨੁ; ਦੂਜਾ ਨਾਹੀ ਕੋਇ॥(੮੯੩) ;ਨਿਰਗੁਣ ਤੇ ਸਰਗੁਣੁ ਥੀਆ॥(੯੪੦) ਨਿਰਗੁਨੁ ਆਪਿ; ਸਰਗੁਨੁ ਭੀ ਓਹੀ॥ ਕਲਾ ਧਾਰਿ ਜਿਨਿ; ਸਗਲੀ ਮੋਹੀ॥

ਸਦਾ ਬ੍ਰਹਮੁ ਗਿਆਨ ਧਿਆਨ ਦਾਨ ਇਸ਼ਨਾਨ ਨਾਮੁ; ਸਿਖਿਆ ਸਿਖਾਵੈ ਜੋਊ ਦਰਸ਼ਨ ਪਾਈ ਹੈ॥ (ਜੋਊ) ਜਿਹੜਾ ਪ੍ਰੇਮੀ ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਦਰਸਨ (ਪਾਈ) ਪਾਉਂਦਾ ਹੈ, ਉਸ ਨੂੰ ਸਦਾ ਬ੍ਰਹਮੁਗਿਆਨ, ਸਰਗੁਨ ਜੀ ਦਾ ਧਿਆਨ, ਨਾਮੁ ਦਾਨ ਬਖ਼ਸ਼ਦੇ ਹਨ, ਸਾਧ ਕੀ ਧੂਰਿ; ਕਰਹੁ ਇਸਨਾਨੁ॥ ਅਨੁਸਾਰ ਸਤਿਗੁਰੂ ਸਾਹਿਬ ਜੀ ਦੀ ਪਰਮਪਵਿੱਤ੍ਰ ਚਰਨ ਧੂੜ ’ਚ ਇਸ਼ਨਾਨ ਕਰਨ ਦੀ ਸ਼ੁਭ ਸੱਚੀ ਸਿਖਿਆ (ਸਿਖਾਵੈ) ਸਿਖਾਉਂਦੇ ਹਨ। ਯਥਾ:- (ਮੱਜਨੁ, ਨਿੱਤ) ਗੁਰ ਕੀ ਰੇਣੁ; ਨਿਤ ਮਜਨੁ ਕਰਉ॥ ਜਨਮ ਜਨਮ ਕੀ; ਹਉਮੈ ਮਲੁ ਹਰਉ॥(੨੩੯)

ਏਕੰਕਾਰ ਸਬਦੁ ਰੂਪ ਵਾਹਿਗੁਰੂ ਜਾਪੁ ਦੀਨ; ਅੰਮ੍ਰਿਤ ਸਰੂਪ ਤਾਈਂ ਬੰਦੋ ਸਿਰ ਨਾਈ ਹੈ॥੯੧॥ ਅੰਮ੍ਰਿਤ ਦੇ ਦਾਤੇ ਅੰਮ੍ਰਿਤ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਸੱਚੇ ਪਾਤਿਸਾਹ ਜੀ ਨੂੰ, ਦਾਸਨ ਦਾਸ ਸਿਰ (ਨਾਈ) ਝੁਕਾ ਕੇ ਨਮਸਕਾਰ (ਬੰਦੋ) ਬੰਦਨਾ ਕਰਦਾ ਹੈ, ਜਿਨ੍ਹਾਂ ਨੇ ਮਹਾਨ ਕ੍ਰਿਪਾ ਕਰਕੇ ਏਕੰਕਾਰ (ਸਬਦੁ) ਬ੍ਰਹਮ (ਰੂਪ) ਸਰੂਪ ਸੱਚੇ ਵਾਹਿਗੁਰੂ ਜੀ ਦੇ ਪਰਮਪਵਿੱਤ੍ਰ ਜਾਪ ਜੀ (ਦੀਨ) ਬਖ਼ਸ਼ੇ ਹਨ।

ਚੌਪਈ॥ ਸ੍ਰੀ ਗੁਰੂ ਗ੍ਰੰਥ; ਪ੍ਰਤੱਖ ਸੋ ਤਾਰੈ॥ ਸੋ ਨਿਰੰਕਾਰ ਜੀ ਦੇ ਅਵਤਾਰ ਦਸੋਂ ਹੀ ਸਤਿਗੁਰੂ ਸਾਹਿਬਾਨ ਜੀ ਦੇ ਸਰੂਪ, ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੱਖ ਹੀ (ਤਾਰੈ) ਤਾਰਦੇ ਹਨ।

ਨਿਰੰਕਾਰ ਜੀ; ਕਰ ਆਕਾਰੈ॥ (ਨਿਰੰਕਾਰ) ਮਾਇਕੀ ਅਕਾਰਾਂ ਤੋਂ ਰਹਿਤ ਨਿਰਗੁਨ ਬ੍ਰਹਮ ਜੀ ਨੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰਗੁਨ (ਆਕਾਰੈ) ਸਰੂਪ ਧਾਰਨਾ (ਕਰ) ਕੀਤਾ ਹੈ।

ਅਨੁਭਵ ਵਾਕ; ਸ੍ਰੀ ਗੁਰ ਮੁਖ ਹੈ॥ (ਅਨੁਭਵ) ਬਿਨਾ ਸੰਸੇ ਪ੍ਰਗਟ ਗਿਆਨ ਦੀ ਪ੍ਰਾਪਤੀ ਵਾਲੇ ਵਾਕ ਸ੍ਰੀ ਗੁਰ ਗ੍ਰੰਥ ਸਾਹਿਬ ਜੀ ਦਾ ਸੁੰਦਰ ਸੱਚਾ ਮੁਖ ਕਵਲ ਹੈ।

ਕੇਸ ਅਕਲਪਤ ਪਦ ਕਾ ਸੁਖ ਹੈ॥੯੨॥ (ਅਕਲਪਤ) ਕਲਪਣਾ ਤੋਂ ਰਹਿਤ (ਪਦ) ਪਦਵੀ (ਕਾ) ਦਾ ਜੋ ਸੁਖ ਹੈ, ਇਹ ਸੁੰਦਰ ਸੋਹਣੇ ਸੱਚੇ ਕੇਸ ਹਨ ਜੀ।

ਭਗਤੀ ਦਸਤਾਰ; ਸੋ ਨੀਕ ਸੁਹਾਈ॥ ਅਕਾਲ ਪੁਰਖੁ ਜੀ ਦੀ ਪ੍ਰੇਮਾ ਭਗਤੀ ਰੂਪੀ ਸੱਚੀ (ਨੀਕ) ਸੁੰਦਰ ਜੋ ਦਸਤਾਰ ਹੈ, (ਸੋ) ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ (ਸੁਹਾਈ) ਸੋਭਨੀਕ ਹੋ ਰਹੀ ਹੈ।

ਕਲਗੀ ਮਨ ਅਤਿ ਪ੍ਰੇਮ ਉਪਾਈ॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੋ ਆਪਣੇ ਸਿੱਖਾਂ ਦੇ ਮਨ ਅੰਦਰ (ਅਤਿ) ਅਤਿਅੰਤ ਸੱਚਾ ਪ੍ਰੇਮ (ਉਪਾਈ) ਪੈਦਾ ਕਰਦੇ ਹਨ, ਇਹੋ ਹੀ ਆਪ ਜੀ ਦੀ ਸੁੰਦਰ ਸੋਹਣੀ ਸੱਚੀ ਕਲਗੀ ਹੈ।

ਚਮਕ ਅਪਾਰ; ਮਨ ਸ਼ਾਂਤੀ ਆਵੈ॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੱਚੀ ਕਲਗੀ ਦੀ ਸੱਚੀ ਚਮਕ ਇਹ ਹੈ, ਜਿਸ ਅਪਾਰ ਸੱਚੀ ਚਮਕ ਨੂੰ ਦੇਖ ਕੇ ਮਨ ਅੰਦਰ ਸੱਚੀ ਸ਼ਾਂਤੀ (ਆਵੈ) ਆਉਂਦੀ ਹੈ। ਆਪ ਜੀ ਦੀ ਸੱਚੀ ਕਲਗੀ ਦੀਆਂ ਸੱਚੀਆਂ ਮਣੀਆਂ ਕੈਸੀਆਂ ਹਨ?

ਮਣੀਆਂ, ਮਨ ਊਜਲ ਹੋਇ ਜਾਵੈ॥੯੩॥ ਸਿੱਖ ਦੇ ਮਨ ਅੰਦਰ ਅਪਾਰ ਪ੍ਰੇਮ ਪੈਦਾ ਕਰਨ ਰੂਪ, ਸ੍ਰੀ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਸੋਹਣੀ ਸੱਚੀ ਕਲਗੀ 'ਚ, ਕਰੁਣਾ ਮੁਦਤਾ ਮੈਤ੍ਰੀ ਉਪੇਖਿਆ, ਖਿਮਾਂ ਨਿਮ੍ਰਤਾ ਗ੍ਰੀਬੀ ਹਲੀਮੀ ਇਕਾਗ੍ਰਤਾ ਸ਼ਾਂਤੀ ਦਇਆ ਸ਼ਹਿਨਸ਼ੀਲਤਾ ਨ੍ਰਿਵਿਕਾਰਤਾ, ਸੇਵਾ ਪ੍ਰੇਮਾ ਭਗਤੀ ਸੁੱਚਮ ਸੱਚ 'ਚ ਲੀਣਤਾ ਵਿਸਮਾਦਤਾਈ, ਸੱਚਿਆਈ ਮੁਕਤੀ ਬ੍ਰਹਮਵਿੱਦਿਆ ਆਦਿ ਸ਼ੁਭ ਸੱਚੀਆਂ ਮਣੀਆ ਹਨ ਜਿਨ੍ਹਾਂ ਦੀ ਪਰਮਪਵਿੱਤ੍ਰ ਪਰਮਪੂਜਨੀਕ ਸੱਚੀ ਚਮਕ ਨੂੰ ਦੇਖ ਕੇ ਸਿੱਖ ਦਾ ਮਨ ਊਜਲ (ਹੋਇ) ਹੋ (ਜਾਵੈ) ਜਾਂਦਾ ਹੈ। ਯਥਾ:- ਕਬੀਰ. ਮਨੁ ਨਿਰਮਲੁ ਭਇਆ; ਜੈਸਾ ਗੰਗਾ ਨੀਰੁ॥ ਪਾਛੈ ਲਾਗੋ ਹਰਿ ਫਿਰੈ; ਕਹਤ ਕਬੀਰ ਕਬੀਰ॥(੧੩੬੭)

ਮਸਤਕ ਬ੍ਰਹਮਗਿਆਨ ਜੋ ਬਾਣੀ॥ ਬਾਣੀ ਅੰਦਰ ਬ੍ਰਹਮਗਿਆਨੀ ਸਗਲ ਕੀ ਰੀਨਾ॥(੨੭੨) ਰੂਪ ਜੋ ਬ੍ਰਹਮਗਿਆਨ ਹੈ, ਇਹੋ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੋਹਣਾ ਦਗ ੨ ਕਰਦਾ ਹੋਇਆ ਭਾਗਾਂ ਭਰਿਆ ਸੱਚਾ ਮਸਤਕ ਹੈ।

ਸੀਸ ਅਭੇਦ ਬਚਨ ਰਸ ਮਾਣੀ॥ ਸ੍ਰੀ ਸਤਿਗੁਰੂ ਸਾਹਿਬ ਜੀ ਜੋ ਬ੍ਰਹਮ ਵਿੱਚ (ਅਭੇਦ) ਅਭੇਦਤਾ ਦੇ (ਬਚਨ) ਬਚਨਾਂ ਦਾ ਰਸ (ਮਾਣੀ) ਮਾਣਦੇ ਹਨ, ਇਹੋ ਹੀ ਸ੍ਰੀ ਗੁਰੂ ਜੀ ਦੇ ਸੋਹਣੇ ਸੁੰਦਰ ਪਰਮਪੂਜਨੀਕ ਪਰਮਪਵਿੱਤ੍ਰ ਪਰਉਪਕਾਰੀ ਸੱਚੇ ਸੀਸ ਸਾਹਿਬ ਜੀ ਹਨ।

ਭਰਵੱਟੇ ਵਿਰਾਗ ਲੋਕ ਪ੍ਰਲੋਕਾ॥ ਨਰਕ ਸੁਰਗ ਤੇ ਰਹਿਓ ਬਿਲੋਕਾ॥੯੪॥ ਸ੍ਰੀ ਸਤਿਗੁਰੂ ਸਾਹਿਬ ਜੀ ਲੋਕ (ਪ੍ਰਲੋਕਾ) ਪ੍ਰਲੋਕ ਦੇ ਪਦਾਰਥਾਂ ਤੋਂ ਜੋ (ਵਿਰਾਗ) ਧਾਰਦੇ ਹਨ ਅਤੇ ਨਰਕ ਸੁਰਗ ਤੇ (ਬਿਲੋਕਾ) ਦ੍ਰਿਸ਼ਟੀ (ਰਹਿਓ) ਰਹਿ ਗਈ, ਭਾਵ ਨਹੀਂ ਰੱਖਦੇ, ਇਹ ਸ੍ਰੀ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸੁੰਦਰ ਸੱਚੇ ਭਰਵੱਟੇ ਹਨ।

ਨੇਤ੍ਰ ਸਹਿਜ ਸਮਾਧ ਲਿਵ ਲਾਗੈ॥ ਸਹਿਜ ਸਰੂਪ, ਸੱਚੇ ਬ੍ਰਹਮ 'ਚ ਜੋ (ਸਮਾਧ) ਸਮਾਧੀ ਲਿਵ (ਲਾਗੈ) ਲੱਗੀ ਹੈ, ਇਹੋ ਹੀ ਸ੍ਰੀ ਸਤਿਗੁਰੂ ਸਾਹਿਬ ਜੀ ਦੇ ਸੁੰਦਰ ਸੱਚੇ ਨੂਰੀ ਨੇਤ੍ਰ ਹਨ, ਜਿਨ੍ਹਾਂ ਸੁੰਦਰ ਸੱਚੇ ਅੰਮ੍ਰਿਤ ਭਿੰਨੇ ਨੂਰੀ ਪਿਆਰੇ ਨੇਤ੍ਰਾਂ ਦੇ ਸੱਚੇ ਦਰਸ਼ਨ ਕਰਕੇ, ਪ੍ਰੇਮੀ ਜੀ ਦੇ ਅੰਦਰ ਵਿਕਾਰ ਦ੍ਰਿਸ਼ਟੀ ਨਹੀਂ ਰਹਿੰਦੀ, ਜਿਸ ਕਰਕੇ ਵਿਕਾਰ ਦ੍ਰਿਸ਼ਟੀ ਨਾਲ ਪਰਾਇਆ ਰੂਪ ਨਹੀਂ ਦੇਖਦੇ।

ਦ੍ਰਿਸ਼ਟੀ ਮਨ ਰੁਕ ਹੈ; ਰਸ ਜਾਗੈ॥ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੁੰਦਰ ਸੱਚੇ ਅੰਮ੍ਰਿਤ ਭਿੰਨੇ ਨੂਰੀ ਪਿਆਰੇ ਸਚਿਆਰੇ ਨੇਤ੍ਰਾਂ ਦੀ ਅੰਮ੍ਰਿਤ ਰੂਪ ਕ੍ਰਿਪਾ ਦ੍ਰਿਸ਼ਟੀ, ਜਿਸ ਅਕ੍ਰਿਤਘਣ 'ਤੇ ਪੈਂਦੀ ਹੈ, ਉਸ ਦਾ ਮਨ ਵਿਸ਼ੇ ਵਾਸ਼ਨਾ ਤਿਆਗ ਕੇ ਰੁਕ ਜਾਂਦਾ ਹੈ, ਉਸ ਦੇ ਅੰਦਰ ਗੁਰੂ ਜੀ ਦੇ ਸੱਚੇ ਚਰਨਕਮਲਾਂ ਦਾ (ਰਸ) ਪ੍ਰੇਮ (ਜਾਗੈ) ਜਾਗ ਪੈਂਦਾ ਹੈ।

ਸ੍ਰਵਨਿ ਮੰਨਨਿ ਵਾਕ ਕੰਨ ਸੋਹੈ॥ (ਸ੍ਰਵਨਿ) ਸ੍ਰਵਣ (ਮੰਨਨਿ) ਮੰਨਣ ਦੇ ਜੋ ਸੱਚੇ ਵਾਕ ਹਨ, ਇਹ ਸ੍ਰੀ ਸਤਿਗੁਰੂ ਸਾਹਿਬ ਜੀ ਦੇ ਸ਼ੋਭਨੀਕ ਸੋਹਣੇ ਸੱਚੇ ਕੰਨ (ਸੋਹੈ) ਸ਼ੋਭਨੀਕ ਹੋ ਰਹੇ ਹਨ, ਜਿਨ੍ਹਾਂ 'ਚ ਆਪ ਜੀ ਨਿੰਦਾ ਚੁਗਲੀ ਵਿਕਾਰ ਦੀ ਗੱਲ ਅਤੇ ਹੋਰ ਕੋਈ ਬਿਅਰਥ ਬਚਨ ਨਹੀਂ ਸੁਣਦੇ।

ਨਿਧਿਆਸਨ ਨੱਕ ਮਨ ਕੋ ਮੋਹੈ॥੯੫॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਚ ਜੋ ਨਿਧਿਆਸਨ ਕਰਾਉਣ ਵਾਲੇ ਵਾਕ ਹਨ, ਇਹ ਹੀ ਮਨ (ਕੋ) ਨੂੰ (ਮੋਹੈ) ਮੋਹਿਤ ਕਰਨ ਵਾਲਾ ਸੁੰਦਰ ਸੱਚਾ ਨੱਕ
ਹੈ ਜੀ। ਯਥਾ:- ਸੋਹਣੇ ਨਕ; ਜਿਨ ਲੰਮੜੇ ਵਾਲਾ॥

ਮੁੱਛਾਂ ਸੋਹਿਤ ਤਤ ਪਦ ਤ੍ਵੰ ਕੋ॥ (ਤ੍ਵੰ) ਜੀਵ (ਤਤ ਪਦ) ਈਸ਼ਰ (ਕੋ) ਦੀ ਏਕਤਾ ਵਾਲੀਆਂ ਆਪ ਜੀ ਦੀਆਂ ਸੁੰਦਰ ਸੋਹਣੀਆਂ ਸੱਚੀਆਂ ਸੱਚਿਆਰੀਆਂ, ਪਿਆਰੀਆਂ ਜੱਗ ਤੋਂ ਨਿਆਰੀਆਂ ਮੁੱਛਾਂ (ਸੋਹਿਤ) ਸ਼ੋਭਨੀਕ ਹੋ ਰਹੀਆ ਹਨ, ਜਿਨ੍ਹਾਂ ਦੇ ਸੁੰਦਰ ਸੱਚੇ ਦਰਸ਼ਨ ਕਰਕੇ ਜੀਵ ਈਸ ਦੀ ਏਕਤਾ ਪ੍ਰਾਪਤ ਹੁੰਦੀ ਹੈ।

ਗੰਡਸਥਲਿ ਸਾਖਯਾਤ ਬਚ ਰੂ ਕੋ॥ (ਰੂ) ਪ੍ਰਕਾਸ਼ ਸਰੂਪ ਬ੍ਰਹਮ (ਕੋ) ਨੂੰ ਸਾਖਯਾਤ ਕਰਨ ਵਾਲੇ ਜੋ ਸੱਚੇ ਅੰਮ੍ਰਿਤ ਰੂਪ ਪਰਮ ਮਨੋਹਰ (ਬਚ) ਬਚਨ ਹਨ, ਇਹ ਸ੍ਰੀ ਸਤਿਗੁਰੂ ਸਾਹਿਬ ਜੀ ਦੀਆਂ ਸੁੰਦਰ ਸੱਚੀਆਂ (ਗੰਡਸਥਲਿ) ਗੱਲ੍ਹਾਂ ਹਨ।

ਮੁਖ ਹੈ ਸਤਿਨਾਮੁ ਕਰਤਾਰਾ॥ ਕਰਤਾ ਪੁਰਖੁ (ਕਰਤਾਰਾ) ਕਰਤਾਰ ਜੀ ਦਾ (ਸਤਿਨਾਮੁ) ਸੱਚਾ ਨਾਮ ਹੀ ਆਪ ਜੀ ਦਾ ਪਰਮਪਵਿੱਤ੍ਰ ਸੋਹਣਾ ਸੱਚਾ ਮੁਖ ਕਵਲ ਹੈ।

ਦਾੜ੍ਹਾ ਭਾਣਾ ਮਨਾਵਨਿ ਧਾਰਾ॥੯੬॥ ਗੁਰੂ ਨਾਨਕ ਦੇਵ ਸਾਹਿਬ ਜੀ, ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਭਾਣਾ (ਮਨਾਵਨਿ) ਮੰਨਣ ਮਨਾਉਣ ਰੂਪ, ਨ੍ਰਿਵਿਕਾਰਤਾ ਬਖ਼ਸ਼ਣ ਵਾਲਾ ਸੁੰਦਰ ਸੋਹਣਾ ਸੱਚਾ ਪਰਮਪੂਜਨੀਕ ਦਾੜ੍ਹਾ (ਧਾਰਾ) ਧਾਰਿਆ ਹੈ। ਇਸ ਲਈ ਆਪ ਜੀ ਦੇ ਪਰਮਪੂਜਨੀਕ ਪਰਮਪਵਿੱਤ੍ਰ ਸ਼ੁਭ ਸੱਚੇ ਮਹਾਨ ਪਰਉਪਕਾਰੀ ਨਿਰੰਕਾਰੀ ਚਰਨਕਮਲਾਂ ਨਾਲ ਲੱਗਣ ਵਾਲੀਆਂ ਭੀ ਸੱਚੀਆਂ ਹੋ ਜਾਂਦੀਆਂ ਹਨ। ਯਥਾ:- ਸੇ ਦਾੜੀਆਂ ਸਚੀਆ; ਜਿ ਗੁਰ ਚਰਨੀ ਲਗੰਨ੍ਹਿ॥(੧੪੧੯)

ਕੰਠ ਹੁਕਮ ਸਤਿ ਸੰਗਤਿ ਪ੍ਰੀਤੀ॥ ਪਰਮ ਪ੍ਰੀਤੀ ਨਾਲ ਸੰਗਤਿ ਜੀ ਦਾ ਹੁਕਮ ਮੰਨਣ ਦਾ ਜੋ (ਸਤਿ) ਸੱਚਾ ਉਪਦੇਸ਼ ਬਖ਼ਸ਼ਦੇ ਹਨ, ਇਹੋ ਹੀ ਆਪ ਜੀ ਦਾ ਸੁੰਦਰ ਸੱਚਾ ਕੰਠ ਹੈ ਜਿਸ ਦੁਆਰਾ,

ਬਾਣੀ ਕੀਰਤਨਿ ਭਗਤੀ ਕੀਤੀ॥ ਆਪ ਜੀ ਨੇ ਧੁਰਾਂ ਦੀ ਅੰਮ੍ਰਿਤ ਰੂਪ ਸੱਚੀ ਬਾਣੀ ਦੁਆਰਾ ਅਨੰਤ ਬ੍ਰਹਮੰਡਾਂ ਨੂੰ ਅੰਮ੍ਰਿਤ ਰੂਪ ਕੀਰਤਨਿ ਭਗਤੀ ਬਖ਼ਸ਼ਣਾ ਕੀਤੀ ਹੈ।

ਮੋਢੇ ਉਪਦੇਸ਼ ਜਪੈ ਜਪਾਵੈ॥ ਆਪ ਜੀ ਸੱਚਾ ਨਾਮ (ਜਪੈ) ਜਪਣ (ਜਪਾਵੈ) ਜਪਾਉਣ ਦਾ ਜੋ ਪਰਮਪਵਿੱਤ੍ਰ ਸੱਚਾ ਉਪਦੇਸ਼ ਬਖ਼ਸ਼ਦੇ ਹੋਂ, ਇਹੋ ਹੀ ਆਪ ਜੀ ਦੇ ਸੁੰਦਰ ਸੱਚੇ ਮੋਢੇ ਹਨ ਜੀ।

ਭੁਜਾਂ ਸ਼ਰਣ ਹਰਿ ਗੁਰ ਕੀ ਪਾਵੈ॥੯੭॥ ਜਿਵੇਂ ਬਾਹਾਂ ਨਾਲ ਚੁੱਕ ਕੇ ਕਿਸੇ ਨੂੰ ਪਾ ਦੇਈਦਾ ਹੈ, ਇਸ ਤਰ੍ਹਾਂ ਆਪ ਜੀ ਜੋ (ਹਰਿ) ਹਰੀ ਗੁਰ ਜੀ (ਕੀ) ਦੀ ਸੱਚੀ ਸ਼ਰਣ ’ਚ (ਪਾਵੈ) ਪਾਉਂਦੇ ਹੋਂ, ਇਹੋ ਹੀ ਆਪ ਜੀ ਦੀਆਂ, ਆਜਾਨ ਬਾਹੁ॥ ਪਰਉਪਕਾਰੀ ਸੱਚੀਆਂ (ਭੁਜਾਂ) ਬਾਹਾਂ ਹਨ, ਜਿਨ੍ਹਾਂ ਨਾਲ ਸੇਵਕਾਂ ਨੂੰ ਨਰਕ ਚੋਂ ਧੂਹ ਕੇ ਕੱਢ ਲੈਂਦੇ ਹੋਂ ਜੀ, ਜਿਵੇਂ ਭਾਈ ਜੋਗਾ ਸਿੰਘ ਸਾਹਿਬ ਜੀ ਦੀ ਰੱਖਿਆ ਕੀਤੀ।

ਹਸਤ ਦੇਗ ਅਰ ਵਿੱਦਿਆ ਦਾਤੇ॥ ਅਠਾਰਹ ਸਿੱਧ ਨਵ ਨਿਧਿ ਦਿਵਾਤੇ॥ ਆਪ ਜੀ ਦੇ (ਹਸਤ) ਹੱਥ (ਦੇਗ) ਲੰਗਰ, ਬ੍ਰਹਮ ਵਿੱਦਿਆ ਦੇ ਦਾਤੇ ਹਨ, ਜੋ ਰਿੱਧੀਆਂ, (ਅਠਾਰਹ) ਅਠਾਰਾਂ (ਸਿੱਧ) ਸਿੱਧੀਆਂ ਅਤੇ (ਨਵ) ਨੌਂ (ਨਿਧਿ) ਨਿੱਧੀਆਂ (ਦਿਵਾਤੇ) ਦਿਵਾਉਂਦੇ ਹਨ।

ਮੁਕਤੀ ਕੈਵਲ; ਦਾਤ ਤੁਮਾਰੀ॥ ਆਪ ਜੀ, ਜਿਉ ਜਲ ਮਹਿ ਜਲੁ; ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥(੨੭੮) ਸਰੂਪ ਜੋ ਕੈਵਲ ਮੁਕਤੀ ਬਖ਼ਸ਼ਦੇ ਹੋਂ, ਇਹੋ ਹੀ (ਤੁਮਾਰੀ) ਆਪ ਜੀ ਦੀ ਅਮੋਲਕ ਸੱਚੀ ਦਾਤ ਹੈ ਜੀ।

ਲੋਕ ਪ੍ਰਲੋਕ ਮੈ; ਨਾਮੁ ਸੰਗਾਰੀ॥੯੮॥ ਆਪ ਜੀ ਦੇ ਬਖ਼ਸ਼ੇ ਸੱਚੇ ਨਾਮੁ ਜੀ, ਲੋਕ ਪ੍ਰਲੋਕ (ਮੈ) ਵਿੱਚ (ਸੰਗਾਰੀ) ਸੰਗੀ ਹੋ ਕੇ ਸਹਾਇਤਾ ਕਰਨ ਵਾਲੇ ਹਨ।

ਰਿਦਾ ਆਯੁਤ; ਬਿਆਪਕ ਭਾਖੋ॥ ਪ੍ਰਛਿੰਨਤਾ ਕੀ ਛੁਡਾਵਤ ਕਾਂਖੋ॥ ਸਿੱਖ ਅੰਦਰ ਵਾਹਿਗੁਰੂ ਜੀ ਦੀ ਪ੍ਰਾਪਤੀ ਦੀ ਸੱਚੀ (ਕਾਂਖੋ) ਇੱਛਾ ਲਾ ਕੇ, ਉਸ (ਕੀ) ਦਾ ਵਾਹਿਗੁਰੂ ਜੀ ਨਾਲੋਂ ਜੋ (ਪ੍ਰਛਿੰਨਤਾ) ਵੱਖਰਾਪਨ ਹੈ, ਇਹ (ਛੁਡਾਵਤ) ਛੁਡਾ ਕੇ ਬਿਆਪਕ ਨਿਰਗੁਨ ਬ੍ਰਹਮ ਜੀ

’ਚ ਜੋੜਦੇ ਹੋਂ, ਇਹੋ ਹੀ ਆਪ ਜੀ ਦਾ ਸੋਹਣਾ ਸੱਚਾ (ਆਯੁਤ) ਵਿਸ਼ਾਲ ਉੱਜਲ ਰਿਦਾ (ਭਾਖੋ) ਕਹੀਦਾ ਹੈ ਜੀ।

ਕਟ ਹੈ ਉਦਮ ਅੰਮ੍ਰਿਤ ਵੇਲਾ॥ ਨਾਮੁ ਦਾਨ ਇਸ਼ਨਾਨ ਸੁਹੇਲਾ॥੯੯॥ ਅੰਮ੍ਰਿਤ (ਵੇਲਾ) ਵੇਲੇ ਇਸ਼ਨਾਨ ਕਰਕੇ (ਸੁਹੇਲਾ) ਸੌਖੇ ਸੱਚੇ ਨਾਮੁ ਜਪਣ ਜਪਾਉਣ ਦੇ ਉਦਮ ਦਾ ਜੋ ਦਾਨ ਦੇਣਾ ਹੈ, ਇਹੋ ਹੀ ਆਪ ਜੀ ਦਾ ਸੋਹਣਾ ਸੱਚਾ (ਕਟ) ਲੱਕ ਹੈ।

ਚੋਲਾ ਬਿਨਤੀ ਸਦਾ ਕਰੀਜੈ॥ ਆਪ ਜੀ, ਅਕਾਲ ਪੁਰਖੁ ਜੀ ਦੇ ਸਨਮੁਖ ਸਦਾ ਸਦਾ ਜੋ ਪ੍ਰੇਮ ਨਿਮ੍ਰਤਾ ਸਹਿਤ ਬਿਨਤੀ (ਕਰੀਜੈ) ਕਰਦੇ ਹੋਂ, ਇਹੋ ਹੀ ਆਪ ਜੀ ਦਾ ਸੁੰਦਰ ਸੱਚਾ ਅਮੋਲਕ ਚੋਲਾ ਹੈ।

ਆਪੁ ਮੇਟ; ਕਮਰਕਸਾ ਕੀਜੈ॥ ਆਪ ਜੀ ਨੇ ਜੋ ਆਪਣਾ (ਆਪੁ) ਹੰਕਾਰ (ਮੇਟ) ਮੇਟਿਆ ਹੈ, ਇਹ ਹੀ ਆਪ ਜੀ ਨੇ ਸੁੰਦਰ ਸੱਚਾ ਕਮਰਕਸਾ ਲਾਉਣਾ (ਕੀਜੈ) ਕੀਤਾ ਹੈ।

ਕ੍ਰਿਪਾਨ ਸਕਤੀ; ਪੂਰਨ ਆਸਾ॥ ਕਰ ਸੰਕਲਪ; ਸਰਧਾ ਸੁਖ ਰਾਸਾ॥੧੦੦॥ ਜੋ ਪ੍ਰੇਮੀ (ਰਾਸਾ) ਸਮੂੰਹ (ਸੁਖ) ਸੁਖਾਂ ਦੇ ਦਾਤੇ ਸਤਿਗੁਰੂ ਸਾਹਿਬ ਜੀ ’ਤੇ ਸਰਧਾ ਰੱਖਦੇ ਹਨ, ਉਨ੍ਹਾਂ ਦੀ ਸ਼ੁਭ ਆਸਾ ਅਤੇ ਸੰਕਲਪ ਪੂਰੇ (ਕਰ) ਕਰਦੇ ਹਨ। ਆਸਾ ਅਤੇ ਸੰਕਲਪ (ਪੂਰਨ) ਪੂਰੇ ਕਰਨ ਦੀ ਜੋ ਸਕਤੀ ਹੈ, ਇਹੋ ਹੀ ਆਪ ਜੀ ਨੇ ਸੁੰਦਰ ਸੱਚੇ ਕ੍ਰਿਪਾਨ ਸਾਹਿਬ ਜੀ ਪਹਿਰੇ ਹੋਏ ਹਨ।

ਕਛਹਿਰੇ, ਧਰਮ ਸ਼ਰਮ ਦੋਇ ਜਾਨੇ॥ ਆਪ ਜੀ ਦੇ ਸ਼ਰਮ ਧਰਮ ਰੂਪੀ (ਦੋਇ) ਦੋ ਸੁੰਦਰ ਸੱਚੇ ਕਛਹਿਰੇ (ਜਾਨੇ) ਜਾਨਣਾ ਕਰੋ ਜੀ। ਯਥਾ:- ਸੀਲ ਜਤ ਕੀ ਕਛ ਪਹਿਰਿ; ਪਕੜਿਓ ਹਥਿਆਰਾ॥(ਵਾਰ ੪੧)

ਕੰਘਾ ਮਨ ਕੀ ਬਾਤ ਬਖਾਨੇ॥ ਕੰਘਾ ਇਹ ਹੈ ਜੋ ਮਨ (ਕੀ) ਦੀ ਇਕਾਗ੍ਰਤਾ ਦੀ ਵਾ ਹਉਮੈ ਦੀ ਨਿਵਿਰਤੀ ਦੀ ਸੱਚੀ (ਬਾਤ) ਗੱਲ (ਬਖਾਨੇ) ਕਹਿੰਦੇ ਹਨ।

ਕੜਾ, ਕਰੁਣਾ ਸਭ ਤੇ ਕਰਿ॥ ਮਧ ਅਸਥਾਨ ਭਉ ਗੁਰੂ ਧਰ॥੧੦੧॥ ਸਭ ਤੇ (ਕਰੁਣਾ) ਕ੍ਰਿਪਾ (ਕਰਿ) ਕਰਕੇ ਸਭ ਦੇ ਰਿਦੇ ਅਸਥਾਨ (ਮਧ) ਵਿੱਚ, ਗੁਰੂ ਜੀ ਦਾ (ਭਉ) ਡਰ ਧਰ ਦਿੰਦੇ ਹੋਂ, ਇਹੋ ਹੀ ਆਪ ਜੀ ਦਾ ਸੁੰਦਰ ਸੋਹਣਾ ਸੱਚਾ ਕੜਾ ਹੈ।

ਪੱਟ, ਪਵਿੱਤ੍ਰ ਮਨ ਚਿੱਤ ਹੋਵੈ॥ ਆਪ ਜੀ ਦੇ ਅੰਮ੍ਰਿਤ ਰੂਪ ਗੁਰਸ਼ਬਦਾਂ ਦੇ ਪਰਮ ਮਨੋਹਰ ਦਰਸ਼ਨ ਕਰਕੇ ਜੋ ਮਨ ਚਿੱਤ ਪਵਿੱਤ੍ਰ (ਹੋਵੈ) ਹੁੰਦਾ ਹੈ, ਇਹੋ ਆਪ ਜੀ ਦੇ ਸੁੰਦਰ ਸੋਹਣੇ ਲਮੇਰੇ ਸੱਚੇ ਪੱਟ ਹਨ।

ਗੋਡੇ, ਨਿਰਭਉ ਜੱਗ ਤੇ ਜੋਵੈ॥ ਜੱਗ ਤੇ ਜੰਮਣ ਮਰਨ ਤੋਂ ਰਹਿਤ (ਨਿਰਭਉ) ਨਿਰਭੈ ਆਪ ਜੀ ਦੇ ਸੱਚੇ ਗੋਡੇ (ਜੋਵੈ) ਦੇਖੀਦੇ ਹਨ।

ਪਿੰਵਣੀਆਂ, ਸੱਚ ਗਰੀਬੀ ਰਾਖੈ॥ ਆਪ ਜੀ ਜੋ ਪ੍ਰੇਮੀਆਂ ਦੇ ਰਿਦੇ ’ਚ ਸੱਚ ਅਤੇ ਗਰੀਬੀ (ਰਾਖੈ) ਰੱਖਦੇ ਹੋਂ, ਇਹੋ ਹੀ ਆਪ ਜੀ ਦੀਆਂ ਪਰਉਪਕਾਰੀ ਸੱਚੀਆਂ ਪਿੰਵਣੀਆਂ ਹਨ।

ਚਰਣ, ਮਰਣ ਕੀ ਚਿੰਤਾ ਨਾਖੈ॥੧੦੨॥ ਮਰਣ (ਕੀ) ਦੀ ਚਿੰਤਾ ਨੂੰ (ਨਾਖੈ) ਲੰਘੇ ਹੋਏ ਆਪ ਜੀ ਦੇ ਪਰਮਪੂਜਨੀਕ ਪਰਉਪਕਾਰੀ ਸੱਚੇ ਚਰਣ ਕਮਲ ਹਨ।

ਦੂਜਾ ਜੀਵਨਿ ਕੀ ਆਸ ਮਿਟਾਵੈ॥ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਾਪਤੀ ਲਈ, (ਦੂਜਾ) ਦ੍ਵੈਤ ਦੇ ਜੀਵਨ (ਕੀ) ਦੀ ਆਸ ਗੁਰਪ੍ਰਸਾਦਿ (ਮਿਟਾਵੈ) ਮਿਟਾਵੇ।

ਨਾਮੁ ਜਪੈ; ਗੁਰ ਹੁਕਮ ਮਨਾਵੈ॥ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਾਪਤੀ ਲਈ ਪਰਮਪੂਜਨੀਕ ਪਰਮਪਵਿੱਤ੍ਰ ਸੱਚੇ ਨਾਮੁ ਜੀ ਨੂੰ (ਜਪੈ) ਜਪੇ। ਗੁਰ ਪ੍ਰਮੇਸਰ ਜੀ ਦੇ ਸੱਚੇ ਹੁਕਮ ਨੂੰ ਗੁਰਪ੍ਰਸਾਦਿ ਆਪ ਮੰਨੇ ਤੇ (ਮਨਾਵੈ) ਮਨਾਵੇ।

ਹਉਮੈ ਮੇਟ ਧਿਆਨ ਲਗਾਵੈ॥ ਗੁਰੂ ਗ੍ਰੰਥ ਜੀ ਸਾਹਿਬ ਪਾਵੈ॥੧੦੩॥) ਸਭ ਤੇ ਵਡਾ ਸਤਿਗੁਰੁ ਨਾਨਕੁ; ਜੀ ਦੀ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਵਿਸਮਾਦ ਕ੍ਰਿਪਾ ਹੀ ਕ੍ਰਿਪਾ ਦੁਆਰਾ ਦੇਹ ਦੀ ਹਉਮੈ ਮੇਟ ਕੇ ਸੱਚੇ ਵਿਆਪਕ ਜੀ ਦਾ ਸੱਚਾ ਧਿਆਨ (ਲਗਾਵੈ) ਲਗਾਵੇ। ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ (ਪਾਵੈ) ਪਾ ਲਵੇ ਜੀ।

ਦਯਾ ਸਿੰਘ ਆਦਿ ਹੈ ਪੰਜ ਪਿਆਰੇ॥ ਹਜ਼ੂਰ ਸਤਿਗੁਰੂ ਰਹਿਣੇ ਵਾਰੇ॥ ਪਿਆਰੇ ਦਯਾ ਸਿੰਘ ਸਾਹਿਬ ਜੀ ਆਦਿ ਜੋ ਪੰਜ ਪਿਆਰੇ (ਹੈ) ਹਨ, ਇਹ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਰਮਪਵਿੱਤ੍ਰ (ਹਜ਼ੂਰ) ਹਜ਼ੂਰੀ 'ਚ (ਰਹਿਣੇ) ਰਹਿਣ (ਵਾਰੇ) ਵਾਲੇ ਹਨ, ਭਾਵ ਮਹਾਨ ਉੱਚ ਕਰਨੀਆਂ ਵਾਲੇ ਸ਼ਹੀਦ ਸੰਤ ਭਗਤ ਪੂਰਨ ਬ੍ਰਹਮਗਿਆਨੀ ਮਹਾਂਪੁਰਸ਼ ਹਰ ਸਮੇਂ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਸੱਚੇ ਚਰਨ ਕਮਲਾਂ 'ਚ ਰਹਿੰਦੇ ਹਨ।

ਅੰਮ੍ਰਿਤ ਛਕੈ, ਗੁਰੂ ਕੋ ਧਾਰੈ॥ ਜਿਹੜਾ ਪ੍ਰੇਮੀ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ (ਛਕੈ) ਛਕੇਗਾ ਅਤੇ ਪੂਰਨ ਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ (ਕੋ) ਨੂੰ ਗੁਰੂ (ਧਾਰੈ) ਧਾਰੇਗਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਾਰੈ॥੧੦੪॥ ਉਸ ਨੂੰ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੱਖ ਹੀ (ਤਾਰੈ) ਤਾਰਨਗੇ।

ਗੁਰੂ ਗ੍ਰੰਥ ਜੀ ਅੰਤਰਜਾਮੀ॥ ਮਨ ਕੀ ਜਾਨ ਉਪਦੇਸ਼ਤ ਸੁਆਮੀ॥ ਹੇ ਪਿਆਰਿਓ! (ਸੁਆਮੀ) ਮਾਲਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਨ ਦੀ ਜਾਨਣ ਵਾਲੇ ਅੰਤਰਜਾਮੀ ਹਨ, ਇਸ ਕਰਕੇ ਮਨ (ਕੀ) ਦੀ ਅਵੱਸਥਾ ਜਾਨ ਕੇ, ਸੱਚਾ (ਉਪਦੇਸ਼ਤ) ਉਪਦੇਸ਼ ਬਖ਼ਸ਼ਦੇ ਹਨ।

ਪ੍ਰਤੱਖ ਗੁਰੂ ਹੈ ਤਾਰਨਹਾਰੇ॥ ਅੱਖਰ ਰੋਮ ਹੈ ਸਭ ਜਿਸ ਧਾਰੇ॥੧੦੫॥ ਜਿਸ ਗੁਰਮੁਖਿ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਭ ਅੱਖਰ ਅੱਖਰ 'ਤੇ, ਗੁਰੂ ਭਾਵਨਾ ਧਾਰ ਕੇ, ਆਪਣੇ ਰੋਮ ਰੋਮ ਅੰਦਰ (ਧਾਰੇ) ਧਾਰਨਾ ਕੀਤੇ (ਹੈ) ਹਨ, ਉਸ ਨੂੰ ਪ੍ਰਤੱਖ ਗੁਰੂ ਜੀ (ਤਾਰਨਹਾਰੇ) ਤਾਰਨ ਵਾਲੇ ਹਨ।

ਰਾਗ ਅੰਗ ਪ੍ਰਤੱਖ ਸਰੂਪਾ॥ ਪ੍ਰਤੱਖ ਗੁਰੂ, ਪ੍ਰਗਟ ਗੁਰੂ, ਜ਼ਾਹਰ ਗੁਰੂ, ਬ੍ਰਹਮ (ਸਰੂਪਾ) ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਜੋ ਰਾਗ ਹਨ, ਇਹ ਅੰਗ ਹਨ।

ਜੋ ਪੜ੍ਹੈ ਸ਼ਰਧਾ ਬਚਨ ਅਨੂਪਾ॥ ਬੋਲਨਿ ਸਾਥ ਕਮਾਵੇ ਬਾਣੀ॥ ਸੁਣੈ ਧੁਨੀ ਅੰਮ੍ਰਿਤ ਰਸ ਮਾਣੀ॥੧੦੬॥ ਜੋ ਪ੍ਰੇਮੀ ਸ਼ਰਧਾ ਪ੍ਰੇਮ ਨਾਲ (ਅਨੂਪਾ) ਉਪਮਾਂ ਤੋਂ ਰਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ (ਬਚਨ) ਬਚਨਾਂ ਨੂੰ (ਪੜ੍ਹੈ) ਪੜ੍ਹੇ ਅਤੇ ਬਾਣੀ (ਬੋਲਨਿ) ਬੋਲਾਂ ਨੂੰ (ਸਾਥ) ਨਾਲ (ਕਮਾਵੇ) ਕਮਾਵੇ, ਪੂਰਨ ਸ਼ਰਧਾ ਵਿਸ਼ਵਾਸ਼ ਸਹਿਤ, ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਰੋਮ ੨ ਦੇ ਕੰਨਾਂ ਨਾਲ ਗੁਰਬਾਣੀ ਦੀ (ਧੁਨੀ) ਧੁਨਿ ਨੂੰ (ਸੁਣੈ) ਸੁਣੇ, ਉਹ ਅੰਮ੍ਰਿਤ ਬ੍ਰਹਮਾਨੰਦ ਰਸ ਨੂੰ (ਮਾਣੀ) ਮਾਣਦਾ ਹੈ, ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬ ਜੀ ਅਗਮ ਅਪਾਰ ਸ੍ਰਬ ਵਿਆਪੀ ਵਿਸਮਾਦ ਕ੍ਰਿਪਾ ਕਰਕੇ ਉਸ ਪ੍ਰੇਮੀ ਦੇ ਰਿਦੇ ਚੋਂ ਅੰਮ੍ਰਿਤ ਬ੍ਰਹਮਾਨੰਦ ਰਸ ਮੁਖ 'ਚ ਭੇਜਦੇ ਹਨ, ਇਹ ਦਾਤਿ ਸਤਿਗੁਰੂ ਗ੍ਰੰਥ ਸਾਹਿਬ ਜੀ ਗੁਰਬਾਣੀ ਜੀ ਸੁਣਾ ਲਿਖਵਾ ਪੜ੍ਹਾ ਅਭਿਆਸ ਕਰਵਾ, ਕਥਾ ਕੀਰਤਨ ਕਰ ਕਰਵਾ ਕੇ ਬਖ਼ਸ਼ਦੇ ਹਨ।

ਅਨਹਤਿ ਬਾਣੀ ਗੁਰੂ ਗ੍ਰੰਥੰ॥ ਨਾਸ ਰਹਿਤ ਪਦ ਦਾਤੀ ਪੰਥੰ॥ ਸ੍ਰੀ ਗੁਰੂ (ਗ੍ਰੰਥੰ) ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਰੂਪ (ਅਨਹਤਿ) ਨਾਸ ਰਹਿਤ ਗੁਰ ਬਾਣੀ ਜੀ, ਨਾਸ ਤੋਂ ਰਹਿਤ (ਪਦ) ਪਦਵੀ ਅਤੇ ਨਾਸ ਰਹਿਤ ਸੱਚੇ (ਪੰਥੰ) ਪੰਥ ਦੇ (ਦਾਤੀ) ਦਾਤੇ ਹਨ।

ਅਨਹਦੁ ਸ਼ਬਦੁ ਇਕ ਰਸ ਗਾਵੈ॥ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ (ਅਨਹਦੁ) ਹੱਦ ਤੋਂ ਰਹਿਤ ਸੱਚੇ ਸ਼ਬਦੁ ਨੂੰ ਇਕ ਰਸ ਭਾਵ ਲਗਾਤਾਰ (ਗਾਵੈ) ਗਾਉਂਦਾ ਹੈ।

ਵਾਹਿਗੁਰੂ ਕੋ ਰਿਦੈ ਵਸਾਵੈ॥੧੦੭॥ ਉਹ ਸੱਚਾ ਪ੍ਰੇਮੀ ਸੱਚੇ ਵਾਹਿਗੁਰੂ ਜੀ (ਕੋ) ਨੂੰ (ਰਿਦੈ) ਹਿਰਦੇ ਅੰਦਰ (ਵਸਾਵੈ) ਵਸਾ ਲੈਂਦਾ ਹੈ।

ਪੰਚ ਤੱਤ ਤੇ ਪਰੇ ਜੋ ਪਿਆਰਾ॥ (ਪਿਆਰਾ) ਪਿਆਰੇ ਵਾਹਿਗੁਰੂ ਜੀ ਜੋ (ਪੰਚ) ਪੰਜ ਤੱਤ ਤੇ ਪਰੇ ਹਨ।

ਪੰਚ ਕੋਸ਼ ਤੇ ਜਾਨੋ ਨਿਆਰਾ॥ ਸਤਿਗੁਰੂ ਵਾਹਿਗੁਰੂ ਜੀ ਨੂੰ (ਪੰਚ) ਪੰਜਾਂ (ਕੋਸ਼) ਕੋਸ਼ਾਂ (ਤੇ) ਤੋਂ (ਨਿਆਰਾ) ਨਿਆਰੇ (ਜਾਨੋ) ਜਾਨਣਾ ਕਰੋ।

ਸੋਊ ਦਸਵਾਂ ਆਪੇ ਦੁਆਰਾ॥ (ਸੋਊ) ਉਹ ਸੱਚੇ ਸਭ ਦੇ ਅੰਦਰ ਬਾਹਰ ਅਸੰਖ ਸ਼ੁਭ ਗੁਣਾਂ
ਦੀਆਂ ਅਨਤ ਕਲਾਂ ਦੇ ਪ੍ਰਕਾਸ਼, ਅਨਤ ਕਲਾਵਾਨ ਨਿਰਗੁਨ ਬ੍ਰਹਮ ਜੀ ਆਪੇ ਆਪ ਹੀ ਦਸਵਾਂ (ਦੁਆਰਾ) ਦੁਆਰ ਸਰੂਪ ਹਨ।

ਸੂਰਜ ਕੋਟ ਨਹਿ ਸਮ ਉਜਿਆਰਾ॥੧੦੮॥ (ਕੋਟ) ਕ੍ਰੋੜਾਂ (ਸੂਰਜ) ਸੂਰਜਾਂ ਦਾ ਪ੍ਰਕਾਸ਼ ਭੀ ਵਿਸਮਾਦ ਨਿਰਗੁਨ ਬ੍ਰਹਮ ਜੀ ਦੇ ਸੱਚੇ (ਉਜਿਆਰਾ) ਪ੍ਰਕਾਸ਼ ਦੇ (ਸਮ) ਬਰਾਬਰ (ਨਹਿ) ਨਹੀਂ।

ਜੋਤਿ ਰੂਪ ਸ੍ਵੈ ਅਨੁਭਵ ਰੂਪ॥ (ਜੋਤਿ) ਪ੍ਰਕਾਸ਼ ਰੂਪ ਵਾਹਿਗੁਰੂ ਨਿਰਗੁਨ ਬ੍ਰਹਮ ਜੀ (ਸ੍ਵੈ) ਆਪਣੇ (ਰੂਪ) ਸਰੂਪ ਨੂੰ ਆਪ ਹੀ ਅਨੁਭਵ ਕਰਦੇ ਹਨ।

ਸਦਾ ਪ੍ਰਕਾਸ਼ ਸਤਿ ਚੇਤ ਅਨੂਪਾ॥ (ਅਨੂਪਾ) ਉਪਮਾਂ ਤੋਂ ਰਹਿਤ ਸਦਾ (ਸਤਿ) ਸੱਚੇ (ਚੇਤ) ਚੇਤਨ ਅਨੰਦ ਪ੍ਰਕਾਸ਼ ਸਰੂਪ ਹਨ, (ਅਨੂਪਾ) ਜਿਨ੍ਹਾਂ ਦੀ ਉਪਮਾਂ ਕੀਤਿਆਂ ਹੋ ਹੀ ਨਹੀਂ ਸਕਦੀ। ਜਿਤਨੀ ਉਪਮਾਂ ਕਰੀਏ, ਤਿਤਨੀ ਹੋਰ ੜ ਵੱਧਦੀ ਹੀ ਵੱਧਦੀ ਜਾਂਦੀ ਹੈ।

ਅਨੰਦ ਅਖੰਡ ਹੋਇ ਗੁਰ ਧਿਆਈ॥ ਗੁਰ ਸਾਹਿਬ ਜੀ ਨੂੰ (ਧਿਆਈ) ਧਿਆਉਣੇ ਕਰਕੇ (ਅਖੰਡ) ਖੰਡਨ ਤੋਂ ਰਹਿਤ ਇੱਕ ਰਸ ਸੱਚੇ ਅਨੰਦ ਸਰੂਪ ਬ੍ਰਹਮ ਜੀ ਪ੍ਰਾਪਤ (ਹੋਇ) ਹੁੰਦੇ ਹਨ।

ਗੁਰੂ ਗਰੰਥ ਪ੍ਰਤੱਖ ਤਰਾਈ॥੧੦੯॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੱਖ ਹੀ (ਤਰਾਈ) ਤਰਾਉਂਦੇ ਹਨ।

੧੦੫.ਕਬਿੱਤ॥ ਭਰਮ ਬਿਮੁੱਖਤਾ ਕੇ ਕੂਲ ਕੋ ਉਖਾਰ ਕਰ; ਸਿੱਖਨਿ ਸ੍ਰੁਤਿ ਦਰ ਚਲੇ ਪਰਵਾਹਿ ਹੈ॥ ਪਰਮਪੂਜਨੀਕ ਪੂਰਨ ਸੰਤ ਮਹਾਂਪੁਰਖ ਜੀ ਗੁਰਬਾਣੀ ਨੂੰ ਨਦੀ ਰੂਪ ਕਥਨ ਕਰਦੇ ਹਨ। ਜਿਵੇਂ ਨਦੀ ਕਿਨਾਰਿਆਂ ਨੂੰ ਢਾਹੁੰਦੀ ਹੈ, ਇਸ ਤਰ੍ਹਾਂ ਗੁਰਬਾਣੀ ਰੂਪੀ ਨਦੀ, ਸੇਵਕਾਂ ਦੇ ਭਰਮ ਅਤੇ (ਬਿਮੁੱਖਤਾ) ਬੇਮੁਖਤਾਈ (ਕੇ) ਦੇ (ਕੂਲ) ਕਿਨਾਰਿਆਂ (ਕੋ) ਨੂੰ (ਉਖਾਰ) ਪੁੱਟਦੀ ਹੈ, ਜਿਸ (ਕਰ) ਕਰਕੇ (ਸਿੱਖਨਿ) ਸਿੱਖਾਂ ਦੇ (ਸ੍ਰੁਤਿ) ਕੰਨਾਂ (ਦਰ) ’ਚ ਇਸ ਦਾ (ਪਰਵਾਹਿ) ਪ੍ਰਵਾਹ (ਚਲੇ) ਚਲਦਾ ਹੈ, ਭਾਵ ਬੇਅੰਤ ਸਿੱਖ ਹਰ ਵੇਲੇ ਗੁਰਬਾਣੀ ਨੂੰ ਸੁਣਦੇ ਹੀ ਰਹਿੰਦੇ ਹਨ।

ਦੰਭਨਿ ਪਖੰਡਨਿ ਕੇ ਤਰ ਕੋ ਉਪਾਰ ਮੂਰ; ਬੁੱਧ ਰੂਪ ਸਿੱਪੀ ਜਹਿ ਲਾਲਸ ਉਮਾਹਿ ਹੈ॥ ਜਿਵੇਂ ਨਦੀ ਬ੍ਰਿੱਛਾਂ ਨੂੰ ਜੜ੍ਹਾਂ ਤੋਂ ਪੁੱਟਦੀ ਹੈ, ਇਸ ਤਰ੍ਹਾਂ ਗੁਰਬਾਣੀ ਰੂਪੀ ਨਦੀ (ਦੰਭਨਿ) ਦੰਭਾਂ (ਪਖੰਡਨਿ) ਪਖੰਡਾਂ (ਕੇ) ਦੇ (ਤਰ) ਬ੍ਰਿੱਛਾਂ (ਕੋ) ਨੂੰ (ਮੂਰ) ਜੜ੍ਹਾ ਤੋਂ (ਉਪਾਰ) ਪੁੱਟਦੀ ਹੈ। ਜਿਸ ਤਰ੍ਹਾਂ ਨਦੀ ’ਤੇ ਤਰਦੀ ਸਿੱਪੀ ਨੂੰ ਮੋਤੀ ਪੈਦਾ ਕਰਨ ਦੀ ਲਾਲਸਾ ਹੁੰਦੀ ਹੈ, ਇਸ ਤਰ੍ਹਾਂ ਗੁਰਸਿੱਖ ਦੀ (ਬੁੱਧ) ਬੁੱਧੀ (ਰੂਪ) ਰੂਪੀ ਸਿੱਪੀ, ਗੁਰਬਾਣੀ ਰੂਪੀ ਨਦੀ ’ਚ ਤਰਨ ਵਾਲੀ ਹੈ, (ਜਿਹ) ਜਿਸ ਨੂੰ ਵੈਰਾਗ ਰੂਪੀ ਮੋਤੀ ਪੈਦਾ ਕਰਨ ਦੀ (ਲਾਲਸ) ਲਾਲਸਾ ਅਤੇ (ਉਮਾਹਿ) ਉਤਸ਼ਾਹ ਹੈ।

ਸ੍ਵਾਂਤੀ ਬੂੰਦ ਸਿੱਖਿਆ ਸਬਦੁ ਗੁਰਦੇਵ ਜੀ ਕੋ; ਸਰਧਾ ਸੰਜੁਗਤ ਲੈ ਕੇ ਰਿਦੇ ਮੇਂ ਸਮਾਹਿ ਹੈ॥ ਜਿਵੇਂ ਸਿੱਪੀ ਸੁਆਂਤੀ ਬੂੰਦ ਨੂੰ ਪ੍ਰਾਪਤ ਕਰਦੀ ਹੈ, ਤਿਵੇਂ ਗੁਰਸਿੱਖ ਦੀ ਬੁੱਧੀ ਰੂਪੀ ਸਿੱਪੀ, ਗੁਰਦੇਵ ਜੀ (ਕੋ) ਦੇ ਸਬਦੁ ਦੀ ਸੱਚੀ ਸਿੱਖਿਆ ਰੂਪੀ (ਸ੍ਵਾਂਤੀ) ਸੁਆਂਤੀ ਬੂੰਦ ਨੂੰ ਲੈ ਕੇ, ਸਰਧਾ (ਸੰਜੁਗਤ) ਸਮੇਤ ਆਪਣੇ ਰਿਦੇ (ਮੇਂ) ਵਿੱਚ (ਸਮਾਹਿ) ਸਮਾਉਂਦੀ ਹੈ।

ਗਿਆਨ ਰੂਪ ਮੋਤੀ ਤਾਂਈ ਕਰੇ ਉਤਪੰਨ ਏਹੁ; ਮਰੋਜੀਉ ਜੀਵ ਮਰੇ, ਸੋਈ ਨਰ ਪਾਹਿ ਹੈ॥੧੧੦॥ ਜਿਵੇਂ ਸਿੱਪੀ ਸੁਆਂਤੀ ਬੂੰਦ ਨੂੰ ਪ੍ਰਾਪਤ ਕਰਕੇ, ਥੱਲੇ ਬੈਠ ਕੇ ਮੋਤੀ ਪੈਦਾ ਕਰਦੀ ਹੈ, ਤਿਵੇਂ ਗੁਰਸਿੱਖ ਦੀ ਬੁੱਧੀ ਰੂਪੀ ਸਿੱਪੀ ਸੱਚੇ ਗੁਰਦੇਵ ਜੀ ਦੇ ਸੱਚੇ ਸ਼ਬਦ ਦੀ ਸਿੱਖਿਆ ਰੂਪੀ ਸੱਚੀ ਸੁਆਂਤੀ ਬੂੰਦ ਨੂੰ ਪ੍ਰਾਪਤ ਕਰਕੇ, ਇਕਾਗ੍ਰ ਹੋ ਕੇ ਗ੍ਰੀਬੀ ਨਿਮ੍ਰਤਾ ’ਚ ਲੀਨ ਹੋਣ ਰੂਪ ਥੱਲੇ ਬੈਠਦੀ ਹੈ ਅਤੇ (ਏਹੁ) ਇਹ ਗਿਆਨ (ਰੂਪ) ਰੂਪੀ ਮੋਤੀ ਤਾਂਈ (ਉਤਪੰਨ) ਪੈਦਾ (ਕਰੇ) ਕਰਦੀ ਹੈ। ਜਿਹੜਾ ਜੀਵ ਜੀਉਂਦਾ (ਮਰੇ) ਮਰ ਕੇ (ਮਰੋਜੀਉ) ਮਰਜੀਵੜਾ ਬਣੇ, (ਸੋਈ) ਉਹੋ ਹੀ (ਨਰ) ਸੰਤ ਸੂਰਮਾ ਗਿਆਨ ਰੂਪੀ ਮੋਤੀ ਨੂੰ (ਪਾਹਿ) ਪਾ ਸਕਦਾ ਹੈ।

ਸਿੱਖਨਿ ਸ਼ਨਾਨ ਜੋਗੁ ਨਦੀ ਗੁਰਬਾਣੀ ਇਹੇ; ਘਾਟ ਸਤਿਸੰਗ ਵੀਚ ਚੱਲ ਮਨ ਨ੍ਹਾਤ ਹੈ॥ ਜਿਵੇਂ ਨਦੀ ਦੇ ਘਾਟ 'ਤੇ ਜੀਵ ਨ੍ਹਾਉਂਦੇ ਹਨ, ਤਾਂ ਮੈਲ਼ ਉੱਤ੍ਰਦੀ ਹੈ, ਠੰਢ ਦੀ ਪ੍ਰਾਪਤੀ ਹੁੰਦੀ ਹੈ, ਤ੍ਰੇਹ ਬੁਝਦੀ ਹੈ, ਤਿਵੇਂ ਇਹੇ ਅੰਮ੍ਰਿਤ ਰੂਪ ਗੁਰਬਾਣੀ ਰੂਪੀ ਸੱਚੀ ਨਦੀ, (ਸਿੱਖਨਿ) ਸਿੱਖਾਂ ਦੇ (ਸ਼ਨਾਨ) ਇਸ਼ਨਾਨ ਕਰਨ ਦੇ (ਜੋਗੁ) ਲਾਇਕ ਹੈ, ਸਤਿਸੰਗ ਰੂਪੀ ਘਾਟ (ਵੀਚ) ਵਿੱਚ ਚੱਲ ਕਰਕੇ ਸਿੱਖ ਮਨ ਕਰਕੇ (ਨ੍ਹਾਤ) ਇਸ਼ਨਾਨ ਕਰਦੇ (ਹੈ) ਹਨ, ਤਾਂ ਪਾਪਾਂ ਦੀ ਮੈਲ਼ ਉੱਤ੍ਰਦੀ ਹੈ, ਤ੍ਰਿਸ਼ਨਾ ਦੀ ਤ੍ਰੇਹ ਬੁਝਦੀ ਹੈ ਅਤੇ ਸਾਰੀਆਂ ਵਾਸ਼ਨਾਵਾਂ ਮਿਟਣ ਰੂਪ ਠੰਢ ਪ੍ਰਾਪਤ ਹੁੰਦੀ ਹੈ।

ਕਾਮਨਾ ਮਿਟਾਇ ਨਿਹਕਾਮਤਾ ਕੋ ਅੰਗੀਕਾਰ; ਕ੍ਰੋਧ ਕੋ ਅਭਾਵ ਸ਼ਾਂਤਿ ਰਿਦੇ ਮੇ ਸੁਹਾਤ ਹੈ॥ ਜਿਵੇਂ ਨਦੀ 'ਚ ਨ੍ਹਾਉਣੇ 'ਤੇ ਤਪਸ਼ ਮਿਟ ਕੇ ਸ਼ਾਂਤੀ ਆਉਂਦੀ ਹੈ, ਤਿਵੇਂ ਲਾਇਕ ਗੁਰਸਿੱਖ ਇਸ ਗੁਰਬਾਣੀ ਰੂਪੀ ਸੱਚੀ ਨਦੀ 'ਚ ਸ੍ਰਵਣ ਮੰਨਣ ਨਿਧਿਆਸਣ ਕਰਨ ਰੂਪ ਨਹਾ ਕੇ ਕਾਮਨਾ ਦੀ ਤਪਸ਼ (ਮਿਟਾਇ) ਮੇਟਦੇ ਹਨ। (ਨਿਹਕਾਮਤਾ) ਨਿਸ਼ਕਾਮਤਾ (ਕੋ) ਨੂੰ (ਅੰਗੀਕਾਰ) ਗ੍ਰਹਿਣ ਕਰਦੇ ਹਨ ਅਤੇ ਕ੍ਰੋਧ (ਕੋ) ਨੂੰ (ਅਭਾਵ) ਨਾਸ ਕਰਨ ਤੋਂ, ਉਨ੍ਹਾਂ ਦੇ ਰਿਦੇ (ਮੇ) 'ਚ ਸ਼ਾਂਤੀ (ਸੁਹਾਤ) ਸ਼ੋਭਨੀਕ ਹੁੰਦੀ ਹੈ।

ਰਜੋ ਗੁਣ, ਸਤੋ ਗੁਣ, ਤਮੋ ਗੁਣ ਤਿਆਗ ਕਰ; ਏਕੋ ਪ੍ਰਮਾਤਮਾ ਮੇ ਬ੍ਰਿਤੀ ਟਿਕਾਤ ਹੈ॥ ਜਿਵੇਂ ਨਦੀ 'ਚ ਨਹਾ ਕੇ ਸਾਧੂ ਬ੍ਰਿਤੀ ਟਿਕਾਉਂਦੇ ਹਨ, ਤਿਵੇਂ ਗੁਰਸਿੱਖ ਪਰਮਪਵਿੱਤ੍ਰ ਪਰਮਪੂਜਨੀਕ ਸੱਚੀ ਗੁਰਬਾਣੀ ਰੂਪੀ ਸੱਚੀ ਨਦੀ 'ਚ ਸ੍ਰਵਣ ਮੰਨਣ ਨਿਧਿਆਸਣ ਕਰਨ ਰੂਪ ਇਸ਼ਨਾਨ ਕਰਕੇ ਰਜੋ ਗੁਣ, ਸਤੋ ਗੁਣ, ਤਮੋ ਗੁਣ ਦਾ ਤਿਆਗ (ਕਰ) ਕਰਕੇ, (ਏਕੈ) ਇੱਕ ਅਦ੍ਵੈਤ ਰੂਪ ਸੱਚੇ (ਪ੍ਰਮਾਤਮਾ) ਬ੍ਰਹਮ ਵਿਆਪਕ ਜੀ (ਮੇ) 'ਚ ਆਪਣੀ ਬ੍ਰਿਤੀ (ਟਿਕਾਤ) ਟਿਕਾਉਂਦੇ (ਹੈ) ਹਨ।

ਐਸਾ ਲਾਭ ਹੋਇ ਗੁਰਬਾਣੀ ਮੇ ਇਸ਼ਨਾਨ ਕਰੈ; ਸੁੱਧ ਬ੍ਰਹਮ ਰੂਪ ਅਨੁਭਵ ਵਿਖਯਾਤ ਹੈ॥੧੧੧॥ ਗੁਰਬਾਣੀ ਰੂਪੀ ਸੱਚੀ ਨਦੀ (ਮੇ) ਵਿੱਚ ਸ੍ਰਵਣ ਮੰਨਣ ਨਿਧਿਆਸਨ ਕਰਨ ਰੂਪ ਜੋ ਇਸ਼ਨਾਨ (ਕਰੈ) ਕਰਦੇ ਹਨ, ਉਨ੍ਹਾਂ ਨੂੰ ਐਸਾ ਲਾਭ (ਹੋਇ) ਹੁੰਦਾ ਹੈ, ਜੋ ਸੁੱਧ ਰੂਪ ਬ੍ਰਹਮ ਦਾ ਪੂਰਨ (ਅਨੁਭਵ) ਪ੍ਰਤੱਖ ਗਿਆਨ (ਵਿਖਯਾਤ) ਪ੍ਰਗਟ ਹੋ ਜਾਂਦਾ ਹੈ।

ਨਾਮੁ ਦਾਤਾ ਪ੍ਰੇਮ ਦਾਤਾ ਸ਼ਾਤਿ ਸੁਖ ਖੇਮ ਦਾਤਾ; ਗਿਆਨ ਨਿੱਤਨੇਮ ਦਾਤਾ ਸਾਚੋ ਸਿਰਤਾਜ ਹੈ॥ ਸਮ੍ਰੱਥ ਪ੍ਰਭੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਮੁ ਦੇ (ਦਾਤਾ) ਦਾਤੇ, ਪ੍ਰੇਮ ਦੇ (ਦਾਤਾ) ਦਾਤੇ ਹਨ। (ਸ਼ਾਤਿ) ਸ਼ਾਂਤੀ ਸੁਖ (ਖੇਮ) ਕਲਿਆਣ ਦੇ (ਦਾਤਾ) ਦਾਤੇ ਹਨ। ਗਿਆਨ ਨਿੱਤਨੇਮ ਦੇ (ਦਾਤਾ) ਦਾਤੇ ਹਨ। ਸਭ ਦੇ (ਸਾਚੋ) ਸੱਚੇ (ਸਿਰਤਾਜ) ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ; (ਹੈ) ਹਨ।

ਸਤ ਦਾਤਾ, ਮਤਿ ਦਾਤਾ, ਭਾਣਾ ਮੰਨੇ ਪਤਿ ਦਾਤਾ; ਧੀਰਜ ਤੇ ਜਤ ਦਾਤਾ ਨਿਮ੍ਰਤਾ ਵਿਰਾਜ ਹੈ॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਸਤ) ਸੱਚੇ ਨਾਮ ਦੇ ਅਤੇ (ਮਤਿ) ਗੁਰਮਤਿ ਦੇ

(ਦਾਤਾ) ਦਾਤੇ ਹਨ। ਜੋ ਭਾਣਾ ਮੰਨੇ, ਉਸ ਨੂੰ ਪਤਿ ਦੇਣ ਵਾਲੇ (ਦਾਤਾ) ਦਾਤੇ ਹਨ, ਧੀਰਜ ਤੇ ਜਤ ਦੇ (ਦਾਤਾ) ਦਾਤੇ ਹਨ। ਹਮੇਸ਼ਾ ਨਿਮ੍ਰਤਾ 'ਚ (ਵਿਰਾਜ) ਬਿਰਾਜਦੇ (ਹੈ) ਹਨ।

ਵੈਰਾਗ ਤੇ ਤਿਆਗ ਦਾਤਾ, ਪੂਰਨ ਸੁਭਾਗ ਦਾਤਾ; ਵਿੱਦਿਆ ਸੌਂ ਰਾਗ ਦਾਤਾ, ਦਾਤਾ ਜੋਗ ਸਾਜ ਹੈ॥ ਸ੍ਰੀ ਸਤਿਗੁਰੂ ਗ੍ਰੰਥ ਸਾਹਿਬ ਜੀ ਸੱਚੇ ਵੈਰਾਗ ਤੇ [1]ਤਿਆਗ ਦੇ [1]ਤਿਆਗ ਦੇ ਭੀ (ਦਾਤਾ) ਦਾਤੇ ਹਨ। ਪੂਰਨ (ਸੁਭਾਗ) ਸ੍ਰੇਸ਼ਟ ਭਾਗਾਂ ਦੇ (ਦਾਤਾ) ਦਾਤੇ ਅਤੇ ਬ੍ਰਹਮ ਵਿੱਦਿਆ (ਸੌਂ) ਸਾਥ (ਰਾਗ) ਪ੍ਰੇਮ ਦੇ ਭੀ (ਦਾਤਾ) ਦਾਤੇ ਹਨ। ਬ੍ਰਹਮ 'ਚ (ਜੋਗ) ਜੋੜ ਕੇ ਸ੍ਰਬ ਗੁਣਾਂ ਨੂੰ (ਸਾਜ) ਸਜਾਉਣ ਵਾਲੇ (ਦਾਤਾ) ਦਾਤੇ (ਹੈ) ਹਨ ਜੀ। ([1]ਸਮੂੰਹ ਔਗੁਣ ਤਿਆਗ ਕੇ, ਔਗੁਣ ਤਿਆਗਣ ਦੀ ਹੰਗਤਾ ਦਾ ਭੀ ਤਿਆਗ ਕਰਨਾ ਤਿਆਗ ਦਾ ਤਿਆਗ ਹੈ)

ਰਾਜ ਦਾਤਾ, ਤੇਜ ਦਾਤਾ ਅੰਮ੍ਰਿਤ ਰੇਜ ਦਾਤਾ; ਸ੍ਰੀ ਗੁਰੂ ਗ੍ਰੰਥ ਸਾਹਿਬ ਸਾਚੋ ਮਹਾਰਾਜ ਹੈ॥੧੧੨॥ ਰਾਜ ਦੇ (ਦਾਤਾ) ਦਾਤੇ ਅਤੇ ਨਿਰਗੁਨ ਜੀ ਦੇ (ਤੇਜ) ਪ੍ਰਕਾਸ਼, (ਤੇਜ) ਪ੍ਰਤਾਪ ਦੇ (ਦਾਤਾ) ਦਾਤੇ ਹਨ। ਅੰਮ੍ਰਿਤ ਦੀ ਦਾਤਿ ਦੇ ਕੇ (ਰੇਜ) ਤਰ ਬਤਰ ਸਨਿਗਧ ਕਰ ਦੇਣ ਵਾਲੇ (ਦਾਤਾ) ਦਾਤੇ ਹਨ। ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਸਾਚੋ) ਸੱਚੇ ਮਹਾਰਾਜ (ਹੈ) ਹਨ।

ਚਾਰੋ ਚੱਕ ਨਵਖੰਡ ਸਤ ਦੀਪ ਬ੍ਰਹਮੰਡ; ਉੱਤ੍ਰ ਦੱਖਣ ਪੂਰਬ ਪੱਛਮ ਮੇ ਜਾਈਐ॥ (ਚਾਰੋ) ਚੌਹਾਂ (ਚੱਕ) ਚੱਕਾਂ, (ਨਵਖੰਡ) ਨੌਆਂ ਖੰਡਾਂ, (ਸਤ) ਸੱਤਾਂ (ਦੀਪ) ਦੀਪਾਂ, ਸਾਰੇ (ਬ੍ਰਹਮੰਡ) ਬ੍ਰਹਮੰਡਾਂ, ਉੱਤ੍ਰ ਦੱਖਣ ਪੂਰਬ ਪੱਛਮ (ਮੇ) ਵਿੱਚ ਜਿੱਥੇ ੨ ਭੀ (ਜਾਈਐ) ਜਾਈਏ,

ਸਭ ਥਾਇ ਨਾਮ ਧਯਾਵੈ ਗੁਰੂ ਗ੍ਰੰਥ ਕੋ ਮਨਾਵੈ; ਭੇਟਾ ਪ੍ਰਸ਼ਾਦਿ ਆਵੈ ਇੱਛ ਕੋ ਪੁਰਾਈਐ॥ (ਸਭ) ਸਭਨਾ (ਥਾਇ) ਥਾਵਾਂ 'ਚ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੱਚੇ ਨਾਮ ਨੂੰ (ਧਯਾਵੈ) ਧਿਆਉਂਦੇ ਹਨ। ਬੇਅੰਤ ਪ੍ਰਸ਼ਾਦਿ ਅਤੇ ਪ੍ਰੇਮ (ਭੇਟਾ) ਭੇਟਾਵਾਂ ਸਤਿਗੁਰੂ ਸਾਹਿਬ ਦੇ ਚਰਨਾਂ 'ਚ (ਆਵੈ) ਆਉਂਦੀਆਂ ਹਨ। ਇਸ ਤਰ੍ਹਾਂ ਸਤਿ ਗੁਰੂ ਗ੍ਰੰਥ ਸਾਹਿਬ ਜੀ (ਕੋ) ਨੂੰ (ਮਨਾਵੈ) ਮਨਾਉਂਦੇ ਪੂਜਦੇ ਹਨ, ਸਤਿਗੁਰੂ ਗ੍ਰੰਥ ਸਾਹਿਬ ਜੀ ਇੱਛਾ (ਪੂਰਾਈਐ) ਪੂਰੀਆਂ ਕਰਦੇ ਹਨ, ਹਰ ਸਮੇਂ ਆਪਣੇ ਪ੍ਰੇਮੀਆਂ ਦੇ ਦਿਲ ਦਿਮਾਗ ਰੋਮ ੨ 'ਚ ਗੁਰਬਾਣੀ ਜੀ ਭੇਜਦੇ ਰਹਿੰਦੇ ਹਨ, ਲੂੰ ੨ 'ਚ ਵਸ ਕੇ ਨਿਹਾਲ ਕਰ ਦਿੰਦੇ ਹਨ।

ਸ੍ਰੀ ਹਰਿਮੰਦਰ ਮੈ ਅੰਮ੍ਰਿਤ ਤਾਲ ਮਧ; ਪੂਜਾ ਗੁਰੂ ਗ੍ਰੰਥ ਹੋਵੈ ਕੀਰਤਨਿ ਗਾਈਐ॥ ਅੰਮ੍ਰਿਤ ਦੇ ਗੁਰੂ ਰਾਮਦਾਸ (ਤਾਲ) ਸ੍ਰੋਵਰ (ਮਧ) ਵਿੱਚ, ਹਰੀ ਰੂਪ ਸ੍ਰੀ ਹਰਿਮੰਦਰ ਸਾਹਿਬ ਜੀ ਦੇ (ਮੈ) ਵਿੱਚ ਅੰਮ੍ਰਿਤ (ਕੀਰਤਨਿ) ਕੀਰਤਨ (ਗਾਈਐ) ਗਾਇਆ ਜਾਂਦਾ ਹੈ ਅਤੇ ਅੱਠੇ ਪਹਿਰ ਸਤਿ ਗੁਰੂ ਗ੍ਰੰਥ ਸਾਹਿਬ ਜੀ ਦੀ ਸੱਚੀ ਪੂਜਾ (ਹੋਵੈ) ਹੁੰਦੀ ਹੈ।

ਦੀਨ ਦੁਨੀ ਨਾਮੁ ਰਾਖਾ ਧਰਮ ਅਰਥ ਮੋਖ ਦਾਤਾ; ਸ੍ਰੀ ਗੁਰੂ ਗ੍ਰੰਥ ਸਾਹਿਬ ਸਦਾ ਹੀ ਮਨਾਈਐ॥੧੧੩॥ ਅੰਮ੍ਰਿਤ ਰੂਪ ਸੱਚੇ ਨਾਮੁ ਦੀ ਦਾਤਿ ਦੇ ਕੇ (ਦੀਨ) ਪ੍ਰਲੋਕ ਅਤੇ (ਦੁਨੀ) ਇਸ ਲੋਕ 'ਚ (ਰਾਖਾ) ਰੱਖਿਆ ਕਰਦੇ ਹਨ। ਧਰਮ (ਅਰਥ) ਪਦਾਰਥ ਅਤੇ (ਮੋਖ) ਮੁਕਤੀ ਦੇ ਭੀ

(ਦਾਤਾ) ਦਾਤੇ ਹਨ। ਐਸੇ ਸ੍ਰਬ ਸੁਖਾਂ ਦੇ ਦਾਤੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਦਾ ਸਦਾ ਹੀ (ਮਨਾਈਐ) ਮਨਾਉਣਾ ਕਰੀਏ ਜੀ।

ਜੋਈ ਜੋਈ ਫਲ ਚਾਹੀਏ. ਨਿਸਚੈ ਗੁਰਾਂ ਤੇ ਪਾਈਐ; ਜਗਤ ਉਧਾਰ ਹਿਤ ਦੀਆ ਸਤਿਨਾਮੁ ਹੈ॥ (ਜੋਈ) ਜੋ (ਜੋਈ) ਜੋ ਭੀ ਫਲ ਚਾਹੀਏ, ਨਿਸਚੈ ਕਰਕੇ ਗੁਰਾਂ (ਤੇ) ਤੋਂ (ਪਾਈਐ) ਪਾ ਲਈਏ, ਜਿਨ੍ਹਾਂ ਨੇ ਜਗਤ ਦੇ ਉਧਾਰ (ਹਿਤ) ਲਈ ਸਤਿਨਾਮੁ ਦਾ ਪਰਮਪਵਿੱਤ੍ਰ ਸੱਚਾ ਦਾਨ (ਦੀਆ) ਦਿਤਾ ਹੈ। ਯਥਾ:- ਤੁਧੁ ਜੇਵਡੁ ਦਾਤਾਰੁ, ਮੈ ਕੋਈ ਨਦਰਿ ਨ ਆਵਈ; ਤੁਧੁ. ਸਭਸੈ ਨੋ ਦਾਨੁ ਦਿਤਾ; ਖੰਡੀ ਵਰਭੰਡੀ. ਪਾਤਾਲੀ ਪੁਰਈ ਸਭ ਲੋਈ॥(੫੪੯)

ਸੰਤ ਭਗਤ ਨਾਮੁ ਧਿਆਵੈ, ਰਿਖੀ ਮੁਨੀ ਲਿਵ ਲਾਵੈ. ਸਿਧ ਦੇਵ ਪੀਰ ਗਾਵੈ, ਜਾਨੈ ਅਭਿਰਾਮੁ ਹੈ॥ ਸੰਤ ਭਗਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਪਰਮਪੂਜਨੀਕ ਸੱਚੇ ਨਾਮੁ ਨੂੰ (ਧਿਆਵੈ) ਧਿਆਉਂਦੇ ਹਨ, ਰਿਖੀ ਮੁਨੀ ਲਿਵ (ਲਾਵੈ) ਲਾਉਂਦੇ ਹਨ। ਚੌਰਾਸੀ ਸਿਧ (ਦੇਵ) ਦੇਵਤੇ (ਪੀਰ) ਸ਼ਕਤੀ ਵਾਲੇ ਆਪ ਜੀ ਦੇ ਨਾਮ ਨੂੰ (ਗਾਵੈ) ਗਾਉਂਦੇ ਹਨ। ਇਹ ਸਾਰੇ ਹੀ ਸ੍ਰੀ ਗੁਰੂ ਜੀ ਨੂੰ (ਅਭਿਰਾਮੁ) ਸੁੰਦਰ ਰੱਬ ਰੂਪ (ਜਾਨੈ) ਸਮਝਦੇ (ਹੈ) ਹਨ।

ਸਿਖ ਨਾਮੁ ਜਪੈ ਆਪ, ਅਉਰ ਕੋ ਜਪਾਵੈ ਨਾਮੁ; ਗੁਰੂ ਗ੍ਰੰਥ ਰਹੈ ਸਾਮ. ਅਬਿਨਾਸੀ ਧਾਮ ਹੈ॥ ਜਿਹੜਾ ਪ੍ਰੇਮੀ ਸਿਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ (ਸਾਮ) ਸ਼ਰਨ (ਰਹੈ) ਰਹਿ ਕੇ ਆਪ ਨਾਮੁ (ਜਪੈ) ਜਪਦਾ ਹੈ ਅਤੇ (ਅਉਰ) ਹੋਰਨਾਂ (ਕੋ) ਨੂੰ ਨਾਮੁ (ਜਪਾਵੈ) ਜਪਾਉਂਦਾ ਹੈ, ਉਹ (ਅਬਿਨਾਸੀ) ਨਾਸ ਤੋਂ ਰਹਿਤ (ਧਾਮ) ਘਰ ਨਿਰਗੁਨ ਬ੍ਰਹਮ ਜੀ 'ਚ ਲੀਣ ਹੋ ਜਾਂਦਾ ਹੈ। ਯਥਾ:- ਅਬ ਤਉ ਜਾਇ ਚਢੇ ਸਿੰਘਾਸਨਿ; ਮਿਲੇ ਹੈ ਸਾਰਿੰਗ ਪਾਨੀ॥ ਰਾਮ ਕਬੀਰਾ ਏਕ ਭਏ ਹੈ; ਕੋਇ. ਨ ਸਕੈ ਪਛਾਨੀ॥(੯੬੯)

ਦਸ ਗੁਰੂ ਜੋਤਿ ਜਾਗੇ; ਗੁਰਬਾਣੀ ਨਿਰੰਕਾਰ ਗੁਰ; ਬਾਰ ਬਾਰ ਬੰਦਨਾ ਕੈ ਜਪੌਂ ਆਠੋ ਜਾਮ ਹੈ॥੧੧੪॥ ਗੁਰਬਾਣੀ ਨਿਰੰਕਾਰ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਖੰਡ ਬ੍ਰਹਮੰਡ ਦੇ ਗੁਰ ਹਨ, ਜਿਨ੍ਹਾਂ 'ਚ (ਦਸ) ਦਸਾਂ ਗੁਰੂ ਸਾਹਿਬਾਨ ਜੀ ਦੀ ਪਰਮਪਵਿੱਤ੍ਰ ਜੋਤਿ (ਜਾਗੇ) ਜਗ ਰਹੀ ਹੈ। ਸੰਤ ਮਹਾਂਪੁਰਖ ਕਹਿੰਦੇ ਹਨ:- ਦਾਸਨ ਦਾਸ ਬਾਰ ਬਾਰ (ਬੰਦਨਾ) ਮੱਥਾ ਟੇਕ ੨ (ਕੈ) ਕੇ, (ਆਠੋ) ਅੱਠੇ (ਜਾਮ) ਪਹਿਰ ਹੀ (ਜਪੌਂ) ਜਪਦਾ ਹੈ।

ਦੋਹਿਰਾ॥ ਸਤਿਸੰਗਤਿ ਗੁਰ ਖਾਲਸਾ; ਗੁਰੂ ਗ੍ਰੰਥ ਸੁਖ ਧਾਮ॥ ਨਾਮੁ ਵਾਹਿਗੁਰੂ ਜਪ ਸਦਾ; ਮਨ ਪਾਵੈ ਬਿਸ੍ਰਾਮ॥੧੧੫॥ ਹੇ ਗੁਰੂ ਖਾਲਸਾ ਸਤਿਸੰਗਤਿ ਜੀ! ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਸੁਖ) ਸੁਖਾਂ ਦੇ (ਧਾਮ) ਘਰ ਹਨ, ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਵਾਹਿਗੁਰੂ ਨਾਮੁ ਮੰਤ੍ਰ ਪ੍ਰਾਪਤ ਕਰਕੇ ਸਦਾ ਜਪ ਕੇ ਮਨ (ਬਿਸ੍ਰਾਮ) ਟਿਕਾਅ (ਪਾਵੈ) ਪਾਉਂਦਾ ਹੈ।

੧੦੬.ਪਰਮਪੂਜਨੀਕ ਵਾਹਿਗੁਰੂ ਮੰਤ੍ਰ ਜੀ ਦੀ ਸ੍ਰਬ ਵਿਆਪੀ ਅਗਮ ਵਿਸਮਾਦ ਮਹਾਨ ਮਹਾਨਤਾ:- ਤ੍ਵਪ੍ਰਸਾਦਿ॥ ਸੰਤ ਭਗਤ ਪਰਵਾਣੁ ਜੋ ਪ੍ਰਭਿ ਭਾਇਆ॥(੬੫੨) ਅਨੁਸਾਰ

ਪਰਮਪੂਜਨੀਕ ਪੂਰਨ ਬ੍ਰਹਮਗਿਆਨੀ ਤੱਤ ਬੇਤੇ ਨਾਮ ਰਸੀਏ, ਬ੍ਰਹਮਵਿੱਦਿਆ ਦੇ ਦਾਤੇ ਮਹਾਨ ਪਰਉਪਕਾਰੀ ਸੱਚੇ ਸੰਤ, ਸੰਤ ਬਾਬਾ ਸੁੰਦਰ ਸਿੰਘ ਸਾਹਿਬ ਜੀ ਭਿੰਡਰਾਂਵਾਲੇ, ਸਤਿਗੁਰੂ ਪ੍ਰਭੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਨਿੰਨ ਭਗਤ ਸੰਤ ਬਾਬਾ ਭਗਵਾਨ ਸਿੰਘ ਸਾਹਿਬ ਜੀ ਚੁਕਾਵੇਂ ਵਾਲਿਆਂ ਦੇ ਦਰਸ਼ਨਾਂ ਨੂੰ, ਸ੍ਰੀ ਰੇਰੂ ਸਾਹਿਬ ਜੀ ਵਿਖੇ ਗਏ, ਜੋ ਦੋਰਾਹਾ ਮੰਡੀ ਦੇ ਨੇੜੇ ਹੈ। ਦੋਵੇਂ ਮਹਾਂਪੁਰਸ਼ ਇੱਕ ਦੂਜੇ ਨੂੰ ਅਤੀ ਹੀ ਪਰਮ ਪਿਆਰ ਅਦਬ ਸਤਿਕਾਰ ਨਾਲ ਮਿਲੇ। ਦੋਹਾਂ ਦੇ ਅੰਦਰ ਅਜਪਾ ਜਾਪ ਚੱਲ ਰਿਹਾ ਸੀ, ਮਨ ਵਿਸਮਾਦ ਹੋ ਗਏ। ਯਥਾ:- ਅਜਪਾ ਜਾਪੁ. ਨ ਵੀਸਰੈ; ਆਦਿ ਜੁਗਾਦਿ ਸਮਾਇ॥(੧੨੯੧) ਕੁੱਝ ਸਮਾਂ ਸ਼ਾਂਤ ਚੁੱਪ ਸਿਮਰਨ 'ਚ ਲੀਣਤਾ ਤੋਂ ਮਗਰੋਂ, ਸੰਤੁ ਮਿਲੈ ਕਿਛੁ ਸੁਨੀਐ ਕਹੀਐ॥(੮੭੦) ਅਨੁਸਾਰ ਪਰਮਪੂਜਨੀਕ ਸੱਚੇ ਸੰਤ ਬਾਬਾ ਸੁੰਦਰ ਸਿੰਘ ਸਾਹਿਬ ਜੀ ਨੇ ਪੁੱਛਿਆ, "ਹੇ ਪਰਮਪੂਜਨੀਕ ਬਾਬਾ ਜੀ! ਆਪ ਜੀ ਦੀ ਕਿੰਨੀ ਉਮਰ ਹੈ?" "ਦਾਸਨ ਦਾਸ ਦੀ ਤੀਹ ਵਰ੍ਹੇ ਦੀ ਉਮਰ ਹੈ।" ਸੁਣ ਕੇ ਹੈਰਾਨੀ ਹੋਈ, "ਬਾਬਾ ਜੀ! ਇਹ ਕੀ ਕਹਿ ਰਹੇ ਹੋਂ?" ਤਾਂ ਮਹਾਂਪੁਰਖਾਂ ਸਹੀ ਉੱਤ੍ਰ ਦਿਤਾ, "ਦਾਸਨ ਦਾਸ ਨੇ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕਣ ਸਮੇਂ ਵਾਹਿਗੁਰੂ ਮੰਤ੍ਰ ਦੀ ਪ੍ਰਾਪਤੀ ਕੀਤੀ ਸੀ, ਪਰ ਭੁੱਲ ਕੇ, ਹਰਿ ਵਾਹਿਗੁਰੂ ਦਾ ਜਾਪ ਕਰਨ ਲੱਗ ਗਿਆ। ਦਾਸਨਦਾਸ ਦੇ ਮਨ 'ਚ ਸ਼ੰਕਾ ਰਿਹਾ ਕਰੇ, ਕਿ ਪੰਜਾਂ ਪਿਆਰਿਆਂ ਨੇ ਵਾਹਿਗੁਰੂ ਮੰਤ੍ਰ ਜੀ ਬਖ਼ਸ਼ੇ ਹਨ, ਪਰ ਮੈਂ ਹਰਿ ਵਾਹਿਗੁਰੂ ਦਾ ਜਾਪ ਕਰਦਾ ਹਾਂ। ਧੰਨ ਹਨ ਧੰਨ ਹਨ ਧੰਨ ਹਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਅਪਾਰ ਕ੍ਰਿਪਾ ਦਾ ਸਦਕਾ ਦਾਸਨ ਦਾਸ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੱਚੀ ਸੇਵਾ ਨਿਤਾਪ੍ਰਤੀ ਕਰਿਆ ਕਰੇ। ਗਰਮੀ 'ਚ ਪੱਖਾ ਕਰਨਾ, ਧੂਫ ਧੁਖਾਉਣੀ, ਅਤਿਅੰਤ ਸੁੰਦਰ ਰੁਮਾਲੇ ਪ੍ਰੇਮ ਸ਼ੌਂਕ ਨਾਲ ਸਜਾਉਣੇ, ਚਿੱਤ ਦੇ ਉਤਸ਼ਾਹ ਨਾਲ ਖੜ੍ਹ ਕੇ ਚੌਰ ਕਰਨੀ, ਪ੍ਰਕਰਮਾਂ ਕਰਨੀਆਂ, ਗੁਰਬਾਣੀ ਪੜ੍ਹਨੀ ਆਦਿ ਸ਼ੁਭ ਸੱਚੀ ਸੇਵਾ ਕਰਦਿਆਂ ਸਤਿਗੁਰੂ ਸਾਹਿਬ ਜੀ ਦਾ ਧਿਆਨ ਧਾਰਨਾ। ਯਥਾ:- ਗੁਰ ਕੀ ਮੂਰਤਿ; ਮਨ ਮਹਿ ਧਿਆਨੁ॥(੮੬੪) ਇਸੇ ਤਰ੍ਹਾਂ ਇੱਕ ਦਿਨ ਸਤਿਗੁਰੂ ਪ੍ਰਭੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੱਚੇ ਚਰਨ ਕਵਲਾਂ 'ਚ, ਸੇਵਾ ਕਰਦਿਆਂ ੨ ਪ੍ਰੇਮ ਵਧ ਗਿਆ, ਤੇਰੀ ਬਖਸ ਨ ਮੇਟੈ ਕੋਈ; ਸਤਿਗੁਰ ਕਾ ਦਿਲਾਸਾ॥(੭੫੦) ਅਨੁਸਾਰ ਅੰਦਰੋਂ ਵਾਹਿਗੁਰੂ ਮੰਤ੍ਰ ਅਜਪਾ ਜਾਪ ਜੀ ਆਪੇ ਹੀ ਹੋਣ ਲੱਗ ਗਏ। ਯਥਾ:- ਬਿਨੁ ਜਿਹਵਾ; ਜੋ ਜਪੈ ਹਿਆਇ॥ ਕੋਈ ਜਾਣੈ; ਕੈਸਾ ਨਾਉ॥(੧੨੫੬) ਅਜਪਾ ਜਪ ਹੈਂ॥ ਇਸ ਜਾਪ ਨੂੰ ਚਲਦਿਆਂ ਤੀਹ ਕੁ ਵਰ੍ਹੇ ਹੋ ਗਏ ਹਨ। ਦਾਸਨ ਦਾਸ ਦੀ ਕੁੱਲ ਉਮਰ ਸੱਠ੍ਹ ਵਰ੍ਹੇ ਹੈ। ਪਰ ਅਜਪਾ ਜਾਪ ਵਾਲੀ ਆਯੂ ਨੂੰ ਹੀ ਗਿਣਦਾ ਹਾਂ। ਇਸ ਕਰਕੇ ਤੀਹ ਵਰ੍ਹੇ ਦੀ ਆਯੂ ਹੀ ਕਹੀ ਹੈ।" ਸੰਤ ਜੀ ਨੇ ਪੁੱਛਿਆ, "ਹੋਰ ਕਿਤਨੀ ਉਮਰ ਬਾਕੀ ਹੈ?" ਤਾਂ ਉੱਤ੍ਰ ਦਿਤਾ, "ਤੀਹ ਵਰ੍ਹੇ ਦੀ ਹੋਰ ਬਾਕੀ ਹੈ।" ਸੋ ਗੁਰੂ ਪਿਆਰੀ ਸਤਿਕਾਰੀ ਸਾਧਸੰਗਤ ਜੀਉ! ਸੱਚੇ ਸਤਿਗੁਰੂ ਪ੍ਰਭੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੱਚੀ ਸੇਵਾ ਸੱਚੀ ਸ਼ਰਧਾ ਸੱਚੀ ਸਿੱਖੀ ਧਾਰਨੇ ਕਰਕੇ, ਰੋਮ ੨ ਕਰਕੇ ਵਾਹਿਗੁਰੂ ਮੰਤ੍ਰ ਅਜਪਾ ਜਾਪ ਦੀ ਪ੍ਰਾਪਤੀ ਹੋਈ। ਸੱਚੇ ਸਤਿਗੁਰੂ ਸਾਹਿਬ ਜੀ ਦੀ ਸ਼ੁਭ ਸੱਚੀ ਅਤੀ ਪਿਆਰੀ ਸੇਵਾ ਦਾ ਫਲ਼

ਅਨੰਦ, ਜਿਉਂਦਿਆਂ ਮਰਦਿਆਂ ਅਤੇ ਮਰਨ ਤੋਂ ਬਾਅਦ ਭੀ ਜੁੱਗਾਂ ਪ੍ਰਯੰਤ ਮਿਲਦਾ ਹੈ। ਸੋ ਸੰਤ ਬਾਬਾ ਜੀ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ੁਭ ਸੱਚੀ ਸੇਵਾ ਕਰਕੇ ਲਗਾਤਾਰ ਅਜਪਾ ਜਾਪ ਪ੍ਰਾਪਤ ਹੋਏ। ਇਸ ਕਰਕੇ ਦਾਸਨ ਦਾਸ ਅਤਿਅੰਤ ਨਿਮ੍ਰਤਾ ਨਮਸਕਾਰ ਸਹਿਤ ਸਤਿਗੁਰੂ ਪ੍ਰਭੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪੂਜਨੀਕ ਪਰਮਪਵਿੱਤ੍ਰ ਸੱਚੇ ਚਰਨ ਕਮਲਾਂ ’ਤੇ ਮੱਥਾ ਰੱਖ ਕੇ, ਸੱਚੀ ਸੇਵਾ ਸੱਚੀ ਸਿੱਖੀ ਸੱਚਾ ਸਤਿਕਾਰ ਮੰਗਦਾ ਹੈ। ਤਮਾਮ ਸੰਸਾਰ ਨੂੰ ਪੂਰਨ ਸੇਵਾ ਪੂਰਨ ਸਤਿਕਾਰ ਪ੍ਰਾਪਤ ਹੋਵੇ ਜੀ। ਇਹ ਸਾਖੀ ਬਹੁਤ ਹੀ ਕੀਮਤੀ ਹੈ ਜੋ ਵਾਹਿਗੁਰੂ ਮੰਤ੍ਰ ਜੀ ਦਾ ਪੂਰਨ ਨਿਸ਼ਚਾ ਦਿੰਦੀ ਹੈ। ਬਾਕੀ, ਹਰਿ ਹਰਿ, ਰਾਮ ਰਾਮ, ਅਲਹ, ਖ਼ੁਦਾ ਆਦਿ ਜਿਤਨੇ ਭੀ ਨਾਮ ਹਨ, ਸਭ ਨੂੰ ਨਮਸਕਾਰ ਹੈ ਜੀ ਪਰ ਸ਼੍ਰੋਮਣੀ ਸੱਚੇ ਮੰਤ੍ਰ, ਵਾਹਿਗੁਰੂ ਮੰਤ੍ਰ ਜੀ ਹੀ ਹਨ। ਯਥਾ:- ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ।(ਵਾਰ ੧੩)

੧੦੭.ਵਾਹਿਗੁਰੂ॥ ਗੁਰਤਾ ਗੱਦੀ ਬਿਰਾਜਮਾਨ ਸਦਾ ੨ ਮਿਹਰਵਾਨ, ਗੁਰੂ ਗੁਰ ਸਤਿਗੁਰੂ ਭਗਵਾਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਿਹਕਲੰਕ ਅਵਤਾਰ ਹਨ ਜੀ:- ਸਾਖੀ:- ਦਿੱਲੀ ਵਿਖੇ ਇੱਕ ਮਹਾਤਮਾ ਜੀ ਰਹਿੰਦੇ ਸਨ ਜੋ ਆਪਣੇ ਆਪ ਨੂੰ, ਕਬੀਰ ਕੂਕਰੁ. ਰਾਮ ਕੋ; ਮੁਤੀਆ ਮੇਰੋ ਨਾਉ॥ ਗਲੇ ਹਮਾਰੇ ਜੇਵਰੀ; ਜਹ ਖਿੰਚੈ ਤਹ ਜਾਉ॥(੧੩੬੮) ਸਗ ਨਾਨਕ ਦੀਬਾਨ ਮਸਤਾਨਾ; ਨਿਤ ਚੜੈ ਸਵਾਇਆ॥(੧੨੯੧) ਹਮ ਕੂਕਰ ਤੇਰੇ ਦਰਬਾਰਿ॥ ਭਉਕਹਿ ਆਗੈ ਬਦਨੁ ਪਸਾਰਿ॥(੯੬੯) ਅਨੁਸਾਰ ਰੱਬ ਦਾ ਕੁੱਤਾ ਕਹਾਉਂਦੇ ਸਨ। ਉਨ੍ਹਾਂ ਨੇ ਨਿਰੰਕਾਰੀਆਂ ਦੀ ਕਲੋਨੀ ਸਾਹਮਣੇ, ਸ੍ਰੀ ਗੁਰਦੁਆਰਾ ਸਾਹਿਬ ਜੀ ਬਣਾਏ। ਗੁਰੂ ਕੇ ਨਿੰਦਕ ਬਚਨੇ ਨੂੰ ਸਪੀਕ੍ਰ ਲਾ ਕੇ ਗਾਲ਼ਾਂ ਕੱਢ ਕੇ ਕਿਹਾ ਕਰਦੇ, “ਸਾਡੇ ਗੁਰੂ ਸੱਚੇ ਪ੍ਰਭੂ ਸਤਿਗੁਰੂ ਮਹੱਲਾ ਪੰਜਵਾਂ ਜੀ ਜ਼ੁਲਮ ਦੇ ਨਾਸ ਧਰਮ ਦੇ ਪ੍ਰਕਾਸ਼ ਲਈ ਉੱਬਲਦੀ ਦੇਗ ’ਚ ਬੈਠੇ ਹਨ, ਮਹੱਲੇ ਨੌਵੇਂ ਜੀ ਨੇ ਸੀਸ ਸਾਹਿਬ ਜੀ ਕੁਰਬਾਨ ਕੀਤੇ ਹਨ, ਮਹੱਲੇ ਦਸਵੇਂ ਪਾਤਿਸਾਹ ਜੀ ਨੇ ਆਪਣੇ ਅਤੀ ਪਿਆਰੇ ਚਾਰੇ ਲਾਲ ਸਿੰਘ ਸਿੰਘਣੀਆਂ ਖਜ਼ਾਨੇ ਸਭ ਕੁੱਝ ਕੁਰਬਾਨ ਕੀਤਾ ਹੈ, ਤੂੰ ਉਨ੍ਹਾਂ ਦੀ ਨਿੰਦਾ ਕਿਉਂ ਕਰਦਾ ਹੈਂ?” ਜੋ ਕੋਈ ਪ੍ਰੇਮੀ ਜਾ ਕੇ ਉਨ੍ਹਾਂ ਨੂੰ ਮੱਥਾ ਟੇਕ ਦੇਵੇ ਤਾਂ ਉਹ ਆਪਣਾ ਜੁੱਤਾ ਚੁੱਕ ਕੇ ਆਪਣੇ ਹੀ ਮੂੰਹ ’ਤੇ ਮਾਰ ੨ ਕੇ ਕਹਿੰਦੇ, “ਮੈਂ ਰੱਬ ਦਾ ਕੁੱਤਾ ਹਾਂ, ਮੈਨੂੰ ਮੱਥਾ ਕਿਉਂ ਟੇਕਿਆ ਹੈ?” ਜੇ ਕੋਈ ਬਾਬਾ ਜੀ ਕਹਿ ਦੇਵੇ ਤਾਂ ਭੀ ਕਹਿੰਦੇ, “ਮੈਨੂੰ ਬਾਬਾ ਕਿਉਂ ਕਿਹਾ ਹੈ? ਪਰਮਪੂਜਨੀਕ ਬਾਬੇ ਜੀ ਤਾਂ, ਜਾਹਰ ਪੀਰ ਜਗਤੁ ਗੁਰੁ ਬਾਬਾ॥੩॥(ਵਾਰ ੨੪) ਧੰਨ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਹੀ ਹਨ।” ਜਦੋਂ ਉਨ੍ਹਾਂ ਆਪਣੇ ਮੂੰਹ ’ਤੇ ਜੁੱਤਾ ਮਾਰਨਾ, ਤਾਂ ਮੱਥਾ ਟੇਕਣ ਵਾਲੇ ਨੂੰ ਸੰਸਾ ਫੁਰਨਾ, ਮੇਰੇ ਸਿਰ ’ਤੇ ਭਾਰ ਚੜ੍ਹ ਗਿਆ ਹੈ। ਉਸ ਨੇ ਹੱਥ ਜੋੜ ਕੇ ਮੁਆਫੀ ਮੰਗਣੀ ਤਾਂ ਅੱਗੋਂ ਬੰਦਗੀ ਰੱਤੇ ਗੁਰੂ ਪਿਆਰ ਸਤਿਕਾਰ ’ਚ ਲੀਨ ਪਰਮਪੂਜਨੀਕ ਮਹਾਤਮਾ ਜੀ ਨੇ ਕਹਿਣਾ, “ਜੇ ਤੂੰ ਆਪਣੇ ਪਾਪ ਨਿਵਿਰਤ ਕਰਨੇ ਹਨ, ਤਾਂ ਸਪੀਕ੍ਰ ਲਾ ਕੇ ਗੁਰੂ ਕੇ ਨਿੰਦਕ ਬਚਨੇ ਨੂੰ ਗਾਲ਼ਾਂ ਕੱਢ, ਤਾਂ ਤੇਰੇ ਪਾਪ ਲੱਥਣਗੇ।” ਇਸ ਤਰ੍ਹਾਂ ਆਪ ਗਾਲ਼ਾਂ ਕੱਢਣੀਆਂ ਅਤੇ ਹੋਰਨਾਂ ਤੋਂ ਕਢਾਉਣੀਆਂ। ਉਨ੍ਹਾਂ ਮਹਾਂਪੁਰਖਾਂ ਦੇ ਬਚਨ ਸਤਿਕਾਰ ਪਿਆਰ ਭਰੇ

ਇਹ ਹਨ, "ਸਤਿਗੁਰੂ ਪ੍ਰਭੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ, ਕਲੰਕੰ ਬਿਨਾ ਨੇਕਲੰਕੀ ਸਰੂਪੇ॥(ਸ੍ਰੀ ਦਸਮ ੩) ਨਿਹਕਲੰਕ ਸੱਚੇ ਪੂਰਨ ਗੁਰੂ ਅਵਤਾਰ ਹਨ, ਕਿਉਂਕਿ ਜੇ ਕੋਈ ਨੌਜਵਾਨ ਬੀਬੀ, ਇਕਾਂਤ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਸ ਜਾਵੇ, ਤਾਂ ਕਿਸੇ ਨੂੰ ਭੀ ਉਸ ਦੇ ਜੀਵਨ 'ਤੇ ਸ਼ੰਕਾ ਨਹੀਂ ਫੁਰੇਗਾ।ਪਰ ਜੇਕਰ ਦੇਹਧਾਰੀ ਕੋਲ਼ ਜਾਵੇ ਤਾਂ ਦੇਹਧਾਰੀ ਨੂੰ ਮਾੜਾ ਸੰਕਲਪ ਫੁਰਨ ਤੋਂ,ਕਲੰਕ ਲੱਗ ਜਾਵੇਗਾ। ਸੋ ਧੰਨ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਨਿਹਕਲੰਕ ਸੱਚੇ ਅਵਤਾਰ ਹਨ।ਜੀਆਂ ਦਾ ਆਪੋ ਚੀਂ ਕਲੇਸ਼ ਹੋਣੇ ਕਰਕੇ ਜੀਵ ਅਤੀ ਹੀ ਦੁਖੀ ਹੋ ਜਾਂਦਾ ਹੈ। ਅਨੇਕਾਂ ਕਸ਼ਟਾਂ ਕਰਕੇ, ਦੁਖੀ ਜੀਵ ਗੁਰਬਾਣੀ ਦੀ ਸ਼ੁਭ ਸੰਥਾ ਕਰਕੇ ਰਾਤ ਦਿਨੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੱਚੇ ਦਰਸ਼ਨ ਕਰਦਿਆਂ,ਸੱਚੇ ਸ਼ਬਦ ਪੜ੍ਹ ਕੇ ਨਿਹਾਲ ਹੋ ਸਕਦਾ ਹੈ। ਕਿਸੇ ਭੀ ਧਰਮ 'ਚ ਇਹ ਸੱਚਾ ਸੁਖ ਨਹੀਂ,ਜੋ ਨੌਜੁਆਨ ਇਸਤ੍ਰੀ ਰਾਤ ਦਿਨੇ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੱਚੇ ਦਰਸ਼ਨ ਕਰਦਿਆਂ,ਗੁਰਸ਼ਬਦ ਪੜ੍ਹ ਕੇ ਨਿਹਾਲ ਹੋ ਸਕੇ। ਇਸ ਤਰ੍ਹਾਂ ਅਨੰਤ ਪ੍ਰੇਮੀ ਪਰਮਪੂਜਨੀਕ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਰਾਤ ਦਿਨੇ ਸੱਚੀ ਗੁਰਬਾਣੀ ਪੜ੍ਹ ਸੁਣ ਕੇ,ਕਥਾ ਕੀਰਤਨ ਦੁਆਰਾ ਨਿਹਾਲ ਹਰ ਸਮੇਂ ਹੁੰਦੇ ਰਹਿੰਦੇ ਹਨ।ਜਿਸ ਤਰ੍ਹਾਂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਭ ਦੇ ਮਨਾ ਦਾ ਸੱਚਾ ਆਸਰਾ ਹਨ। ਹੋਰ ਕੋਈ ਗੁਰੂ ਇਉਂ ਆਸਰਾ ਨਹੀਂ ਬਣ ਸਕਿਆ,ਕਿਉਂ ਜੋ ਆਪਣੇ ਪ੍ਰੇਮੀਆਂ ਦੇ ਦਿਲ ਦਿਮਾਗ 'ਚ ਹਰ ਸਮੇਂ ਗੁਰਬਾਣੀ ਭੇਜਦੇ ਰਹਿੰਦੇ ਹਨ,ਲੂੰ ੨ 'ਚ ਵਸ ਕੇ ਆਪ ਹੀ ਅਜਪਾ ਜਾਪ 'ਚ ਲੀਣ ਕਰਦੇ ਹਨ।

੧੦੭ ਉਦਾ.ਵਾਹਿਗੁਰੂ ਗੁਰਤਾ ਬਿਰਾਜਮਾਨ ਜ਼ਾਹਰ ਪ੍ਰਗਟ ਪ੍ਰਤੱਖ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੋਨੀ ਬਾਬੇ ਨਹੀਂ ਕਹਿਣਾ ਜੀ:- ਠਾਕੁਰ ਹਮਰਾ ਸਦ ਬੋਲੰਤਾ (੧੧੬੦) ਪੇਖੈ ਬੋਲੈ ਸੁਣੈ ਸਭੁ ਆਪਿ (੧੮੩) ਹਰ ਸਮੇਂ ਸਮੂਹ ਸੰਸਾਰ 'ਚ,ਆਪਣੇ ਪ੍ਰੇਮੀਆਂ ਤੋਂ ਆਪਣੇ ਪਰਮਪਵਿੱਤ੍ਰ ਇਲਾਹੀ ਅੰਮ੍ਰਿਤ ਗੁਰਬਾਣੀ ਉਚਰਵਾਉਂਦੇ ਰਹਿੰਦੇ ਹਨ।ਹਰ ਜਗ੍ਹਾ ਅੰਮ੍ਰਿਤ ਗੁਰਬਾਣੀ ਜੀ ਦੀਆਂ ਪਰਮਪਵਿੱਤ੍ਰ ਮਿੱਠੀਆਂ ਪਿਆਰੀਆਂ ਧੁਨਾਂ ਉੱਠਦੀਆਂ ਹੀ ਰਹਿੰਦੀਆਂ ਹਨ ਜੀ,ਸਦਾ ਲਈ ਉੱਠਦੀਆਂ ਹੀ ਰਹਿਣਗੀਆਂ।ਵੱਡਿਆਂ ੨ ਧਾਰਮਿਕ ਜੋੜਮੇਲਿਆਂ 'ਤੇ,ਪਿੰਡ ੨ 'ਚ,ਸਪੀਕ੍ਰ ਅੰਮ੍ਰਿਤ ਵੇਲੇ ਪਰਮਪਵਿੱਤ੍ਰ ਗੁਰਬਾਣੀ ਗੂੰਜਣ ਲੱਗ ਜਾਂਦੇ ਹਨ। ਸ੍ਰੀ ਹਰਿਮੰਦਰ ਸਾਹਿਬ ਜੀ ਤੋਂ ਨਿਤਾਪ੍ਰਤੀ ਕੀਰਤਨ ਘਰ ੨ ਬੋਲ ਰਿਹਾ ਹੈ ਜੀ ।ਆਪ ਜੀ ਆਪਣੇ ਪ੍ਰੇਮੀਆਂ ਨੂੰ ਰਿਦੇ ਰੋਮ ੨ 'ਚ ਅਨਹਦ ਝੁਨਕਾਰ ਅਜਪਾ ਜਾਪ ਸਿਮਰਨ ਦੀ ਮਹਾਨ ਪਵਿੱਤ੍ਰ ਬਖਸ਼ਿਸ਼ ਕਰਦੇ ਹੀ ਰਹਿੰਦੇ ਹਨ, ਸਦਾ ਕਰਦੇ ਭੀ ਰਹਿਣਗੇ ਜੀ।

ਆਪਣੇ ਪ੍ਰੇਮੀਆ ਨੂੰ ਸਭੈ ਘਟ ਰਾਮੁ ਬੋਲੈ;ਰਾਮਾ ਬੋਲੈ॥ਰਾਮ ਬਿਨਾ;ਕੋ ਬੋਲੈ ਰੇ॥ ਦੇ ਅਚਰਜ ਵਿਸਮਾਦ ਨਜ਼ਾਰੇ ਬਖਸ਼ਦੇ ਰਹਿੰਦੇ ਹਨ। ਆਪ ਜੀ ਆਪਣੇ ਪ੍ਰੇਮੀਆਂ ਦੇ ਦਿਲ ਦਿਮਾਗ 'ਚ ਹਰ ਸਮੇਂ ਸ਼ਬਦ ਗੁਰਬਾਣੀ ਭੇਜਦੇ ਹੀ ਰਹਿੰਦੇ ਹਨ ਜੀ।ਪ੍ਰੇਮੀ ਗੁਰਸਿੱਖ ਹਰ ਗੱਲ ਹਰ ਸਮੇਂ ਹਰ ਜਗ੍ਹਾ, ਹਰ ਖ਼ਿਆਲ 'ਚ ਗੁਰਬਾਣੀ ਹੀ ਗੁਰਬਾਣੀ ਉਚਾਰਦੇ ਰਹਿੰਦੇ ਹਨ । ਸਾਰਿਆਂ ਜੀਆਂ

ਅੰਦਰ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਰਮਪਵਿੱਤ੍ਰ ਨਿਰਮਲ ਉੱਜਲ ਨਿਰਗੁਨ ਜੋਤਿ ਹੈ, ਜਿਸ ਦੇ ਆਸਰੇ ਸਾਰੇ ਜੀਅ ਬੋਲਦੇ ਹਨ ਜੀ ।ਐਸੇ ਪਾਰਬ੍ਰਹਮ ਪਰਮੇਸ਼ਰ ਸਮ੍ਰੱਥ ਸੱਚੇ ਸਤਿਗੁਰਾਂ ਨੂੰ ਮੋਨੀ ਬਾਬੇ ਕਹਿਣ ਦੀ ਬਜਾਏ ਸਾਰੇ ਬੋਲਣ ਵਾਲਿਆਂ ਦੇ ਪ੍ਰਕਾਸ਼ਕ ਜਾਗਦੀ ਜੋਤਿ ਪੂਰਨ ਸੱਚੇ ਵਾਹਿਗੁਰੂ ਸਾਹਿਬ ਜੀ ਕਹੋ ਜੀ ਯਥਾ:- ਸਤਿਗੁਰੁ ਜਾਗਤਾ ਹੈ ਦੇਉ ॥ (੪੭੯) ਤਥਾ:- ਸਤਿਗੁਰੂ ਦੇਉ ਪਰਤਖਿ ਹਰਿ ਮੂਰਤਿ; ਜੋ ਅੰਮ੍ਰਿਤ ਬਚਨ ਸੁਣਾਵੈ ॥(੧੨੬੪) ਵਾਹਿਗੁਰੂ ੧. ਖਾਸ ਅਮੋਲਕ ਬਚਨ:- ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੱਚੇ ਪਾਤਿਸ਼ਾਹ ਜੀ ਦੀ ਓਟ ਬਹੁਤ ਹੀ ਵੱਡੀ ਹੈ। ਸਾਡੇ ਸਾਰਿਆਂ ਦੇ ਸਿਰ ’ਤੇ ਸੱਚੇ ਸਤਿਗੁਰੂ ਸਾਹਿਬ ਜੀ ਦਾ ਪਰਮ ਪਵਿੱਤ ਹੱਥ ਹੈ। ਸੱਚੇ ਸਤਿਗੁਰੂ ਸਾਹਿਬ ਜੀ ਲੋਕ ਪ੍ਰਲੋਕ ’ਚ ਰੱਖਿਆ ਤੇ ਜੀਵਨ ਮੁਕਤੀ ਦਾ ਮਹਾਨ ਅਨੰਦ ਬਖਸ਼ਦੇ ਹਨ । ਆਪਣੇ ਪ੍ਰੇਮੀ ਸੇਵਕ ਭਗਤ ਜੀ ਦੇ ਦਿਲ ਦਿਮਾਗ ’ਚ ਅੱਠੇ ਪਹਿਰ ਅੰਮ੍ਰਿਤ ਗੁਰਬਾਣੀ ਭੇਜਦੇ ਹੀ ਰਹਿੰਦੇ ਹਨ। ਵਾਹਿਗੁਰੂ ॥ ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤੇਹ॥

੧੦੮. ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬਾਨ ਜੀ ਦੇ ਕੁੱਲ ਗੁਰਬਾਣੀ ਜੀ ਦੀ ਗਿਣਤੀ।

ਮਹੱਲੇ ਪਹਿਲੇ ਜੀ ਦੇ ਕੁੱਲ ਗੁਰਬਾਣੀ ਜੀ:-ਖ਼ਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ ਅਨੁਸਾਰ ਪਰਮਪੂਜਨੀਕ ਪਹਿਲੇ ਪਾਤਿਸਾਹ ਜੀ ਨੇ,ਕੁੱਲ ਇੱਕੀ ਰਾਗਾਂ ’ਚ ਗੁਰਬਾਣੀ ਜੀ ਉਚਾਰੇ ਹਨ।ਸ੍ਰੀ ਜਪੁ ਜੀ ਸਾਹਿਬ ਅਠੱਤੀ ਪਉੜੀਆਂ,ਸ੍ਰੀ ਮੂਲ ਮੰਤ੍ਰ ਸਾਹਿਬ ਜੀ ਇੱਕ,ਸਲੋਕ ਸਮੇਤ ਕੁੱਲ ਚਾਲ਼ੀ।ਸੋਦਰ ਸ਼ਬਦ ਚਾਰ,ਸੋਹਿਲਾ ਤਿੰਨ, ਦੁਪਦੇ ਚਾਰ,ਤਿਪਦੇ ਨੌਂ,ਚਉਪਦੇ ਇੱਕ ਸੌ ਅਠਾਹਟ,ਪੰਚਪਦੇ ਤੇਈ,ਛਿਪਦੇ ਪੰਜ,ਅਸਟਪਦੀਆਂ ਇੱਕ ਸੌ ਸੱਤ,ਕਾਫੀ ਅਸਟਪਦੀਆਂ ਸੋਲ਼ਾਂ,ਛੰਤ ਪੱਚੀ,ਪਹਿਰੇ ਦੋ,ਬਿਲਾਵਲੁ ਥਿਤੀ ਪਉੜੀਆਂ ਵੀਹ,ਤੁਖਾਰੀ ਬਾਰਹ ਮਾਹ ਪਉੜੀਆ ਸਤਾਰਾਂ,ਅਲਾਹਣੀਆਂ ਪੰਜ,ਸੁਚੱਜੀ ਇੱਕ,ਕੁਚੱਜੀ ਇੱਕ,ਪੱਟੀ ਪਉੜੀਆਂ ਪੈਂਤੀ,ਦੱਖਣੀ ਓਅੰਕਾਰ ਚੁਰਿੰਜਾ,ਸਿੱਧ ਗੋਸਟ ਤਹੇਤ੍ਰ,ਆਰਤੀ ਸ਼ਬਦ ਇੱਕ,ਸੋਲਹੇ ਬਾਈ,ਸਹਸਕ੍ਰਿਤੀ ਸਲੋਕ ਚਾਰ,ਸਲੋਕ ਵਾਰਾਂ ਤੇ ਵਧੀਕ ਬੱਤੀ,ਸਲੋਕ.੧੦੫,ਮਹੱਲੇ ਇੱਕ ਸੌ ਉੱਨੀ,ਪਉੜੀਆਂ੭੮,ਕੁੱਲ ੯੭੩ ਹਨ ਜੀ।

ਵਾਹਿਗੁਰੂ॥ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਮਹੱਲੇ ਦੂਜੇ ਜੀ ਦੇ ਗੁਰਬਾਣੀ ਜੀ:- ਸਿਰੀ ਰਾਗੁ,ਮਾਝ, ਆਸਾ,ਸੋਰਠਿ,ਸੂਹੀ,ਰਾਮਕਲੀ,ਮਾਰੂ,ਸਾਰੰਗ,ਮਲਾਰ,ਨੌਂ ਰਾਗਾਂ ਦੀਆਂ ਵਾਰਾਂ ’ਚ ਕੇਵਲ ਸਲੋਕ ਤੇ ਮਹੱਲੇ ਕੁੱਲ ੬੨ ਹਨ ਜੀ।

ਵਾਹਿਗੁਰੂ॥ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਮਹੱਲੇ ਤੀਜੇ ਸਾਹਿਬ ਜੀ ਨੇ,ਕੁੱਲ ਅਠਾਰਾਂ ਰਾਗਾਂ ’ਚ ਅੰਮ੍ਰਿਤ ਪਰਮਪਵਿੱਤ੍ਰ ਗੁਰਬਾਣੀ ਜੀ ਉਚਾਰੇ ਹਨ। (ਨੋਟ:- ਭਗਤ ਸ੍ਰੀ ਕਬੀਰ ਸਾਹਿਬ ਜੀ ਦੇ ਸਲੋਕਾਂ ’ਚ ਇੱਕ ਵਾਰ ਮਃ ੩॥ ਅਤੇ ਭਗਤ ਸ੍ਰੀ ਫਰੀਦ ਸਾਹਿਬ ਜੀ ਦੇ ਸਲੋਕਾਂ ’ਚ ਤਿੰਨ ਵਾਰ ਮਃ ੩॥ ਹੈ।) ਕੁੱਲ ਤਿਪਦੇ ਦੋ, ਚਉਪਦੇ ਇੱਕ ਸੌ ਅਠਤਾਲ਼ੀ, ਪੰਚਪਦੇ

ਅਠਾਰਾਂ, ਛਿਪਦੇ ਤਿੰਨ, ਚਉਪਦਾ ਇੱਕ, ਅਸਟਪਦੀਆਂ ਉਣਾਸੀ, ਕਾਫੀ ਅਸਟਪਦੀਆਂ ਬਾਰਾਂ, ਛੰਤ ਉੱਨੀ, ਵਾਰ ਸੱਤ, ਪਉੜੀਆਂ ਦਸ, ਥਿੱਤੀ ਸਲੋਕ ਸਤਾਰਾਂ, ਥਿੱਤੀ ਪਉੜੀਆਂ ਸਤਾਰਾਂ, ਅਲਾਹਣੀਆਂ ਚਾਰ, ਪੱਟੀ ਪਉੜੀਆਂ ਅਠਾਰਾਂ, ਸ੍ਰੀ ਅਨੰਦ ਸਾਹਿਬ ਜੀ ਚਾਲ਼ੀ ਪਉੜੀਆਂ, ਗੁਰੂ ਨਾਨਕਸ਼ਾਹੀ ਸੰਮਤ ੮੫ ਅਤੇ ੧੬੧੧ ਬਿ: ਨੂੰ ਸ਼੍ਰੀ ਗੋਇੰਦਵਾਲ ਸਾਹਿਬ ਜੀ ਵਿਖੇ ਉਚਾਰੇ। ਮਾਰੂ ਸੋਲਹੇ ਚੌਵੀ, ਸਲੋਕ ਵਾਰਾਂ ਤੇ ਵਧੀਕ ਅਠਾਹਟ, ਸਲੋਕ ਇੱਕ ਸੌ ਸਤਾਹਟ, ਮਹਲੇ ਇੱਕ ਸੌ ਛਿਹੱਤਰ, ਪਉੜੀਆਂ ਪਚਾਸੀ, ਜੋੜ ਅੱਠ ਸੌ ਅਠੱਤ੍ਰ।

ਵਾਹਿਗੁਰੂ॥ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਮਹੱਲੇ ਚੌਥੇ ਸਾਹਿਬ ਜੀ ਦੇ ਗੁਰਬਾਣੀ ਜੀ:- ਸਤਿਗੁਰੂ ਸਾਹਿਬ ਜੀ ਨੇ ੩੧ ਰਾਗਾਂ ਚੋਂ, ਕੇਦਾਰਾ ਤੇ ਜੈਜਾਵੰਤੀ ਰਾਗਾਂ ਨੂੰ ਛੱਡ ਕੇ ਬਾਕੀ ੨੯ ਰਾਗਾਂ 'ਚ ਬਾਣੀ ਉਚਾਰੀ ਹੈ। ਸੋਦਰ ਸਬਦ ਤਿੰਨ, ਸੋਹਿਲਾ ਸਬਦ ਇੱਕ, ਦੁਪਦੇ ਛਪੰਜਾ, ਤਿਪਦੇ ਛੇ, ਚਉਪਦੇ ਇਕ ਸੌ ਤਹੇਤ੍ਰ, ਪੰਚਪਦੇ ਬਾਰਾਂ, ਛਿਪਦੇ ਦੋ,ਪੜਤਾਲ ਦੇ ਦੁਪਦੇ ਬਾਰਾਂ, ਪੜਤਾਲ ਦਾ ਚਉਪਦਾ ਇੱਕ,ਕਾਫੀਆਂ ਚਉਪਦੇ ਦੋ,ਅਸਟਪਦੀਆਂ ਛਿਆਲ਼ੀ,ਛੰਤ ਅਠੱਤੀ,ਸਲੋਕ ਇੱਕ, ਪਹਿਰਾ ਇੱਕ,ਵਣਜਾਰਾ ਇੱਕ,ਕਰਹਲੇ ਦੋ,ਘੋੜੀਆਂ ਦੋ,ਸੋਲਹੇ ਦੋ,ਸਲੋਕ ਵਾਰਾਂ ਤੇ ਵਧੀਕ ਤੀਹ,ਵਾਰਾਂ ਦੇ ਸਲੋਕ ਪੰਜਾਹ,ਮਹਲੇ ਪਚਵੰਜਾ,ਪਉੜੀਆਂ ਇੱਕ ਸੌ ਤਰਾਸੀ,ਕੁੱਲ ਛੇ ਸੌ ਉਨਾਸੀ।

ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਮਹੱਲੇ ਪੰਜਵੇਂ ਸਾਹਿਬ ਜੀ ਦੇ ਗੁਰਬਾਣੀ ਜੀ:- ਆਪ ਜੀ ਨੇ ਕੇਵਲ ਜੈਜਾਵੰਤੀ ਰਾਗ 'ਚ ਗੁਰਬਾਣੀ ਨਹੀਂ ਉਚਾਰੀ, ਬਾਕੀ ਤੀਹ ਰਾਗਾਂ 'ਚ ਗੁਰਬਾਣੀ ਉਚਾਰੀ ਹੈ। ਸੋਦਰ ਸ਼ਬਦ ਦੋ, ਸੋਹਿਲਾ ਸਬਦ ਇੱਕ, ਦੁਪਦੇ ਚਾਰ ਸੌ ਸਤਾਹਟ, ਤਿਪਦੇ ਛੱਤੀ, ਚਉਪਦੇ ਸੱਤ ਸੌ ਅਠੱਤੀ, ਪੰਚਪਦੇ ਸਤਾਈ, ਛਿਪਦਾ ਇੱਕ, ਪੜਤਾਲ ਦੇ ਦੁਪਦੇ ਬੱਤੀ, ਪੜਤਾਲ ਤਿਪਦੇ ਦੋ, ਪੜਤਾਲ ਚਉਪਦਾ ਇੱਕ, ਕਾਫੀਆਂ ਚਉਪਦੇ ਅਠਾਰਾਂ, ਅਸਟਪਦੀਆਂ ਤਰਤਾਲੀ, ਕਾਫੀ ਅਸਟਪਦੀਆਂ ਦੋ, ਛੰਤ ਤ੍ਰੇਹਟ, ਛੰਤਾਂ ਦੇ ਸਲੋਕ ਪੱਚੀ, ਪਹਿਰੇ ਇੱਕ, ਦਿਨ ਰੈਣ ਇੱਕ, ਰੁੱਤੀ ਬਾਣੀ ਦੇ ਛੰਤ ਅੱਠ, ਸਲੋਕ ਸੋਲ਼ਾਂ, ਬਾਰਹ ਮਾਹ ਪਉੜੀਆਂ ਚੌਦਾਂ, ਬਿਰਹੜੇ ਤਿੰਨ, ਗੁਣਵੰਤੀ ਇੱਕ, ਅੰਜੁਲੀ ਚਉਪਦੇ ਦੋ, ਅੰਜੁਲੀ ਅਸਟਪਦੀਆ ਦੋ, ਬਾਵਨ ਅੱਖਰੀ ਸਲੋਕ ਸਤਵਿੰਜਾ ਤੇ ਪਉੜੀਆਂ ੫੫, ਸ੍ਰੀ ਸੁਖਮਨੀ ਸਾਹਿਬ ਜੀ ਸਲੋਕ ਚੌਵੀ ਤੇ ਅਸਟਪਦੀਆਂ ਭੀ ਚੌਵੀ, ਮਾਰੂ ਸੋਲਹੇ ਚੌਦਾਂ, ਸਹਸਕ੍ਰਿਤੀ ਸਲੋਕ ਸਤਾਹਟ, ਗਾਥਾ ਚੌਵੀ, ਫੁਨਹੇ ਤੇਈ, ਚਉਬੋਲੇ ਗਿਆਰਾਂ, ਸਵਯੇ ਵੀਹ, ਸਲੋਕ ਵਾਰਾਂ ਤੇ ਵਧੀਕ ਬਾਈ, ਮੁੰਦਾਵਣੀ ਦੋ, ਸਲੋਕ ਇੱਕ ਸੌ ਤੇਰਾਂ, ਮਹੱਲੇ ਇੱਕ ਸੌ ਉਨਤਾ਼ਲੀ, ਪਉੜੀਆਂ ਇੱਕ ਸੌ ਸਤਾਰਾਂ। ਕੁੱਲ ਬਾਈ ਸੌ ਅਠਾਰਾਂ।

ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਮਹੱਲੇ ਛੇਵੇਂ ਸਾਹਿਬ ਜੀ ਦੇ ਗੁਰਬਾਣੀ ਜੀ:- ਸ਼ਹੀਦਾਂ ਦੇ ਸਿਰਤਾਜ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੇ,ਅਪਣੇ ਅਤੀ ਪਿਆਰੇ ਲਾਲ ਮਹੱਲੇ ਛੇਵੇਂ ਜੀ ਨੂੰ ਹੁਕਮ ਕੀਤਾ,"ਆਪ ਜੀ ਨੇ ਗੁਰਬਾਣੀ ਜੀ ਨਹੀਂ ਉਚਾਰਨੇ,ਕੇਵਲ ਨੌਂ ਵਾਰਾਂ

ਦੀਆਂ ਨੌਂ ਧੁਨਾਂ ਲਿਖਣੀਆਂ।"ਆਪ ਜੀ ਨੇ ਹੁਕਮ ਮੰਨਿਆਂ,ਗੁਰਬਾਣੀ ਦਾ ਪੂਰਨ ਅਦਬ ਸਤਿਕਾਰ ਪੂਜਨ ਅਭਿਆਸ ਆਪ ਕੀਤਾ ਤੇ ਸਿੱਖਾਂ ਤੋਂ ਕਰਵਾਇਆ।ਆਪ ਜੀ ਨੇ ਭਾਈ ਗੁਰਦਾਸ ਸਾਹਿਬ ਜੀ ਤੋਂ ਇਨ੍ਹਾਂ ਨੌਂ ਵਾਰਾਂ ਦੇ ਸਿਰਲੇਖਾਂ 'ਚ,ਬਰੈਕਟਾਂ ਵਾਲੇ ਅੱਖਰ ਜਮ੍ਹਾਂ ਕਰਵਾਏ।੧.ਵਾਰ ਮਾਝ ਕੀ ਤਥਾ ਸਲੋਕ ਮਹਲਾ ੧ (ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ)(੧੩੭)੨.ਗਉੜੀ ਕੀ ਵਾਰ ਮਹਲਾ ੫ (ਰਾਇ ਕਮਾਲਦੀ ਮੋਜਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ)(੩੧੮)੩. ਆਸਾ ਮਹਲਾ ੧॥ ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ (ਟੁੰਡੇ ਅਸ ਰਾਜੈ ਕੀ ਧੁਨੀ॥)(੪੬੨)੪.ਗੂਜਰੀ ਕੀ ਵਾਰ ਮਹਲਾ ੩ (ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ ਗਾਉਣੀ)(੫੦੮)੫.ਵਡਹੰਸ ਕੀ ਵਾਰ ਮਹਲਾ  (ਲਲਾਂ ਬਹਲੀਮਾ ਕੀ ਧੁਨਿ ਗਾਵਣੀ)(੫੮੫)੬.ਰਾਮਕਲੀ ਕੀ ਵਾਰ ਮਹਲਾ ੩॥(ਜੋਧੈ ਵੀਰੈ ਪੂਰਬਾਣੀ ਕੀ ਧੁਨੀ॥)(੯੪੭)੭. ਸਾਰੰਗ ਕੀ ਵਾਰ ਮਹਲਾ ੪ (ਰਾਇ ਮਹਮੇ ਹਸਨੇ ਕੀ ਧੁਨਿ)(੧੨੩੭)੮. ਵਾਰ ਮਲਾਰ ਕੀ ਮਹਲਾ ੧ (ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨਿ)(੧੨੭੮)੯.ਕਾਨੜੇ ਕੀ ਵਾਰ ਮਹਲਾ ੪ (ਮੂਸੇ ਕੀ ਵਾਰ ਕੀ ਧੁਨੀ)(੧੩੧੨)ਸਬਦ ਹਜ਼ਾਰੇ ਇਕੱਤ੍ਰ ਕੀਤੇ। ਆਪ ਜੀ ਨੇ ਗੁਰਬਾਣੀ ਸ਼ੁੱਧ ਉਚਾਰਨ ਨੂੰ ਵਿਸ਼ੇਸ਼ ਹੀ ਮਹਾਨਤਾ ਦਿਤੀ।

ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਮਹੱਲੇ ਨੌਵੇਂ ਸਾਹਿਬ ਜੀ ਨੇ,ਚੌਦਾਂ ਰਾਗਾਂ 'ਚ ਗੁਰਬਾਣੀ ਜੀ ਉਚਾਰੇ ਹਨ:-ਦੁਪਦੇ ਪੈਂਤੀ,ਤਿਪਦੇ ਸਤਾਰਾਂ ਚਉਪਦੇ ਚਾਰ,ਕਾਫ਼ੀਆਂ ਦੇ ਦੁਪਦੇ ਦੋ,ਕਾਫੀਆਂ ਤਿਪਦਾ ਇੱਕ, ਭੋਗ ਦੇ ਸਲੋਕ ਸਤਵੰਜਾ।ਕੁੱਲ ਇੱਕ ਸੌ ਸੋਲਾਂ।

ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਮਹੱਲੇ ਦਸਵੇਂ ਸਾਹਿਬ ਜੀ ਦੇ ਗੁਰਬਾਣੀ ਜੀ:- ਪਰਮਪੂਜਨੀਕ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਰਚੀ, ਸ੍ਰੀ ਦਮਦਮੀ ਟਕਸਾਲ ਦੀ ਬੰਸਾਵਲੀ 'ਚ ਛਪਿਆ ਹੈ ਕਿ ਸੱਚੇ ਪਾਤਿਸਾਹ ਜੀ ਨੇ ੧੩੫ ਧਰਮ ਗ੍ਰੰਥ ਰਚੇ। ਆਪ ਜੀ ਦੀ ਆਗਿਆ ਅਨੁਸਾਰ ਆਪ ਜੀ ਦੇ ੫੨ ਕਵੀ ਅਨੇਕਾਂ ਮੱਤਾਂ ਦੇ ਗ੍ਰੰਥਾਂ ਦਾ ਉਲੱਥਾ ਗੁਰਮੁਖੀ ਤੇ ਹਿੰਦੀ 'ਚ ਕਰਦੇ ਸਨ।ਨੌਂ ਮਣ ਕੱਚੇ ਦਾ ਅਦਭੁਤ ਗ੍ਰੰਥ ਵਿੱਦਿਆਸਾਗਰ ਅਥਵਾ ਵਿੱਦਿਆਸਰ ਲਿਖਿਆ ਗਿਆ,ਇਹ ਅਦੁੱਤੀ ਵਿੱਦਵਾਨਾਂ ਦੀ ਕਈ ਵਰੇ ਦੀ ਘਾਲਣਾ ਸ੍ਰੀ ਅਨੰਦਪੁਰ ਸਾਹਿਬ ਜੀ ਦੇ ਧਰਮ ਯੁੱਧ 'ਚ,ਵਿੱਦਿਆ ਦੇ ਵੈਰੀਆਂ ਹੱਥੋਂ ਭਸਮ ਹੋ ਗਈ,ਕੇਵਲ ਗੁਰਸੋਭਾ ਸਰਬਲੋਹ ਆਦਿ ਗ੍ਰੰਥ ਹੀ ਜੰਗ ਤੋਂ ਪਹਿਲਾਂ ਸਿੱਖਾਂ ਪਾਸ ਪਹੁੰਚੇ।ਤਖ਼ਤ ਸ੍ਰੀ ਦਮਦਮੇ ਸਾਹਿਬ ਜੀ ਵਿਖੇ ਆਪ ਜੀ ਨੇ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਪਣੇ ਕੰਠੋਂ ਉਚਾਰੇ।ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ;ਜੀ ਨੇ ਅਪਣੇ ਅਜਪਾ ਜਾਪ ਨਿਰਗੁਨ ਸਰੂਪ ਜੀ ਦੁਆਰਾ ਅਸੰਖ ਅਨੰਤ ਬ੍ਰਹਮੰਡ ਰਚੇ ਹਨ,ਸਾਰੀਆਂ ਬਾਣੀਆਂ ਖਾਣੀਆਂ ਆਪ ਜੀ ਨੇ ਹੀ ਰਚੀਆਂ ਹਨ।ਯਥਾ:-ਤੇਰੀਆ ਖਾਣੀ ਤੇਰੀਆ ਬਾਣੀ॥)

ਪਰਮਪੂਜਨੀਕ ਸਤਿਗੁਰੂ ਸਾਹਿਬਾਨ ਜੀ ਦੀ ਪਰਮਪਵਿੱਤ੍ਰ ਗੁਰਬਾਣੀ ਜੀ ਦੇ ਕੁੱਲ ਸਬਦ ੪੯੫੬।

੧੦੯.ਪਰਮਪੂਜਨੀਕ ਭਗਤ ਸਾਹਿਬਾਨ ਜੀ ਦੀ ਕੁਲ ਬਾਣੀ:-੧.ਭਗਤ ਸ੍ਰੀ ਕਬੀਰ ਸਾਹਿਬ ਜੀ:- ਦੁਪਦੇ ੨੯,ਤਿਪਤੇ ੫੬, ਚਉਪਦੇ ੧੦੭,ਪੰਚਪਦੇ ੧੯,ਛਿਪਦੇ ੬,ਅਸਟਪਦੀਆ ੫,ਗਉੜੀ ਬਾਵਨ ਅਖਰੀ ੪੫,ਥਿਤੀ ੧੬,ਵਾਰ ਸਤ ੮,ਸਲੋਕ ੨੪੯,ਆਰਤੀ ੧,ਅਠਾਰਾਂ ਰਾਗਾਂ 'ਚ ੫੪੧ ਸਬਦ ਹਨ ਜੀ।੨.ਭਗਤ ਸ੍ਰੀ ਤ੍ਰਿਲੋਚਨ ਸਾਹਿਬ ਜੀ:-ਚਉਪਦੇ ੨,ਪੰਚਪਦਾ ੧, ਛਿਪਦਾ ੧,ਤਿੰਨ ਰਾਗਾਂ 'ਚ ੪ ਸਬਦ ਹਨ।੩.ਭਗਤ ਸ੍ਰੀ ਬੇਣੀ ਸਾਹਿਬ ਜੀ:-ਪੰਚਪਦਾ ੧,ਅਸਟਪਦੀਆ ੨,ਤਿੰਨ ਰਾਗਾਂ 'ਚ ਤਿੰਨ ਸਬਦ ਹਨ ਜੀ।੪.ਭਗਤ ਸ੍ਰੀ ਰਵਿਦਾਸ ਸਾਹਿਬ ਜੀ:-ਦੁਪਦੇ ੪,ਤਿਪਦੇ ੨੧,ਚਉਪਦੇ ੧੧,ਪੰਚਪਦੇ ੩,ਅਸਟਪਦੀ ੧,ਆਰਤੀ ੧,੧੬ ਰਾਗਾਂ 'ਚ ੪੧ ਸਬਦ ਹਨ।੫.ਭਗਤ ਸ੍ਰੀ ਨਾਮਦੇਵ ਸਾਹਿਬ ਜੀ:-ਦੁਪਦੇ ੧੩,ਤਿਪਦੇ ੧੨,ਚਉਪਦੇ ੨੮, ਪੰਚਪਦੇ ੫,ਅਸਟਪਦੀਆ ੨,ਅਠਾਰਾਂ ਰਾਗਾਂ 'ਚ ਕੁਲ ੬੦ ਸਬਦ ਹਨ ਜੀ।੬.ਭਗਤ ਸ੍ਰੀ ਧੰਨਾ ਸਾਹਿਬ ਜੀ:-ਤਿਪਦਾ ੧, ਚਉਪਦੇ ੨, ਆਰਤੀ ੧,੨ ਰਾਗਾਂ 'ਚ ੪ ਸਬਦ ਹਨ ਜੀ।੭.ਭਗਤ ਸ੍ਰੀ ਫਰੀਦ ਸਾਹਿਬ ਜੀ:-ਤਿਪਦਾ ੧,ਚਉਪਦੇ ੨, ਅਸਟਪਦੀ ੧,ਸਲੋਕ ੧੩੦,੨ ਰਾਗਾਂ 'ਚ ੧੩੪ ਸਬਦ ਹਨ ਜੀ।੮.ਭਗਤ ਸ੍ਰੀ ਜੈਦੇਵ ਸਾਹਿਬ ਜੀ:-ਤਿਪਦਾ ੧,ਪੰਚਪਦਾ ੧,ਦੋ ਰਾਗਾਂ 'ਚ ਦੋ ਸਬਦ ਹਨ ਜੀ।੯.ਭਗਤ ਸ੍ਰੀ ਭੀਖਨ ਸਾਹਿਬ ਜੀ:-ਦੁਪਦਾ ੧,ਤਿਪਦਾ ੧,ਇੱਕ ਰਾਗ 'ਚ ਦੋ ਸਬਦ ਹਨ ਜੀ।੧੦.ਭਗਤ ਸ੍ਰੀ ਸੈਣ ਸਾਹਿਬ ਜੀ:-ਆਰਤੀ ੧,ਇੱਕ ਰਾਗ 'ਚ ਇੱਕ ਸਬਦ।੧੧.ਭਗਤ ਸ੍ਰੀ ਪੀਪਾ ਸਾਹਿਬ ਜੀ:-ਦੁਪਦਾ ੧,ਇੱਕ ਰਾਗ 'ਚ ਇੱਕ ਸਬਦ।੧੨.ਭਗਤ ਸ੍ਰੀ ਸਧਨਾ ਸਾਹਿਬ ਜੀ:-ਚਉਪਦਾ ੧,ਇੱਕ ਰਾਗ 'ਚ ਇੱਕ ਸਬਦ।੧੩.ਭਗਤ ਸ੍ਰੀ ਰਾਮਾਨੰਦ ਸਾਹਿਬ ਜੀ:-ਇੱਕ ਰਾਗ 'ਚ ੧ ਤਿਪਦਾ।੧੪.ਭਗਤ ਸ੍ਰੀ ਪਰਮਾਨੰਦ ਸਾਹਿਬ ਜੀ:-ਇੱਕ ਰਾਗ 'ਚ ੧ ਦੁਪਦਾ।੧੫.ਭਗਤ ਸ੍ਰੀ ਸੂਰਦਾਸ ਸਾਹਿਬ ਜੀ:-ਸਾਰੰਗ 'ਚ ੧ ਦੁਪਦਾ ਤੇ ਇੱਕ ਤੁਕ,ਗਿਣਤੀ ਦੋ ਸਬਦ।੧੬.ਭਗਤ ਸ੍ਰੀ ਸੁੰਦਰ ਸਾਹਿਬ ਜੀ:- ਰਾਮਕਲੀ 'ਚ ਸਦੁ ਦੀਆਂ ਕੁਲ ੬ ਪਉੜੀਆਂ।੧੭,੧੮ਰਾਗੀ ਸਤਾ ਤੇ ਬਲਵੰਡ ਸਾਹਿਬ ਜੀ:-ਰਾਮਕਲੀ 'ਚ ਤੀਜੀ ਵਾਰ ਦੀਆਂ ੮ ਪਉੜੀਆਂ।੧੯.ਭਗਤ ਸ੍ਰੀ ਮਰਦਾਨਾ ਸਾਹਿਬ ਜੀ:-ਤਿੰਨ ਸਲੋਕ ਇੱਕ ਰਾਗ 'ਚ।ਪਰਮਪੂਜਨੀਕ ਭਗਤਾਂ ਦੀ ਬਾਣੀ ਦੇ ਕੁੱਲ ਸਬਦ ੮੧੫।

੧੧੦.ਪਰਮਪੂਜਨੀਕ ਭੱਟਾਂ ਦੇ ਸਵੈਯੇ:-੨੦.ਵੇਂ ਭਗਤ ਭੱਟ ਕਲਜ ਜੀ:-ਸਤਿਗੁਰੂ ਪਹਿਲੇ ਪਾਤਿਸਾਹ ਜੀ ਦੀ ਮਹਿਮਾ ੧੦ ਸਵੈਯੇ।ਸਤਿਗੁਰੂ ਦੂਜੇ ਪਾਤਿਸਾਹ ਜੀ ਦੇ ੫।ਸਤਿਗੁਰੂ ਤੀਜੇ ਪਾਤਿਸਾਹ ਜੀ ਦੇ ੯। ਸਤਿਗੁਰੂ ਚੌਥੇ ਪਾਤਿਸਾਹ ਜੀ ਦੇ ੧੩।ਸਤਿਗੁਰੂ ਪੰਜਵੇਂ ਪਾਤਿਸਾਹ ਜੀ ਦੇ ੯। ਸੋਰਠੇ ੩।ਕੁਲ ੪੯।੨੧.ਵੇਂ ਕਲਸਹਾਰ ਜੀ:-ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ ਦਾ ਜਸ ੪ ਸਵੈਯੇ।੨੨.ਟਲਜ ਜੀ:-ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ ਦਾ ਜਸ ੧।੨੩.ਜਾਲਪ ਜੀ:-ਸੱਚੇ ਸਤਿਗੁਰੂ ਤੀਜੇ ਪਾਤਿਸਾਹ ਜੀ ਬਾਰੇ ੪।੨੪.ਜਲਜ ਜੀ:-ਸੱਚੇ ਸਤਿਗੁਰੂ ਤੀਜੇ ਪਾਤਿਸਾਹ ਜੀ ਦਾ ਜਸ ੧।੨੫.ਕੀਰਤ ਜੀ:-ਸੱਚੇ ਸਤਿਗੁਰੂ ਤੀਜੇ ਪਾਤਿਸਾਹ

ਜੀ ਦੇ ੪।ਸੱਚੇ ਸਤਿਗੁਰੂ ਚੌਥੇ ਪਾਤਿਸਾਹ ਜੀ ਦਾ ਜਸ ੪।ਕੁਲ ਅੱਠ।੨੬.ਸਲ੍ਯ ਜੀ:-ਸੱਚੇ ਸਤਿਗੁਰੂ ਤੀਜੇ ਪਾਤਿਸਾਹ ਜੀ ਦਾ ੧।ਸੱਚੇ ਸਤਿਗੁਰੂ ਚੌਥੇ ਪਾਤਿਸਾਹ ਜੀ ਦੇ ੨।ਕੁਲ ਤਿੰਨ।੨੭.ਭਲ੍ਯ ਜੀ:-ਸੱਚੇ ਸਤਿਗੁਰੂ ਤੀਜੇ ਪਾਤਿਸਾਹ ਜੀ ਦਾ ੧।੨੮.ਨਲ੍ਯ ਜੀ:-ਸੱਚੇ ਸਤਿਗੁਰੂ ਚੌਥੇ ਪਾਤਿਸਾਹ ਜੀ ਦੇ ੬।੨੯.ਭਿਖਾ ਜੀ:-ਸੱਚੇ ਸਤਿਗੁਰੂ ਤੀਜੇ ਪਾਤਿਸਾਹ ਜੀ ਦੇ ੨।੩੦.ਜਲ੍ਹਨ ਜੀ:-ਸੱਚੇ ਸਤਿਗੁਰੂ ਚੌਥੇ ਪਾਤਿਸਾਹ ਜੀ ਦਾ ਜਸ ੧।੩੧.ਦਾਸ ਜੀ:-ਸੱਚੇ ਸਤਿਗੁਰੂ ਚੌਥੇ ਪਾਤਿਸਾਹ ਜੀ ਦੇ ੭,ਰਡ ੩ ਝੋਲਨੇ ੪।ਕੁਲ ਚੌਦਾਂ।੩੨.ਗਯੰਦ ਜੀ:-ਸੱਚੇ ਸਤਿਗੁਰੂ ਚੌਥੇ ਪਾਤਿਸਾਹ ਜੀ ਦੇ ੫।੩੩.ਸੇਵਕ ਜੀ:-ਸੱਚੇ ਸਤਿਗੁਰੂ ਚੌਥੇ ਪਾਤਿਸਾਹ ਜੀ ਦੇ ੭।੩੪.ਮਥਰਾ ਜੀ:-ਸੱਚੇ ਸਤਿਗੁਰੂ ਚੌਥੇ ਪਾਤਿਸਾਹ ਜੀ ਦੇ ੩,ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਦੇ ੭।ਕੁਲ ਦਸ।੩੫.ਬਲ੍ਯ ਜੀ:-ਸੱਚੇ ਸਤਿਗੁਰੂ ਚੌਥੇ ਪਾਤਿਸਾਹ ਜੀ ਦੇ ੫।੩੬.ਵੇਂ ਹਰਬੰਸ ਜੀ:-ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਦੇ ੨।

ਵਾਹਿਗੁਰੂ॥ਪਰਮਪੂਜਨੀਕ ਭੱਟਾਂ ਦੀ ਕੁੱਲ ਬਾਣੀ:- ੧੨੩ ਸਵੈਯੇ।

ਸਤਿਗੁਰੂ ਗ੍ਰੰਥ ਸਾਹਿਬ ਜੀ 'ਚ ਦਰਜ ਕੁੱਲ ਸਬਦ ੫੮੯੪। ਕੁਲ ਅੰਗ ੧੪੩੦।

ਗੁਰਪ੍ਰਸਾਦਿ॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਤਿਹਾਸ ਸੰਪੂਰਨੰ॥ ਕੋਟਿ ਨਮਸਕਾਰ॥

੧੧੧.ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼,ਬਿਰਾਜਮਾਨ ਦੀ ਸ਼ੁਭ ਮਰਯਾਦਾ,ਪ੍ਰਕਾਸ਼ ਅਸਥਾਨ ਸੋਹਣਾ ਹੋਵੇ:-ਜਿੱਥੇ ਪਰਮਪਵਿੱਤ੍ਰ ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਪ੍ਰਕਾਸ਼ ਕਰਨੇ ਹੋਣ,ਸਾਰੇ ਘਰ ਨਾਲੋਂ ਸ਼੍ਰੋਮਣੀ ਅਤੇ ਰੌਸ਼ਨੀ ਵਾਲੀ ਆਲੀਸ਼ਾਨ ਹਵਾਦਾਰ ਜਗ੍ਹਾ ਹੋਵੇ,ਬਾਰ ਬਾਰੀਆਂ ਰੰਗ ਕੀਤੇ ਜਾਣ,ਕਮਰਾ ਹੇਠੋਂ ਉੱਤੋਂ ਚਾਰੇ ਤਰਫੋਂ ਧੋਤਾ ਜਾਵੇ। ਇਹ ਪਾਪ ਨਹੀਂ ਕਰਨਾ ਕਿ ਆਪਣੇ ਰਹਿਣ ਵਾਲੀ ਜਗ੍ਹਾ,ਸੱਚੇ ਸਤਿਗੁਰੂ ਸਾਹਿਬ ਜੀ ਜੀ ਦੇ ਪ੍ਰਕਾਸ਼ ਅਸਥਾਨ ਨਾਲੋਂ ਚੰਗੀ ਹੋਵੇ।ਸੱਚੇ ਪਾਤਿਸਾਹ ਜੀ ਦੇ ਪ੍ਰਕਾਸ਼ ਵਾਲੇ ਕਮਰੇ 'ਚ ਕੋਈ ਭੀ ਐਸਾ ਕੱਪੜਾ ਜਾਂ ਦਰੀ ਨਾ ਵਿਛਾਉ ਜਿਸ ਚੋਂ ਭੈੜੀ ਬਦਬੋ ਆਉਂਦੀ ਹੋਵੈ।ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ;ਸਤਿਗੁਰੂ ਗ੍ਰੰਥ ਸਾਹਿਬ ਜੀ, ਤਖ਼ਤ ਪੋਸ਼ ਜਾਂ ਬਿੱਡ 'ਤੇ ਉੱਚੇ ਪ੍ਰਕਾਸ਼ ਕਰਨੇ ਕਰਕੇ ਸੋਹਣੇ ਸਜਦੇ ਹਨ।ਜੇ ਤਖ਼ਤਪੋਸ਼ ਪੁਰਾਣਾ ਹੋਵੇ,ਤਾਂ ਧੋ ਲੈਣਾ ਚਾਹੀਦਾ ਹੈ,ਠੀਕ ਤਰ੍ਹਾਂ ਚੈਕ ਕਰ ਲੈਣਾ ਕਿ ਟੁੱਟੇ ਨਾ,ਸਤਿਗੁਰੂ ਸਾਹਿਬ ਜੀ ਦੀ ਵਿਛਾਈ ਗ੍ਰੰਥੀ ਸਿੰਘ ਜੀ ਨਾਲੋਂ ਅਲੱਗ ਅਤੇ ਅਣਲੱਗ ਹੋਵੇ।ਸਤਿਸੰਗਤ ਜੀ ਦੀ ਵਿਛਾਈ ਭੀ ਸੁੰਦਰ ਹੋਵੇ।ਜਿਤਨੀ ਸੁੰਦਰ ਸ਼ਾਨ ਬਣਾਈ ਜਾਵੇ,ਉਤਨੀ ਹੀ ਥੋੜ੍ਹੀ ਹੈ।ਸਹਿਜ ਪਾਠ ਸਮੇਂ ਭੀ ਪੂਰਾ ੨ ਉਤਸ਼ਾਹ ਅਤੇ ਪੂਰਨ ਸਤਿਕਾਰ ਕਰਨਾ ਚਾਹੀਦਾ ਹੈ।ਬੇਨਤੀ ਹੈ ਕਿ ਪ੍ਰਕਾਸ਼ ਕਰਨ ਤੋਂ ਦੋ ਦਿਨ ਪਹਿਲਾਂ, ਮੰਜੀ,ਚੰਦੋਆ,ਸਿਰ੍ਹਾਣੇ,ਰੁਮਾਲੇ ਜੇ ਧੋਣ ਵਾਲੇ ਹੋਣ ਤਾਂ ਧੋਤੇ ਜਾਣ। ਜੇ ਮੁਰਮੰਤ ਕਰਨ ਵਾਲੀ ਹੋਵੇ ਤਾਂ ਕੀਤੀ ਜਾਵੇ ਜੀ।

੧੧੨. ਪ੍ਰਕਾਸ਼ ਕਰਨ ਸਮੇਂ ਦਿਸਾ ਭਰਮ ਨਹੀਂ ਕਰਨਾ ਹੋਰ ਸ਼ੁਭ ਪ੍ਰੇਮ ਬੇਨਤੀਆਂ:- ;ਸਰਬ ਕਲਾ ਸਮਰਥ॥ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਪਰਮਪੂਜਨੀਕ ਸਰੂਪ

ਪ੍ਰਕਾਸ਼ ਕਰਨ ਸਮੇਂ ਇਸ ਪਾਸੇ ਮੂੰਹ ਕਰਨਾ, ਇਸ ਪਾਸੇ ਨਹੀਂ ਕਰਨਾ, ਇਹ ਭਰਮ ਨਹੀਂ ਕਰਨਾ ਚਾਹੀਦਾ। ਦਸੇ ਦਿਸਾ; ਰਵਿਆ ਪ੍ਰਭੁ ਏਕੁ॥ (ਦਸੇ ਦਿਸਾ) ਉੱਤ੍ਰ, ਦੱਖਣ, ਪੂਰਬ, ਪੱਛਮ ਚਾਰ ਦਿਸ਼ਾ। ਅਗਨ ਕੋਣ, ਨੈਰਤ ਕੋਣ, ਵਾਯਵੀ ਕੋਣ, ਈਸ਼ਾਨ ਕੋਣ, ਇਹ ਚਾਰ ਉਪਦਿਸਾਂ, ਜ਼ਮੀਨ ਤੇ ਅਸਮਾਨ, ਇਨ੍ਹਾਂ (ਦਸੇ) ਦਸਾਂ ਦਿਸਾ ’ਚ (ਏਕੁ) ਇੱਕ ਅਦ੍ਵੈਤ ਰੂਪ ਬ੍ਰਹਮ (ਪ੍ਰਭੁ) ਵਾਹਿਗੁਰੂ ਜੀ (ਰਵਿਆ) ਮਿਲੇ ਹੋਏ ਹਨ। ਚੰਦੋਆ:- ਪਰਮਪੂਜਨੀਕ ਹਰੀ ਰੂਪ ਸ੍ਰੀ ਹਰਿਮੰਦਰ ਸਾਹਿਬ ਜੀ ਵਾਂਗ ਸੱਚੇ ਸਤਿਗੁਰਾਂ ਜੀ ਦੇ ਉੱਪਰ ਬਹੁਤ ਹੀ ਸੁੰਦਰ ਕੀਮਤੀ ਸੋਹਣੇ ਤੋਂ ਸੋਹਣਾ ਚੰਦੋਆ, ਭਾਵ ਦੂਹਰੇ ਬਸਤ੍ਰ ਦੀ ਚਾਨਣੀ ਲਾਉਣੀ ਚਾਹੀਦੀ ਹੈ, ਜੋ ਥੜ੍ਹੇ ਸਾਹਿਬ ਜੀ ਨਾਲੋਂ ਵੱਡੀ ਹੋਵੇ, ਉਸ ਦੇ ਹੇਠਾਂ ਇੱਕ ਹੋਰ ਸੁੰਦਰ ਚੰਦੋਆ ਹੋਵੇ, ਜੋ ਪ੍ਰਕਾਸ਼ ਅਸਥਾਨ ’ਤੇ ਪੂਰਾ ੨ ਆਉਂਦਾ ਹੋਵੇ। ਵੱਡੇ ਚੰਦੋਏ ਦੇ ਵਿਚਾਲੇ ਛੋਟਾ ਚੰਦੋਆ ਬਹੁਤ ਹੀ ਸੋਹਣਾ ਸਜਦਾ ਹੈ, ਨਾਲੇ ਹੇਠਲੇ ਚੰਦੋਏ ਦਾ ਬਿੱਠਾਂ ਗਰਦ ਤੋਂ ਬਚਾ ਰਹਿੰਦਾ ਹੈ। ਜੇਕਰ ਸੋਹਣੇ ਤੋਂ ਸੋਹਣੇ ਬਸਤ੍ਰਾਂ ਦੇ ਚੰਦੋਏ ਹੋਣ ਤਾਂ ਹੋਰ ਭੀ ਚੰਗਾ ਹੈ। ਜਿਸ ਤਰ੍ਹਾਂ ਵੱਡੇ ਚੰਦੋਏ ਦੇ ਵਿਚਕਾਰ ਛੋਟਾ ਚੰਦੋਆ ਸਜਦਾ ਹੈ, ਏਸੇ ਤਰ੍ਹਾਂ ਛੋਟੇ ਚੰਦੋਏ ਦੇ ਵਿਚਾਲੇ ਪਰਮਪਵਿੱਤ੍ਰ ਸਰੂਪ ਸਾਹਿਬ ਜੀ ਪ੍ਰਕਾਸ਼ ਕੀਤੇ ਜਾਣ ਤਾਂ ਸੋਹਣੇ ਸਜਣਗੇ। ਕਈ ਥਾਂਈਂ ਦੇਖਿਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਪਲੰਘ ਸਾਹਿਬ ਜੀ ’ਤੇ ਬਿਰਾਜਮਾਨ ਹੁੰਦੇ ਹਨ, ਪਰ ਉਨ੍ਹਾਂ ’ਤੇ ਚੰਦੋਆ ਨਹੀਂ ਹੁੰਦਾ। ਪਲੰਘ ਦੇ ਉੱਪਰ ਹੀ ਬਸਤ੍ਰ ਪਾ ਦਿੰਦੇ ਹਨ, ਇਸ ਤਰ੍ਹਾਂ ਨਹੀਂ ਚਾਹੀਦਾ। ਸ਼ਰਧਾ ਪ੍ਰੇਮ ਸਹਿਤ ਸੁੰਦਰ ਸੋਹਣਾ ਚੰਦੋਆ ਪਲੰਘ ਦੇ ਉੱਪਰ ਲਾਉਣਾ ਚਾਹੀਦਾ ਹੈ। ਪ੍ਰੇਮੀ ਜਨਾਂ ਨੂੰ ਖਾਸ ਨਿਮ੍ਰਤਾ ਸਹਿਤ ਪ੍ਰੇਮ ਬੇਨਤੀ ਹੈ ਕਿ ਜਿੱਥੇ ੨ ਭੀ ਪਲੰਘ ਉੱਤੇ ਚੰਦੋਆ ਨਾ ਹੋਵੇ, ਉੱਥੇ ੨ ਬੇਨਤੀ ਕਰਕੇ ਚੰਦੋਆ ਆਪ ਲਾਉਣ। ਹੱਥੀਂ ਸੇਵਾ ਕਰਕੇ ਵਡਭਾਗੇ ਬਨਣ ਅਤੇ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਖ਼ੁਸ਼ੀ ਪ੍ਰਾਪਤ ਕਰਨ। ਜਿਸ ਤਰ੍ਹਾਂ ਸ੍ਰੀ ਪਾਲਕੀ ਸਾਹਿਬ ’ਚ ਛੋਟਾ ਚੰਦੋਆ ਲਾਉਣਾ ਅਤੀ ਹੀ ਜ਼ਰੂਰੀ ਹੈ, ਇਸੇ ਤਰ੍ਹਾਂ ਪਾਲਕੀ ਸਾਹਿਬ ਜੀ ਦੇ ਉੱਪਰ ਭੀ ਵੱਡਾ ਚੰਦੋਆ ਲਾਉਣਾ ਅਤੀ ਹੀ ਜ਼ਰੂਰੀ ਹੈ। ਪਾਲਕੀ ਦੇ ਅੰਦਰ ਛੋਟਾ ਚੰਦੋਆ ਲਾ ਕੇ ਇਉਂ ਨਹੀਂ ਕਹਿਣਾ ਕਿ ਚੰਦੋਆ ਤਾਂ ਲੱਗ ਗਿਆ ਹੈ। ਜੇ ਬਹੁਤ ਹੀ ਕ੍ਰਿਪਾ ਹੋਵੇ, ਨੱਗਰ ਕੀਰਤਨ ਵੇਲੇ ਭੀ ਪਾਲਕੀ ਜੀ ਦੇ ਉੱਪਰ ਲੱਕੜ ਦਾ ਸੁੰਦਰ ਫਰੇਮ ਬਣਾ ਕੇ ਚੰਦੋਆ ਲਾਇਆ ਜਾਵੇ, ਜਿਸ ਕਰਕੇ ਚੁੰਬਕ ਵਾਂਗ ਪ੍ਰੇਮੀਆਂ ਦੇ ਮਨ ਨੂੰ ਖਿੱਚਣ ਵਾਲੀ ਸੁੰਦਰ ਸ਼ਾਨ ਬਣੇ ਜੀ। ਵਿਰਲੇ ੨ ਹੀ ਪ੍ਰੇਮੀ ਇਸ ਤਰ੍ਹਾਂ ਸੁੰਦਰ ਚੰਦੋਏ ਲਾਉਂਦੇ ਹਨ ਜੀ।

ਗੁਰਪ੍ਰਸਾਦਿ:- ਚੰਦੋਏ ਹੇਠਾਂ ਛੱਤ ਵਾਲਾ ਪੱਖਾ ਨਹੀਂ ਚਾਹੀਦਾ, ਜੋ ਕਿ ਚੰਦੋਏ ਨੂੰ ਪਾੜ ਦਿੰਦਾ ਹੈ ਅਤੇ ਉਸ ਦੇ ਉੱਪਰ ਜਾਨਵਰ ਬੈਠ ਕੇ ਬਿੱਠਾਂ ਕਰਦੇ ਹਨ। ਇਸ ਕਰਕੇ ਕੰਧ ਵਿੱਚ ਲਾਉ ਜਾਂ ਟੇਬਲ ਫੈਨ ਹੀ ਵਰਤੋ। ਦੋਹਾਂ ਚੰਦੋਇਆਂ ਦੀ ਤਹਿ ਵਿੱਚ ਪੰਛੀ ਆਲਣੇ ਨਾ ਪਾਉਣ। ਉਨ੍ਹਾਂ ਨੂੰ ਸਤਿਕਾਰ ਸਹਿਤ ਧੋਂਦੇ ਝਾੜ੍ਹਦੇ ਰਹਿਣਾ ਚਾਹੀਦਾ ਹੈ। ਬ੍ਰਿਛ ਦੇ ਹੇਠਾਂ ਪੋਥੀਆਂ ਪ੍ਰਕਾਸ਼ ਕਰਨੀਆਂ ਹੋਣ ਤਾਂ ਉੱਪਰ ਚੰਦੋਆ ਲਾਇਆ ਜਾਵੇ, ਜਿਸ ਕਰਕੇ ਬਿੱਠਾਂ ਤੋਂ ਬਚਾ ਰਹੇ ਅਤੇ ਵਧੇਰੇ ਸਤਿਕਾਰ ਹੋਵੇ। ਸਤਿਕਾਰ ਲਈ ਅਤੀ ਹੀ ਜ਼ਰੂਰੀ ਬੇਨਤੀ ਹੈ ਕਿ ਚੰਦੋਆ ਛੋਟਾ ਨਾ

ਹੋਵੇ। ਪ੍ਰਕਾਸ਼ ਅਸਥਾਨ ਅਤੇ ਸਤਿਗੁਰੂ ਜੀ ਦੇ ਬਿਰਾਜਮਾਨ ਪਲੰਘ ਨਾਲੋਂ ਵੱਡਾ ਹੋਵੇ। ਜੇਕਰ ਚੰਦੋਆ ਨਾ ਹੋਵੇ, ਜਾਂ ਮੈਲ਼ਾ ਫਟਿਆ ਹੋਵੇ ਤਾਂ ਸੁੰਦਰ ਬੇਲ ਬੂਟਿਆਂ ਵਾਲੀ ਜਾਂ ਸਾਦੀ ਅਣਲੱਗ ਚਾਦਰ ਦੇ ਕੋਨਿਆਂ 'ਤੇ ਡੋਰ ਬੰਨ੍ ਕੇ ਚੰਦੋਏ ਦਾ ਕੰਮ ਲਵੋ ਜੀ। ਚੰਦੋਏ ਤੋਂ ਬਿਨਾਪ੍ਰਕਾਸ਼ ਨਹੀਂ ਕਰਨਾ ਚਾਹੀਦਾ।

ਗੁਰਪ੍ਰਸਾਦਿ:- ਨਾਮ ਬਾਣੀ ਦੇ ਦਾਤੇ ਮਹਾਨ ਪਰਉਪਕਾਰੀ ਪਰਮਪੂਜਨੀਕ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਅਸਥਾਨ ਦੁਆਲ਼ੇ ਸੋਹਣੇ ਤੋਂ ਸੋਹਣਾ ਕੀਮਤੀ ਜੰਗਲ਼ਾ ਭੀ ਸਜਾਇਆ ਜਾਵੇ ਤਾਂ ਹੋਰ ਭੀ ਚੰਗਾ ਹੈ, ਜਿਸ ਕਰਕੇ ਕੋਈ ਭੀ ਪ੍ਰਾਣੀ ਆਗਿਆ ਬਿਨਾਜੰਗਲ਼ੇ ਅੰਦਰ ਨਾ ਜਾ ਸਕੇ। ਜਿੱਥੇ ੨ ਸੋਹਣੇ ਜੰਗਲ਼ੇ ਲੱਗੇ ਹੋਏ ਹਨ, ਬਹੁਤ ਹੀ ਸਜਦੇ ਫਬਦੇ ਅਤੇ ਮਨ ਨੂੰ ਭਾਉਂਦੇ ਹਨ।ਗੁਰਪ੍ਰਸਾਦਿ:- ਇੱਕ ਜਗ੍ਹਾ ਪਾਲਕੀ ਵਿੱਚ ਖੱਖਰ ਲੱਗ ਗਈ, ਕਿਤਨੀਂ ਢਿੱਲ ਅਤੇ ਕਿਤਨਾ ਪਾਪ ਹੈ। ਇਸ ਕਰਕੇ ਸ੍ਰੀ ਪਾਲਕੀ ਸਾਹਿਬ ਜੀ ਦੀ ਸੇਵਾ ਸਫਾਈ ਭੀ ਨਿਤਾ ਪ੍ਰਤੀ ਕੀਤੀ ਜਾਵੇ ਜੀ।ਗੁਰਪ੍ਰਸਾਦਿ:- ਪਰਮਪੂਜਨੀਕ ਸਤਿਗੁਰੂ ਗ੍ਰੰਥ ਸਾਹਿਬ ਜੀ ਤਖ਼ਤ ਪੋਸ਼ ਜਾਂ ਅਣਲੱਗ ਪਲੰਘ 'ਤੇ ਪ੍ਰਕਾਸ਼ ਕਰਨੇ ਚਾਹੀਦੇ ਹਨ। ਜੇ ਪਲੰਘ ਪੁਰਾਣਾ ਹੋਵੇ ਤਾਂ ਧੋਵੋ।

੧੧੩.ਤਖ਼ਤ ਇਸ਼ਨਾਨ, ਪੂਰਨ ਗੁਰੂ ਜੀ ਦੀ ਸ਼ੁਭ ਸੱਚੀ ਸੇਵਾ ਬਾਰੇ ਪ੍ਰੇਮ ਬੇਨਤੀਆਂ:- ਪ੍ਰਕਾਸ਼ ਦੀ ਸ਼ੁਭ ਸੇਵਾ ਵਾਲੇ ਸਿੰਘ ਵੱਧ ਤੋਂ ਵੱਧ ਹੋਣ। ਘੱਟ ਤੋਂ ਘੱਟ ਪੰਜ ਸਿੰਘ ਤਾਂ ਜ਼ਰੂਰੀ ਹੋਣ, ਜੋ ਇਸ਼ਨਾਨ ਕੰਘਾ ਕਰਕੇ ਸ੍ਰੀ ਗੁਰਦੁਆਰੇ ਸਾਹਿਬ ਜੀ ਦਾ ਬੂਹਾ ਖੋਲ੍ਹਣ। ਇਸ਼ਨਾਨ ਕੀਤੇ ਬਿਨਾਮਹਾਰਾਜ ਸਾਹਿਬ ਜੀ ਦੇ ਕਮਰੇ ਵਿੱਚ ਨਹੀਂ ਜਾਣਾ ਚਾਹੀਦਾ। ਪਰਮਪੂਜਨੀਕ ਤਖ਼ਤ ਨੂੰ ਅੰਮ੍ਰਿਤ ਗੁਰਬਾਣੀ ਜੀ ਪੜ੍ਹਦਿਆਂ ਸ਼ਰਧਾ ਪ੍ਰੇਮ ਸਤਿਕਾਰ ਸਹਿਤ ਇਸ਼ਨਾਨ ਕਰ ਕੇ ਸੁਕਾਉ। ਜੇਕਰ ਅਸਥਾਨ ਕੱਚਾ ਹੋਵੇ ਤਾਂ ਹਲਕੇ ਤੋਂ ਹਲਕਾ ਛਿੜਕਾ ਕਰਕੇ ਕੂਚੀ ਫੇਰੋ। ਜੇਕਰ ਸਲ੍ਹਾਬ ਆਦਿ ਹੋਵੇ, ਜਿਸ ਕਰਕੇ ਛਿੜਕਿਆਂ ਥਾਂ ਗਿੱਲਾ ਹੁੰਦਾ ਹੋਵੇ, ਤਾਂ ਛਿੜਕਾ ਦੀ ਲੋੜ ਨਹੀਂ, ਕੇਵਲ ਝਾੜੂ ਹੀ ਦੇਵੋ। ਦਰਬਾਰ ਵਿੱਚ ਝਾੜੂ ਵਿਛਾਈ ਦੀ ਸ਼ੁਭ ਸੇਵਾ, ਜੇਕਰ ਬਿਰਾਜਮਾਨ ਕਰਨ ਤੋਂ ਮਗਰੋਂ ਰਾਤ ਨੂੰ ਕੀਤੀ ਜਾਵੇ, ਤਾਂ ਬਹੁਤ ਹੀ ਚੰਗਾ ਹੋਵੇ, ਕਿਉਂਕਿ ਅੰਮ੍ਰਿਤ ਵੇਲੇ ਦਾ ਟਾਈਮ ਬਹੁਤ ਕੀਮਤੀ ਹੁੰਦਾ ਹੈ, ਭਜਨ ਸਿਮਰਨ, ਗੁਰ ਦਰਸ਼ਨ, ਸ੍ਰੀ ਗੁਰਬਾਣੀ ਜੀ ਪੜ੍ਹਨ ਦਾ ਜ਼ਿਆਦਾ ਲਾਹਾ ਹੋ ਸਕਦਾ ਹੈ। ਅੰਮ੍ਰਿਤ ਵੇਲੇ ਨਹਾਉਣ ਤੋਂ ਬਾਅਦ ਪ੍ਰੇਮੀਆਂ 'ਤੇ ਗਰਦ ਪਵੇਗੀ, ਇਸ ਕਰਕੇ ਸੇਵਾ ਸਫਾਈ ਰਾਤ ਨੂੰ ਹੀ ਹੋਵੇ ਤਾਂ ਬਹੁਤ ਸ਼ੋਭਨੀਕ ਹੈ। ਸੱਚੇ ਸਤਿਗੁਰਾਂ ਜੀ ਦੇ ਪ੍ਰਕਾਸ਼ ਸਮੇਂ ਝਾੜੂ ਵਿਛਾਈ ਨਹੀਂ ਕਰਨੀ, ਪ੍ਰਕਾਸ਼ ਤੋਂ ਪਹਿਲਾਂ ਜਾਂ ਪ੍ਰਕਾਸ਼ ਤੋਂ ਮਗਰੋਂ ਹੀ ਕਰੋ ਜੀ।ਗੁਰਪ੍ਰਸਾਦਿ:-ਤਖ਼ਤ 'ਤੇ ਜਾਂ ਸੱਚਖੰਡ 'ਚ,ਜਾਂ ਸਾਰੇ ਦਰਬਾਰ ਸਾਹਿਬ ਜੀ 'ਚ,ਵਿਛਾਈ ਹੇਠਾਂ ਮੋਮਜਾਮਾ ਵਿਛਾਇਆ ਜਾਵੇ,ਜਿਸ ਕਰਕੇ ਵਿਛਾਈ ਨੂੰ ਸਲ੍ਹਾਬ ਸਿਉਂਕ ਨਾ ਲੱਗੇ ਜੀ।

੧੧੪.ਸ੍ਰੀ ਤਖ਼ਤ ਸਾਹਿਬ ਜੀ ਦੀ ਵਿਛਾਈ:-ਸ੍ਰੀ ਤਖ਼ਤ ਸਾਹਿਬ ਜੀ ਦੇ ਉੱਤੇ ਗ੍ਰੰਥੀ ਸਿੰਘ ਜੀ ਦੇ ਬੈਠਣ ਦੀ ਜਗ੍ਹਾ ਛੱਡ ਕੇ, ਜਿੱਥੇ ਸ੍ਰੀ ਮੰਜੀ ਸਾਹਿਬ ਜੀ ਸਜਾਉਣੇ ਹੋਣ, ਉੱਥੇ ਸਭ ਤੋਂ ਪਹਿਲਾਂ ਬਹੁਤ ਹੀ ਸੋਹਣੀ ਅਣਲੱਗ ਦਰੀ ਅਤੇ ਗਦੈਲੇ ਉੱਪਰ ਨਵੀਂ ਚਾਦਰ ਵਿਛਾਉਣੀ

ਚਾਹੀਦੀ ਹੈ, ਜੋ ਕਿ ਸ੍ਰੀ ਮੰਜੀ ਸਾਹਿਬ ਜੀ ਦੇ ਪਿਛਲੇ ਪਵਿੱਤ੍ਰ ਪਾਵਿਆਂ ਹੇਠਾਂ ਭੀ ਆਉਂਦੀ ਹੋਵੇ। ਸ੍ਰੀ ਸਤਿਗੁਰੂ ਸਾਹਿਬ ਜੀ ਦੀ ਵਿਛਾਈ ਦੇ ਇੱਕ ਦੋ ਬਸਤ੍ਰ, ਗ੍ਰੰਥੀ ਦੀ ਵਿਛਾਈ ਨਾਲੋਂ ਵਾਧੂ ਹੋਣੇ ਚਾਹੀਦੇ ਹਨ। ਸ਼ਰਧਾ ਅਨੁਸਾਰ ਹੋਰ ਭੀ ਜ਼ਿਆਦਾ ਹੋ ਸਕਦੇ ਹਨ। ਗ੍ਰੰਥੀ ਦੀ ਵਿਛਾਈ ਅਲੱਗ ਕਰੋ, ਜੋ ਸੱਚੇ ਸਤਿਗੁਰਾਂ ਜੀ ਦੀ ਵਿਛਾਈ ਨਾਲੋਂ ਨੀਵੀਂ ਹੋਵੇ। ਸ੍ਰੀ ਤਖ਼ਤ ਸਾਹਿਬ ਜੀ ਦੀ ਵਿਛਾਈ 'ਤੇ ਗਰਦ ਤੋਂ ਬਚਾ ਲਈ ਸਤਸੰਗਤ ਜੀ ਦੀ ਵਿਛਾਈ ਪਹਿਲਾਂ ਹੀ ਕਰੋ। ਕਥਾਕਾਰ ਅਤੇ ਕੀਰਤਨੀਏ ਦੇ ਸਤਿਕਾਰ ਲਈ ਦਰੀ ਉੱਤੇ ਹੋਰ ਕੱਪੜਾ ਵਿਛਾਉਣਾ ਜ਼ਰੂਰੀ ਹੈ। ਗ੍ਰੰਥੀ ਸਿੰਘ ਆਪਣੇ ਹੇਠਾਂ ਗਦੈਲਾ ਦੂਹਰਾ ਕਰਕੇ ਸੱਚੇ ਸਤਿਗੁਰਾਂ ਜੀ ਦੀ ਵਿਛਾਈ ਨਾਲੋਂ ਉੱਚਾ ਨਾ ਵਿਛਾਵੇ ਅਤੇ ਨਾ ਹੀ ਸਰ੍ਹਾਣੇ ਦਾ ਢੋ ਲਾਵੇ ਜੀ।

ਗੁਰਪ੍ਰਸਾਦਿ:- ਸ੍ਰੀ ਸੱਚਖੰਡ ਸਾਹਿਬ ਜੀ ਵਿੱਚ ਸਤਿਗੁਰੂ ਸਾਹਿਬ ਜੀ ਦੇ ਪਲੰਘ ਹੇਠਾਂ ਭੀ ਵਿਛਾਈ ਕੀਤੀ ਜਾਵੇ। ਕਈ ਆਪਣੇ ਹੇਠਾਂ ਜਾਂ ਮਗਰ ਗੱਦਾ ਲਾਉਂਦੇ ਹਨ। ਕਈ ਸਤਿਗੁਰੂ ਜੀ ਦੇ ਬਰਾਬਰ ਗੱਦਾ ਲਾ ਕੇ ਆਪਣੇ ਆਪ ਵੱਡੇ ਪੀਰ ਬਣ ੨ ਕੇ ਬੈਠਦੇ ਹਨ, ਇਹ ਨਹੀਂ ਚਾਹੀਦਾ। ਰਾਤ ਨੂੰ ਸੁੰਦਰ ਦੀਵਾਨ ਤੋਂ ਬਾਅਦ, ਬਿਰਾਜਮਾਨ ਦੀ ਸ਼ੁਭ ਸੇਵਾ ਕਰਕੇ ਸ੍ਰੀ ਦਰਬਾਰ ਸਾਹਿਬ ਜੀ ਦੀਆਂ ਦਰੀਆਂ ਅਤੇ ਸਤਿਗੁਰੂ ਸਾਹਿਬ ਜੀ ਦੀ ਵਿਛਾਈ ਝਾੜ੍ ਕੇ ਵਿਛਾਈ ਜਾਵੇ। ਗੁਰੂ ਦਰਬਾਰ ਵਿੱਚ ਨਿਤਾਪ੍ਰਤੀ ਝਾੜੂ ਦੀ ਸੇਵਾ ਭੀ ਪ੍ਰੇਮ ਭਾਵਨਾ ਨਾਲ ਕਰਨੀ ਚਾਹੀਦੀ ਹੈ। ਵਿਛਾਈ ਝਾੜੂ ਦੀ ਸੇਵਾ ਕਰਦਿਆਂ ਗਾ ਕੇ ਜਾਪ ਕੀਤਾ ਜਾਵੇ ਜਾਂ ਇੱਕ ਪ੍ਰੇਮੀ ਬਾਣੀ ਸੁਣਾਵੇ ਜਾਂ ਰਲ਼ ਕੇ ਤੁਕਾਂ ਜਾਂ ਸਬਦ ਗਾਏ ਜਾਣ ਜਾਂ ਟੇਪ ਦੁਆਰਾ ਅੰਮ੍ਰਿਤ ਕੀਰਤਨ ਸੁਣਿਆ ਜਾਵੇ।ਵਾਹਿਗੁਰੂ:- ਦਰਬਾਰ ਸਾਹਿਬ ਵਿੱਚ ਵਿਛਾਈਆਂ ਦਰੀਆਂ ਉੱਪਰ ਚਾਦਰਾਂ ਵਿਛਾਈਆਂ ਜਾਣ ਤਾਂ ਹੋਰ ਭੀ ਚੰਗਾ ਹੈ। ਝਾੜਨ ਸਮੇਂ ਦਰੀ ਥੱਲੇ ਨਹੀਂ ਘੜੀਸਣੀ ਚਾਹੀਦੀ, ਬਹੁਤੇ ਪ੍ਰੇਮੀ ਉਤਾਹਾਂ ਚੁੱਕ ਕੇ ਝਾੜਨ ਜਾਂ ਹੇਠਾਂ ਮੰਜਾ ਮੇਜ਼ ਆਦਿ ਰੱਖਿਆ ਜਾਵੇ, ਜਿਸ ਕਰਕੇ ਦਰੀ ਭੁੰਜੇ ਨਾ ਲੱਗੇ।

੧੧੫.ਵਿਛਾਈ ਮੰਜੀ ਸਾਹਿਬ ਜੀ:-ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸ੍ਰੀ ਮੰਜੀ ਸਾਹਿਬ ਜੀ ਤੋਂ ਬਿਨਾਪ੍ਰਕਾਸ਼ ਨਹੀਂ ਕਰਨੇ ਚਾਹੀਦੇ। ਸ੍ਰੀ ਮੰਜੀ ਸਾਹਿਬ ਸਰੂਪ ਸਾਹਿਬ ਜੀ ਦੇ ਨਾਪ ਅਨੁਸਾਰ ਹੋਵੇ। ਸਰੂਪ ਨਾਲੋਂ ਛੋਟਾ ਨਾ ਹੋਵੇ ਅਤੇ ਨਾ ਹੀ ਅਤੀ ਵੱਡਾ ਹੋਵੇ, ਉਚਾਈ ਭੀ ਢੁਕਵੀਂ ਹੋਵੇ। ਗ੍ਰੰਥੀ ਸਿੰਘ ਜੀ ਦੇ ਨੇੜੇ ਵਾਲੇ ਪਾਵੇ ਇੱਕ ਇੰਚ ਛੋਟੇ ਹੋਣ, ਨਹੀਂ ਤਾਂ ਸਾਹਮਣੇ ਪਾਵਿਆਂ ਨੂੰ ਇੱਕ ਇੰਚੀ ਪੱਕੇ ਪੜਾਵੇ ਲਾਏ ਜਾਣ। ਜਿਸ ਕਰਕੇ ਸੁੰਦਰ ਸ਼ਾਨਦਾਰ ਦਰਸ਼ਨ ਕਰਨ ਵਿੱਚ ਸਹਿਲ ਅਤੇ ਮਹਾਂ ਅਨੰਦ ਪ੍ਰਾਪਤ ਹੋਵੇ। ਸਤਿਗੁਰੂ ਸਾਹਿਬ ਜੀ ਦਾ ਪ੍ਰਕਾਸ਼ ਭੀ ਵਿਸ਼ੇਸ਼ ਹੀ ਸਜੇ। ਪਾਠਕ ਨੂੰ ਅਸਾਨੀ ਹੋਵੇ, ਅੱਗੇ ਨੂੰ ਝੁਕਣਾ ਨਾ ਪਵੇ। ਮੰਜੀ ਸਾਹਿਬ ਅਤੀ ਹੀ ਸੁੰਦਰ ਹੋਵੇ, ਉੱਪਰ ਸੁੰਦਰ ਗਿਲਾਫ ਚੜ੍ਹਾਇਆ ਜਾਵੇ। ਜੇ ਮੰਜੀ ਸਾਹਿਬ ਪਹਿਲਾਂ ਹੀ ਅੱਗੇ ਥੋੜ੍ਹਾ ਜਿਹਾ ਉੱਚਾ ਹੋਵੇ, ਤਾਂ ਪੜਾਵਿਆਂ ਦੀ ਲੋੜ ਨਹੀਂ।

ਵਾਹਿਗੁਰੂ:- ਇੱਕ ਜਗ੍ਹਾ ਸ੍ਰੀ ਮੰਜੀ ਸਾਹਿਬ 'ਤੇ ਚੂਹੀ ਨੇ ਬੱਚੇ ਦੇ ਦਿਤੇ, ਇਸ ਕਰਕੇ ਮੰਜੀ ਸਾਹਿਬ ਅਤੇ ਤਖ਼ਤ ਸਾਹਿਬ ਜੀ ਦੀ ਵਿਛਾਈ ਦਾ ਨਿਤਾਪ੍ਰਤੀ ਇਕੱਲਾ ੨ ਬਸਤ੍ਰ ਸ਼ਰਧਾ ਸਹਿਤ ਝਾੜ ਕੇ ਹੀ ਵਿਛਾਇਆ ਜਾਵੇ। ਇਕੱਲਾ ੨ ਬਸਤ੍ਰ ਝਾੜ ਕੇ ਵਿਛਾਉਣ ਦੇ ਬਹੁਤ ਲਾਹੇ ਹਨ। ਜੀਅ ਜੰਤ ਅਤੇ ਗਰਦ ਵਿੱਚੋਂ ਨਿਕਲ ਜਾਂਦੀ ਹੈ।

ਜੇ ਮੰਜੀ ਸਾਹਿਬ ਪੈਂਦ ਵਾਲੇ ਹੋਣ ਤਾਂ ਸਿਰਹਾਣਾ ਸ੍ਰੀ ਜਪੁ ਜੀ ਸਾਹਿਬ ਵਾਲੇ ਪਾਸੇ ਰੱਖਣਾ। ਛੋਟੀ ਦਰੀ, ਗਦੈਲਾ, ਰੁਮਾਲਾ ਵਿਛਾ ਕੇ ਫਿਰ ਹੇਠਾਂ ਪਿਛਲੇ ਪਾਵਿਆਂ ਤੋਂ ਲੈ ਕੇ ਸਾਹਮਣੇ ਦਰਸ਼ਨੀ ਸੁੰਦਰ ਰੁਮਾਲਾ ਲਮਕਾ ਕੇ ਸਜਾ ਲੈਣਾ। ਸਾਹਮਣੇ ਹੇਠਾਂ ਵਿਛਾਈ ਕਰ ਲਵੋ, ਜਿਸ ਕਰਕੇ ਰੁਮਾਲਾ ਭੁੰਜੇ ਨਾ ਲੱਗੇ। ਤਿੰਨ ਸਿਰਹਾਣੇ ਅਤੇ ਉੱਪਰ ਲਈ ਰੁਮਾਲੇ ਪਾਸ ਰੱਖੋ। ਦਰਸ਼ਨੀ ਰੁਮਾਲੇ ਦੇ ਉੱਪਰ ਸ਼ਸਤ੍ਰ ਚੱਕ੍ਰ ਖੰਡੇ ਸ੍ਰੀ ਸਾਹਿਬ ਆਦਿ ਸਜਾ ਕੇ ਸ਼ੋਭਨੀਕ ਸ਼ਾਨ ਬਣਾਉ। ਦਰਸ਼ਨੀ ਰੁਮਾਲੇ 'ਤੇ ਧੂਫ, ਕੜਾਹ ਪ੍ਰਸ਼ਾਦਿ, ਫ਼ੂਲਦਾਨ ਆਦਿ ਕੋਈ ਭੀ ਚੀਜ਼ ਨ ਰੱਖੀ ਜਾਵੇ। ਧੂਫ ਨਾਲ ਸੁਆਹ ਅਤੇ ਅੱਗ ਲੱਗਦੀ ਹੈ। ਫ਼ੂਲਦਾਨ 'ਚੋਂ ਪਾਣੀ ਡੁੱਲ੍ਹ ਜਾਂਦਾ ਹੈ। ਖਾਸ ਪ੍ਰੇਮੀ ਦੀਵਾਨ ਤੋਂ ਪਹਿਲਾਂ ਸਟੀਲ ਦੇ ਗਮਲੇ 'ਚ ਮਿੱਟੀ ਦਾ ਗਮਲਾ ਰੱਖ ਕੇ ਸੱਚੇ ਸਹੀ ਖੁਸ਼ਬੋ ਵਾਲੇ ਜਿਉਂਦੇ ਗੁਲਾਬ ਗੇਂਦੇ ਆਦਿ ਦੇ ਫ਼ੁੱਲ ਸੱਚੇ ਸਤਿਗੁਰਾਂ ਜੀ ਦੇ ਸਾਹਮਣੇ ਰੱਖਣ, ਦੀਵਾਨ ਸਮਾਗਮ ਤੋਂ ਮਗਰੋਂ ਫੇਰ ਧੁੱਪੇ ਰੱਖਣ। ਪ੍ਰਕਾਸ਼ ਜਾਂ ਬਿਰਾਜਮਾਨ ਦੀ ਸੇਵਾ ਕਰਨ ਸਮੇਂ ਕੋਲ਼ ਹੋਰ ਸ੍ਰੀ ਮੰਜੀ ਸਾਹਿਬ 'ਤੇ ਵਿਛਾਈ ਕਰਕੇ, ਸਤਿਗੁਰੂ ਗ੍ਰੰਥ ਸਾਹਿਬ ਜੀ ਸਜਾ ਕੇ ਸੇਵਾ ਕਰਨੇ ਕਰਕੇ,ਪੂਰਾ ੨ ਸਤਿਕਾਰ ਰਹਿੰਦਾ ਹੈ। ਕਈ ਕਮਜ਼ੋਰ ਸੇਵਾ ਕਰਦੇ ਹਨ, ਇਸ ਕਰਕੇ ਬੇਅਦਬੀ ਹੋਣ ਦਾ ਡਰ ਰਹਿੰਦਾ ਹੈ। ਸੋ ਸੀਸ ਦੀ ਬਜਾਏ ਹੋਰ ਮੰਜੀ ਸਾਹਿਬ ਸਜਾ ਕੇ ਸੇਵਾ ਕਰਨੇ 'ਤੇ ਹੀ ਸਹੀ ਸਤਿਕਾਰ ਹੈ। ਜੇਕਰ ਸੀਸ 'ਤੇ ਲੈ ਕੇ ਸੇਵਾ ਕਰਨੀ ਹੋਵੇ, ਤਾਂ ਆਪਣੇ ਸਿਰ 'ਤੇ ਤੌਲੀਆ ਜਾਂ ਪਲਕ ਰੱਖ ਲੈਣੀ ਜੀ, ਸੇਵਾ ਕਰਨ ਸਮੇਂ ਸਤਿਗੁਰੂ ਸਾਹਿਬ ਜੀ ਦੇ ਸਰੂਪ ਨੂੰ ਆਪਣੇ ਪੱਟਾਂ 'ਤੇ ਨਹੀਂ ਰੱਖਣਾ। ਸਵਾ ਪਹਿਰ ਦੇ ਤੜਕੇ ਸੱਚੇ ਸਤਿਗੁਰਾਂ ਜੀ ਦਾ ਪ੍ਰਕਾਸ਼ ਕਰਕੇ ਖ਼ੁਸ਼ੀਆਂ ਪ੍ਰਾਪਤ ਕਰੋ। ਵੱਡੇ ਦਿਨ ਪ੍ਰਕਾਸ਼ ਕਰਨਾ ਆਲਸ ਦਲਿੱਦ੍ਰ ਹੈ।

੧੧੬.ਸਵਾ ਪਹਿਰ ਦੇ ਤੜਕੇ ਸੱਚਖੰਡ ਦਾ ਬੂਹਾ ਖੋਲਣ ਤੋਂ ਪਹਿਲਾ ਇਹ ਸਬਦ ਜਾਂ ਤੁਕਾ ਪੜ੍ਹੋ:- ਦਰ ਮਾਦੇ;ਠਾਢੇ ਦਰਬਾਰਿ॥ਸ਼੍ਰੋਮਣੀ ਭਗਤ ਸ੍ਰੀ ਕਬੀਰ ਸਾਹਿਬ ਜੀ ਬਿਲਾਵਲ ਰਾਗ ਵਿੱਚ ਫ਼ੁਰਮਾਉਂਦੇ ਹਨ:- ਹੇ ਅਕਾਲ ਪੁਰਖ ਜੀ! ਦਾਸਨ ਦਾਸ (ਮਾਦੇ)ਮੁੜ੍ਹਪਣ ਕਰਕੇ ਕਮਜ਼ੋਰੀ ਨਾਲ(ਮਾਦੇ)ਲਿੱਸਾ ਹੋਇਆ,ਮਾਂਦਗੀ,ਆਜਜ਼ੀ ਗ੍ਰੀਬੀ ਸਹਿਤ ਆਪ ਜੀ ਦੇ ਪ੍ਰਤੱਖ ਦਰਬਾਰਿ ਦੇ ਜਾਂ ਆਪ ਜੀ ਦੇ ਸਾਧ ਸੰਗਤ ਰੂਪੀ ਦਰਬਾਰਿ ਦੇ(ਦਰ)ਦੁਆਰੇ 'ਤੇ(ਠਾਢੇ)ਖੜ੍ਹਾ ਹੈ।ਤੁਝ ਬਿਨੁ ਸੁਰਤਿ ਕਰੈ ਕੋ ਮੇਰੀ; ਵਿਕਾਰਾਂ ਜਮਾਂ ਤੋਂ ਰੱਖਣ ਦੀ (ਮੇਰੀ)ਦਾਸਨਦਾਸ ਦੀ (ਸੁਰਤਿ) ਸੰਭਾਲ (ਤੁਝ) ਆਪ ਜੀ ਤੋਂ ਬਿਨੁ(ਕੋ)ਕੌਣ(ਕਰੈ)ਕਰੇ?;ਦਰਸਨੁ ਦੀਜੈ;ਖੋਲ੍ਹਿ ਕਿਵਾਰ॥ਪ੍ਰਤੱਖ (ਕਿਵਾਰ) ਤਖ਼ਤੇ ਖੋਲ੍ਹਿ ਕੇ ਵਾ ਆਸਾ ਅੰਦੇਸਾ ਰੂਪੀ ਤਖ਼ਤੇ ਜਿਨ੍ਹਾਂ ਨੂੰ ਦੇਹ ਅਧਿਆਸ ਰੂਪੀ (ਕਿਵਾਰ) ਕੁੰਡਾ, ਦ੍ਵੈਤ ਰੂਪੀ ਸੰਗਲ਼ੀ ਲੱਗੀ ਹੋਈ ਹੈ, ਖੋਲ੍ਹਿ ਕੇ ਪਰਮਪਵਿੱਤ੍ਰ ਦਰਸਨੁ (ਦੀਜੈ) ਦੇਣਾ ਕਰੋ

ਜੀ।ਅਰਦਾਸ:- ਹੇ ਸੱਚੇ ਪਾਤਿਸਾਹ ਜੀਓ! ਕ੍ਰਿਪਾ ਕਰਕੇ ਦਰਸ਼ਨ ਬਖ਼ਸ਼ੋ, ਪਰਮਪਵਿੱਤ੍ਰ ਪ੍ਰਕਾਸ਼ ਅਸਥਾਨ 'ਤੇ ਲਿਜਾਣ ਦੀ ਅਰਦਾਸ ਹੈ।

੧੧੭.ਪ੍ਰਕਾਸ਼ ਬਾਰੇ ਸੰਪੂਰਨ ਸ਼ੁਭ ਸਿੱਖਿਆ:-ਅਰਦਾਸ ਤੋਂ ਬਾਅਦ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸ੍ਰੀ ਪਾਲਕੀ ਸਾਹਿਬ ਜਾਂ ਸੀਸ 'ਤੇ ਸਜਾ ਕੇ ਅੰਮ੍ਰਿਤ ਸ਼ਬਦ ਕੀਰਤਨ ਅਤੇ ਚੌਰ ਕਰਦਿਆਂ ਬੜੇ ਭਾਰੀ ਚਾਅ ਉਤਸ਼ਾਹ ਨਾਲ ਪ੍ਰਕਾਸ਼ ਅਸਥਾਨ 'ਤੇ ਲਿਜਾ ਕੇ ਮੰਜੀ ਸਾਹਿਬ ਜੀ 'ਤੇ ਸਜਾ ਕੇ, ਪ੍ਰਕਾਸ਼ ਕਰਨ ਦੀ ਅਰਦਾਸ ਕਰਨੀ। ਜੇ ਸ੍ਰੀ ਮੰਜੀ ਸਾਹਿਬ 'ਤੇ ਬਿਰਾਜਮਾਨ ਹੋਣ ਤਾਂ ਭੀ ਅਰਦਾਸ ਕਰਕੇ ਹੀ ਪ੍ਰਕਾਸ਼ ਕਰਨੇ। ਜਿਵੇਂ ਸੰਗਤਾਂ, ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਪ੍ਰਕਾਸ਼ ਕਰਦੀਆਂ ਹਨ। ਪ੍ਰੇਮੀ ਜਨ ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਦੇ ਸਾਹਮਣੇ ਖੜ ਕੇ ਰਸ ੨ ਕੇ ਭੱਟਾਂ ਦੇ ਸਵੱਈਏ ਪੜ੍ਹਦੇ ਹਨ, ਇਉਂ ਹਰੇਕ ਜਗ੍ਹਾ, ਪਾਲਕੀ ਦੁਆਰਾ ਹੀ ਪ੍ਰਕਾਸ਼ ਬਿਰਾਜਮਾਨ ਕਰਨੇ ਚਾਹੀਦੇ ਹਨ। ਪ੍ਰਕਾਸ਼ ਦੀ ਸ਼ੁਭ ਸੇਵਾ ਸਮੇਂ ਇੱਕ ਜਾਂ ੨ ਸਿੰਘ ਚੌਰ ਕਰਨ, ਗ੍ਰੰਥੀ ਸਿੰਘ ਆਦਿ ਸੇਵਾ ਕਰਨ। ਸਤਿਨਾਮੁ ਵਾਹਿਗੁਰੂ, ਮੂਲ ਮੰਤ੍ਰ, ਜਾਪੁ ਸਾਹਿਬ ਦੀ ਪਹਿਲੀ ਪਉੜੀ ਪੜ੍ਹਦਿਆਂ ਸੇਵਾ ਕਰਨੀ, ਪ੍ਰਕਾਸ਼ ਹੁੰਦੇ ਤੱਕ, ਧਨੁ ਸੁ ਵੇਲਾ ਜਿਤੁ ਦਰਸਨੁ ਕਰਣਾ॥)ਦਰਸਨੁ ਦੇਖਿ ਜੀਵਾ ਗੁਰ ਤੇਰਾ॥ਆਦਿ ਸ਼ਬਦ ਪੜ੍ਹਦੇ ਰਹਿਣਾ। ਗਿਣਤੀ ਦੇ ਰੁਮਾਲੇ ਲਾਹ ਕੇ, ਉੱਪਰ ਪਲਕ ਪਾ ਕੇ, ਜੇ ਸੀਸ 'ਤੇ ਲੈਣੇ ਹੋਣ ਤਾਂ ਆਪਣੇ ਸਿਰ 'ਤੇ ਕੱਪੜਾ ਰੱਖ ਕੇ ਸੀਸ 'ਤੇ ਟਿਕਾ ਲਉ ਜਾਂ ਲਾਗੇ ਹੋਰ ਸ੍ਰੀ ਮੰਜੀ ਸਾਹਿਬ 'ਤੇ ਸਜਾਉ, ਤਾਂ ਬਹੁਤ ਹੀ ਸਤਿਕਾਰ ਹੈ। ਉਪ੍ਰੰਤ ਸੱਚੇ ਸਤਿਗੁਰਾਂ ਜੀ ਦੇ ਰੁਮਾਲਿਆਂ ਨੂੰ ਚੌਹਾਂ ਤਰਫਾਂ ਤੋਂ ਮੋੜ ਕੇ, ਚੰਗੀ ਤਰ੍ਹਾਂ ਸੇਵਾ ਕਰੋ, ਜਿਸ ਕਰਕੇ ਕਿਸੇ ਭੀ ਰੁਮਾਲੇ ਨੂੰ ਵਲ ਨਾ ਪਵੇ। ਸੱਚੇ ਸਤਿਗੁਰਾਂ ਜੀ ਦੇ ਨਾਪ ਅਨੁਸਾਰ ਪੂਰੀ ਰੂੰ ਵਾਲੇ ਦੋ ਸਿਰ੍ਹਾਣੇ ਉੱਪਰ, ਇੱਕ ਸੱਜੇ ਅਤੇ ਇੱਕ ਖੱਬੇ ਸਜਾਉ। ਸਾਹਮਣੇ ਦਾ ਸਿਰ੍ਹਾਣਾ ਮੋਟਾ ਹੋਵੇ ਤਾਂ ਜੋ ਸਰੂਪ ਜੀ ਦੇ ਦਰਸ਼ਨ ਬਹੁਤ ਹੀ ਸੁੰਦਰ ਸੋਹਣੇ ਹੋਣ। ਸਿਰ੍ਹਾਣਿਆਂ ਉੱਪਰ ਇੱਕ ਹੋਰ ਰੁਮਾਲਾ ਵਿਛਾ ਕੇ ਪੂਰਨ ਅਦਬ ਸ਼ਰਧਾ ਨਾਲ ਪ੍ਰਕਾਸ਼ ਕਰਨਾ ਜੀ। ਪ੍ਰਕਾਸ਼ ਕਰਕੇ ਸਤਿਕਾਰ ਸਹਿਤ ਸੀਸ ਨਿਵਾਉਣਾ ਅਤੇ ਫ਼ਤੇਹ ਗਜਾਉਣੀ ਹਰੇਕ ਪ੍ਰਾਣੀ ਦਾ ਫਰਜ਼ ਹੈ। ਜ਼ਿਲਦ ਦੇ ਸਿਰੇ ਦਾ ਗੱਤਾ ਲਮਕਾਉ,ਸਰੂਪ ਦੇ ਹੇਠਾਂ ਦੇਣ ਨਾਲ ਟੁੱਟਦਾ ਹੈ ਜੀ।

ਵਾਹਿਗੁਰੂ:-ਜਿਹੜੇ ਰੁਮਾਲੇ ਸਤਿਗੁਰੂ ਸਾਹਿਬ ਜੀ ਦੇ ਸਰੂਪ ਹੇਠਾਂ ਵਿਛਾਏ ਜਾਣ, ਉਹ ਗੋਟੇ ਵਾਲੇ ਜਾਂ ਦਰਸ਼ਨੀ ਨਹੀਂ ਹੋਣੇ ਚਾਹੀਦੇ, ਕਿਉਂਕਿ ਹੇਠਾਂ ਵਿਛਾਉਣ ਨਾਲ ਗੋਟਾ ਘਸ ੨ ਕੇ ਖਰਾਬ ਹੋ ਜਾਂਦਾ ਹੈ। ਹੇਠਾਂ ਵਾਲੇ ਰੁਮਾਲੇ ਸੱਚੇ ਸਤਿਗੁਰਾਂ ਜੀ ਦੇ ਉੱਪਰ ਨਹੀਂ ਦੇਣੇ ਚਾਹੀਦੇ। ਅੰਮ੍ਰਿਤ ਰੂਪ ਪਰਮਪਵਿੱਤ੍ਰ ਸ੍ਰੀ ਜਪੁ ਜੀ ਸਾਹਿਬ ਜੀ ਦੇ ਆਰੰਭ 'ਤੇ ਦੋ ਜੁੜਵੀਆਂ ਪਲਕਾਂ ਅਤੇ ਸ੍ਰੀ ਰਾਗ ਮਾਲਾ ਦੇ ਭੋਗ 'ਤੇ ਭੀ ਦੋ ਜੁੜਵੀਆਂ ਪਲਕਾਂ ਮੁੱਢ ਵਿੱਚ ਲਾਉ। ਇੱਕ ੨ ਲਮਕਦੀ ਰਹੇ, ਇਕ ੨ ਉੱਪਰ ਪਾਈ ਜਾਵੇ। ਹਰ ਪਲਕ ਦੀ ਲੰਬਾਈ ਪੱਤ੍ਰੇ ਦੀ ਲੰਬਾਈ ਨਾਲੋਂ ਦੂਣੀ ਹੋਵੇ। ਉੱਪਰਲੀ ਪਲਕ ਸ੍ਰੀ ਗੁਰੂ ਸਾਹਿਬ ਜੀ ਦੇ ਉੱਪਰ ਪਵਿੱਤ੍ਰ ਪੱਤ੍ਰੇ ਦੇ ਮੁੱਢ ਤੱਕ ਪੂਰੀ ਆਉਂਦੀ ਹੋਵੇ। ਅਕਸਮਾਤ੍ਰ ਰੁਮਾਲਾ ਉੱਡਣ ਤੋਂ ਭੀ ਬਚਿਆ ਰਹਿੰਦਾ ਹੈ, ਨਾਲੇ ਸੁੰਦਰ ਸ੍ਰੀ

ਸਰੂਪ ਸਾਹਿਬ ਜੀ 'ਤੇ ਦਿਤੀਆਂ ਪਲਕਾਂ ਬਹੁਤ ਹੀ ਸੋਹਣੀਆਂ ਸਜਦੀਆਂ ਹਨ। ਪ੍ਰਕਾਸ਼ ਕਰਕੇ ਰੁਮਾਲੇ ਉੱਪਰ ਦੇਵੋ।

ਵਾਹਿਗੁਰੂ:-ਜਦੋਂ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸੱਚੇ ਚਰਨ-ਕਮਲ ਆਪਣੇ ਘਰ ਪੁਆਈਏ,ਤਦੋਂ ਵਿਤ ਸਮਾਨ ਦਰਸ਼ਨੀ ਭੇਟਾ ਕਰੀਏ। ਪਰਮਪਵਿੱਤ੍ਰ ਸ੍ਰੀ ਮੁਖਵਾਕ ਲੈਣ ਸਮੇਂ ਰੁਮਾਲੇ ਸਿਰੇ ਤੋਂ ਗੋਲ਼ ਕਰਕੇ ਜਿਲਦ ਦੇ ਹੇਠਾਂ ਦੇਵੋ ਜੀ। ਪੱਤ੍ਰਿਆਂ ਵਿੱਚ ਦੇਣ ਤੋਂ ਪੱਤ੍ਰੇ ਫਟਦੇ ਹਨ। ਪ੍ਰਕਾਸ਼ ਹੁੰਦਿਆਂ ਹੀ ਸਾਰੇ ਪ੍ਰੇਮੀ ਸਤਿਨਾਮੁ ਵਾਹਿਗੁਰੂ ਦੀ ਗੂੰਜ ਪਾ ਦੇਣ। ਸ੍ਰੀ ਮੁਖਵਾਕ ਲੈਣ ਸਮੇਂ ਚੁੱਪ ਕਰ ਜਾਣ।

੧੧੮. ਸ੍ਰੀ ਮੁਖਵਾਕ ਤੋਂ ਪਹਿਲਾਂ ਇਹ ਮੰਗਲ ਕਰੋ:- ਸੁ ਕਹੁ ਟਲ.ਗੁਰੁ ਸੇਵੀਐ;ਅਹਿਨਿਸਿ ਸਹਜਿ ਸੁਭਾਇ॥ ਦਰਸਨਿ ਪਰਸਿਐ ਗੁਰੂ ਕੈ;ਜਨਮ ਮਰਣ ਦੁਖੁ ਜਾਇ॥੧੦॥ਗੁਰਮੁਖਿ ਪਿਆਰੇ ਟਲ ਭੱਟ ਜੀ(ਕਹੁ) ਫ਼ਰਮਾਉਂਦੇ ਹਨ:-(ਸੁ)ਭਲੀ ਪ੍ਰਕਾਰ,(ਸੁ)ਸ੍ਰੇਸ਼ਟ ਭਾਵਨਾ ਨਾਲ (ਅਹਿਨਿਸਿ) ਰਾਤ ਦਿਨੇ (ਸਹਜਿ) ਸ਼ਾਂਤੀ ਸੁਭਾਇ ਧਾਰ ਕੇ ਗੁਰੁ ਅੰਗਦ ਦੇਵ ਜੀ ਦੀ (ਸੇਵੀਐ) ਸੇਵਾ ਕਰਕੇ,ਗੁਰੂ ਸਾਹਿਬ ਜੀ (ਕੈ) ਕੇ ਦਰਸਨਿ (ਪਰਸਿਐ) ਪਰਸਣੇ ਕਰਕੇ, ਜਨਮ ਮਰਣ ਦਾ ਦੁਖੁ (ਜਾਇ) ਚਲਿਆ ਜਾਂਦਾ ਹੈ। ਹੋਵੈ ਸਿਫਤਿ ਖਸੰਮ ਦੀ;ਨੂਰੁ ਅਰਸਹੁ ਕੁਰਸਹੁ ਝਟੀਐ॥ ਰਾਗੀ ਸੱਤਾ ਤੇ ਬਲਵੰਡ ਜੀ ਫ਼ੁਰਮਾਉਂਦੇ ਹਨ:- ਸੱਚੇ ਸਤਿਗੁਰੂ ਸਾਹਿਬ ਜੀ ਦੇ ਪਰਮਪਵਿੱਤ੍ਰ ਸੱਚੇ ਚਰਨ-ਕਮਲਾਂ ਵਿੱਚ ਅੱਠੇ ਪਹਿਰ(ਖਸੰਮ)ਮਾਲਕ ਜੀ ਦੀ(ਸਿਫਤਿ)ਮਹਿਮਾ,ਕੀਰਤਨ ਭਗਤੀ(ਹੋਵੈ)ਹੁੰਦੀ ਹੈ। ਸ੍ਰੀ ਸਤਿਗੁਰੂ ਸਾਹਿਬ ਜੀ ਦੇ ਚੇਹਰੇ ਸ੍ਰੀਰ ਉਦਾਲ਼ੇ,(ਕੁਰਸਹੁ)ਤਖ਼ਤ ਉਦਾਲ਼ੇ ਅਤੇ (ਅਰਸਹੁ)ਅਕਾਸ਼ ਵਿੱਚ(ਨੂਰੁ)ਪ੍ਰਕਾਸ਼ ਹੀ ਪ੍ਰਕਾਸ਼(ਝਟੀਐ) ਝਰਦਾ ਵਰਸਦਾ ਹੈ, ਭਾਵ ਸਤਿਗੁਰੂ ਸਾਹਿਬ ਜੀ ਅੰਦਰ ਬਾਹਰ ਵਿਆਪਕ ਪ੍ਰਕਾਸ਼ ਵਿੱਚ ਲੀਣ ਹਨ ਅਤੇ ਆਪ ਜੀ ਦੇ ਚਾਰੋਂ ਤਰਫ਼ ਇਲਾਹੀ ਨੂਰ ਦਾ ਬੱਝਵਾਂ ਪ੍ਰਕਾਸ਼ ਹੀ ਪ੍ਰਕਾਸ਼ ਹੈ। ਆਪ ਜੀ ਦੇ ਸਰੂਪ 'ਚੋਂ ਐਸਾ ਉੱਜਲ ਪ੍ਰਕਾਸ਼ ਨਿਕਲਦਾ ਹੈ,ਜੋ ਕੋਟਾਨ ਕੋਟਿ ਚੰਦ੍ਰਮਿਆਂ ਸੂਰਜਾਂ ਤਾਰਿਆਂ ਬਿਜਲੀਆਂ ਅਗਨੀਆਂ ਟਿਟਿਆਣਿਆਂ ਨੂੰ ਹਰ ਸਮੇਂ ਪ੍ਰਕਾਸ਼ਦਾ ਹੈ।ਤੁਧੁ ਡਿਠੇ ਸਚੇ ਪਾਤਿਸਾਹ;ਮਲੁ ਜਨਮ ਜਨਮ ਦੀ ਕਟੀਐ॥ਹੇ ਪਰਮਪੂਜਨੀਕ ਪਰਮ ਪ੍ਰਕਾਸ਼ ਰੂਪ ਸਚੇ ਪਾਤਿਸਾਹ ਜੀਓ!(ਤੁਧੁ)ਆਪ ਜੀ ਨੂੰ (ਡਿਠੇ)ਦੇਖਿਆਂ ਹੀ ਜਨਮ ਜਨਮ ਦੀ(ਮਲੁ)ਮੈਲ਼(ਕਟੀਐ)ਕੱਟੀ ਜਾਂਦੀ ਹੈ।ਸਜਣੁ ਸਚਾ ਪਾਤਿਸਾਹੁ;ਸਿਰਿ ਸਾਂਹਾਂ ਦੈ ਸਾਹੁ॥(ਸਜਣੁ)ਮਿੱਤ੍ਰ ਰੂਪ ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਦਸਵੀਂ ਜੋਤਿ ਸ੍ਰਬੰਸ ਦਾਨੀ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਜੀ ਖ਼ਾਲਸਾ(ਸਚਾ) ਸੱਚੇ (ਪਾਤਿਸਾਹੁ) (ਪਾਤਿ+ਸਾਹੁ) (ਪਾਤਿ) ਤਖ਼ਤ ਦੇ (ਸਾਹੁ) ਮਾਲਕ ਹਨ।

(ਸਾਂਹਾਂ)ਪਾਤਿਸਾਹਾਂ(ਦੈ)ਦੇ (ਸਿਰਿ)ਸ਼੍ਰੋਮਣੀ(ਸਾਹੁ)ਪਾਤਿਸ਼ਾਹ।ਜਿਸੁ ਪਾਸਿ ਬਹਿਠਿਆ ਸੋਹੀਐ;ਸਭਨਾ ਦਾ ਵੇਸਾਹੁ॥(ਜਿਸੁ)ਜਿਨ੍ਹਾਂ ਦੇ ਵਿੱਚ ਅਭੇਦ ਹੋਣ ਰੂਪ ਪਾਸਿ(ਬਹਿਠਿਆ)ਬੈਠਿਆਂ(ਸੋਹੀਐ)ਸ਼ੋਭਨੀਕ ਹੋਈਦਾ ਹੈ।ਸਭਨਾ ਦਾ(ਵੇਸਾਹੁ)ਭਰੋਸਾ ਰੂਪ

ਹਨ,ਭਾਵ ਜਿਨ੍ਹਾਂ 'ਤੇ ਸਾਰਿਆਂ ਨੂੰ ਭਰੋਸਾ ਹੈ ਕਿ ਸਾਨੂੰ ਤਾਰਨਗੇ।ਤੁਕਾਂ ਪੜ੍ਹਨ ਤੋਂ ਬਾਅਦ ਵਾਕ ਲਵੋ।

੧੧੯.ਸ੍ਰੀ ਮੁਖਵਾਕ ਲੈਣ ਬਾਰੇ ਪ੍ਰੇਮ ਬੇਨਤੀਆਂ:-ਹਰ ਸ਼ੁਭ ਕਾਰਜ ਦੇ ਅਰੰਭ 'ਚ ਅਰਦਾਸ ਕਰਕੇ ਸ੍ਰੀ ਮੁਖਵਾਕ ਲਵੋ ਜੀ। ਕਈ ਬੰਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਸ੍ਰੀ ਮੁਖਵਾਕ ਲੈਣ ਤੋਂ ਬਿਨਾ ਹੀ ਰੁਮਾਲਾ ਚੁੱਕ ਕੇ ਪਰਮਪੂਜਨੀਕ ਸ੍ਰੀ ਸਤਿਗੁਰੂ ਸਾਹਿਬ ਜੀ ਦੇ ਦਰਸ਼ਨ ਕਰਦੇ ਹਨ,ਠੀਕ ਨਹੀਂ,ਇਸ ਤਰ੍ਹਾਂ ਕਰਨ ਨਾਲ ਰੁਮਾਲਾ ਉੱਡ ਜਾਂਦਾ ਹੈ।ਵਾਹਿਗੁਰੂ।ਜਿਨ੍ਹਾਂ ਸਬਦਾਂ 'ਚ ਧੰਨ ਗੁਰੂ ਨਾਨਕ ਦੇਵ ਜੀ ਦਾ ਨਾਮ,ਕਈ ਵਾਰੀ ਆਉਂਦਾ ਹੈ,ਓਥੇ ਧਿਆਨ ਨਾਲ ਗੁਰ ਸਬਦ ਦੀ ਸੰਪੂਰਨਤਾ ਦੇ ਅੰਕ ਤੱਕ,ਸੰਪੂਰਨ ਸ੍ਰੀ ਮੁਖਵਾਕ ਲਵੋ ਜੀ।ਵਾਹਿਗੁਰੂ।ਮਾਈਕ 'ਚ ਫੂਕ ਨ ਮਾਰੋ,ਹੈਲੋ ਦੀ ਬਜਾਏ ਗੁਰ ਫ਼ਤੇਹ ਗੱਜਾਉ ਜਾਂ ਵਾਹਿਗੁਰੂ ਵਾਹਿਗੁਰੂ ਕਹੋ,ਮਾਈਕ ਚੁੱਕਣ ਤੋਂ ਪਹਿਲਾਂ ਲੀਡ ਸੰਭਾਲ਼ੋ।ਵਾਹਿਗੁਰੂ। ਅੰਮ੍ਰਿਤ ਵੇਲੇ ਖੱਬੇ ਅੰਗ ਤੋਂ ਉਪਰੋਂ ਮੁਖਵਾਕ ਲਵੋ।ਜਿਵੇਂ ਆਦਿ ਅੰਗ ੬੭੪'ਤੇ ਤੁਮ ਦਾਤੇ ਠਾਕੁਰ ਪ੍ਰਤਿਪਾਲਕ;ਤੋਂ ਆਰੰਭ ਕਰੋ ਅਤੇ ਜਿਹੜੇ ਸ੍ਰੀ ਮੁਖਵਾਕ ਸਾਹਿਬ ਜੀ ਪਿਛਲੇ ਅੰਗ ਤੋਂ ਆਰੰਭ ਹੋ ਕੇ ਇਸ ਅੰਗ 'ਤੇ ਸੰਪੂਰਨ ਹੋਣ,ਉਹ ਲੈਣੇ।ਬਾਰਾਂ ਵਜੇ ਤੱਕ ਖੱਬੇ ਅੰਗ ਤੋਂ ਲੈਣੇ,ਬਾਰਾਂ ਤੋਂ ਮਗਰੋਂ ਸੱਜੇ ਤੋਂ ਲਵੋ ਜੀ।ਰਾਤ ਨੂੰ ਬਿਰਾਜਮਾਨ ਸਮੇਂ ਸੱਜੇ ਅੰਗ ਤੋਂ ਆਰੰਭ ਹੋ ਕੇ ਸੱਜੇ ਅੰਗ ਦੇ ਹੇਠਾਂ ਸੰਪੂਰਨ ਹੋਣ।ਜਿੱਥੋਂ ਚਾਹੋਂ ਲੈ ਸਕਦੇ ਹੋਂ,ਕਿਉਂ ਜੋ ਸਾਰੀ ਬਾਣੀ ਜੀ ਇੱਕੋ ਇੱਕ ਸਰੂਪ ਹਨ।ਯਥਾ:-ਇਕਾ ਬਾਣੀ ਇਕੁ ਗੁਰੁ;ਇਕੋ ਸਬਦੁ ਵੀਚਾਰਿ॥ ੧੩੧.ਪਾਰਬ੍ਰਹਮ ਦੇ ਅਵਤਾਰ, ਗੁਰਤਾ ਗੱਦੀ ਬਿਰਾਜਮਾਨ ਕਰੁਣਾ ਨਿਧਾਨ ਸਦਾ ੨ ਮਿਹਰਵਾਨ ਸਤਿਗੁਰੂ ਸਾ: ਜੀ ਦੇ ਇੱਕ ਸਰੂਪ ਦੇ ਤੱਤਕਰੇ 'ਚ ਛਾਪਣ ਵਾਲਿਆਂ ਦੀ ਆਪਣੀ ਹੀ ਮੋਹਰ ਲਾਈ ਹੋਈ ਸੀ। ਇਹ ਬਹੁਤ ਭਾਰੀ ਗ਼ਲਤੀ ਹੈ। ਜ਼ਿਲਦ ਅੰਦਰ ਖਾਲੀ ਪੱਤ੍ਰੇ ਅਤੇ ਤੱਤਕਰੇ ਤੋਂ ਬਾਹਰ ਮੋਹਰ ਲਾਉ।

ਜਿਵੇਂ ਕਈ ਪ੍ਰੇਮੀ ਸ੍ਰੀ ਮੁਖਵਾਕ ਲੈਂਦਿਆਂ ਸੋਰਠਿ ਮਹਲਾ ੫॥ ਪੜ੍ਹ ਕੇ ਕੁਝ ਅੱਖਰ ਬੋਲ ਕੇ ਫੇਰ,ਹਰਿ ਮਨਿ ਤਨਿ; ਵਸਿਆ ਸੋਈ॥ਪੜ੍ਹਦੇ ਹਨ। ਇਸ ਤਰ੍ਹਾਂ ਕੁੱਝ ਭੀ ਨਹੀਂ ਬੋਲਣਾ ਚਾਹੀਦਾ ਜੀ। ਸ੍ਰੀ ਮੁਖਵਾਕ ਆਰੰਭ ਤੋਂ ਪਹਿਲਾਂ ਹੀ ਪ੍ਰੇਮ ਨਾਲ ਮੰਗਲ਼ ਕਰੋ। ਸ੍ਰੀ ਮੁਖਵਾਕ ਆਰੰਭ ਲਗਾਤਾਰ ਪੂਰਾ ਕਰੋ ਜੀ। ਮੰਗਲ ਸਮੇਂ ਅਨੁਸਾਰ ਕਰਨਾ, ਜੇ ਛੇਤੀ ਹੋਵੇ ਤਾਂ ਨਾ ਕਰੋ। ਸ੍ਰੀ ਮੁਖਵਾਕ ਲੈਣ ਵਾਲੇ ਦੇ ਨਾਲ ਉੱਚੀ ਨਹੀਂ ਬੋਲਣਾ ਚਾਹੀਦਾ। ਜਿਨ੍ਹਾਂ ਦੀ ਅਵਾਜ਼ ਰਲਾ ਕੇ ਬੋਲਣ ਦੀ ਮਿਲਤ ਹੋਵੇ, ਸਤਿਗੁਰੂ ਸਾਹਿਬ ਦੇ ਦਰਸ਼ਨ ਲਗ ਮਾਤ੍ਰਾਂ ਲਾ ਕੇ ਇੱਕ ਸੁਰ ਹੋ ਕੇ ਗੱਜ ਕੇ ਪ੍ਰੇਮ ਨਾਲ ਬੋਲਣ ਤਾਂ ਠੀਕ ਹੈ। ਦਰਸ਼ਨਾਂ ਤੋਂ ਬਿਨਾ ਨਾਲ ਨਹੀਂ ਬੋਲਣਾ। ਕਈ ਨਾਲ ਤਾਂ ਬੋਲਦੇ ਹਨ ਪਰ ਅਵਾਜ਼ ਨਹੀਂ ਰਲ਼ਦੀ।

ਸ੍ਰੀ ਮੁਖਵਾਕ ਲੈਣ ਵਾਲੇ ਪ੍ਰੇਮੀਆਂ ਨੂੰ ਇਸ਼ਨਾਨ ਕਰਨਾ ਬਹੁਤ ਹੀ ਜ਼ਰੂਰੀ ਹੈ।ਸ੍ਰੀ ਮੁਖਵਾਕ ਲੈਂਦਿਆਂ ਭੀ ਇੱਕ ਹੱਥ ਨਾਲ ਚੌਰ ਕਰਦੇ ਰਹਿਣਾ ਚਾਹੀਦਾ ਹੈ।ਰੁਮਾਲੇ ਨੂੰ ਪੱਤ੍ਰਿਆਂ 'ਚ ਨਹੀਂ ਦੇਣਾ,ਸਿਰਿਆਂ ਤੋਂ ਗੋਲ਼ ਮੋੜ ਕੇ ਜ਼ਿਲਦ ਹੇਠਾਂ ਦੇਵੋ।

ਜੇ ਟਾਈਮ ਨ ਹੋਵੇ ਤਾਂ ਕੇਵਲ ਵਾਕ ਹੀ ਲਵੋ।ਜੇਕਰ ਟਾਈਮ ਘੱਟ ਹੋਵੇ ਤਾਂ ਵਾਕ ਤੋਂ ਮਗਰੋਂ ਪੰਜ ਪਉੜੀਆਂ ਅਤੇ ਸਲੋਕ ਪੜ੍ਹ ਕੇ ਗੁਰ ਫ਼ਤੇਹ ਬੁਲਾ ਕੇ ਅਰਦਾਸ ਕਰੋ।ਜੇ ਸਮਾਂ ਹੋਵੇ

ਤਾਂ ਸੰਪੂਰਨ ਸ੍ਰੀ ਜਪੁ ਜੀ ਸਾਹਿਬ ਜੀ,ਜੇ ਹੋਰ ਟਾਈਮ ਹੋਵੇ ਤਾਂ ਨਿੱਤਨੇਮ ਦੀਆਂ ਪੰਜ ਬਾਣੀਆਂ ਅਤੇ ਸ੍ਰੀ ਸੁਖਮਨੀ ਸਾਹਿਬ ਜੀ ਅਤੇ ਸ੍ਰੀ ਆਸਾ ਜੀ ਦੀ ਵਾਰ ਦਾ ਅੰਮ੍ਰਿਤ ਕੀਰਤਨ ਸ਼ਬਦਾਂ ਛੱਕਿਆਂ ਸਮੇਤ ਕਰਨਾ ਅਤੇ ਸੁਨਣਾ ਜੀ। ਸ੍ਰੀ ਮੁਖਵਾਕ ਤੋਂ ਬਾਅਦ ਰੁਮਾਲਾ ਪੌਣ ਵੇਲੇ ਦੋਹੀਂ ਪਾਸੀਂ ਪੱਤ੍ਰੇ ਇੱਕੋ ਜਿਹੇ ਹੋਣ। ਅੰਮ੍ਰਿਤ ਰੂਪ ਸ੍ਰੀ ਗੁਰਬਾਣੀ ਜੀ ਪੜ੍ਹਦਿਆਂ ਇਹ ਸਮਝਣਾ ਕਿ ਦਾਸਨਦਾਸ ਦਸਾਂ ਪਾਤਿਸਾਹਾਂ ਦੀ ਇੱਕੋ ਇੱਕ ਜੋਤਿ ਪਰਮਪੂਜਨੀਕ ਗੁਰੂ ਗੁਰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਤੇ ਗੁਰੂ ਰੂਪ ਗੁਰੂ ਸੰਗਤ ਜੀ ਨੂੰ ਅੰਮ੍ਰਿਤ ਬਾਣੀ ਸੁਣਾ ਰਿਹਾ ਹੈ। ਸ਼ਰਧਾ ਪ੍ਰੇਮ ਸਹਿਤ ਆਪਣੇ ਕੰਨਾਂ ਨੂੰ ਭੀ ਬਾਣੀ ਸੁਨਾਉਣੀ, ਜਿਸ ਕਰਕੇ ਮਨ ਭੀ ਟਿਕੇ ਜੀ। ਕੀਰਤਨ ਭੋਗ ’ਤੇ ਅਰਦਾਸ ਕਰਕੇ ਕੜਾਹ ਪ੍ਰਸ਼ਾਦਿ ਵਰਤਾਉਣਾ ਜੀ। ਤਾਬਿਆ ਬੈਠਾ ਪ੍ਰੇਮੀ ਨੀਂਦ ਤੋਂ ਸਾਵਧਾਨ ਹੋ ਕੇ ਬੈਠੇ, ਸੁੱਤਾ ਬੁਰਾ ਲੱਗਦਾ ਹੈ, ਸੱਜੇ ਖੱਬੇ ਨਾ ਦੇਖੇ। ਆਪਣੇ ਪੈਰ ਮੂੰਹ ਕਛੈਹਰੇ ਨੂੰ ਹੱਥ ਨਹੀਂ ਲਾਉਣਾ ਚਾਹੀਦਾ। ਸ੍ਰੀਰ ’ਤੇ ਖੁਰਕ ਭੀ ਪਰਨੇ ਨਾਲ ਕਰੋ, ਪੈਰ ਮੂੰਹ ਆਦਿ ਨੂੰ ਹੱਥ ਲੱਗੇ ਤਾਂ ਧੋ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਲਾਉਣਾ।

੧੨੦.ਸੁਖ ਆਸਣ:-ਸੁਖ ਆਸਣ ਵਾਲੇ ਰੁਮਾਲੇ ਖੁੱਲ੍ਹੇ ਪੀਠਦਾਰ ਸਾਫ ਮੁਲਾਇਮ ਪੂਰੇ ਚੌਰਸ ਹੋਣ। ਘੱਟ ਤੋਂ ਘੱਟ ਦੋ ਤਾਂ ਜ਼ਰੂਰ ਹੀ ਚਾਹੀਦੇ ਹਨ।ਜੇਕਰ ਰੇਸ਼ਮੀ ਹੋਣ ਤਾਂ ਤਿਲਕਦੇ ਰਹਿੰਦੇ ਹਨ,ਇਸ ਕਰਕੇ ਸੂਤੀ ਚਾਹੀਦੇ ਹਨ,ਜੋ ਬਹੁਤੇ ਵੱਡੇ ਜਾਂ ਛੋਟੇ ਨਾ ਹੋਣ,ਸਰੂਪ ’ਤੇ ਪੂਰੇ ੨ ਆਉਂਦੇ ਹੋਣ। ਉਨ੍ਹਾਂ ਵਿਚਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਪ ਦੇ ਕਢਾਈ ਨਾਲ ਚੌਰਸ ਨਿਸ਼ਾਨ ਲਾਏ ਜਾਣ ਜੀ। ਸੰਤੋਖਣ ਸਮੇਂ ਉਨ੍ਹਾਂ ਨਿਸ਼ਾਨਾਂ ਦੇ ਵਿਚਾਲੇ ਰੱਖ ਕੇ ਸੰਤੋਖਿਆ ਜਾਵੇ ਜੀ, ਜਿਸ ਕਰਕੇ ਸਹੀ ਸਤਿਕਾਰ ਸਹਿਤ ਰੁਮਾਲੇ ਇੱਕੋ ਜਿਹੇ ਉੱਪਰ ਆ ਜਾਣ। ਸ੍ਰੀ ਰਹਰਾਸਿ ਸਾਹਿਬ ਜੀ ਤੋਂ ਬਾਅਦ ਜਦੋਂ ਸੁਖ ਆਸਣ ਕਰਨ ਦਾ ਵੇਲਾ ਹੋਵੇ, ਤਦੋਂ ਸ੍ਰੀ ਮੁਖਵਾਕ ਲੈ ਕੇ, ਸਲੋਕੁ॥ਪਵਣੁ ਗੁਰੂ,ਪੜ੍ਹ ਕੇ ਸੰਤੋਖਣੇ ਆਰੰਭ ਕਰਕੇ, ਸ੍ਰੀ ਕੀਰਤਨ ਸੋਹਿਲੇ ਸਾਹਿਬ ਜੀ ਦੇ ਪਾਠ ਆਰੰਭ ਕਰੋ। ਇੱਕ ਜਾਂ ਦੋ ਪ੍ਰੇਮੀ ਪ੍ਰੇਮ ਨਾਲ ਚੌਰ ਕਰਨ ਅਤੇ ਇੱਕ ਨਾਲ ਸੰਤੋਖਣ ਦੀ ਸੇਵਾ ਕਰਾਵੇ। ਸੁਖ ਆਸਣ ਕਰਨ ਸਮੇਂ ਸਤਿਗੁਰੂ ਸਾਹਿਬ ਜੀ ਦੇ ਸੁੰਦਰ ਸਰੂਪ ’ਤੇ ਪਲਕ ਜਾਂ ਚੌਰਸ ਰੁਮਾਲਾ ਦੇ ਕੇ ਹੋਰ ਸ੍ਰੀ ਮੰਜੀ ਸਾਹਿਬ ਜੀ ’ਤੇ ਵਿਛਾਈ ਕਰਕੇ ਸਜਾਏ ਜਾਣ। ਜਿਸ ’ਤੇ ਪ੍ਰਕਾਸ਼ ਸਨ, ਉਸ ਸ੍ਰੀ ਮੰਜੀ ਸਾਹਿਬ ਜੀ ਤੋਂ ਰੁਮਾਲਾ ਅਤੇ ਤਿੰਨੇ ਸਿਰ੍ਹਾਣੇ ਚੱਕ ਕੇ ਮੰਜੀ ਸਾਹਿਬ ਦੇ ਹੇਠਾਂ ਰੱਖੋ ਜੀ। ਪੈਰਾਂ ਵਾਲੀ ਵਿਛਾਈ ’ਤੇ ਚੌਰ, ਗੁਟਕੇ, ਰੁਮਾਲੇ, ਪਲਕਾਂ, ਸਿਰ੍ਹਾਣੇ ਆਦਿ ਨਹੀਂ ਰੱਖਣੇ ਅਤੇ ਆਪਣਾ ਹੱਥ ਨਹੀਂ ਲਾਉਣਾ ਜੀ, ਉਪ੍ਰੰਤ ਗਿਣਤੀ ਦੇ ਰੁਮਾਲੇ ਇਕਹਿਰੇ ਕਰਕੇ ਸਿੱਧੇ ਕਰੋ ਅਤੇ ਸ੍ਰੀ ਸਤਿਗੁਰੂ ਸਾਹਿਬ ਜੀ ਦੇ ਸੁੰਦਰ ਸਰੂਪ ਨੂੰ ਸਤਿਕਾਰ ਸਹਿਤ ਦੂਜੇ ਸ੍ਰੀ ਮੰਜੀ ਸਾਹਿਬ ਜੀ ਤੋਂ ਚੱਕ ਕੇ ਇਸ ’ਤੇ ਸਜਾਵੋ। ਪਹਿਲਾਂ ਜ਼ਿਲਦ ਦਾ ਗੱਤਾ, ਸੱਚੇ ਸਤਿਗੁਰਾਂ ਜੀ ਦੇ ਸਾਹਮਣੇ ਦੀ, ਜ਼ਿਲਦ ਉੱਪਰ ਰੱਖਣਾ ਚਾਹੀਦਾ ਹੈ।ਪਹਿਲਾਂ ਸੱਜੇ ਪਾਸੇ,ਫੇਰ ਸਾਹਮਣੇ,ਫੇਰ ਖੱਬੇ ਪਾਸਿਓਂ ਮੋੜਨ ਦਾ ਭਾਵ ਇਹ ਹੈ ਕਿ ਜੋ ਜ਼ਿਲਦ ਦਾ ਗੱਤਾ ਸੱਜੇ ਪਾਸੇ ਲਮਕਦਾ ਹੈ,ਓਹ ਸਹੀ ਫਿੱਟ

ਹੋ ਜਾਂਦਾ ਹੈ ਜੀ।ਜੇ ਸਾਹਮਣਿਓਂ ਪਹਿਲਾਂ ਸੰਤੋਖਣਾ ਆਰੰਭ ਕਰਾਂਗੇ ਤਾਂ ਗੱਤਾ ਟੁੱਟ ਜਾਵੇਗਾ ਜੀ। ਸੰਤੋਖ ਕੇ ਦੋ ਪਲਕਾਂ ਤੇ ਦੋ ਰੁਮਾਲੇ ਉੱਪਰ ਪਾਉ।

੧੨੧.ਸੁਖ ਆਸਣ ਤੋਂ ਮਗਰੋਂ ਅਰਦਾਸ,ਸੱਚਖੰਡ ਪਲੰਘ 'ਤੇ ਬਿਰਾਜਮਾਨ ਕਰਨ ਬਾਰੇ ਸ਼ੁਭ ਮਰਯਾਦਾ:- ਹੇ ਗ੍ਰੀਬ ਨਿਵਾਜ ਸਤਿਗੁਰੂ ਸੱਚੇ ਪਾਤਿਸਾਹ ਜੀਓ! ਸੁਖ ਆਸਣ ਕਰਦਿਆਂ ਬਾਣੀ ਪੜ੍ਹਦਿਆਂ ਹੋਈਆਂ ਭੁੱਲਾਂ ਦੀ ਮੁਆਫ਼ੀ ਬਖ਼ਸ਼ਣੀ। ਅੱਗੇ ਵਾਸਤੇ ਅਦਬ ਸਤਿਕਾਰ ਨਾਲ ਗੁਰਮਤਿ ਸਹਿਤ ਸੇਵਾ ਕਰਨ ਦਾ ਬਲ ਬਖ਼ਸ਼ਣਾ। ਗੁਰਪ੍ਰਸਾਦਿ ਆਪ ਜੀ ਦੇ ਸ਼ੁਭ ਸੁਖ ਆਸਣ ਤਿਆਰ ਹਨ, ਆਪ ਜੀ ਆਪਣੇ ਸੱਚਖੰਡ ਪਲੰਘ 'ਤੇ ਬਿਰਾਜਮਾਨ ਹੋਵੋ ਤੇ ਦਾਸਾਂ ਨੂੰ ਨੂਰਾਨੀ ਖ਼ੁਸ਼ੀਆਂ ਬਖ਼ਸ਼ੋ ਜੀ, ਅੰਮ੍ਰਿਤ ਰੂਪ ਸ੍ਰੀ ਗੁਰਬਾਣੀ ਜੀ ਦਾ ਪ੍ਰੇਮ ਨਿੱਤਨੇਮ ਪੂਰਨ ਅਦਬ ਸਤਿਕਾਰ ਬਖ਼ਸ਼ਣਾ। ਨਿਮਖ ੨ ਸੁਆਸ ੨ ਦਰਸ਼ਨ ਬਖ਼ਸ਼ਣੇ। ਜੈਕਾਰਾ ਗਜਾ ਕੇ ਸਰੂਪ ਸੀਸ 'ਤੇ ਲੈਣਾ। ਸਰੂਪ ਲਿਜਾਣ ਸਮੇਂ ਇੱਕ ਪ੍ਰੇਮੀ ਚੌਰ ਜ਼ਰੂਰ ਹੀ ਕਰੇ। ਲਿਜਾਣ ਸਮੇਂ ਇਹ ਸ਼ੁਭ ਸ਼ਬਦ ਪੜ੍ਹਨਾ ਜੀ:-ਜਥੈ ਜਾਇ ਬਹੈ.ਮੇਰਾ ਸਤਿਗੁਰੂ;ਸੋ ਥਾਨੁ ਸੁਹਾਵਾ. ਰਾਮ ਰਾਜੇ॥ਗੁਰਸਿਖੀ ਸੋ ਥਾਨੁ ਭਾਲਿਆ;ਲੈ ਧੂਰਿ ਮੁਖਿ ਲਾਵਾ॥ਗੁਰਸਿਖਾ ਕੀ ਘਾਲ ਥਾਇ ਪਈ;ਜਿਨ ਹਰਿ ਨਾਮੁ ਧਿਆਵਾ॥ਜਿਨ੍ ਨਾਨਕੁ ਸਤਿਗੁਰੁ ਪੂਜਿਆ; ਤਿਨ ਹਰਿ ਪੂਜ ਕਰਾਵਾ॥ਸੱਚਖੰਡ ਪਲੰਘ 'ਤੇ ਬਿਰਾਜਮਾਨ ਕਰਕੇ,ਜੈਕਾਰੇ ਉਪ੍ਰੰਤ ਗੁਰ ਫ਼ਤੇਹ ਗਜਾਉ।ਡੰਡਉਤ ਕਰਕੇ ਮੱਥਾ ਟੇਕੋ।ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਦਬ ਸਤਿਕਾਰ,ਸ੍ਰੀ ਹਰਿਮੰਦਰ ਸਾਹਿਬ ਜੀ ਦੀ ਮਰਯਾਦਾ ਦਾ ਨਮੂਨਾ ਸਾਹਮਣੇ ਰੱਖ ਕੇ ਕਰਨਾ ਕਰਾਉਣਾ ਸਭ ਦਾ ਫਰਜ਼ ਹੈ।ਉੱਥੇ ਕਿਸ ਤਰ੍ਹਾਂ ਪਾਲਕੀ ਖ਼ੂਬ ਸਜਾਈ ਜਾਂਦੀ ਹੈ।ਦੀਵਾਨ ਦੇ ਟਾਈਮ ਦੀ ਸਮਾਪਤੀ ਤੋਂ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਅਸਵਾਰੀ ਨੂੰ ਸੁਖ ਆਸਣ ਅਸਥਾਨ 'ਤੇ ਬਿਰਾਜਮਾਨ ਕਰਕੇ ਸੰਗਤ ਘਰਾਂ ਨੂੰ ਜਾਵੇਜੇ ਕਿਸੇ ਕਾਰਣ ਮਹਾਰਾਜ ਸਾਹਿਬ ਜੀ ਦਿਨੇ ਸੁਖ ਆਸਣ ਕਰਨੇ ਪੈ ਜਾਣ, ਤਾਂ ਸ੍ਰੀ ਮੁਖਵਾਕ ਲੈ ਕੇ ਸੁਖ ਆਸਣ ਕਰ ਦੇਣਾ। ਸ਼ਾਮ ਦੇ ਵਕਤ ਰਹਰਾਸਿ ਤੇ ਸੌਣ ਦੇ ਵਕਤ ਕੀਰਤਨ ਸੋਹਿਲਾ ਪੜ੍ਹ ਕੇ ਸੇਵਾ ਕਰਨੀ। ਗਰਮੀ ਦੇ ਸਮੇਂ ਰਾਤ ਦਿਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੱਖਾ ਝੱਲਾਉਣਾ ਤੇ ਜਗ੍ਹਾ ਠੰਢੀ ਰੱਖਣੀ। ਸਰਦੀ ਦੇ ਵਕਤ, ਗਰਮ ਰੁਮਾਲੇ ਉੱਪਰ ਦੇਣੇ, ਰਾਤ ਨੂੰ ਰਜਾਈ 'ਤੇ ਸੁੰਦਰ ਕੰਬਲ ਆਦਿ ਉੱਤੇ ਦੇਣੇ। ਸੱਚੇ ਪਾਤਿਸਾਹ ਜੀ ਨੂੰ ਪ੍ਰਤੱਖ ਰੱਬ ਸਮਝ ਕੇ ਪ੍ਰੇਮ ਸ਼ਰਧਾ ਇਕਾਗ੍ਰਤਾ ਸਹਿਤ ਸ਼ੁਭ ਸੱਚੀ ਸੇਵਾ ਕਰਨੀ। ਸਵੇਰ ਸ਼ਾਮ ਨਿੱਤਨੇਮ ਰਹਰਾਸਿ ਸੁਨਾਉਣੀ। ਸੱਚੇ ਪਾਤਿਸਾਹ ਜੀ ਨੂੰ ਭੋਗ ਭੀ ਜ਼ਰੂਰੀ ਲਗਾਉਣਾ ਚਾਹੀਦਾ ਹੈ ਜੀ।ਜੇ ਬਹੁਤੇ ਪਾਠ ਇਕੱਠੇ ਆਰੰਭ ਕਰਨੇ ਹੋਣ ਤਾਂ ਸਾਰਿਆਂ ਦੇ ਆਰੰਭ ਦੀ ਇਕੱਠੀ ਅਰਦਾਸ ਕਰਕੇ ਸਾਰਿਆਂ ਸਰੂਪਾਂ ਤੋਂ ਵਾਕ ਲੈ ਕੇ ਆਰੰਭ ਕਰਨੇ। ਸਮੇਂ ਅਨੁਸਾਰ ਚਾਹੇ ਇੱਕ ਵਾਕ ਸਪੀਕ੍ਰ 'ਚ ਲਵੋ ਚਾਹੇ ਸਾਰੇ। ਵਾਕ ਪਿੱਛੋਂ ਸਾਰੇ ਇਕੱਠੇ ਅਰੰਭ ਕਰ ਲਵੋ।

੧੨੨.ਹਮ ਚਾਕਰ ਗੋਬਿੰਦ ਕੇ;ਠਾਕੁਰੁ ਮੇਰਾ ਭਾਰਾ॥ਕਰਨ ਕਰਾਵਨ ਸਗਲ ਬਿਧਿ;ਸੋ ਸਤਿਗੁਰੂ ਹਮਾਰਾ॥ ਪਰਮਪੂਜਨੀਕ ਕਲਜੁੱਗ ਜਹਾਜ਼ ਗੁਰੂ ਗੁਰ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ,ਰਾਮ ਸਰੂਪ ਪਾਠਾਂ ਦੀ ਸ਼ੁਭ ਸੱਚੀ ਮਰਯਾਦਾ ਅਰੰਭ:-

੧੨੩.ਰਾਮ ਸਰੂਪ ਪਾਠਾਂ ਲਈ ਸਮੱਗ੍ਰੀ:-ਲੱਕੜ ਦੀਆਂ ਖੜਾਵਾਂ। ਸੜੀ ਗਿਰੀ ਵਾਲਾ ਨਾਰੀਅਲ ਨ ਹੋਵੇ,ਜ਼ਿਆਦਾ ਹਰਾ ਪਾਣੀ ਵਾਲਾ ਭੀ ਨਾ ਹੋਵੇ।ਕੋਰਾ ਕੁੰਭ,ਜੋਤਾਂ ਵਾਸਤੇ ਕੈਂਚੀ,ਮਾਚਸ ਰੂੰ,ਜੋਤਾਂ ਦੀਆਂ ਬਾਟੀਆਂ ਜੇ ਸ੍ਰੀ ਗੁਰਦੁਵਾਰੇ ਸਾਹਿਬ ਜੀ ਹੋਣ ਤਾਂ ਓਹੋ ਹੀ ਵਰਤਣੀਆਂ ਜੀ। ਚਾਨਣ ਵਾਸਤੇ ਹੱਥ ਵਾਲੀਆਂ ਦੋ ਬੈਟਰੀਆਂ,ਤੇ ਮੋਟੀਆਂ ਮੋਮਬੱਤੀਆਂ। ਸੈਂਟ ਆਦਿ ਸੁਗੰਧੀ। ਇੱਕ ਰੇਹਲ ਜਾਂ ਛੋਟਾ ਸ੍ਰੀ ਮੰਜੀ ਸਾਹਿਬ ਤੇ ਪੋਥੀ ਸ੍ਰੀ ਜਪੁ ਜੀ ਸਾਹਿਬ ਜੀ। ਦੇਸੀ ਘਿਉ ਦੀ ਵਧੀਆ ਤੋਂ ਵਧੀਆ ਧੂਫ ਜਾਂ ਤੀਲੀਆਂ ਵਾਲੀ ਜਾਂ ਕਾਲੀ ਧੂਫ ਜਿਸ ਦੀ ਬੱਤੀ ਵੱਟ ਕੇ ਲਾਈਦੀ ਹੈ। ਮਿਸਰੀ, ਅਲੈਚੀ ਬਦਾਮ ਆਦਿ ਸਮੱਗ੍ਰੀ। ਐਮਰਜੈਂਸੀ ਲਾਈਟ, ਗੱਡੀ ਦੀ ਬੈਟ੍ਰੀ ਤੇ ਬਲਬ। ਪਾਠੀਆਂ ਦੇ ਇਸ਼ਨਾਨ ਵਾਸਤੇ ਸਾਬਣ, ਤੇਲ, ਦਹੀਂ। ਪਲਕਾਂ ਸਮੇਤ ਰੁਮਾਲਾ। ਗੁਰਮੁਖਿ ਨਿੱਤਨੇਮੀ ਅਖੰਡ ਪਾਠੀ ਚਾਹ ਕੌਫੀ ਕੋਈ ਭੀ ਨਸ਼ਾ ਨ ਪੀਂਦੇ ਹੋਣ।ਬੱਜਰ ਕੁਰਹਿਤਾਂ ਤੋਂ ਬਚੇ ਹੋਣ।

੧੨੪. ਭੈੜੀ ਕੂੜੀ ਚਾਹ ਕੌਫ਼ੀ ਢਿੱਡ ਫ਼ੂਕਣੀ ਸਦਾ ਹੀ ਤਿਆਗ਼ੋ,ਸ੍ਰੀ ਅਖੰਡ ਪਾਠ ਸਾਹਿਬ ਜੀ ਕਰਾਉਣ ਸਮੇਂ,ਇਹ ਨੁਸਖ਼ਾ ਨਿੱਤ ਵਰਤੋ ਜੀ:- ੧.ਸੌਂਫ਼ ਇੱਕ ਪਾ,੨.ਮੋਟੀ ਅਲੈਚੀ ਦੋ ਛਟਾਂਕ ਕਾਣੀ ਨ ਹੋਵੇ,੩.ਦੇਸੀ ਅਜ਼ਵੈਣ ਦੋ ਛਟਾਂਕ ਸਾਫ਼ ਹੋਵੇ,੪.ਬਨੱਫ਼ਸ਼ਾਂ ਇੱਕ ਛਟਾਂਕ ਮਿੱਟੀ ਰਹਿਤ ਹੋਣ,ਮਲੱਠੀ ਦੋ ਛਟਾਂਕ ਜੀਆਂ ਦੀ ਖਾਧੀ ਕਾਣੀ ਨ ਹੋਵੇ,ਗੁਲਾਬ ਦੇ ਫ਼ੁੱਲ ਦੋ ਛਟਾਂਕ ਵਧੀਆ ਸਾਫ਼ ਹੋਣ,ਨਿੱਕੀ ਅਲੈਚੀ ਅੱਧੀ ਛਟਾਂਕ।ਪੇਟ ਦੁਖੇ ਨਹੀਂ ਵਰਤਣਾ,ਠੰਢ ’ਚ ਜ਼ਿਆਦਾ,ਗਰਮੀ ’ਚ ਘੱਟ।ਅਤੀ ਜ਼ਿਆਦਾ ਗਰਮੀ ’ਚ ਇਹ ਬੰਦ ਭੀ ਕਰ ਸਕਦੇ ਹੋਂ ਜੀ।ਖ਼ੂਬ ਬ੍ਰੀਕ ਰਗੜੋ,ਜ਼ਿਆਦਾ ਉਬਾਲ਼ੋ,ਘੱਟ ਉਬਾਲ਼ਣ ਨਾਲ਼ ਪੂਰਾ ਅਸਰ ਨਹੀਂ ਨਿਕਲ਼ਦਾ।ਕੋਟਿ ਬ੍ਰਹਮੰਡ ਦੇ ਮਾਲਕ ਸਤਿਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਨੂੰ,ਸੁੱਖੇ ਮੀਟ ਸ਼ਰਾਬ ਚਾਹ ਕੌਫ਼ੀ ਗੰਦੇ ਪਦਾਰਥ ਦਾ ਭੋਗ ਨਹੀਂ ਲੁਆਉਣਾ ਚਾਹੀਦਾ।ਗੁਰਮੁਖਿ ਪਿਆਰੇ ਨਿਹੰਗ ਸਿੰਘ ਚਾਹ ਕੌਫ਼ੀ ਨੂੰ ਢਿੱਡ ਫ਼ੂਕਣੀ ਕਹਿੰਦੇ ਹਨ।ਭੈੜੀ ਕੂੜੀ ਚਾਹ,ਗੁਰੂ ਜੀ ਦੇ ਲੰਗਰ ਦਾ ਪ੍ਰਸ਼ਾਦ ਸਮਝ ਕੇ,ਕਦੇ ਭੁੱਲ ਕੇ ਭੀ ਨਹੀਂ ਛਕਣੀ,ਨ ਹੀ ਕਿਸੇ ਨੂੰ ਧੱਕੇ ਨਾਲ ਪਿਆਉਣੀ ਹੈ। ਚਾਹ ਨੂੰ ਪ੍ਰਸ਼ਾਦ ਕਹਿਣਾ ਵੱਡੀ ਗ਼ਲਤੀ ਹੈ।

੧੨੫.ਮ੍ਰਿਤਕ ਪਾਠ ਨ ਕਹੋ ਜੀ, ਜੋਤੀ ਜੋਤਿ ਸਹਿਜ ਪਾਠ ਕਹੋ ਜੀ। ਜੋਤੀ ਜੋਤਿ ਸਹਿਜ ਪਾਠ ਮਰਯਾਦਾ:-

੧੨੬.ਪਹਿਲੇ ਜੋਤੀ ਜੋਤਿ ਸਹਿਜ ਪਾਠ ਸਾਹਿਬ ਜੀ:- ਪਰਮਪੂਜਨੀਕ ਸ਼ਹੀਦਾਂ ਦੇ ਸਿਰਤਾਜ ;ਗੁਰੁ ਅਰਜੁਨੁ ਪਰਤਖੵ ਹਰਿ॥ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਨਮਿੱਤ, ਦਲ ਭੰਜਨ ਗੁਰੁ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ। ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਕੋਠੜੀ ਸਾਹਿਬ ਜੀ ਵਿਖੇ, ਪੂਰਨ ਬ੍ਰਹਮਗਿਆਨੀ ਬਾਬਾ ਬੁੱਢਾ ਸਾਹਿਬ ਜੀ ਤੋਂ ਕਰਵਾਏ, ਛੇਵੇਂ ਪਾਤਿਸ਼ਾਹ ਜੀ ਅਤੇ ਪ੍ਰੇਮੀ ਸਿੱਖ ਸੰਗਤਾਂ ਨੇ ਅਤੀ ਹੀ ਪ੍ਰੇਮ ਪੂਰਨ ਵੈਰਾਗ ਸਹਿਤ ਸੁਣੇ।

ਸਤਿਗੁਰ ਪ੍ਰੇਮ ਮੈ ਵਿਸਮਾਦ ਹੋਇ, ਬੁੱਢੇ ਪਾਯੋ ਭੋਗ॥ ਰਾਗ ਮਾਲਾ ਪੜ੍ਹ ਪ੍ਰੇਮ ਸੋਂ; ਗੁਰੂ ਗਰੰਥ ਜੀ ਜੋਗ॥ ਅਨੁਸਾਰ ਬ੍ਰਹਮਵਿੱਦਿਆ ਦੇ ਦਾਤੇ, ਪੂਰਨ ਬ੍ਰਹਮਗਿਆਨੀ ਨਾਮ ਰਸੀਏ ਤੱਤ ਬੇਤੇ ਗੁਰਸਿੱਖੀ ਦੇ ਥੰਮ੍ਹ ਬਾਬੇ ਬੁੱਢੇ ਸਾਹਿਬ ਜੀ ਨੇ, ਸਤਿਗੁਰ ਸਾਹਿਬ ਜੀ ਦੇ ਪ੍ਰੇਮ 'ਚ ਵਿਸਮਾਦ ਹੋ ਕੇ ਸ੍ਰੀ ਕਰਤਾਰਪੁਰ ਸਾਹਿਬ ਜੀ ਵਾਲੇ ਸਰੂਪ ਤੋਂ ਪਰਮਪਵਿੱਤ੍ਰ ਸਵੱਈਆਂ ਤੋਂ ਬਾਅਦ, ਪਰਮਪਵਿੱਤ੍ਰ ਪਰਮ ਮਨੋਹਰ ਧੁਰਾਂ ਦੀ ਅੰਮ੍ਰਿਤ ਬਾਣੀ ਰਾਗ ਮਾਲਾ ਪ੍ਰੇਮ (ਸੋਂ) ਨਾਲ ਪੜ੍ਹ ਕੇ ਸਭ ਦੇ ਮੰਨਣੇ ਪੂਜਣੇ ਜੋਗ, ਗੁਰੂ ਗੁਰ ਸਤਿਗੁਰੂ ਗਰੰਥ ਸਾਹਿਬ ਜੀ ਦਾ (ਜਬਹੁ) ਜਦੋਂ ਭੋਗ (ਪਾਯੋ) ਪਾਇਆ, ਤਦੋਂ (ਸਗਲੇ) ਸਾਰੀ ਸਤਿਸੰਗਤ ਜੀ ਨੇ ਸੀਸ (ਨਿਵਾਯਹੁ) ਝੁਕਾ ਕੇ ਮੱਥਾ ਟੇਕਿਆ। ਯਥਾ:- ਜਬਹੁ ਗੁਰੂ ਗ੍ਰਿੰਥ ਕੋ; ਪਾਯਹੁ ਭੋਗ॥ ਸੀਸ ਨਿਵਾਯਹੁ; ਸਗਲੇ ਲੋਗ॥ ੧੬੬੩ ਬਿ: ਨੂੰ ਜਦੋਂ ਬਾਬਾ ਜੀ ਭੋਗ ਪਾਉਂਦੇ ਸਨ, ਤਦੋਂ ਭਾਈ ਗੁਰਦਾਸ ਸਾਹਿਬ ਜੀ ਚੌਰ ਕਰਦੇ ਸਨ। ਭੋਗ ਮਗਰੋਂ ਭਾਈ ਸਾਹਿਬ ਜੀ ਨੇ ਅਰਦਾਸ ਕੀਤੀ ਅਤੇ ਬਾਬਾ ਜੀ ਚੌਰ ਕਰਨ ਲੱਗ ਪਏ। ਉਪ੍ਰੰਤ ਗੁਰੂ ਪ੍ਰਮੇਸਰ ਛੇਵੇਂ ਪਾਤਸਾਹ ਜੀ ਨੇ ਸੁੰਦਰ ਦੀਵਾਨ ਸਜਾਇਆ। ਸਾਚ ਨਾਮ ਕੀ;ਅੰਮ੍ਰਿਤ ਵਰਖਾ॥ ਅੰਮ੍ਰਿਤ ਕਥਾ ਕੀਰਤਨ ਮਗਰੋਂ ਢਾਡੀ ਕਵੀਸ਼ਰਾਂ ਨੇ ਗੁਰੂ ਜਸ ਸੁਣਾਇਆ। ਭਾਵੇਂ ਬਾਬਾ ਬੁੱਢਾ ਸਾਹਿਬ ਜੀ ਅਤਿਅੰਤ ਸਾਦੇ ਬਸਤ੍ਰ ਪਹਿਰਦੇ ਸਨ, ਪਰ ਫੇਰ ਭੀ ਛੇਵੇਂ ਪਾਤਿਸਾਹ ਜੀ ਨੇ ਸੋਨੇ ਦੀਆਂ ਸੋਹਣੀਆਂ ਤਾਰਾਂ ਵਾਲਾ ਸੁਨੈਹਰੀ ਬਸਤ੍ਰ ਪੁਸ਼ਾਕੇ ਲਈ ਬਖ਼ਸ਼ਿਆ। ਪੰਜ ਘੋੜੇ, ਇੱਕ ਹਾਥੀ ਅਤੇ ਪੰਜ ਸੌ ਮੋਹਰ ਭੀ ਬਖ਼ਸ਼ੀ। ਰੀਤ ਚਲਾਵਨ ਜਗਤ ਮਝਾਰਾ॥ਕੀਨੋ;ਸਭਿ ਬਿਧਿ ਕੋ ਵਰਤਾਰਾ॥ਗੁਰ ਪਾਰਬ੍ਰਹਮ ਸਾਚੇ ਸਤਿਗੁਰੂ;ਦਾਤਾਰਾ॥ਜੀ ਨੇ ਆਪਣੇ ਸਿੱਖਾਂ ਦੀ ਕਲਿਆਣ ਲਈ, ਸ੍ਰਬੱਤ ਦੇ ਭਲੇ ਲਈ, ਜਗਤ(ਮਝਾਰਾ)ਵਿੱਚ ਗੁਰਮਤਿ(ਰੀਤ)ਮਰਯਾਦਾ ਚਲਾਵਨ ਲਈ ਸਭਿ (ਬਿਧਿ)ਤਰ੍ਹਾਂ(ਕੋ)ਦਾ ਸ਼ੁਭ ਵਰਤਾਰਾ(ਕੀਨੋ)ਕੀਤਾ।ਜਿਸ ਕਰਕੇ ਸਦਾ ਲਈ ਜਗਤ 'ਤੇ ਸ੍ਰੀ ਗੁਰਬਾਣੀ ਜੀ ਦੇ ਅੰਮ੍ਰਿਤ ਪਾਠਾਂ ਦਾ ਪ੍ਰਵਾਹ ਚਲਦਾ ਰਹੇ। ਸੋ ਗੁਰਾਂ ਦੀ ਕੀਤੀ ਅਪਾਰ ਕ੍ਰਿਪਾ ਦੁਆਰਾ ਚੱਲ ਹੀ ਰਿਹਾ ਹੈ। ਜਿਵੇਂ ਹੁਣ ਅਸੀਂ ਅਨੇਕਾਂ ਹੀ ਸਮਾਗਮਾਂ 'ਤੇ ਸ਼ਰਧਾ ਪ੍ਰੇਮ ਨਾਲ ਕਥਾ ਕੀਰਤਨ ਗੁਰ ਜਸ ਸੁਣਨ ਜਾਂਦੇ ਹਾਂ। ਸਮ੍ਰੱਥ ਗੁਰੂ ਹੋਣ ਦਾ ਕਾਰਨ ਧੁਰਾਂ ਦੀ ਪਰਮਪਵਿੱਤ੍ਰ ਅੰਮ੍ਰਿਤ ਰੂਪ ਮਨੋਹਰ ਬਾਣੀ ਬਖ਼ਸ਼ੀ ਹੈ। ਅਪਰ ਸਿਖ;ਪ੍ਰੀਤਮ ਗੁਰਬਾਣੀ॥(ਅਪਰ) ਹੋਰ ਸਿਖ ਜਿਹੜੇ ਸ੍ਰੀ ਗੁਰਬਾਣੀ ਜੀ ਦੇ(ਪ੍ਰੀਤਮ)ਪ੍ਰੇਮੀ ਅਤੇ ਰਾਗੀ ਢਾਡੀ ਸਨ,ਦੀਨੀ ਪੋਸ਼ਿਸ਼;ਚਾਰ ਮਹਾਨੀ॥ਉਨ੍ਹਾਂ ਨੂੰ ਮਹਾਨ(ਚਾਰ)ਸੁੰਦਰ(ਪੋਸ਼ਿਸ਼)ਪੁਸ਼ਾਕਾਂ(ਦੀਨੀ)ਦਿਤੀਆਂ। ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਦੇ ਆਪਣੇ ਪਰਮਪੂਜਨੀਕ ਪਿਤਾ;ਗੁਰੁ ਅਰਜੁਨੁ ਪਰਤਖੵ ਹਰਿ॥ਸਤਿਗੁਰੂ ਅਰਜਨ ਦੇਵ ਸਾਹਿਬ ਜੀ ਦੇ ਪਰਮਪਵਿੱਤ੍ਰ ਨਾਮ 'ਤੇ ਬੜਾ ਭਾਰੀ ਲੰਗਰ ਚਲਾਇਆ ਅਤੇ ਗ੍ਰੀਬਾਂ ਨੂੰ ਦਾਨ, ਮਾਨ ਅਤੇ ਸਨਮਾਨ ਦਿਤਾ। ਸੋ ਵਾਹਿਗੁਰੂ ਪੰਜਵੇਂ ਪਾਤਿਸਾਹ ਜੀ ਦੀ ਵੈਰਾਗਮਈ ਸ਼ਹੀਦੀ 'ਤੇ ਪਹਿਲੇ ਸਹਿਜ ਪਾਠ ਸਾਹਿਬ ਜੀ ਛੇਵੇਂ ਪਾਤਿਸਾਹ ਜੀ ਨੇ ਭਾਈ ਬੁੱਢੇ ਸਾਹਿਬ ਜੀ ਤੋਂ ਕਰਵਾਏ।

੧੨੭.ਦੂਜੇ ਜੋਤੀ ਜੋਤਿ ਸਹਿਜ ਪਾਠ ਸਾਹਿਬ ਜੀ:- ਬਾਲਾਨ ਬਾਲ॥ ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਦੇ ਪਰਮਪੂਜਨੀਕ ਮਾਤਾ ਗੰਗਾ ਜੀ ੧੫ ਹਾੜ੍ਹ ਸੰਮਤ ੧੬੮੫ ਨੂੰ, ਬਾਬੇ ਬਕਾਲੇ ਸਾਹਿਬ ਜੀ ਵਿਖੇ ਸੱਚਖੰਡ ਗਏ। ਪਰਮਪੂਜਨੀਕ ਸੱਚੇ ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਨੇ ਆਪਣੇ ਪਰਮਪੂਜਨੀਕ ਮਾਤਾ ਜੀ ਦਾ ਆਪ ਹੱਥੀਂ ਸਸਕਾਰ ਕੀਤਾ। ਸ੍ਰੀ ਗੁਰੂ ਜੀ ਨੇ ਆਪਣੇ ਮਾਤਾ ਜੀ ਦੇ ਨਮਿੱਤ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ, ਸ੍ਰੀ ਅਕਾਲ ਤਖ਼ਤ ਸਾਹਿਬ ਜੀ 'ਤੇ, ਭਾਈ ਗੁਰਦਾਸ ਸਾਹਿਬ ਜੀ ਤੋਂ ਅੰਮ੍ਰਿਤ ਸ੍ਰੀ ਸਹਿਜ ਪਾਠ ਸਾਹਿਬ ਜੀ ਕਰਵਾਏ। ਸੁਨੈਹਰੀ ਤਾਰਾਂ ਦੇ ਸੋਹਣੇ ਪ੍ਰਕਾਸ਼ ਵਾਲਾ ਚੋਲ਼ਾ ਭਾਈ ਗੁਰਦਾਸ ਸਾਹਿਬ ਜੀ ਨੂੰ ਬਖ਼ਸ਼ਿਆ, ਬੇਅੰਤ ਲੰਗਰ ਪੁੰਨ ਦਾਨ ਅਖੰਡ ਭਜਨ ਗੁਰਸਿੱਖੀ ਦਾ ਪ੍ਰਚਾਰ ਚਲਾਇਆ।

੧੨੮.ਤੀਜੇ ਜੋਤੀ ਜੋਤਿ ਸਹਿਜ ਪਾਠ ਸਾਹਿਬ ਜੀ :- ਬਾਬਾ ਬੁੱਢਾ ਸਾਹਿਬ ਜੀ ਨਮਿੱਤ:- ਬਾਬਾ ਜੀ ਨੇ ਸੱਚਖੰਡ ਜਾਣ ਦਾ ਸਮਾਂ ਨੇੜੇ ਜਾਣ ਕੇ, ਸਤਿਗੁਰੂ ਪ੍ਰਭੂ ਛੇਵੇਂ ਪਾਤਿਸ਼ਾਹ ਜੀ, ਅਤੀ ਹੀ ਪ੍ਰੇਮ ਸਹਿਤ ਆਪਣੇ ਜਨਮ ਅਸਥਾਨ ਰਮਦਾਸ ਨੱਗਰ ਪਰਮਪਵਿੱਤ੍ਰ ਆਖਰੀ ਦਰਸ਼ਨ ਕਰਨ ਲਈ ਬੁਲਾਏ। ਆਪ ਜੀ ਸ੍ਰੀ ਹਰਿਗੋਬਿੰਦਪੁਰ ਵਸਾ ਚੁੱਕੇ ਸਨ। ਬਾਬਾ ਜੀ ਦਾ ਬੁਲਾਵਾ ਸੁਣ ਕੇ, ਝੱਟ ਪੱਟ ਆਏ। ਸੱਚੇ ਸਤਿਗੁਰਾਂ ਜੀ ਦੇ ਦਰਸ਼ਨ ਕਰਕੇ ਬਾਬਾ ਜੀ ਵਿਸਮਾਦ ਹੋ ਗਏ। ਅਤਿਅੰਤ ਪ੍ਰੇਮ ਪਿਆਰ ਸਤਿਕਾਰ ਦੇ ਬਚਨ ਬਿਲਾਸ ਕਰਦਿਆਂ ੧੬੮੮ ਬਿ: ਨੂੰ ਸੱਚਖੰਡ ਗਏ। ਉੱਥੋਂ ਆ ਕੇ ਸ੍ਰੀ ਸਤਿਗੁਰੂ ਸਾਹਿਬ ਜੀ ਨੇ ਅਕਾਲ ਤਖ਼ਤ ਸਾਹਿਬ ਜੀ ਵਿਖੇ ਬਾਬਾ ਬੁੱਢਾ ਸਾਹਿਬ ਜੀ ਦੇ ਸਪੁੱਤ੍ਰ, ਮਹਾਂਪੁਰਸ਼ ਭਾਈ ਭਾਨੇ ਸਾਹਿਬ ਜੀ ਤੋਂ ਬਾਬਾ ਜੀ ਦੇ ਨਮਿੱਤ ਪਰਮਪਵਿੱਤ੍ਰ ਅੰਮ੍ਰਿਤ ਰੂਪ ਸਹਿਜ ਪਾਠ ਜੀ ਕਰਵਾਏ। ਪਰਮਪਵਿੱਤ੍ਰ ਭੋਗ ਤੋਂ ਬਾਅਦ ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਨੇ ਬਾਬੇ ਭਾਨੇ ਜੀ ਨੂੰ ਆਪਣੇ ਵਲੋਂ ਸੁੰਦਰ ਦਸਤਾਰ ਬਖ਼ਸ਼ੀ। ਉਪ੍ਰੰਤ ਪਰਮਪੂਜਨੀਕ ਬਾਬਾ ਜੀ ਦੇ ਨਮਿੱਤ, ਸਨਿਗਧ ਲੰਗਰ ਵਰਤਾਇਆ, ਗੁਰੂ ਘਰ ਦੇ ਸੇਵਕਾਂ ਅਤੇ ਭਜਨਾਨੰਦੀ ਸ੍ਰੀ ਗੁਰਬਾਣੀ ਜੀ ਦੇ ਪ੍ਰੇਮੀਆਂ ਨੂੰ ਭੀ ਸਿਰਪਾਉ ਬਸਤ੍ਰ ਮਾਇਆ ਦੇ ਕੇ ਵਿਸ਼ੇਸ਼ ਤੌਰ 'ਤੇ ਸਨਮਾਨਤ ਕੀਤਾ ਅਤੇ ਮੰਗਤੇ ਜਨਾ ਨੂੰ ਭੀ ਦਾਨ ਦਿਤਾ।

੧੨੯.ਜੋਤੀ ਜੋਤਿ ਸਹਿਜ ਪਾਠ ਸਾਹਿਬ ਜੀ ਚੌਥੇ:- ਵਾਹਿਗੁਰੂ॥ ਸ੍ਰੀ ਕਰਤਾਰਪੁਰ ਸਾਹਿਬ ਜੀ ਵਾਲੇ ਪਰਮਪਵਿੱਤ੍ਰ ਸਰੂਪ ਦੇ ਲਿਖਾਰੀ, ਭਾਈ ਗੁਰਦਾਸ ਸਾਹਿਬ ਜੀ, ਸ੍ਰੀ ਚੋਹਲੇ ਸਾਹਿਬ ਜੀ ਤੋਂ, ਸ੍ਰੀ ਗੋਇੰਦਵਾਲ ਸਾਹਿਬ ਜੀ ਆ ਕੇ, ਸਤਿਗੁਰੂ ਛੇਵੇਂ ਪਾਤਿਸਾਹ ਜੀ ਦੇ ਦਰਸਨ ਕਰਦਿਆਂ,ਬਿਨਤੀ ਪੁਨ ਗੁਰਦਾਸ ਸੁਨਾਈ॥ ਪ੍ਰਾਨ ਅੰਤ ਮਹਿ ਬਿਲਮ ਨ ਕਾਈ॥ (ਪੁਨ) ਫੇਰ ਭਾਈ ਗੁਰਦਾਸ ਸਾਹਿਬ ਜੀ ਨੇ ਬੜੇ ਭਾਰੀ ਅਦਬ ਸਤਿਕਾਰ ਪਰਮ ਪਿਆਰ ਨਮਸਕਾਰ ਸਹਿਤ, ਸ੍ਰੀ ਗੁਰੂ ਸਾਹਿਬ ਜੀ ਨੂੰ ਪ੍ਰੇਮ ਬਿਨਤੀ (ਸੁਨਾਈ) ਕਹੀ, ਮੇਰੇ (ਪ੍ਰਾਨ) ਪ੍ਰਾਣਾਂ ਦਾ ਅੰਤ ਹੋਣ (ਮਹਿ) ਵਿੱਚ, ਹੁਣ (ਕਾਈ) ਕੋਈ ਭੀ (ਬਿਲਮ) ਦੇਰੀ (ਨ) ਨਹੀਂ ਹੈ।

ਡਾਰਹੁ ਭਸਮ ਬਿਪਾਸਾ ਮਾਹੀ॥ਮੇਰਾ(ਭਸਮ)ਅੰਗੀਠਾ(ਬਿਪਾਸਾ)ਬਿਆਸ (ਮਾਹੀ)ਵਿੱਚ

(ਡਾਰਹੁ)ਪਾ ਦਿਉ।ਮੇਰੀ ਮੜ੍ਹੀ ਕੀਜੀਏ ਨਾਹੀ॥ ਮੇਰੀ ਮੜ੍ਹੀ (ਨਾਹੀ) ਨਾ (ਕੀਜੀਏ) ਕਰਿਓ ਭਾਵ ਨਾ ਬਣਾਇਓ ਜੀ। ਇਨ੍ਹਾਂ ਦੇ ਤਿਆਗ 'ਤੇ ਸ੍ਰੀ ਗੁਰੂ ਸਾਹਿਬ ਜੀ ਭਾਰੀ ਪ੍ਰਸੰਨ ਹੋਏ ਤੇ ਵਰ ਬਖ਼ਸ਼ਿਆ, "ਤੇਰਾ ਨਾਮ ਦੁਨੀਆ 'ਤੇ ਸਦਾ ਹੀ ਰਹੇਗਾ।" ਉੱਥੋਂ ਆ ਕੇ ਸ੍ਰੀ ਗੁਰੂ ਜੀ ਨੇ, ਸ੍ਰੀ ਅਕਾਲ ਤਖਤ ਸਾਹਿਬ ਜੀ ਵਿਖੇ, ਭਾਈ ਬਿਧੀਚੰਦ ਜੀ ਤੋਂ ਅੰਮ੍ਰਿਤ ਜੋਤੀ ਜੋਤਿ ਸਹਜ ਪਾਠ ਕਰਵਾਇਆ।ਯਥਾ:- ਭਈ ਪ੍ਰਭਾਤਿ ਸ੍ਰੀ ਗੁਰੂ ਚਲਿ ਆਏ॥ ਸਿਰੀ ਗੁਰੂ ਗ੍ਰਿੰਥ; ਪ੍ਰਕਾਸ਼ ਕਰਾਏ॥ ਹਿਤ ਗੁਰਦਾਸ ਪਾਠ ਧਰਵਾਯੋ॥ ਬਿਧੀਆ ਪਠਿਬੇ ਹੇਤੁ ਬਿਠਾਯੋ॥ ਭੋਗ ਉਪ੍ਰੰਤ ਸਤਿਗੁਰੂ ਪ੍ਰਭੂ ਸ੍ਰੀ ਗੁਰੂ ਹਰਿਗੋਬਿੰਦ ਸਹਿਬ ਜੀ ਨੇ ਅਤੀ ਹੀ ਵੈਰਾਗ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਾਰੀ ਬ੍ਰਹਮ ਬੇਤੇ ਭਾਈ ਸਾਹਿਬ ਜੀ ਦੇ ਨਮਿੱਤ ਲੰਗਰ ਅਤੇ ਦਾਨ ਕੀਤਾ। ੧੬੯੪ ਬਿ: ਭਾਦੋਂ ਸੁਦੀ ੮ ਨੂੰ ਧੰਨ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਚਰਨਾ 'ਚ ਪਹੁੰਚੇ। ਐਸੇ ਪਰਉਪਕਾਰੀ ਮਹਾਂਪੁਰਸ਼ਾਂ ਨੂੰ ਰੋਮ ੨ ਕਰਕੇ ਸਦ ਸਦਾ ਨਮਸਕਾਰ ਹੈ ਜੀ। ਇਉਂ ਉਪ੍ਰੋਕਤ ਚਾਰ ਜੋਤੀ ਜੋਤਿ ਸਹਿਜ ਪਾਠ ਸਤਿਗੁਰੂ ਪ੍ਰਭੂ ਛੇਵੇਂ ਪਾਤਿਸ਼ਾਹ ਜੀ ਨੇ ਕਰਵਾ ਕੇ ਸ੍ਰਬੱਤ ਦੇ ਭਲੇ ਦੀ ਪਰਮ ਉੱਚੀ ਸੁੱਚੀ ਪਰਮਪਵਿੱਤ੍ਰ ਮਰਯਾਦਾ ਤੋਰਨ ਦਾ ਬੜਾ ਭਾਰੀ ਪਰਉਪਕਾਰ ਕੀਤਾ ਜੀ।

੧੩੦.ਕਲਜੁੱਗ ਜਹਾਜ਼ ਗੁਰੂ ਗੁਰ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸ੍ਰੀ ਅਖੰਡ ਪਾਠ ਸਾਹਿਬ ਦਾ ਪਰਮਪਵਿੱਤ੍ਰ ਇਤਿਹਾਸ:-ਤ੍ਵਪ੍ਰਸਾਦਿ:-ਦੁਸ਼ਟਦਮਨ,ਪਾਪ ਬਿਨਾਸਕ,ਧਰਮ ਪ੍ਰਕਾਸ਼ਕ,ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸਾ ਜੀ ਦੇ ਪਰਮਪੂਜਨੀਕ ਗੁਰੂ ਪਿਤਾ,ਰਾਜਨ ਕੇ ਰਾਜਾ.ਮਹਾਰਾਜਨ ਕੇ ਮਹਾਰਾਜਾ;ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਨੂੰ ਸਾਰੇ ਤੀਰਥਾਂ ਨੇ ਭਾਵਨਾ ਸਹਿਤ ਅਰਾਧਿਆ,ਪ੍ਰੇਮ ਬੇਨਤੀ ਕੀਤੀ ਕਿ ਅਸਾਡੇ 'ਚ ਅਕ੍ਰਿਤਘਣ ਆ ਕੇ ਨ੍ਹਾਉਂਦੇ ਹਨ, ਇਸ ਕਰਕੇ ਹੇ ਸੱਚੇ ਸਤਿਗੁਰੂ ਸਾਹਿਬ ਜੀ! ਕ੍ਰਿਪਾ ਕਰਕੇ ਆਪਣੇ ਪਰਮਪਵਿੱਤ੍ਰ ਸੱਚੇ ਚਰਨ-ਕਮਲ ਪਾ ਕੇ ਅਸਾਡੇ ਪਾਪ ਮੇਟੋ ਜੀ।ਯਥਾ:-ਗੰਗਾ ਜਮਨਾ ਗੋਦਾਵਰੀ ਸਰਸੁਤੀ;ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥ਕਿਲਵਿਖ ਮੈਲੁ ਭਰੇ.ਪਰੇ ਹਮਰੈ ਵਿਚਿ;ਹਮਰੀ ਮੈਲੁ.ਸਾਧੂ ਕੀ ਧੂਰਿ ਗਵਾਈ॥੧॥)ਗਮਨ ਤੀਰਥਨਿ;ਕੀਨਿ ਬਹਾਨਾ॥ਨਿਜ ਦਾਸਨ;ਚਾਹਤਿ ਕਲਯਾਨਾ॥ਸ੍ਰੀ ਗੁਰੂ ਸਾਹਿਬ ਜੀ ਨੇ ਤੀਰਥਾਂ 'ਤੇ(ਗਮਨ)ਜਾਣ ਦਾ ਬਹਾਨਾ(ਕੀਨਿ)ਕੀਤਾ,ਭਾਵ ਬਣਾਇਆ,ਪਰ (ਨਿਜ)ਆਪਣੇ(ਦਾਸਨ)ਦਾਸਾਂ ਸੇਵਕਾਂ ਦੀ ਕਲਿਆਣ ਕਰਨੀ(ਚਾਹਤਿ)ਚਾਹੁੰਦੇ ਹਨ।ਸ੍ਰੀ ਗੁਰੂ ਦਸਵੇਂ ਪਾਤਿਸ਼ਾਹ ਜੀ,ਆਪਣੀ ਅਮੋਲਕ ਕਲਮ ਨਾਲ,ਆਪਣੇ ਗੁਰੂ ਪਿਤਾ ਜੀ ਦੀ ਬੜੀ ਭਾਰੀ ਮਹਿਮਾ ਲਿਖਦੇ ਹਨ:-ਮੁਰ ਪਿਤ;ਪੂਰਬ ਕੀਯਸਿ ਪਯਾਨਾ॥ਸੱਚੇ(ਮੁਰ)ਦਾਸਨਦਾਸ ਦੇ ਪਰਮਪੂਜਨੀਕ ਪਿਤ ਜੀ ਨੇ,(ਪੂਰਬ)ਚੜ੍ਹਦੇ ਨੂੰ(ਪਯਾਨਾ)ਜਾਣਾ(ਕੀਯਸਿ)ਕੀਤਾ।ਭਾਂਤਿ ਭਾਂਤਿ ਕੇ;ਤੀਰਥਿ ਨਾਨਾ॥(ਭਾਂਤਿ ਭਾਂਤਿ)ਤਰ੍ਹਾਂ ਤਰ੍ਹਾਂ(ਕੇ)ਦੇ ਨਾਨਾ(ਤੀਰਥਿ)ਤੀਰਥਾਂ 'ਤੇ ਸੱਚੇ ਚਰਨ-ਕਮਲ ਪਾ ਕੇ ਕਥਾ ਕੀਰਤਨ ਦੁਆਰਾ,ਤੀਰਥਾਂ ਨੂੰ ਪਵਿੱਤ੍ਰ ਕੀਤਾ।ਸਤਿ ਧਰਮ ਦਾ ਉਪਦੇਸ਼ ਬਖ਼ਸ਼ਿਆ,ਸੱਚੇ ਚਰਨ-ਕਮਲ ਧੋ ਕੇ ਪਿਆਏ,ਪਸ਼ੂ ਪ੍ਰੇਤ ਤਰਾਏ।

ਜਬ ਹੀ ਜਾਤ; ਤ੍ਰਿਬੇਣੀ ਭਏ॥ (ਜਬ) ਜਦੋਂ ਹੀ (ਤ੍ਰਿਬੇਣੀ) ਪ੍ਰਾਗਰਾਜ ਤੀਰਥ 'ਤੇ (ਜਾਤ) ਜਾਂਦੇ ਭਏ, ਭਾਵ ਗਏ। ਪੁੰਨ ਦਾਨ; ਦਿਨ ਕਰਤ ਬਿਤਏ॥੧॥(ਸ੍ਰੀ ਦਸਮ ੫੯) ਪੁੰਨ ਦਾਨ ਕਰਦਿਆਂ ਦਿਨ (ਬਿਤਏ) ਬਤੀਤ (ਕਰਤ) ਕੀਤੇ। ਯਥਾ:- ਤਿਸ ਦਿਨ ਸਗਰੇ; ਗੁਰ ਭਗਵਾਨ॥ ਦੇਤੇ ਰਹੇ ਸਭਨ ਕਹੁ ਦਾਨ॥ ਗ੍ਰੀਬ ਨਿਵਾਜ ਸ੍ਰੀ ਗੁਰੂ ਜੀ ਨੇ, ਕਲਿਆਣ ਦੀ ਇੱਛਾ ਕਰਕੇ ਦਾਨ ਨਹੀਂ ਦਿਤਾ, ਬਲਕਿ ਆਪਣੇ ਤਿਆਗੀ ਸੁਭਾਅ ਅਨੁਸਾਰ, ਬਖ਼ਸ਼ਸ਼ਾਂ ਦੇ ਦਾਤੇ ਹੋਣ ਦਾ ਕਾਰਨ, ਦੁਖੀਆਂ ਨੂੰ ਦਾਨ ਦੇਣਾ ਗੁਰੂ ਸਾਹਿਬ ਜੀ ਦਾ ਖਿੜਿਆ ਸੁਭਾਅ ਸੀ। ਜਿਵੇਂ ੨ ਪ੍ਰੇਮੀਆਂ ਨੇ ਭੇਟਾਵਾਂ ਲਿਆਂਦੀਆਂ, ਤਿਵੇਂ ੨ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਧੰਨ ਹਨ ਧੰਨ ਹਨ,ਕਹਿ ਕੇ ਵਰਤਾ ਦਿਤੀਆਂ।ਜਿਨ੍ਹਾਂ ਪ੍ਰੇਮੀਆਂ ਨੂੰ ਸੱਚੇ ਨਾਮ ਦੀ ਭੁੱਖ ਲੱਗੀ ਸੀ,ਆਪ ਜੀ ਨੇ ਆਪ ਅੰਮ੍ਰਿਤ ਕੀਰਤਨ ਕਰਕੇ ਦੂਰ ਕੀਤੀ।ਜਦੋਂ ਆਪ ਜੀ ਅੰਮ੍ਰਿਤ ਕੀਰਤਨ ਕਰਦੇ,ਤਦੋਂ ਅੰਮ੍ਰਿਤ ਦੇ ਝਰਨੇ ਹੀ ਵਹਿ ਤੁਰਦੇ।ਯਥਾ:-ਬਾਣੀ ਉਚਰਹਿ ਸਾਧ ਜਨ;ਅਮਿਉ ਚਲਹਿ ਝਰਣੇ॥ਆਪ ਜੀ ਨੇ ਗੁਰਸ਼ਬਦ ਵੀਚਾਰ ਅੰਮ੍ਰਿਤ ਅਮਰ ਕਥਾ ਸੁਣਾ ਕੇ ਸਾਰੀ ਸੰਗਤ ਜੀ ਨੂੰ ਆਤਮ ਦਾਨ ਦੇ ਕੇ ਤ੍ਰਿਪਤ ਕੀਤਾ।

੧੩੧.ਗੁਰਪ੍ਰਸਾਦਿ ਪਰਮਪੂਜਨੀਕ ਪਹਿਲੇ ਸ੍ਰੀ ਅਖੰਡ ਪਾਠ ਸਾਹਿਬ ਜੀ:-ਇੱਕ ਦਿਨ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਤ੍ਰਿਬੇਣੀ ਵਿਖੇ,ਆਪਣੇ ਆਪ ਸਰੂਪ ਦੇ ਅਨੰਦ 'ਚ ਮਸਤ ਬੈਠੇ ਸਨ।ਆਪ ਜੀ ਦੇ ਪਰਮਪੂਜਨੀਕ ਮਾਤਾ ਨਾਨਕੀ ਜੀ, ਆਪ ਜੀ ਦੇ ਪਾਸ ਆਏ।ਪਿਆਰ ਸਤਿਕਾਰ ਨਾਲ ਨਮਸਕਾਰ ਨਿਮ੍ਰਤਾ ਸਹਿਤ ਪ੍ਰੇਮ ਬੇਨੰਤੀ ਕੀਤੀ, "ਹੇ ਲਾਲ ਜੀ!ਆਪ ਜੀ ਦੇ ਪਰਮਪੂਜਨੀਕ ਪਿਤਾ ਜੀ ਨੇ ਭਾਰੀ ਪ੍ਰਸੰਨ ਹੋ ਕੇ ਦਾਸਨ ਦਾਸੀ ਨੂੰ ਕਿਹਾ ਕਿ ਆਪ ਜੀ ਦਲ ਭੰਜਨ ਸੂਰਬੀਰ ਬਹਾਦਰ ਮਹਾਂ ਯੋਧੇ ਪਰਉਪਕਾਰੀ ਆਪਣੇ ਪਿਆਰੇ ਪੋਤ੍ਰੇ ਦੇ ਦਰਸ਼ਨ ਕਰੋਂਗੇ,ਜੋ ਪਹਿਲੇ ਨੌਆਂ ਸੱਚੇ ਸਤਿਗੁਰਾਂ ਜੀ ਦੇ ਜਸ ਨੂੰ ਖੰਡਾਂ ਬ੍ਰਹਮੰਡਾਂ ਵਿੱਚ ਫੈਲਾਉਣਗੇ। ਹੇ ਲਾਲ ਜੀ!ਆਪ ਜੀ ਦੀ ਉਮਰ ੪੫ ਵਰ੍ਹੇ ਦੀ ਹੋ ਗਈ ਹੈ।ਆਪ ਜੀ ਦੇ ਪਿਤਾ ਜੀ ਨੇ ਦਾਸਨਦਾਸੀ ਨੂੰ ਉਪ੍ਰੋਕਤ ਵਰ ਬਖ਼ਸ਼ਿਆ ਸੀ।ਇਸ ਕਰਕੇ ਦਾਸਨਦਾਸੀ ਆਪਣੇ ਪਿਆਰੇ ਲਾਲ ਦੇ ਲਾਲ ਨੂੰ ਗੋਦ 'ਚ ਕਦੋਂ ਖਿਡਾਵੇਗੀ?ਹੁਣ ਬਿਰਧ ਹੋ ਚੁੱਕੀ ਹਾਂ,ਇਸ ਲਈ ਇਹ ਸ਼ੁਭ ਇੱਛਾ ਹੈ,ਜੀਉਂਦੀ ੨ ਆਪਣੇ ਅਵਤਾਰੀ ਪੋਤ੍ਰੇ ਦੇ ਦਰਸ਼ਨ ਕਰਾਂ,ਜਿਸ ਕਰਕੇ ਪਰਮਪੂਜਨੀਕ ਪਤੀ ਸਾਹਿਬ ਜੀ ਦੇ ਬਚਨ ਪੂਰੇ ਹੋਣ ਜੀ।"

ਧੀਰਜਧਾਰੀ ਮਹਾਨ ਪਰਉਪਕਾਰੀ ਸ੍ਰਬ ਸੁਧਾਰੀ ਨੌਵੇਂ ਸਰੂਪ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਨੇ ਕਿਹਾ,"ੴ ਸਤਿਕਰਤਾਰ ਦੇ ਅਵਤਾਰ,ਧੰਨ;ਸਰਬ ਕਲਾ ਸਮਰਥ॥ ਸਤਿਗੁਰੂ ਨਾਨਕ ਨਿਰੰਕਾਰ ਜੀ,ਆਪਣੇ ਅਜਪਾ ਜਾਪ ਨਿਰਗੁਨ ਸਰੂਪ ਦੁਆਰਾ,ਹੁਣ ਕੋਟਾਨ ਕੋਟਿ ਸੂਰਜਾਂ ਚੰਦ੍ਰਮਿਆਂ ਤਾਰਿਆਂ ਅਗਨੀਆਂ ਦੇਹਾਂ ਨੂੰ ਪ੍ਰਕਾਸ਼ ਰਹੇ ਹਨ, ਉਹ ਹੀ ਆਪ ਜੀ ਦੀ ਸ਼ੁਭ ਇੱਛਾ ਪੂਰੀ ਕਰਨਗੇ।" ਇਹ ਸੁਣ ਕੇ ਪਰਮਪੂਜਨੀਕ ਮਾਤਾ ਜੀ ਇਉਂ ਭਾਰੀ ਪ੍ਰਸੰਨ ਹੋਏ, ਜਿਵੇਂ ਪ੍ਰੇਮੀ ਸੇਵਕ, ਵਾਹਿਗੁਰੂ ਜੀ ਨੂੰ ਪ੍ਰਾਪਤ ਕਰਕੇ ਭਾਰੀ ਪ੍ਰਸੰਨ ਹੁੰਦੇ ਹਨ। ਸੰਤਾਂ ਨੂੰ ਭਾਵਨ ਵਾਲੇ ਸ੍ਰੀ ਗੁਰੂ

ਸਾਹਿਬ ਜੀ ਨੇ ਵੀਚਾਰਿਆ ਕਿ ਸ੍ਰੀ ਗੁਰਬਾਣੀ ਜੀ ਪੂਰਨ ਸੱਚੇ ਗੁਰੂ ਜੀ ਹਨ,ਇਸ ਲਈ ਸ੍ਰਬੱਤ ਦੇ ਭਲੇ ਲਈ,ਸ੍ਰੀ ਅਖੰਡ ਪਾਠ ਸਾਹਿਬ ਜੀ ਕਰਵਾਈਏ,ਜਿਸ ਕਰਕੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਅਚੱਲ ਗੱਦੀ ਦੇ ਮਾਲਕ, ਵਾਹਿਗੁਰੂ ਜੀ ਆਪ ਪ੍ਰਗਟ ਹੋਣ,ਦੁਨੀਆਂ 'ਚ ਅਖੰਡ ਪਾਠ ਦੀ ਸ਼ੁਭ ਮਰਯਾਦਾ ਚੱਲੇ।"

ਧਰਮ ਵਿਜੇ ਮੁਕਤ ਸ਼ਾਸਤ੍ਰ 'ਚ ਲਿਖਿਆ ਹੈ ਕਿ ਗੁਰਦੁਆਰਾ ਬੜੀ ਸਿੱਖ ਸੰਗਤ ਜੀ ਤ੍ਰਿਬੇਣੀ 'ਤੇ ਆਪ ਜੀ ਨੇ ਪੰਜ ਬ੍ਰਹਮਗਿਆਨੀ ਸਿੱਖ ਪਾਠੀ ਲਾ ਕੇ ਸ੍ਰੀ ਅਖੰਡ ਪਾਠ ਸਾਹਿਬ ਜੀ ਕਰਵਾਏ।੧.ਪਰਮਪੂਜਨੀਕ ਸ਼ਹੀਦ ਬਾਬਾ ਮਤੀ ਦਾਸ ਸਾਹਿਬ ਜੀ,ਜਿਨ੍ਹਾਂ ਨੇ ਚਾਂਦਨੀ ਚੌਂਕ ਦਿੱਲੀ ਵਿਖੇ ਸ੍ਰੀ ਗੁਰੂ ਨੌਵੇਂ ਪਾਤਿਸ਼ਾਹ ਜੀ ਦੇ ਪਿੰਜਰੇ ਦੇ ਸਾਹਮਣੇ,ਆਪਣੇ ਆਪ ਨੂੰ ਆਰੇ ਨਾਲ ਚਿਰਵਾਇਆ।੨.ਧੰਨ ਸ਼ਹੀਦ ਭਾਈ ਦਇਆਲਾ ਸਾਹਿਬ ਜੀ ਜੋ ਨੌਵੇਂ ਪਾਤਿਸ਼ਾਹ ਜੀ ਦੇ ਨਾਲ ਸ਼ਹੀਦੀ ਦੇਣ ਗਏ,ਦੇਗ 'ਚ ਉਬਾਲ਼ੇ ਗਏ।ਜਿਨ੍ਹਾਂ ਅੱਠਵੇਂ ਪਾਤਿਸ਼ਾਹ ਜੀ ਪਾਸ ਭੀ ਸੇਵਾ ਕੀਤੀ ਸੀ।੩.ਬ੍ਰਹਮਗਿਆਨੀ ਭਾਈ ਗੁਰਬਖਸ਼ ਸਾਹਿਬ ਜੀ ਮਸੰਦ,ਜਿਨ੍ਹਾਂ ਦੀ ਉਲਾਦ,ਪਿੰਡ ਸ੍ਰੀ ਪੰਜੋਖਰੇ ਸਾਹਿਬ ਜੀ ਵਿਖੇ ਹੈ।ਜਿਨ੍ਹਾਂ ਨੇ ਸੱਚੇ ਸਤਿਗੁਰੂ ਸ੍ਰੀ ਗੁਰੂ ਅੱਠਵੇਂ ਪਾਤਿਸ਼ਾਹ ਜੀ ਦੀ ਸੇਵਾ ਭਗਤੀ ਕੀਤੀ।੪.ਬ੍ਰਹਮਗਿਆਨੀ ਬਾਬਾ ਬੁੱਢਾ ਸਾਹਿਬ ਜੀ ਦੇ ਛੇਵੇਂ ਥਾਂ ਪਰਮਪੂਜਨੀਕ ਸ੍ਰੀ ਬਾਬਾ ਗੁਰਦਿੱਤਾ ਸਾਹਿਬ ਜੀ,ਜਿਨ੍ਹਾਂ ਨੇ ਬੇੜੀ ਸਮੇਤ,ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਦੀ ਸ਼ੁਭ ਸੱਚੀ ਸੁੱਚੀ ਉੱਚੀ ਸੇਵਾ ਕੀਤੀ,ਜਦੋਂ ਆਪ ਜੀ ਦਿੱਲੀ ਵਿਖੇ ਪਿੰਜਰੇ 'ਚ ਕੈਦ ਸਨ।੫.ਪੰਜਵੇਂ ਸ਼ਹੀਦ ਧੰਨ ਭਾਈ ਸਤੀ ਰਾਮ ਸਾਹਿਬ ਜੀ,ਜੋ ਅੱਠਵੇਂ ਪਾਤਿਸ਼ਾਹ ਜੀ ਦੇ ਖਾਸ ਪ੍ਰੇਮੀ ਸਨ।ਜਿਨ੍ਹਾਂ ਨੂੰ ਨੌਵੇਂ ਪਾਤਿਸਾਹ ਜੀ ਦੇ ਸਾਹਮਣੇ,ਚਾਂਦਨੀ ਚੌਂਕ ਦਿੱਲੀ ਵਿਖੇ ਰੂੰ ਵਿੱਚ ਵਲ੍ਹੇਟ ਕੇ ਸਾੜਿਆ,ਬੜੇ ਭਾਰੀ ਸਿਦਕ ਭਰੋਸੇ ਨਾਲ ਸ਼ਹੀਦ ਹੋਏ।ਤ੍ਵਪ੍ਰਸਾਦਿ:-ਸਤਿਗੁਰੂ ਦਸਵੇਂ ਪਾਤਿਸਾਹ ਜੀ ਦੇ ਪਰਮਪਵਿੱਤ੍ਰ ਸ਼ੁਭ ਅਵਤਾਰ ਦੀ ਸ਼ੁਭ ਇੱਛਾ ਨੂੰ ਲੈ ਕੇ,ਉਪ੍ਰੋਕਤ ਪੰਜ ਬ੍ਰਹਮਗਿਆਨੀ ਮਹਾਂਪੁਰਸ਼ਾਂ ਦੁਆਰਾ ਸ੍ਰੀ ਅਖੰਡ ਪਾਠ ਸਾਹਿਬ ਜੀ ਦੀ ਪਰਮਪਵਿੱਤ੍ਰ ਸ਼ੁਭ ਮਰਯਾਦਾ ਆਰੰਭ ਕਰਕੇ, ਵੱਡਾ ਭਾਰੀ ਪਰਉਪਕਾਰ ਕੀਤਾ।ਜੇ ਵੀਚਾਰੀਏ ਹੁਣ ਤੱਕ ਕਿਤਨੇ ਕੁ ਸ੍ਰੀ ਅਖੰਡ ਪਾਠ ਸਾਹਿਬ ਹੋ ਚੁੱਕੇ ਹਨ?ਸਦਾ ਹੀ ਹੁੰਦੇ ਰਹਿਣਗੇ।ਸੀਸ ਕੁਰਬਾਨ ਕਰਨ ਵਾਲੇ ਧੀਰਜਧਾਰੀ ਮਹਾਨ ਪਰਉਪਕਾਰੀ ਪੂਰਨ ਅਵਤਾਰੀ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਦਾ ਧੰਨਵਾਦ ਹੈ,ਜਿਨ੍ਹਾਂ ਭਾਰੀ ਕ੍ਰਿਪਾਲਤਾ ਕਰਕੇ ਸ੍ਰੀ ਅਖੰਡ ਪਾਠ ਸਾਹਿਬ ਜੀ ਦੀ ਸ਼ੁਭ ਮਰਯਾਦਾ ਬਖ਼ਸ਼ੀ।

੧੩੨.ਦੂਜੇ ਸ੍ਰੀ ਅਖੰਡ ਪਾਠ ਸਾਹਿਬ ਜੀ:- ਸ੍ਰੀ ਦਮਦਮਾ ਸਾਹਿਬ ਜੀ ਵਿਖੇ,ਦਲ ਭੰਜਨ ਗੁਰੁ ਸੂਰਮਾ,ਵਡ ਜੋਧਾ ਬਹੁ ਪਰਉਪਕਾਰੀ। ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਆਪ ਕਰਵਾਏ ਤੇ ਰੋਮ ੨ ਦੇ ਕੰਨਾਂ ਨਾਲ ਸੰਪੂਰਨ ਸੁਣੇ ਜੀ।

੧੩੩. ਸ੍ਰੀ ਅਖੰਡ ਪਾਠ ਸਾਹਿਬ ਜੀ:- ਸ੍ਰੀ ਹਜੂਰ ਸਾਹਿਬ ਜੀ ਵਿਖੇ ਸੁਣ ਕੇ ਜੋਤੀ ਜੋਤਿ ਸਮਾਏ ਜੀ।

੧੩੪.ਚੌਥੇ ਸ੍ਰੀ ਅਖੰਡ ਪਾਠ ਸਾਹਿਬ ਜੀ ਸਿੰਘਾਂ ਦੇ ਅੰਦਰ:- ਇਤਿਹਾਸ ਅੰਦਰ

ਲਿਖਿਆ ਹੈ ਕਿ ਜਦੋਂ ਸਿੰਘਾਂ ਨੇ ਧਰਮ ਜੰਗ ਕਰਨਾ ਹੁੰਦਾ ਤਾਂ ਪਹਿਲਾਂ ਸ੍ਰੀ ਅਖੰਡ ਪਾਠ ਸਾਹਿਬ ਜੀ ਪੂਰਨ ਅਦਬ ਸਤਿਕਾਰ ਨਾਲ ਕਰਦੇ ਅਤੇ ਸੁਣਦੇ। ਸ੍ਰੀ ਸਤਿਗੁਰੂ ਸਾਹਿਬ ਜੀ ਦੇ ਪਰਮਪੂਜਨੀਕ ਪਰਮਪਵਿੱਤ੍ਰ ਚਰਨਕਮਲਾਂ ਨੂੰ ਮਨਾਉਂਦੇ, ਫੇਰ ਧਰਮ ਯੁੱਧ 'ਚ ਜਾ ਕੇ ਵੈਰੀ ਦਾ ਪੁਰਜਾ ੨ ਕੱਟ ਕੇ, ਗੁਰੂ ੨ ਜਪਦਿਆਂ, ਸੀਸ ਤਲ਼ੀ 'ਤੇ ਰੱਖ ਕੇ ਗੁਰੂ ਹਿਤ ਸ਼ਹੀਦੀਆਂ ਪਾਉਂਦੇ, ਜਿੱਤਾਂ ਪ੍ਰਾਪਤ ਕਰਦੇ। ਜਿਵੇਂ ਇੱਕ ਵਾਰੀ ਬੱਲੋਕਿਆਂ ਦੇ ਹੈਡ ਤੋਂ ਸਿੰਘਾਂ ਨੇ ਅਠਾਰਾਂ ਹਜ਼ਾਰ ਲੜਕੀ ਛੁਡਾਈ ਸੀ। ੧੮੦੯ ਬਿਕ੍ਰਮੀ 'ਚ ਗੁਰੂ ਜੀ ਦੇ ਸਾਜੇ ਨਿਵਾਜੇ ਖ਼ਾਲਸੇ ਜੀ ਨੇ ਜਸਪਤ ਖੱਤ੍ਰੀ ਨੂੰ ਉਸ ਦੀ ਕੀਤੀ ਗੱਦਾਰੀ ਦਾ ਫ਼ਲ ਭੁਗਤਾਇਆ, ਭਾਵ ਗੱਡੀ ਚੜ੍ਹਾ ਦਿਤਾ। ਉਸ ਦਾ ਬਦਲਾ ਲੈਣ ਲਈ ਹੰਕਾਰੀ ਲੱਖੂ ਚੜ੍ਹ ਕੇ ਆਇਆ ਤਾਂ ਖ਼ਾਲਸੇ ਨਾਲ ਬੜਾ ਭਾਰੀ ਜੰਗ ਹੋਇਆ, ਜਿਸ ਵਿੱਚ ਖ਼ਾਲਸੇ ਦੀ ਬੜੀ ਭਾਰੀ ਜਿੱਤ ਹੋਈ। ਉਸ ਜੰਗ 'ਚ ਬੀਬੀ ਸੁੰਦਰ ਕੌਰ ਜੀ ਨੇ ਬੜੀ ਬਹਾਦਰੀ ਦੇ ਜੌਹਰ ਵਿਖਾਏ, ਪਰ ਜ਼ਖ਼ਮ ਬਹੁਤ ਭਾਰੀ ਲੱਗੇ। ਉਨ੍ਹਾਂ ਨੇ ਆਪਣਾ ਸ਼ਹੀਦੀ ਦਾ ਸਮਾਂ ਨੇੜੇ ਜਾਣ ਕੇ ਸਿੰਘਾਂ ਤੋਂ ਸ੍ਰੀ ਅਖੰਡ ਪਾਠ ਸਾਹਿਬ ਜੀ ਸੁਣਨ ਦੀ ਤੀਬਰ ਇੱਛਾ ਪ੍ਰਗਟ ਕੀਤੀ, ਤਾਂ ਖ਼ਾਲਸੇ ਨੇ ਕਾਨੂੰਵਾਲ ਦੇ ਛੰਭ ਵਿੱਚ ਸ੍ਰੀ ਅਖੰਡ ਪਾਠ ਸਾਹਿਬ ਜੀ ਕਰਕੇ ਭੋਗ ਪਾਇਆ। ਅਰਦਾਸ ਕਰਕੇ ਸ੍ਰੀ ਮੁਖਵਾਕ ਲੈ ਕੇ ਸੁੰਦਰ ਦੀਵਾਨ ਸਜਾਇਆ, ਮਿਲ ਕੇ ਕਥਾ ਕੀਰਤਨ ਕਰਕੇ ਦੇਗ ਵਰਤਾਈ। ਕੁਰਬਾਨੀ ਦੀ ਪੁੰਜ ਪਰਮਪੂਜਨੀਕ ਸੂਰਬੀਰ ਬੀਬੀ ਜੀ ਨੇ ਬੜੇ ਹੀ ਅਦਬ ਸਤਿਕਾਰ ਪਿਆਰ ਨਾਲ ਦੇਗ ਲੈ ਕੇ ਸਿਰ ਝੁਕਾ ਕੇ ਛਕੀ। ਬੜੇ ਧੀਰਜ ਪ੍ਰੇਮ ਨਮਸਕਾਰ ਸਹਿਤ ਖ਼ਾਲਸੇ ਜੀ ਨੂੰ ਆਖਰੀ ਗੁਰ ਫ਼ਤੇਹ ਬੁਲਾਈ, ਸੱਚਖੰਡ ਜਾਇ ਸਮਾਈ, ਗੁਰੂ ਗੁਰ ਧਿਆਈ, ਸ਼ਹੀਦੀ ਪਾਈ। ਗੁਰਚਰਨ ਸਮਾਈ, ਅਬਿਨਾਸੀ ਪਦ ਪਾਈ, ਜਾਮਾ ਮਾਈ, ਮਰਦ ਕਮਾਈ, ਸੋਭ ਸਬਾਈ, ਜਨਮ ਨਾ ਆਈ, ਗੁਰੂ ਮਨ ਭਾਈ, ਬਲਿ ਬਲਿ ਜਾਈ। ਸ੍ਰੀ ਅਖੰਡ ਪਾਠ ਸਾਹਿਬ ਜੀ ਦੀ ਪਰਮਪਵਿੱਤ੍ਰ ਮਰਯਾਦਾ ਬਖ਼ਸ਼ਣ ਵਾਲੇ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਜੀਓ! ਧੰਨ ਹਨ। ਸੀਸ ਕੁਰਬਾਨ ਕੀਤਾ। ਰੋਮ ੨ ਕਰਕੇ ਡੰਡਉਤ ਬੰਦਨਾ ਅਨਿਕ ਬਾਰ ਨਮਸਕਾਰ ਬਲਿਹਾਰ। ਆਪ ਜੀ ਦੇ ਪਰਮਪੂਜਨੀਕ ਚਰਨ ਕਮਲਾਂ 'ਤੇ ਮੱਥਾ ਰੱਖ ਕੇ ਜ਼ਬਾਨ ਨਾਲ ਚੱਟ ਕੇ ਅਤੀ ਹੀ ਨਿਮ੍ਰਤਾ ਨਮਸਕਾਰ ਸਹਿਤ ਆਪ ਜੀ ਦਾ ਨਿਮਖ ੨ ਸੁਆਸ ੨ ਰੋਮ ੨ ਕਰਕੇ ਅਤੀ ਹੀ ਧੰਨਵਾਦ ਹੈ। ਕੈਸੀ ਅਮਿੱਤ ਮਿਹਰ ਕੀਤੀ ਹੈ।

੧੩੫.ਜੋਤਾਂ:- -ਜੋਤਾਂ ਦੀ ਵਰਤੋਂ ਕੋਈ ਸਗਨ ਵਹਿਮ ਨਹੀਂ।ਯਥਾ:-ਸਭ ਮਹਿ ਜੋਤਿ;ਜੋਤਿ ਹੈ ਸੋਇ॥ਤਿਸ ਦੈ ਚਾਨਣਿ;ਸਭ ਮਹਿ ਚਾਨਣੁ ਹੋਇ॥ਸਿਰਫ ਚਾਨਣ ਸੁਗੰਧੀ ਵਾਸਤੇ ਕੀਤੀਆਂ ਜਾਂਦੀਆਂ ਹਨ,ਬਿਜਲੀ ਜਾਣ ਤੋਂ ਪਾਠੀ ਨੂੰ ਪੜ੍ਹਨ ਸਮੇਂ ਅਟਕ ਨ ਪਵੇ।ਅਖੰਡ ਜੋਤਿ ਦੀ ਬਜਾਏ ਸ੍ਰੀ ਜਪੁ ਜੀ ਸਾਹਿਬ ਜੀ,ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਰਾਤ ਨੂੰ ਜੋਤਾਂ ਜਗਾਉਣੀਆਂ।ਹਨ੍ਹੇਰਾ ਹੋਣ ਤੋਂ ਜਿਹੜੀ ਤੁਕ ਮੁਖ 'ਚ ਹੋਵੇ ਓਹੀ ਪੜ੍ਹੀ ਜਾਵੇ,ਜੇ ਤੁਕ ਭੁੱਲ ਜਾਵੇ ਤਾਂ ਵਾਹਿਗੁਰੂ ਜਪਣਾ।ਜਿੱਥੇ ਖਾਸ ਸੁੰਦਰ ਸ਼ਾਨਦਾਰ ਸਫਾਈ ਸੁਗੰਧੀ ਅਤੇ ਖਾਸ ਹੀ ਚਾਨਣ ਦਾ

ਵਧੀਆ ਪ੍ਰਬੰਧ ਹੋਵੇ,ਬਿਜਲੀ ਕਦੇ ਭੀ ਬੰਦ ਨ ਹੁੰਦੀ ਹੋਵੇ,ਸਿੱਲਾਂ ਤੇ ਟਿਊਬਾਂ ਜਗਦੀਆਂ ਹੋਣ,ਓਥੇ ਜੋਤਾਂ ਨਹੀਂ ਭੀ ਬਾਲਦੇ।ਕਈ ਵਾਰੀਂ ਜੋਤਾਂ ਭੀ ਬੁਝ ਜਾਂਦੀਆਂ ਹਨ ਇਸ ਤਰ੍ਹਾਂ ਚਾਨਣ ਦਾ ਖ਼ਾਸ ਪ੍ਰਬੰਧ ਪ੍ਰਪੱਕ ਹੋਵੇ।ਜੋਤਾਂ ਕੱਟਣ ਸਮੇਂ ਧਿਆਨ ਰੱਖਣਾ ਕਿ ਫ਼ਲੂਹਾ ਰੁਮਾਲਿਆਂ 'ਤੇ ਨਾ ਡਿੱਗੇ। ਹਰ ਇੱਕ ਬਾਟੀ ਵਿੱਚ ਇੱਕ ਬੱਤੀ ਜਗਦੀ ਰਹੇ ਅਤੇ ਵਾਰੀ ੨ ਇੱਕ ੨ ਬੱਤੀ ਪਿੱਛੇ ਕਰਕੇ ਥਾਲ਼ੀ ਵਿੱਚ ਹੀ ਕੱਟੀ ਜਾਵੇ ਜੀ। ਜ਼ਿਆਦਾ ਠੰਢ 'ਚ ਜੋਤਾਂ ਥੱਲੇ ਅੱਗ ਇਤਨੀਂ ਜ਼ਿਆਦਾ ਨਹੀਂ ਪਾਉਣੀ ਚਾਹੀਦੀ ਜੀ, ਜਿਸ ਕਰਕੇ ਘਿਉ ਕਾਲ਼ਾ ਹੋ ਜਾਵੇ। ਜੋਤਾਂ ਵਾਲੀ ਬਾਟੀ ਲੋੜ ਅਨੁਸਾਰ ਅੱਗੇ ਨੂੰ ਟੇਢੀ ਕਰੋ, ਜਿਵੇਂ ਬੱਤੀ ਨੂੰ ਘਿਉ ਪੂਰਾ ਪੂਰਾ ਮਿਲਦਾ ਰਹੇ ਅਤੇ ਡੁੱਲ੍ਹੇ ਭੀ ਨਾ। ਬੱਤੀ ਇਤਨੀ ਜ਼ਿਆਦਾ ਭੀ ਬਾਹਰ ਨਹੀਂ ਕੱਢਣੀ, ਕਿ ਉਹ ਕਾਲੀ ਲਾਟ ਉੱਪਰ ਦੇਵੇ ਅਤੇ ਛੇਤੀ ਹੀ ਕੱਟਣ ਵਾਲੀ ਹੋ ਜਾਵੇ। ਇਸ ਕਰਕੇ ਦਰਮਿਆਨੀ ਹੀ ਬਾਹਰ ਕੱਢਣੀ ਚਾਹੀਦੀ ਹੈ। ਜੇਕਰ ਜ਼ਿਆਦਾ ਬਾਹਰ ਕੱਢੀ ਜਾਵੇ ਤਾਂ ਪੂਰਾ ਘਿਉ ਨਹੀਂ ਚੜ੍ਹਦਾ, ਨਾਲੇ ਜੋਤ ਛੇਤੀ ਹੀ ਕੱਟਣ ਵਾਲੀ ਹੋ ਜਾਂਦੀ ਹੈ। ਬੱਤੀਆਂ ਵੱਟਣ ਤੇ ਜੋਤਾਂ ਜਗਾਉਣ ਲਈ ਕਿਸੇ ਪ੍ਰੇਮੀ ਦੀ ਖਾਸ ਡਿਊਟੀ ਲਾਈ ਜਾਵੇ, ਜਿਸ ਕਰਕੇ ਜੋਤਾਂ ਹਨ੍ਹੇਰੇ ਤੋਂ ਪਹਿਲਾਂ ਹੀ ਕੀਤੀਆਂ ਜਾਣ। ਸ਼ੀਸ਼ੇ ਦੇ ਬਕਸੇ ਵਿੱਚ ਲਾਈਆਂ ਜਾਣ ਤਾਂ ਬਹੁਤ ਹੀ ਸਤਿਕਾਰ ਹੈ। ਜੇਕਰ ਬੱਤੀਆਂ ਕਰੜੀਆਂ ਹੋਣ ਤਾਂ ਘਿਉ ਬਹੁਤ ਘੱਟ ਖਰਚ ਹੁੰਦਾ ਹੈ।

੧੩੬.ਕੁੰਭ:-ਗੁਰੂ ਸਵਾਰੀ ਪਿਆਰੀ ਦੁਲਾਰੀ ਸਾਧ ਸੰਗਤ ਜੀਓ! ਕੁੰਭ ਰੱਖਣ ਦੇ ਬਹੁਤ ਹੀ ਫਾਇਦੇ ਹਨ ਜੀ। ਪਾਣੀ ਅੰਮ੍ਰਿਤ ਰੂਪ ਗੁਰਬਾਣੀ ਨੂੰ ਗ੍ਰਹਿਣ ਕਰਦਾ ਹੈ। ਜਿਵੇਂ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਪੰਜ ਬਾਣੀਆਂ ਪੜ੍ਹ ਕੇ ਖੰਡਾ ਫੇਰ ਕੇ ਪਰਮਪਵਿੱਤ੍ਰ ਅੰਮ੍ਰਿਤ ਤਿਆਰ ਕੀਤਾ ਸੀ ਜਿੱਥੇ ਪਾਣੀ ਨਾ ਹੋਵੇ, ਓਥੇ ਪੀਤਾ ਭੀ ਜਾ ਸਕਦਾ ਹੈ। ਸਿੰਘ ਜੰਗਲਾਂ ਵਿੱਚ ਸ੍ਰੀ ਅਖੰਡ ਪਾਠ ਸਾਹਿਬ ਕਰਦੇ ਸਨ, ਓਥੇ ਜਲ ਅਕਸ ਮਾਤ੍ਰ ਅੱਗ ਬੁਝਾਉਣ ਦਾ ਕੰਮ ਭੀ ਦਿੰਦਾ ਸੀ। ਕੁੰਭ ਦਾ ਜਲ, ਅੰਮ੍ਰਿਤ ਤਿਆਰ ਕਰਨ ਵਾਸਤੇ ਵੀ ਵਰਤਿਆ ਜਾਂਦਾ ਹੈ। ਜਿਵੇਂ ਸ੍ਰੀ ਹਰਿਮੰਦਰ ਸਾਹਿਬ ਅੱਠੇ ਪਹਿਰ ਕੀਰਤਨ ਹੋਣ ਕਰਕੇ ਸਾਰਾ ਸਰ ਹੀ ਅੰਮ੍ਰਿਤ-ਰੂਪ ਹੋ ਗਿਆ ਹੈ, ਇਸ਼ਨਾਨ ਕਰਕੇ ਕੋੜ੍ਹ, ਪਾਪ, ਵਿਘਨ ਮਿਟਦੇ ਹਨ। ਇਸੇ ਤਰ੍ਹਾਂ ਕੁੰਭ ਦਾ ਅੰਮ੍ਰਿਤ ਰੂਪ ਜਲ, ਛਕਣੇ ਕਰਕੇ ਰੋਗ ਦੂਰ ਹੁੰਦੇ ਹਨ। ਜੇਕਰ ਕੁੰਭ ਚੋਂਦਾ ਹੋਵੇ ਜਾਂ ਨਾ ਮਿਲਦਾ ਹੋਵੇ ਤਾਂ ਸਰਬ ਲੋਹ ਦਾ ਗੜਵਾ ਜਾਂ ਸਟੀਲ ਦਾ ਬਰਤਨ ਵਰਤੋ। ਨਲਕੇ ਦੀ ਬੋਕੀ ਰਬੜ ਦੀ ਹੋਵੇ। ਇਸ਼ਨਾਨ ਕਰਕੇ, ਨਲਕੇ ਦਾ ਮੂੰਹ ਮਾਂਜੋ, ਹੱਥ ਧੋਵੋ, ਕੁੰਭ ਦੂਹਰੇ ਬਸਤ੍ਰ ਨਾਲ ਪੁਣ ਕੇ ਭਰੋ। ਮੂੰਹ ਉੱਪਰ ਸੁੱਚਾ ਬਸਤ੍ਰ ਪਾ ਕੇ ਧਾਗੇ ਨਾਲ ਚੰਗੀ ਤਰ੍ਹਾਂ ਬੰਨ੍ਹੋ, ਨਾਰੀਅਲ ਧੋ ਕੇ ਸੁੱਚੇ ਬਸਤ੍ਰ ਵਿੱਚ ਲਪੇਟ ਕੇ, ਉੱਪਰ ਬੰਨ੍ਹੋ, ਅਖੰਡ ਪਾਠ ਸਾਹਿਬ ਜੀ ਦੇ ਨੇੜੇ ਕੁੰਭ ਰੱਖਿਆ ਹੋਵੇ। ਜੇ ਕੋਈ ਪ੍ਰੇਮੀ ਜਨ ਕੁੰਭ ਵਿੱਚੋਂ ਜਲ ਵਰਤੇ ਤਾਂ ਚੰਗੀ ਤਰ੍ਹਾਂ ਸੁੱਚਮ ਨਾਲ ਜਲ ਵਰਤ ਕੇ, ਚੰਗੀ ਤਰ੍ਹਾਂ ਮੂੰਹ ਬੰਨ੍ਹ ਕੇ ਬਸਤ੍ਰ ਪਾਵੇ। ਚੋਣ ਲੱਗ ਜਾਵੇ ਤਾਂ ਬਦਲੀ ਕਰੇ। ਭੋਗ ਤੋਂ ਬਾਅਦ ਕੁੰਭ ਵਰਤਾਇਆ ਜਾਵੇ। ਰੇਤੇ ਵਿੱਚ ਜੌਂ ਨਹੀ ਪਾਉਣੇ। ਰੇਤਾਂ ਚੱਕ ਕੇ ਜਗਹ ਸਾਫ ਕਰੋ।

੧੩੭.ਨਾਰੀਅਲ:-ਪਰਮਪੂਜਨੀਕ"ਜਾਹਰ ਪੀਰ ਜਗਤੁ ਗੁਰੁ ਬਾਬਾ॥੩॥"ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ ਸਤਿਗੁਰੂ ਦੂਜੇ ਪਾਤਿਸ਼ਾਹ ਜੀ ਨੂੰ ਗੁਰਤਾ ਗੱਦੀ ਬਖਸ਼ਣ ਸਮੇਂ ਪੰਜ ਪੈਸੇ ਨਾਰੀਅਲ ਭੇਟਾ ਕੀਤਾ ਸੀ। ਇਸੇ ਤਰ੍ਹਾਂ ਹੀ ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ; ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਦੇਣ ਸਮੇਂ ਸ੍ਰੀ ਸਾਹਿਬ ਜੀ, ਪੰਜ ਪੈਸੇ ਅਤੇ ਇੱਕ ਨਾਰੀਅਲ ਭੇਟਾ ਕੀਤਾ ਸੀ। ਨਾਰੀਅਲ ਭੇਟਾ ਕਰਨ ਦਾ ਭਾਵ ਆਪਣਾ ਸਿਰ ਅਰਪਣਾ ਹੈ।ਪਹਿਲਾਂ ਗਿਰੀ ਕੱਢ ਕੇ ਦੇਖੋ ਜੀ, ਜੇ ਸੜੀ ਹੋਵੇ ਤਾਂ ਨਾ ਰੱਖੋ, ਜੇ ਖਰੀ ਹੋਵੇ ਤਾਂ ਬਸਤ੍ਰ'ਚ ਲਪੇਟ ਕੇ ਰੱਖੋ ਜੀ। ਨਾਰੀਅਲ ਭੋਗ ਤੋਂ ਬਾਅਦ ਵੰਡ ਕੇ ਛਕਣਾ, ਪਾਣੀ ਵਿੱਚ ਤਾਰ ਕੇ ਨਹੀਂ ਆਉਣਾ।

੧੩੮.ਧੂਫ:- ਕਈ ਧੂਫਾਂ ਮਾੜੀਆਂ ਹੁੰਦੀਆਂ ਹਨ, ਜਿਸ ਕਰਕੇ ਚੰਗੀ ਸੁਗੰਧੀ ਨਹੀਂ ਆਉਂਦੀ। ਇਸ ਕਰਕੇ ਚੰਗੀ ਤੋਂ ਚੰਗੀ ਧੂਫ ਘੱਟੋ ਘੱਟ ਧੁਖਾ ਕੇ ਅਤੇ ਅਤਰ ਸੈਂਟ ਆਦਿ ਸੁਗੰਧੀਆਂ ਨਾਲ ਵਾਤਾਵਰਣ ਸੁਗੰਧਤ ਕੀਤਾ ਜਾਵੇ, ਜਿਸ ਕਰਕੇ ਸਭ ਦੇ ਮਗਜ਼ ਸਨਿਗਧ ਇਕਾਗ੍ਰ ਹੋ ਜਾਣ। ਗੁਲਾਬ, ਗੇਂਦੇ ਦੇ ਫੁੱਲਾਂ ਦੀ ਇਕੱਲੀ ੨ ਪੰਖੜੀ ਕਰਕੇ ਸਤਿਗੁਰਾਂ ਅਤੇ ਸੰਗਤ ਜੀ ਤੇ ਵਰਖਾ ਕੀਤੀ ਜਾਵੇ। ਜਿੰਦਾ ਗੁਲਾਬ ਗੇਂਦੇ ਸੁਗੰਧੀ ਵਾਲੇ ਗਮਲੇ ਸਾਹਮਣੇ ਰੱਖ ਕੇ ਸਮਾਗਮ ਤੋਂ ਮਗਰੋਂ ਬਾਹਰ ਧੁੱਪੇ ਰੱਖੇ ਜਾਣ।

੧੩੯. ਰੁਮਾਲੇ:- ਇੱਕ ਰੁਮਾਲਾ ਤੇ ਦੋ ਪਲਕਾਂ ਭੇਟਾ ਕਰਨੀਆਂ। ਰੁਮਾਲਾ ਸ੍ਰੀ ਮੰਜੀ ਸਾਹਿਬ ਜੀ ਦੇ ਸਾਈਜ਼ ਤੋਂ ਛੋਟਾ ਨਾ ਹੋਵੇ। ਫੋਟੋਆਂ ਵਾਲਾ ਜਾਂ ਕੁਸੁੰਭੀ ਰੁਮਾਲਾ ਮਨ੍ਹਾ ਹੈ। ਲੇੜ੍ਹਕੇ ਜਾਂ ਪੀਕੋ ਕਰਾ ਕੇ ਭੇਟਾ ਕਰਨਾ ਚਾਹੀਦਾ ਹੈ। ਕੱਚੇ ਰੰਗ ਦਾ ਰੁਮਾਲਾ ਭੇਟਾ ਨਹੀਂ ਕਰਨਾ। ਕਢਾਈ ਵਾਲੇ ਬਸਤ੍ਰ ਅਤੇ ਸਤਿਗੁਰਾਂ, ਸ਼ਹੀਦਾਂ, ਸੰਤਾਂ, ਮਹਾਂਪੁਰਸ਼ਾਂ ਦੇ ਫੋਟੋ ਅਤੇ ਸ਼ਬਦ ਲਿਖ ਕੇ ਕੰਧਾਂ 'ਤੇ ਸਜਾਏ ਜਾਣ।

੧੪੦. ਰੁਮਾਲਾ ਭੇਟ ਕਰਨ ਸਮੇਂ ਇਹ ਸ਼ਬਦ ਨਹੀਂ ਪੜ੍ਹਨਾ ਚਾਹੀਦਾ:- ਸਲੋਕ ਮঃ ੫॥ ਪ੍ਰੇਮ ਪਟੋਲਾ ਤੈ ਸਹਿ ਦਿਤਾ; ਢਕਣ ਕੂ ਪਤਿ ਮੇਰੀ॥ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ(੫)ਪੰਜਵੇਂ(ਮঃ)ਸਰੂਪ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਅਕਾਲ ਪੁਰਖੁ ਸਾਹਿਬ ਜੀ ਦੇ ਸਨਮੁਖ(ਸਲੋਕ)ਜਸ ਫ਼ੁਰਮਾਉਂਦੇ ਹਨ:-ਹੇ(ਸਹਿ) ਪਤੀ ਪ੍ਰਮੇਸਰ ਜੀ!(ਤੈ)ਆਪ ਜੀ ਨੇ(ਮੇਰੀ)ਦਾਸਨਦਾਸੀ ਦੀ(ਪਤਿ)ਇੱਜ਼ਤ(ਕੂ)ਨੂੰ ਢਕਣ ਲਈ ਪ੍ਰੇਮ ਰੂਪੀ(ਪਟੋਲਾ)ਬਸਤ੍ਰ ਦਿਤਾ ਹੈ।ਸੱਚੇ ਸਤਿਗੁਰਾਂ ਜੀ ਵੱਲੋਂ ਪ੍ਰੇਮ ਰੂਪੀ ਬਸਤ੍ਰ ਦੇਣ ਦਾ ਅਰਥ ਹੈ,ਇਸ ਕਰਕੇ

੧੪੧.ਪ੍ਰਸ਼ਨ:-ਜੇ ਇਹ ਕਹੀਏ ਕਿ ਅਰਦਾਸ ਮਗਰੋਂ ਗ੍ਰੰਥੀ ਸਿੰਘ ਨੂੰ ਪੁੱਛਣ ਦੀ ਲੋੜ ਨਹੀਂ,ਤਾਂ ਇਹ ਸ਼ੰਕਾ ਕਰਦੇ ਹਨ,ਕਿ ਅੰਮ੍ਰਿਤ ਤਿਆਰ ਕਰਨ ਸਮੇਂ ਪੰਜ ਪਿਆਰੇ ਗ੍ਰੰਥੀ ਸਿੰਘ ਜੀ ਦੀ ਆਗਿਆ ਕਿਉਂ ਮੰਗਦੇ ਹਨ?ਉੱਤ੍ਰ:-ਪਰਮ ਸਤਿਕਾਰ ਯੋਗ ਪੰਜ ਪਿਆਰੇ ਸਾਹਿਬਾਨ ਅਤੇ ਗ੍ਰੰਥੀ ਸਿੰਘ ਸਾਹਿਬ ਜੀ ਅੰਮ੍ਰਿਤ ਤਿਆਰ ਕਰਨ ਵਿੱਚ ਮਿਲਵਾਂ ਸੰਪਰਕ ਰੱਖਦੇ ਹਨ। ਛੇ ਸਿੰਘ ਪਹਿਲਾਂ ਆਪਣੀ ਸ਼ੁੱਧਾਈ ਕਰਕੇ ਅਰਦਾਸ ਕਰਦੇ ਹਨ। ਆਰੰਭ ਦੀ ਅਰਦਾਸ ਤੋਂ ਮਗਰੋਂ

ਬਾਟੇ ਦੇ ਉਦਾਲ਼ੇ ਬੀਰ ਆਸਣ ਬੈਠ ਕੇ ਗ੍ਰੰਥੀ ਸਿੰਘ ਜੀ ਤੋਂ ਪੁੱਛਣ ਦਾ ਭਾਵ ਹੈ ਕਿ ਹੁਣ ਤੱਕ ਜੋ ੨ ਭੀ ਸ਼ੁੱਧਾਈ ਹੋ ਚੁੱਕੀ ਹੈ, ਕੀ ਇਹ ਠੀਕ ਹੈ? ਜੇ ਕੋਈ ਸਮੱਗ੍ਰੀ ਜਾਂ ਹੋਰ ਕੋਈ ਭੀ ਤਰੁਟੀ ਹੋਵੇ, ਤਾਂ ਗ੍ਰੰਥੀ ਸਿੰਘ ਜੀ ਦੱਸ ਸਕਦੇ ਹਨ ਕਿ ਫਲਾਨੇ ਨੂੰ ਤਨਖ਼ਾਹ ਨਹੀਂ ਲਾਈ। ਪੁੱਛਣ ਦਾ ਭਾਵ ਸਤਿਕਾਰ ਸਹਿਤ ਉਸ ਦੀ ਅਗਵਾਹੀ ਪੁਆਉਂਦੇ ਹਨ। ਗ੍ਰੰਥੀ ਸਿੰਘ ਜੀ ਉੱਤ੍ਰ ਦਿੰਦੇ ਹਨ, "ਗੁਰੂ ਸਾਹਿਬ ਜੀ ਦੀ ਆਗਿਆ।" ਅੱਗੋਂ ਪੰਜ ਪਿਆਰਿਆਂ ਚੋਂ ਇੱਕ ਪ੍ਰੇਮੀ ਜੀ ਕਹਿੰਦੇ ਹਨ, "ਗ੍ਰੰਥੀ ਸਿੰਘ ਜੀ! ਅੰਮ੍ਰਿਤ ਦੇ ਬਾਟੇ ਵੱਲ ਨਿਗ੍ਹਾ ਰੱਖਣੀ ਅਤੇ ਜ਼ਬਾਨ ਹਿਲਾ ਕੇ ਪੂਰੇ ੨ ਅੱਖਰ ਬੋਲ ਕੇ ਪੰਜਾਂ ਪਿਆਰਿਆਂ ਜੀ ਨਾਲ ਪੰਜ ਬਾਣੀਆਂ ਮੁਖ 'ਚ ਪੜ੍ਹਨੀਆਂ ਜੀ।" ਇਹ ਬੇਨਤੀ ਕਹਿ ਕੇ ਗ੍ਰੰਥੀ ਸਿੰਘ ਜੀ ਨੂੰ ਸਾਵਧਾਨ ਕੀਤਾ ਜਾਂਦਾ ਹੈ ਅਤੇ ਲੋੜ ਹੈ ਪੁੱਛ ਦੱਸ ਕੇ ਸਾਵਧਾਨ ਹੋਣ ਦੀ, ਭਾਵ ਗ੍ਰੰਥੀ ਸਿੰਘ ਜੀ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਜ਼ੀਰ ਹਨ, ਵਜ਼ੀਰ ਦਾ ਸਤਿਕਾਰ ਭੀ ਹੈ। ਪਰ ਵਜ਼ੀਰ ਨੂੰ ਹੋਰ ਕਿਸੇ ਤੋਂ ਪੁੱਛਣ ਦੀ ਕੀ ਲੋੜ ਹੈ? ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਆਰੰਭ ਵਿੱਚ ਪੁੱਛਣਾ ਇਸ ਕਰਕੇ ਗ਼ਲਤ ਹੈ ਕਿਉਂ ਜੋ ਕੋਈ ਵਿੱਚ ਨਾਸਤਕ ਬੈਠਾ ਹੋਵੇ ਤਾਂ ਉਹ ਕਹੇਗਾ, "ਨਹੀਂ!" ਇਸ ਕਰਕੇ ਸਾਧਸੰਗਤ ਵਿੱਚ ਬੇਰਸੀ ਹੋ ਜਾਵੇਗੀ। ਸੋ ਜੇਕਰ ਪੰਜ ਪਿਆਰੇ, ਗ੍ਰੰਥੀ ਸਿੰਘ ਜੀ ਤੋਂ ਪੁੱਛਦੇ ਹਨ, ਉਹ ਕਦੇ ਭੀ ਨਹੀਂ ਕਹਿ ਸਕਦਾ ਕਿ ਆਗਿਆ ਨਹੀਂ, ਇਸ ਕਰਕੇ ਅਰਦਾਸ ਤੋਂ ਮਗਰੋਂ ਗ੍ਰੰਥੀ ਨੂੰ ਪੁੱਛਣ ਦੀ ਲੋੜ ਨਹੀਂ। ਜਦੋਂ ਆਰੰਭ ਦੀ ਅਰਦਾਸ ਹੋ ਗਈ ਤਦੋਂ ਬੋਲਣਾ ਮਨ੍ਹਾ ਹੈ।

੧੪੨.ਸ਼ੰਕਾ:- ਅਸੀਂ ਤਾਂ ਪਾਠ ਹੀ ਕਰਾਉਣਾ ਹੈ, ਗ਼ਲਤ ਪਾਠ ਕਰਨ ਦਾ ਦੋਸ਼ ਪਾਠੀ ਨੂੰ ਲੱਗੇਗਾ? ਜਿਵੇਂ ਖੇਤੀ ਬੀਜਣ ਲੱਗਿਆਂ ਵਧੀਆ ਬੀਜ ਹੀ ਪਾਈਦਾ ਹੈ, ਤਿਵੇਂ ਸ਼ੁੱਧ ਪਾਠੀ ਲਾ ਕੇ, ਸਤਿਗੁਰੂ ਸਾਹਿਬ ਜੀ ਦੀ ਖ਼ੁਸ਼ੀ ਪ੍ਰਾਪਤ ਕਰਨੀ ਚਾਹੀਦੀ ਹੈ। ਗ਼ਲਤ ਪਾਠੀ ਲਾਉਣ ਨਾਲ ਗੁਰੂ ਪ੍ਰਮੇਸਰ ਜੀ ਦੀ ਨਰਾਜਗੀ ਹੋਵੇਗੀ। ਸੋ ਸ਼ੁੱਧ ਪਾਠੀ ਲਾ ਕੇ ਸ਼ੁੱਧ ਪਾਠ ਹੀ ਕਰਾਉਣਾ ਚਾਹੀਦਾ ਹੈ।

ਗੁਰਪ੍ਰਸਾਦਿ:- ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਆਰੰਭਣ ਤੋਂ ਪਹਿਲਾਂ, ਮਲਮਲ ਦੇ ਸਾਫ਼ ਬਸਤ੍ਰ ਨਾਲ ਅੰਦਰੋਂ ਬਾਹਰੋਂ ਜ਼ਿਲਦ ਝਾੜ ਕੇ, ਜ਼ਿਲਦ ਦੇ ਅੰਦਰ ਖਾਲੀ ਪੱਤ੍ਰੇ ਸੱਜੇ ਖੱਬੇ ਵਾਲੇ ਸਾਫ਼ ਕਰਨੇ ਚਾਹੀਦੇ ਹਨ ਜੀ, ਇਹ ਬਹੁਤ ਵੱਡਾ ਭਾਰੀ ਪੁੰਨ ਫ਼ਲ ਤੇ ਸਤਿਕਾਰ ਪਿਆਰ ਹੈ। ਪਾਠ ਕਰਦਿਆਂ ਇਕੱਲੇ ੨ ਪੱਤ੍ਰੇ ਦੀ ਗਰਦ ਪੋਲੀ ੨ ਝਾੜਨੀ ਚਾਹੀਦੀ ਹੈ, ਜਿਸ ਕਰਕੇ ਸਿਆਹੀ ਨਾ ਲਹੇ। ਮਲਮਲ ਦੇ ਬਸਤ੍ਰ ਨਾਲ ਮੂੰਹ ਬੰਨ੍ਹ ਕੇ ਪਾਠ ਕਰਨਾ ਚਾਹੀਦਾ ਹੈ, ਜਿਸ ਕਰਕੇ ਪਰਮਪਵਿੱਤ੍ਰ ਪੱਤ੍ਰਿਆਂ 'ਤੇ ਥੁੱਕ ਨਾ ਡਿੱਗੇ, ਮੁਖ 'ਚ ਮੱਛਰ ਨ ਪਵੇ ਆਦਿ।ਅਗਾਹਾਂ ਪੱਤ੍ਰਾ ਉਲੱਦਣ ਸਮੇਂ, ਸੱਜੇ ਹੱਥ ਨਾਲ ਉੱਪਰਲੇ ਕੋਨੇ ਤੋਂ, ਪਿਛਾਹਾਂ ਉੱਲਦਣ ਸਮੇਂ, ਹੇਠਲੇ ਖੱਬੇ ਕੋਨੇ ਤੋਂ ਦੋਹਾਂ ਹੱਥਾਂ ਨਾਲ ਪੂਰਨ ਪ੍ਰੇਮ ਅਦਬ ਸ਼ਰਧਾ ਸਤਿਕਾਰ ਸਾਵਧਾਨਤਾ ਸਹਿਤ ਉਲੱਦਣਾ ਚਾਹੀਦਾ ਹੈ। ਵਿਚਾਲੇ ਹੱਥ ਪਾਉਣ ਨਾਲ ਪੱਤ੍ਰਾ ਫਟ ਜਾਂਦਾ ਹੈ। ਪੱਤ੍ਰਾ ਉਲੱਦਣ ਸਮੇਂ, ਪੱਖੇ ਅਤੇ ਹਨ੍ਹੇਰੀ

ਬੁੱਲੇ ਦੀ ਹਵਾ ਤੋਂ ਪੂਰਾ ੨ ਬਚਾਅ ਰੱਖਣਾ ਚਾਹੀਦਾ ਹੈ। ਪੱਤ੍ਰਿਆਂ ਦੇ ਮੁੱਢ ਵਿੱਚ ਹੱਥ ਪਾ ਕੇ ਨਾ ਬੈਠੋ। ਬਿਨਾਮਤਲਬ ਦੇ ਪੱਤ੍ਰਿਆਂ ਨੂੰ ਨਾ ਚੱਕੋ, ਪੱਤ੍ਰਿਆਂ 'ਤੇ ਹੱਥ ਰੱਖ ਕੇ ਮੈਲ਼ ਨਾ ਲਾਉ ਜੀ।

**੧੪੩.ਪੱਤ੍ਰੇ ਉਲੱਦਣ ਅਤੇ ਸੌਣ ਦੇ ਭਾਰੀ ਦੋਸ਼:**-ਪਰਮਪੂਜਨੀਕ ਸਤਿਗੁਰੂ ਹਰਿਰਾਏ ਸਾਹਿਬ ਜੀ ਨੇ ਸ੍ਰੀ ਗੁਰਬਾਣੀ ਜੀ ਦੇ ਅਦਬ ਸਤਿਕਾਰ ਦਾ ਦਰਜਾ ਪੁੱਤ੍ਰਾਂ ਦੇ ਸਨੇਹ ਤੋਂ ਭੀ ਬਹੁਤ ਉੱਚਾ ਤੇ ਪਿਆਰਾ ਦਰਸਾਇਆ ਹੈ। ਅੰਮ੍ਰਿਤ ਰੂਪ ਸ੍ਰੀ ਗੁਰਬਾਣੀ ਜੀ ਨੂੰ ਆਪਣੇ ਇਸਟ ਦੇਵ ਗੁਰੂ ਜੀ ਜਾਣ ਕੇ ਜਪੇ ਜਪਾਏ, ਪੂਜੇ ਪੂਜਾਏ, ਸੁਣੇ ਸੁਣਾਏ, ਗਾਏ ਗਾਵਾਏ। ਆਪ ਜੀ ਨੇ ਆਪਣੇ ਪੁੱਤ ਰਾਮਰਾਇ ਨੂੰ ਤਿਆਗ ਦਿਤਾ ਸੀ, ਜਦੋਂ ਸੁਣਿਆਂ ਕਿ ਇਸ ਨੇ ਸ੍ਰੀ ਗੁਰਬਾਣੀ ਜੀ ਦੀ ਤੁਕ ਮਿਟੀ ਮੁਸਲਮਾਨ ਕੀ; ਨੂੰ ਮਿਟੀ ਬੇਈਮਾਨ ਕੀ ਕਿਹਾ। ਭਾਵੇਂ ਤੁਕ ਜ਼ਬਾਨੀ ਉਲਟਾਈ ਸੀ, ਪਰ ਫਿਰ ਭੀ ਆਪ ਜੀ ਨੇ ਬੀਰ ਰਸ ਨਾਲ ਕਿਹਾ, "ਜਿੱਧਰ ਨੂੰ ਮੂੰਹ ਹੈ ਓਧਰ ਨੂੰ ਹੀ ਚਲਿਆ ਜਾਵੇ, ਮੇਰੇ ਮੱਥੇ ਨ ਲੱਗੇ।"ਆਤਮਾ ਕਰਕੇ ਇਤਨਾ ਭਾਰੀ ਦੁੱਖ ਮੰਨਿਆ,ਆਪਣੇ ਪੁੱਤ ਨਾਲ ਭੀ ਲਿਹਾਜ਼ ਨਹੀਂ ਕੀਤਾ,ਮੁੜ ਕੇ ਸਾਰੀ ਜ਼ਿੰਦਗੀ ਮੂੰਹ ਨਹੀਂ ਲਾਇਆ, ਸੱਚੇ ਸਤਿਗੁਰੂ ਸਾਹਿਬ ਜੀ ਅੰਦਰ ਅੰਮ੍ਰਿਤ ਗੁਰਬਾਣੀ ਜੀ ਦਾ ਇਤਨਾ ਪਿਆਰ ਸਤਿਕਾਰ ਸੀ। ਸੰਗਤਾਂ ਨੂੰ ਸ੍ਰੀ ਗੁਰਬਾਣੀ ਜੀ ਦੇ ਸਤਿਕਾਰ ਦਾ ਉਪਦੇਸ਼ ਦੇਣ ਲਈ ਪਰਮਪਵਿੱਤ੍ਰ ਇਤਿਹਾਸ ਬਣਾਇਆ ਹੈ ਜੀ। ਸਾਧਸੰਗਤ ਜੀ! ਇਸ ਤੋਂ ਅਨੁਮਾਨ ਲਾ ਲਵੋ, ਨਿੱਤਨੇਮ ਜਾਂ ਸੱਚੇ ਪਾਤਿਸਾਹ ਜੀ ਤੋਂ ਪਾਠ ਕਰਦਿਆਂ ਸੌਣ ਜਾਂ ਪੱਤ੍ਰੇ ਉਲੱਦਣ ਦਾ ਕਿਤਨਾ ਭਾਰੀ ਦੋਸ਼ ਹੈ। ਪਾਠ ਦੇ ਖੰਡਣ ਦਾ ਪਾਪ ਪੱਤ੍ਰੇ ਉਲੱਦਣ ਜਾਂ ਸੌਣ ਵਾਲੇ ਨੂੰ ਲੱਗਦਾ ਹੈ।ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਜਾਂ ਗੁਟਕੇ ਪੋਥੀ ਸਾਹਿਬਾਨ ਤੋਂ ਪਰਮਪੂਜਨੀਕ ਅੰਮ੍ਰਿਤ ਗੁਰਬਾਣੀ ਪੜ੍ਹਨ ਸਮੇਂ, ਇੱਕ ਤੁਕ ਰਹਿੰਦੀ ਤੋਂ ਹੀ ਪੱਤ੍ਰਾ ਉਲੱਦਣ ਦੀ ਤਿਆਰੀ ਰੱਖਣੀ ਚਾਹੀਦੀ ਹੈ। ਪਹਿਲੇ ਪੱਤਰੇ ਦੀ ਸਮਾਪਤੀ ਅਤੇ ਅਗਲੇ ਪੱਤ੍ਰੇ ਦੇ ਆਰੰਭ ਦੀ ਤੁਕ ਦਾ ਅੱਖਰ ੨ ਟਿਕਾਅ ਨਾਲ ਦੇਖ ਕੇ ਸ਼ੁੱਧ ਬੋਲ ੨ ਕੇ ਸ਼ੁੱਧ ਪੜ੍ਹਨਾ ਚਾਹੀਦਾ ਹੈ। ਚੰਗੀ ਤਰ੍ਹਾਂ ਅੰਗ ਦੇਖ ਕੇ ਪੱਤ੍ਰੇ ਉਲੱਦੋ, ਜਿਸ ਕਰਕੇ ਦੋ ਪੱਤ੍ਰੇ ਨਾ ਉਲੱਦੇ ਜਾਣ। ਅੰਗ ਬੋਲ ਕੇ ਨਹੀਂ ਪੜ੍ਹਨਾ, ਨਿਗ੍ਹਾ ਨਾਲ ਹੀ ਜਾਣ ਲੈਣਾ ਜੀ, ਜਿਸ ਕਰਕੇ ਗਿਆਨ 'ਚ ਭੀ ਵਾਧਾ ਹੋਵੇ, ਬਈ ਕਿਹੜੇ ਅੰਗ ਤੋਂ ਕਿਹੜਾ ਰਾਗ ਸ਼ੁਰੂ ਹੁੰਦਾ ਹੈ? ਸ਼ਬਦਾਂ ਦਾ ਭੀ ਚੇਤਾ ਆਵੇ ਕਿ ਕਿਹੜੇ ਅੰਗ 'ਤੇ ਕਿਹੜੇ ਸ਼ਬਦ ਹਨ? ਜੇਕਰ ਗੁਪਤ ਪੜ੍ਹਨਾ ਹੋਵੇ, ਤਾਂ ਭੀ ਮੁਖ 'ਚ ਰਸਨਾ ਹਿਲਾ ਕੇ ਸਾਰੀਆਂ ਲਗਾਂ ਅੱਖਰ ਬੋਲਣੇ ਚਾਹੀਦੇ ਹਨ।

**੧੪੪.ਸ੍ਰੀ ਅਖੰਡ ਪਾਠ ਸਾਹਿਬ ਜੀ ਕਰਨ ਕਰਾਉਣ ਬਾਰੇ ਮਰਯਾਦਾ ਅਰਦਾਸਾਂ, ਨਿਮ੍ਰਤਾ ਨਮਸਕਾਰ ਸਹਿਤ ਖ਼ਾਸ ਪ੍ਰੇਮ ਬੇਨਤੀਆਂ:**-ਪਰਮਪੂਜਨੀਕ ਗੁਰਤਾ ਗੱਦੀ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੇ ਜੋ ਨਵੇਂ ਸਰੂਪ ਛਪਦੇ ਹਨ, ਕਈਆਂ ਵਿੱਚ ਪੱਤ੍ਰੇ ਅਗਾਹਾਂ ਪਿਛਾਹਾਂ ਜਾਂ ਘੱਟ ਜਾਂ ਕਈ ਵਾਰੀਂ ਵੱਧ ਭੀ ਹੁੰਦੇ ਹਨ। ਕਈ ਬਿਰਧ ਸਰੂਪਾਂ'ਚ ਭੀ ਪੱਤ੍ਰੇ ਫੱਟੜ ਜਾਂ ਘੱਟ ਹੁੰਦੇ ਹਨ। ਜਿਨ੍ਹਾਂ ਵਿੱਚ ਪੱਤ੍ਰੇ ਘੱਟ ਵੱਧ ਹੁੰਦੇ ਹਨ, ਉਹ ਸੰਪੂਰਨ ਨਹੀਂ ਮੰਨੇ ਜਾਂਦੇ। ਉਨ੍ਹਾਂ 'ਤੇ ਸ੍ਰੀ ਅਖੰਡ ਪਾਠ ਸਾਹਿਬ ਜੀ ਕੀਤੇ ਜਾਂਦੇ ਹਨ, ਤਾਂ ਖੰਡਨ ਹੋ ਜਾਂਦਾ ਹੈ, ਇਸ

ਕਰਕੇ ਪਹਿਲਾਂ ਆਪ ਦੇਖ ਕੇ ਤਸੱਲੀ ਕੀਤੀ ਜਾਵੇ। ਕਈ ਵਾਰੀ ਜਦੋਂ ਸਤਿਗੁਰੂ ਸਾਹਿਬ ਜੀ ਦਾ ਸਰੂਪ ਲਿਜਾਣਾ ਹੁੰਦਾ ਹੈ, ਓਸ ਦੀ ਬਜਾਏ ਭੁਲੇਖੇ ਨਾਲ ਹੋਰ ਗ੍ਰੰਥ ਲੈ ਜਾਂਦੇ ਹਨ, ਮਗਰੋਂ ਘਰੋਂ ਫਿਰ ਵਾਪਿਸ ਲਿਆਉਂਦੇ ਹਨ, ਇਸ ਕਰਕੇ ਗ੍ਰੰਥੀ ਸਿੰਘ ਜੀ ਜਾਂ ਪ੍ਰਬੰਧਕ ਜਨਾਂ ਤੋਂ ਪੂਰੀ ੨ ਤਸੱਲੀ ਕੀਤੀ ਜਾਵੇ। ਸਤਿਗੁਰੂ ਸਾਹਿਬ ਜੀ ਦੇ ਸਰੂਪ 'ਤੇ ਭਾਵੇਂ ਸ੍ਰੀ ਅਖੰਡ ਪਾਠ ਸਾਹਿਬ ਜੀ ਭੀ ਹੋਏ ਹੋਣ, ਤਾਂ ਭੀ ਆਪਣੇ ਆਪ ਪੂਰੀ ੨ ਤਸੱਲੀ ਕਰਨੀ ਚਾਹੀਦੀ ਹੈ, ਹੋ ਸਕਦਾ ਹੈ, ਜਿਨ੍ਹਾਂ ਨੇ ਸ੍ਰੀ ਅਖੰਡ ਪਾਠ ਸਾਹਿਬ ਜੀ ਕੀਤੇ ਹੋਣ, ਉਹ ਭੀ ਸਾਵਧਾਨ ਨਾ ਹੋਣ।ਹਰੇਕ ਵਾਤਾਵਰਨ ਅੰਦਰ ਸੱਚੇ ਪਾਤਿਸਾਹ ਜੀ ਦੇ ਸਤਿਕਾਰ ਲਈ ਅਣਜਾਣ ਬੰਦਿਆਂ ਨੂੰ ਜਾਣਕਾਰੀ ਦਿਤੀ ਜਾਵੇ, ਭਾਈ ਜੇ ਕਿਸੇ ਨੇ ਬਾਹਰੋਂ ਪਾਠੀ ਲਿਆਉਣਾ ਹੋਵੇ, ਤਾਂ ਸੰਥਾ ਸ਼ੁੱਧੀ ਤੋਂ ਬਿਨਾ ਨ ਹੋਵੇ। ਜਿੱਥੋਂ ਸਰੂਪ ਲੈਣ ਜਾਣ, ਅੱਗੋਂ ਪੁੱਛਣ, "ਭਾਈ! ਕੀ ਸੰਥਾ ਕੀਤੀ ਹੈ?" ਜੇ ਪਾਠੀ ਅਣਜਾਣ ਹੋਵੇ ਤਾਂ ਸਰੂਪ ਨਾ ਦੇਣ ਤੋਂ ਓਸ 'ਤੇ ਗੁੱਸਾ ਨਾ ਕਰਨ। ਕਈ ਥਾਂਈ ਇਉਂ ਹੁੰਦਾ ਹੈ ਜਿਹੜੇ ਭੋਲ਼ੇ ਬੰਦੇ ਬਾਹਰੋਂ ਪਾਠੀ ਲਿਆਉਂਦੇ ਹਨ, ਜੇ ਉਨ੍ਹਾਂ ਨੂੰ ਸਰੂਪ ਨਾ ਦਿਤਾ ਜਾਵੇ, ਤਾਂ ਝਗੜਦੇ ਹਨ। ਗੁੱਸਾ ਕਰਕੇ ਹੋਰ ਸਰੂਪ ਮੁੱਲ ਲੈ ਆਉਂਦੇ ਹਨ, ਫੇਰ ਸੰਭਾਲ ਨਹੀਂ ਹੁੰਦੀ, ਜਿਸ ਕਰਕੇ ਹੋਰ ਭੀ ਬੇਅਦਬੀ ਹੁੰਦੀ ਹੈ। ਇਸ ਗੱਲ ਨੂੰ ਖਾਸ ਸਮਝ ਕੇ ਵਾਤਾਵਰਨ ਅੰਦਰ ਇਸ ਦਾ ਪੂਰਾ ੨ ਪ੍ਰਚਾਰ ਕੀਤਾ ਜਾਵੇ। ਜੇ ਪਾਠੀ ਠੀਕ ਹੋਵੇ ਤਾਂ ਸਰੂਪ ਦਿਤਾ ਜਾਵੇ। ਸਰੂਪ ਦੇਣ ਤੋਂ ਪਹਿਲਾਂ ਜਾ ਕੇ ਪ੍ਰਕਾਸ਼ ਕਰਨ ਵਾਲੀ ਜਗ੍ਹਾ ਦੇਖਣ, ਹਰ ਤਰ੍ਹਾਂ ਦੀ ਸੇਵਾ ਸਫ਼ਾਈ ਕਰਨ ਕਰਾਉਣ, ਇਹ ਉਨ੍ਹਾਂ ਦਾ ਫਰਜ਼ ਹੈ। ਸਰੂਪ ਦੇਣ ਵਾਲੇ ਆਪਣਾ ਫਰਜ਼ ਸਮਝ ਕੇ ਸੇਵਾ ਸਤਿਕਾਰ ਕਰਨ ਕਰਾਉਣ।

ਸ੍ਰੀ ਦਮਦਮੀ ਟਕਸਾਲ'ਚ ਹਰੇਕ ਰੌਲ਼ 'ਤੇ ਦੋ ਪਹਿਰੇਦਾਰ ਇਸ ਕਰਕੇ ਲਗਦੇ ਹਨ, ਕਿ ਜਦੋਂ ਇੱਕ ਪਹਿਰੇਦਾਰ ਪਾਠੀਆਂ ਨੂੰ ਬੁਲਾਉਣ ਜਾਵੇ, ਤਦੋਂ ਇੱਕ ਹਜ਼ੂਰੀ ਵਿੱਚ ਹਾਜ਼ਰ ਰਹੇ। ਦੋਵੇਂ ਪਹਿਰੇਦਾਰ ਹਜ਼ੂਰੀ'ਚ ਹਾਜ਼ਰ ਰਹਿਣ ਜੀ। ਗਰਮੀ'ਚ ਪਾਠੀਆਂ ਨੂੰ ਪੱਖਾ ਕਰਦੇ ਰਹਿਣ, ਸ੍ਰੀ ਗੁਰਬਾਣੀ ਜੀ ਸੁਣਨ। ਸਾਰੇ ਸੇਵਕ ਨਸਵਾਰ ਤਮਾਕੂ ਸ਼ਰਾਬ ਮਾਸ ਜੂਆ ਗੋਲ਼ੀਆਂ ਸਿਨਮੇਂ ਨਸ਼ਿਆਂ ਆਦਿ ਕੁਰਹਿਤਾਂ ਤੋਂ ਰਹਿਤ, ਨਿੱਤਨੇਮੀ ਪ੍ਰੇਮੀ ਅੰਮ੍ਰਿਤਧਾਰੀ, ਕੁਰੈਹਤਾਂ ਤੋਂ ਬਚੇ ਹੋਏ ਹੋਣ। ਜਿਹੜੇ ਗ੍ਰਿਹਸਤੀ ਹੋਣ, ਉਤਨੇ ਦਿਨ ਸਿੰਘਣੀ ਤੋਂ ਪ੍ਰਹੇਜ ਰੱਖਣ। ਜਿਹੜੇ ਬਿਹੰਗਮ ਹੋਣ, ਉਹ ਰਹਿਤ ਵਿੱਚ ਪੱਕੇ ਰਹਿਣ, ਅਹਾਰ ਸੰਜਮ ਦਾ ਛਕਣ, ਵਰਜਿਸ਼ ਕਰਦੇ ਰਹਿਣ। ਗੱਲਾਂ ਤੋਂ ਪੂਰਾ ੨ ਸੰਕੋਚ ਰੱਖਣ, ਨਿੱਤਨੇਮ ਸਿਮਰਨ ਕਰਦੇ ਰਹਿਣ। ਜੇਕਰ ਸੁਪਨੇ ਵਿੱਚ ਸ੍ਰੀਰ ਅਪਵਿੱਤ੍ਰ ਹੋ ਜਾਵੇ, ਤਾਂ ਕੇਸੀ ਇਸ਼ਨਾਨ ਕਰਕੇ ਸ੍ਰੀ ਜਪੁ ਜੀ ਸਾਹਿਬ ਜੀ ਦੇ ਪੱਚੀ ਪਾਠ ਕਰਕੇ, ਅਰਦਾਸ ਕਰਕੇ ਤਾਬਿਆ ਜਾਣਾ। ਪਾਠੀ, ਪਹਿਰੇਦਾਰ, ਧੂਫੀਏ, ਚੌਰ, ਲੰਗਰ, ਅਖੰਡ ਪਾਠ ਦੀ ਸਮੁੱਚੀ ਸੇਵਾ ਵਿੱਚ ਪੱਚੀ ਪ੍ਰੇਮੀ ਲੱਗਣ, ਜੋ ਆਰੰਭ ਅਤੇ ਭੋਗ ਦੀ ਅਰਦਾਸ ਵਿੱਚ ਹੱਥ ਜੋੜ ਕੇ ਖੜ੍ਹੇ ਹੋਣ। ਅਖੰਡ ਪਾਠੀ ਸਿੰਘ ਸ਼ੁੱਧ ਪਾਠ ਕਰਨ ਵਾਲੇ ਹੋਣ। ਸਾਰਿਆਂ ਦਾ ਕੇਸੀ ਇਸ਼ਨਾਨ ਕੀਤਾ ਹੋਵੇ। ਸਾਰੇ ਪ੍ਰੇਮੀਆਂ ਤੋਂ ਪੁੱਛਿਆ ਜਾਵੇ ਕੀ ਤੁਸੀਂ ਰਹਿਤ ਵਿੱਚ ਤਿਆਰ ਬਰ ਤਿਆਰ ਹੋਂ? ਜੇ

ਮੈਦਾਨ ਨਾ ਗਏ ਹੋਈਏ, ਤਾਂ ਰਾਤ ਦੇ ਬਾਰਾਂ ਵਜੇ ਵਾਲੀ ਰੌਲ਼ ’ਤੇ ਲੱਗ ਸਕੀਦਾ ਹੈ,ਬਾਰਾਂ ਵਜੇ ਮਗਰੋਂ, ਚਾਹੇ ਮੈਦਾਨ ਨ ਗਏ ਹੋਈਏ ਤਾਂ ਭੀ ਇਸ਼ਨਾਨ ਕਰਕੇ ਹੀ ਰੌਲ਼ ’ਤੇ ਲੱਗਣਾ ਚਾਹੀਦਾ ਹੈ। ਸੌਣ ਮਗਰੋਂ, ਨਹਾ ਕੇ ਰੌਲ਼ ’ਤੇ ਲੱਗਣੇ ਕਰਕੇ ਸਾਵਧਾਨਤਾ ਹੈ। ਜਦੋਂ ਕੋਈ ਭੀ ਪਾਠੀ ਜਾ ਸੇਵਾਦਾਰ ਮੈਦਾਨ ਜਾਵੇ ਤਾਂ ਇਸ਼ਨਾਨ ਕਰਕੇ ਸੇਵਾ ਕਰੇ। ਦਸਵੇਂ ਪਾਤਿਸ਼ਾਹ ਜੀ ਨੇ ਸ੍ਰੀ ਦਮਦਮਾ ਸਾਹਿਬ ਜੀ ਵਿਖੇ, ਕੇਸੀ ਇਸ਼ਨਾਨ ਕਰਾ ਕੇ ਹੀ ਸ੍ਰੀ ਅਖੰਡ ਪਾਠ ਸਾਹਿਬ ਜੀ ਦੀ ਸ਼ੁਭ ਸੱਚੀ ਸੇਵਾ ਵਿੱਚ ਸਿੰਘ ਲਾਏ ਸਨ।

੧੪੫.ਸਰੂਪ ਘਰ ਲਿਆ ਕੇ ਇਹ ਅਰਦਾਸ ਕਰਨੀ, “ਹੇ ਗ੍ਰੀਬ ਨਿਵਾਜ ਜੀ! ਸ੍ਰਬੱਤ ਪ੍ਰਵਾਰ ਅਤੇ ਸਤਿਸੰਗਤ ਜੀ ਵੱਲੋਂ ਪੂਰਨ ਅਦਬ ਸਤਿਕਾਰ ਨਮਸਕਾਰ ਸਹਿਤ ਰੋਮ ੨ ਕਰਕੇ ਆਪ ਜੀ ਦਾ ਕੋਟਾਨ ਕੋਟਿ ਧੰਨਵਾਦ ਹੈ, ਜੋ ਆਪ ਜੀ ਨੇ ਪਰਮਪਵਿੱਤ੍ਰ ਸੱਚੇ ਚਰਨ-ਕਮਲ ਪਾ ਕੇ ਦਰਸ਼ਨ ਬਖ਼ਸ਼ ਕੇ ਨਿਹਾਲ ਕੀਤਾ ਹੈ। ਵਾਹਿਗੁਰੂ ਜੀ! ਰਸਤੇ ਵਿੱਚ ਹੋਈਆਂ ਭੁੱਲਾਂ ਦੀ ਮੁਆਫ਼ੀ ਬਖ਼ਸ਼ਣੀ। ਆਪ ਜੀ ਦੇ ਚਰਨ ਕਮਲਾਂ ਵਿੱਚ ਆਪ ਜੀ ਨੂੰ ਪ੍ਰਕਾਸ਼ ਕਰਨ ਦੀ ਅਰਦਾਸ ਹੈ। ਸੇਵਾ ਸਤਿਕਾਰ ਬਖ਼ਸ਼ੋ ਜੀ।” ਜੇ ਦੀਵਾਨ ਸਜਾਉਣਾ ਹੋਵੇ ਤਾਂ ਪ੍ਰਕਾਸ਼ ਕਰਕੇ ਸ੍ਰੀ ਮੁਖਵਾਕ ਮਗਰੋਂ ਪੰਜ ਪਉੜੀਆਂ ਸਲੋਕ ਪੜ੍ਹ ਕੇ, ਸਮੇਂ ਅਨੁਸਾਰ ਦੀਵਾਨ ਸਜਾ ਕੇ ਪਾਠ ਜੀ ਦੇ ਆਰੰਭ ਦੀ ਅਰਦਾਸ ਕਰਨੀ।ਗੁਰਪ੍ਰਸਾਦਿ:- ਪ੍ਰਕਾਸ਼, ਮਧ ਅਤੇ ਭੋਗ ਤੋਂ ਪਹਿਲਾਂ ਦੇਗ ਰੁੱਤ ਅਨੁਸਾਰ ਠੰਢੀ ਕਰਕੇ ਹਜ਼ੂਰੀ ਵਿੱਚ ਲਿਆਉਣੀ ਅਤੀ ਹੀ ਜ਼ਰੂਰੀ ਹੈ। ਕੜਾਹ ਪ੍ਰਸ਼ਾਦਿ ਦੀ ਮਰਯਾਦਾ ਅਨੁਸਾਰ ਦੇਗ ਕੋਲੇ ਸ੍ਰੀ ਗੁਰਬਾਣੀ ਜੀ ਪੜ੍ਹਨੇ। ਜ਼ਿਆਦਾ ਠੰਢ ਵਿੱਚ ਦੇਗ ਜ਼ਿਆਦਾ ਠੰਢੀ ਨਾ ਕਰੋ, ਕੋਸੀ ਹੋਵੇ।

੧੪੬.ਆਰੰਭ ਦੀ ਅਰਦਾਸ:- ਹੇ ਸੱਚੇ ਪਾਤਿਸਾਹ ਜੀਓ! ਆਪ ਜੀ ਦੀ ਮਹਾਨ ਬਖ਼ਸ਼ਿਸ਼ ਦਾ ਸਦਕਾ, ਆਪ ਜੀ ਦੇ ਸੇਵਕ ਭਾਈ ਰਾਮ ਸਿੰਘ ਜੀ ਵੱਲੋਂ ਸ੍ਰੀ ਜਪੁ ਜੀ ਸਾਹਿਬ ਜੀ ਦੇ ਪਾਠਾਂ ਸਮੇਤ ਇੱਕ ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਆਰੰਭ ਦੀ ਅਰਦਾਸ ਹੈ। ਮਨ ਦੀ ਇਕਾਗ੍ਰਤਾ ਸ਼ਰਧਾ ਪ੍ਰੇਮ ਸਹਿਤ ਸ਼ੁੱਧ ਬਾਣੀ ਪੜ੍ਹਨ ਦਾ ਬਲ ਬਖ਼ਸ਼ਣਾ ਜੀ, ਆਦਿ। ਅਰਦਾਸ ਮਗਰੋਂ ਸ੍ਰੀ ਮੁਖਵਾਕ ਲੈ ਕੇ ਆਰੰਭ ਕਰਨੇ, ਸੰਪੂਰਨ ਸ੍ਰੀ ਜਪੁ ਜੀ ਸਾਹਿਬ ਪੜ੍ਹ ਕੇ ਦੇਗ ਵਰਤਾਉਣੀ।

੧੪੭.ਮਧ ਅਰਦਾਸ:-ਮਧ ਆਉਣ ਤੋਂ ਪਹਿਲਾਂ ਪ੍ਰਸ਼ਾਦਿ ਹਜ਼ੂਰੀ ਵਿੱਚ ਲਿਆਉਣਾ। ਅਖੰਡ ਪਾਠੀ ਜੀ ਜਦੋਂ ਆਦਿ ਪੂਰਨ ਮਧਿ ਪੂਰਨ;(੭੦੫) ਤੁਕ ਪੜ੍ਹਨ, ਤਦੋਂ ਇੱਕ ਓਅੰਕਾਰ ਤੋਂ ਮਧ ਦੀ ਅਰਦਾਸ ਆਰੰਭ ਕਰਨੀ। ਹੇ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ! ਆਪ ਜੀ ਦੀ ਅਪਾਰ ਕ੍ਰਿਪਾ ਦਾ ਸਦਕਾ, ਜਿਵੇਂ ਸ੍ਰੀ ਅਖੰਡ ਪਾਠ ਸਾਹਿਬ ਜੀ ਦਾ ਮਧ ਆਇਆ ਹੈ,ਤਿਵੇਂ ਹੀ ਪਿਆਰ ਅਦਬ ਸਤਿਕਾਰ ਸਹਿਤ ਸੰਪੂਰਨ ਹੋਵੇ ਜੀ। ਕ੍ਰਿਪਾ ਕਰਕੇ ਸ਼ੁੱਧ ਬਾਣੀ ਪੜ੍ਹਾਓ।ਬਾਣੀ ਜੀ ’ਤੇ ਲਗਾਤਾਰ ਚੌਰ ਕਰਾਉ, ਕ੍ਰਿਪਾ ਕਰਕੇ ਆਪਣੇ ਸੱਚੇ ਚਰਨ ਕਮਲਾਂ ਨਾਲ ਜੋੜੋ ਜੀ। ਮਧ ਦੀ ਅਰਦਾਸ ਸਮੇਂ, ਰੌਲ਼ ਲਾਉਣ ਵਾਲੇ ਉੱਠ ਕੇ ਨਾ ਖੜ੍ਹਨ। ਆਰੰਭ ਅਤੇ ਭੋਗ

ਦੀ ਅਰਦਾਸ ਵਿੱਚ ਖੜ੍ਹੇ ਹੋਣਾ ਜ਼ਰੂਰੀ ਹੈ।

੧੪੮.ਸੰਪੂਰਨਤਾ:-ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਦੇ ਸਲੋਕਾਂ ਦੇ ਆਰੰਭ ਤੋਂ ਪਹਿਲਾਂ ਪ੍ਰਸ਼ਾਦਿ ਹਜ਼ੂਰੀ ਵਿੱਚ ਹਾਜ਼ਰ ਹੋਵੇ। ਭੋਗ ਦੇ ਆਰੰਭ ਤੋਂ ਪਹਿਲਾਂ ਇੱਕ ਜਾਂ ਵੱਧ ਪ੍ਰੇਮੀ ਸੱਚੇ ਪਾਤਿਸਾਹ ਜੀ 'ਤੇ ਚੌਰ ਜ਼ਰੂਰ ਹੀ ਕਰਨ। ਭੋਗ ਸਮੇਂ ਚੌਰ ਕਰਨਾ ਅਤੀ ਹੀ ਜ਼ਰੂਰੀ ਹੈ।ਗੁਰਪ੍ਰਸਾਦਿ:-ਸ੍ਰੀ ਅਖੰਡ ਪਾਠ ਸਾਹਿਬ ਜੀ ਨਾਲ ਜੋ ਸ੍ਰੀ ਜਪੁ ਜੀ ਸਾਹਿਬ ਜੀ ਦਾ ਅਖੰਡ ਜਾਪ ਹੋ ਰਿਹਾ ਹੈ, ਰਾਗ ਮਾਲਾ ਤੋਂ ਬਾਦ ਜੋ ਜਪੁ ਜੀ ਸਾਹਿਬ ਪੜ੍ਹੇ ਜਾਂਦੇ ਹਨ, ਉਸ ਨਾਲ ਰਲ਼ਾ ਕੇ ਸੰਪੂਰਨ ਪੜ੍ਹਨੇ। ਦੋਹਾਂ ਦਾ ਇੱਕੋ ਟਾਈਮ ਭੋਗ ਪਵੇ।ਗੁਰਪ੍ਰਸਾਦਿ:-ਪਾਠੀ ਗਾ ਕੇ ਭੋਗ ਪਾਉਣ,ਰਾਗ ਮਾਲਾ ਉਪ੍ਰੰਤ ਸ੍ਰੀ ਜਪੁ ਜੀ ਸਾਹਿਬ ਜੀ ਪੜ੍ਹ ਕੇ ਅਰਦਾਸ ਕਰਨੀ।ਫੇਰ ਗੁਰ ਫ਼ਤੇਹ ਬੁਲਾ ਕੇ ਜੈਕਾਰਾ ਗਜਾਉਣਾ।ਸ੍ਰੀ ਮੁਖਵਾਕ ਲੈਣਾ,ਉਸ ਮਗਰੋਂ ਗੱਲ ਨਹੀਂ ਕਰਨੀ,ਦੀਵਾਨ ਸਜਾਉਣਾ।

੧੪੯.ਭੋਗ ਅਰਦਾਸ:-ਹੇ ਸੱਚੇ ਪਾਤਿਸ਼ਾਹ ਜੀਓ!ਪਰਸੋਂ ਤੋਂ ਫਲਾਨੇ ਸਿੰਘ ਜੀ ਨੇ ਸ੍ਰੀ ਅਖੰਡ ਪਾਠ ਸਾਹਿਬ ਜੀ ਪ੍ਰਾਰੰਭ ਕਰਵਾਏ ਸਨ।ਆਪ ਜੀ ਦੀ ਕ੍ਰਿਪਾ ਦੁਆਰਾ ਭੋਗ ਪਿਆ ਹੈ ਜੀ।ਪਾਠੀਆਂ ਤੋਂ ਲਗ ਮਾਤ੍ਰ ਆਦਿ ਜੋ ਭੁੱਲਾਂ ਹੋਈਆਂ ਹਨ, ਮੁਆਫ਼ੀ ਬਖ਼ਸ਼ਣੀ ਜੀ।ਅਗਾਂਹ ਨੂੰ ਸ਼ੁੱਧ ਬਾਣੀ ਪੜ੍ਹਨ ਦਾ ਬਲ ਬਖ਼ਸ਼ਣਾ ਜੀ।ਸੇਵਕਾਂ ਵੱਲੋਂ ਸੁੰਦਰ ਰੁਮਾਲਾ,ਮਾਇਆ ਬੱਸਤ੍ਰ,ਲੰਗਰ,ਦੇਗ ਦੀ ਸ਼ੁਭ ਸੇਵਾ ਹੋਈ ਹੈ, ਸੇਵਾ ਦਾ ਫ਼ਲ਼ ਬਖ਼ਸ਼ਣਾ ਜੀ। ਭਜਨ ਸਿਮਰਨ ਸਿੱਖੀ ਬਖ਼ਸ਼ਣੀ ਜੀ। ਸ਼ੁਭ ਕਾਮਨਾ ਪੂਰੀ ਕਰਨੀ। ਚੜ੍ਹਦੀ ਕਲਾ ਕਰਨੀ, ਪ੍ਰੇਮ ਬਖ਼ਸ਼ਣਾ ਜੀ। ਦੇਗ ਭੋਗ।ਗੁਰਪ੍ਰਸਾਦਿ:- ਪਾਠ ਤੋਂ ਮਗਰੋਂ,ਸੱਚੇ ਸਤਿਗੁਰਾਂ ਜੀ ਨੂੰ ਤ੍ਰਿਸਕਾਰ ਨਾਲ ਛੇਤੀ ੨ ਗੁਰਦੁਆਰੇ ਭੇਜ ਕੇ ਸ਼ਰਾਬ ਦੀਆਂ ਪੇਟੀਆਂ ਖੋਲ੍ਹਣੀਆਂ,ਮਾਸ ਖਾਣਾ,ਗੰਦੇ ਰੀਕਾਰਡ ਲਾਉਣੇ ਵੱਡਾ ਭਾਰੀ ਦੋਸ਼ ਹੈ।ਐਸੇ ਅਹੰਕਾਰੀ ਜੀਵਾਂ ਬਾਰੇ ਕਿਹਾ ਹੈ:- ਬਡੇ ਬਡੇ ਅਹੰਕਾਰੀਆ;ਨਾਨਕ.ਗਰਬਿ ਗਲੇ॥੧॥

ਗੁਰਪ੍ਰਸਾਦਿ:-ਗ੍ਰੀਬਾਂ ਅਤੀਤਾਂ ਸਾਧੂਆਂ ਸੰਤਾਂ ਨੂੰ ਅਤੋਟ ਲੰਗਰ ਛਕਾਇਆ ਜਾਵੇ। ਲੂਲੇ ਲੰਗੜੇ ਬੀਮਾਰਾਂ ਦੀ ਸਹਾਇਤਾ ਕੀਤੀ ਜਾਵੇ। ਸੁੰਦਰ ਦੀਵਾਨ ਸਮਾਗਮ ਬਾਅਦ,ਸਤਿਗੁਰੂ ਗ੍ਰੰਥ ਸਾਹਿਬ ਜੀ ਗੁਰਦੁਆਰੇ ਲਿਜਾਣੇ,ਚੰਦੋਆ ਤੁਰੰਤ ਲਾਹਿਆ ਜਾਵੇ। ਚੰਦੋਏ ਦੇ ਹੇਠਾਂ ਨਹੀਂ ਬੈਠਣਾ ਜੀ।

੧੫੦.ਅਰਦਾਸ:- ਹੇ ਸੱਚੇ ਪਾਤਿਸ਼ਾਹ ਜੀ! ਸੁਖ ਆਸਣ ਦੀ ਸੇਵਾ ਹੋਈ ਹੈ, ਐਸ ਵੇਲੇ ਗੁਰਦੁਆਰੇ ਸਾਹਿਬ ਜੀ ਨੂੰ ਲਿਜਾਣ ਲਈ ਆਪ ਜੀ ਨੂੰ ਕਮਰਕਸੇ ਲਾਏ ਗਏ ਹਨ। ਰਸਤੇ ਵਿੱਚ ਨਾਮ ਜਪਾਉਣਾ ਸਹਾਇਤਾ ਕਰਨੀ ਜੀ।

੧੫੧.ਗੁਰਦੁਆਰੇ ਪਲੰਘੇ 'ਤੇ ਸਜਾ ਕੇ ਅਰਦਾਸ ਕਰਨੀ:- ਹੇ ਮਹਾਰਾਜ ਜੀ! ਰਸਤੇ ਵਿੱਚ ਹੋਈਆਂ ਭੁੱਲਾਂ ਦੀ ਮੁਆਫ਼ੀ ਬਖ਼ਸ਼ਣੀ, ਸੇਵਾ ਸਤਿਕਾਰ ਅਪਾਰ ਪ੍ਰੇਮ ਬਖ਼ਸ਼ਣਾ ਜੀ। ਸੁਖ ਆਸਣ ਤੇ ਬਿਰਾਜਮਾਨ ਹੋਵੋ ਜੀ। ਜਿੱਥੋਂ ਸਰੂਪ ਸਾਹਿਬ ਜੀ ਲਏ ਜਾਣ, ਓਥੇ ਪੰਜ ਰੁਪੈ

ਦਰਸ਼ਨੀਂ ਭੇਟਾ ਦਿਤੀ ਜਾਵੇ। ਜੇਕਰ ਮਰਯਾਦਾ ਨੂੰ ਮਹਾਨ ੨ ਮੰਨਿਆ ਜਾਵੇ ਤਾਂ ਸੁਬੱਤ ਦਾ ਭਲਾ ਹੋਵੇ। ਕਈ ਵਾਰੀ ਸ੍ਰੀ ਅਖੰਡ ਪਾਠ ਸਾਹਿਬ ਜੀ ਆਰੰਭ ਕੀਤੇ ਜਾਂਦੇ ਹਨ, ਪਰ ਪਾਠੀ ਪੂਰੇ ਨਹੀਂ ਹੁੰਦੇ। ਜਿਹੜਾ ਰੌਲ਼ 'ਤੇ ਲੱਗ ਜਾਵੇ, ਓਸ ਨੂੰ ਜ਼ਿਆਦਾ ਸਮਾਂ ਬੈਠਣ ਨਾਲ ਕਈ ਤਕਲੀਫਾਂ ਹੁੰਦੀਆਂ ਹਨ। ਇਸ ਤਰ੍ਹਾਂ ਕਰਨ ਨਾਲ ਬਹੁਤੇ ਪੱਖ ਅਧੂਰੇ ਹੀ ਰਹਿ ਜਾਂਦੇ ਹਨ।

੧੫੨.ਅਤੀ ਜ਼ਰੂਰੀ ਬਿਨੈ:- ਸਰੂਪ ਲਿਜਾਣ ਤੋਂ ਪਹਿਲਾਂ,ਅਰਦਾਸੀਆ ਆਪ ਮਹਾਰਾਜ ਸਾਹਿਬ ਜੀ ਨੂੰ ਕਮਰਕਸਾ ਲਾ ਕੇ ਅਰਦਾਸ ਕਰੇ,ਜੇ ਹੋਰ ਕਿਸੇ ਨੇ ਕੀਤਾ ਹੋਵੇ,ਤਾਂ ਚੈਕ ਕਰੇ,ਢਿੱਲਾ ਹੋਵੇ ਤਾਂ ਕਸ ਲਵੇ,ਇਹ ਓਸ ਦੀ ਖਾਸ ਜੁੰਮੇਵਾਰੀ ਹੈ।

੧੫੩.ਖ਼ਾਸ ਪ੍ਰੇਮ ਬੇਨਤੀਆਂ:-ਪਹਿਰੇਦਾਰ ਕੰਨਾਂ ਨਾਲ ਸ਼ਰਧਾ ਵਿਸ਼ਵਾਸ਼ ਪ੍ਰੇਮ ਸਹਿਤ ਬਾਣੀ ਸੁਨਣ ਅਤੇ ਰਸਨਾ ਕਰਕੇ ਜਾਪ ਕਰਨ।ਕੁੱਤੇ ਬਿੱਲੀ ਚੂਹੀ ਚਿੜੀ ਅਤੇ ਬਾਹਰੋਂ ਆਏ ਦਾ ਪੂਰਾ ੨ ਖਿਆਲ ਰੱਖਣ, ਕੋਈ ਆ ਕੇ ਬੇਅਦਬੀ ਨਾ ਕਰ ਦੇਵੇ।ਜੇਕਰ ਬਹੁਤੇ ਸ੍ਰੀ ਅਖੰਡ ਪਾਠ ਸਾਹਿਬ ਜੀ ਪ੍ਰਕਾਸ਼ ਕੀਤੇ ਹੋਣ,ਤਾਂ ਉਨ੍ਹਾਂ ਚੋਂ ਇੱਕ ਪਾਠੀ ਜੀ ਜ਼ਰੂਰ ਹੀ ਉੱਚੀ ਬੋਲ ਕੇ ਪਾਠ ਕਰਨ ਜੀ। ਬਾਕੀ ਅੱਖਰਾਂ ਨੂੰ ਨੇਤ੍ਰਾਂ ਨਾਲ ਦੇਖਣ, ਕੰਨਾਂ ਨਾਲ ਸੁਨਣ, ਮੁਖ 'ਚ ਰਸਨਾ ਭੀ ਹਿਲਾਉਣ,ਪਾਠ ਇਕੱਠਾ ਹੀ ਰਹੇ ਜੀ। ਇਸ ਤਰ੍ਹਾਂ ਮਿਲ ਕੇ ਸ਼ੁੱਧ ਪਾਠ ਕਰਨ ਦੇ ਬਹੁਤ ੨ ਫਾਇਦੇ ਹਨ,ਪਾਠਾਂ ਦੀ ਸ਼ੁੱਧੀ ਹੁੰਦੀ ਹੈ,ਬਿਸ੍ਰਾਮ ਜਮਕੀ ਦਾ ਭੀ ਪਤਾ ਲੱਗਦਾ ਹੈ ਅਤੇ ਮਨ ਸ੍ਰੀ ਗੁਰਬਾਣੀ ਜੀ'ਚ ਜੁੜਦਾ ਹੈ। ਮਨ ਬਾਣੀ ਸ੍ਰੀਰ ਇੰਦ੍ਰੀਆਂ ਦੀ ਇਕਾਗ੍ਰਤਾ ਭੀ ਬਣਦੀ ਹੈ। ਜੇ ਬਿਸ੍ਰਾਮ ਜਮਕੀ ਜਾਂ ਉਚਾਰਣ ਵਿੱਚ ਫਰਕ ਹੋਵੇ, ਤਾਂ ਦੂਜੇ ਪਾਠੀਆਂ ਵਿੱਚੋਂ ਇੱਕ ਪਾਠੀ ਦੱਸੇ। ਦੱਸਣ ਲੱਗਿਆਂ ਸ੍ਰੀ ਗੁਰਬਾਣੀ ਜੀ ਤੋਂ ਬਿਨਾਹੋਰ ਕੁੱਝ ਨਹੀਂ ਬੋਲਣਾ, ਜਿਸ ਦੀ ਗ਼ਲਤੀ ਹੋਵੇ, ਇਹ ਖਿਆਲ ਨਾਲ ਸੁਣ ਕੇ ਸਹੀ ੨ ਬੋਲ ਦੇਵੇ। ਅਸੀਂ ਇਹ ਗ਼ਲਤ ਸੋਚਦੇ ਹਾਂ ਕਿ ਜੇ ਦਸ ਵਜੇ ਸ਼ੁਰੂ ਕਰੀਏ, ਤਾਂ ਭੋਗ ਅੱਠ ਜਾਂ ਸੱਤ ਵਜੇ ਪਾ ਲਵਾਂਗੇ ਜੀ, ਭਾਵ ੪੬ ਜਾਂ ੪੫ ਘੰਟੇ ਵਿੱਚ ਭੋਗ ਪਾ ਲਵਾਂਗੇ, ਇਉਂ ਨਹੀਂ ਚਾਹੀਦਾ ਜੀ। ਜੇ ਦਸ ਵਜੇ ਅਰੰਭ ਹੋਵੇ ਤਾਂ ਪੂਰੇ ਦਸ ਵਜੇ ਸੰਪੂਰਨਤਾ ਦੀ ਅਰਦਾਸ ਕਰਕੇ ਗੁਰ ਫ਼ਤੇਹ ਬੁਲਾਈ ਜਾਵੇ ਜੀ। ਪੂਰੇ ੪੮ ਘੰਟੇ ਪਾਠ ਹੋਣਾ ਚਾਹੀਦਾ ਹੈ। ਆਪੋ ਆਪਣੀ ਮਰਜ਼ੀ ਅਨੁਸਾਰ, ਟਾਈਮ ਘਟਾਉਣਾ ਨਹੀਂ ਚਾਹੀਦਾ ਜੀ। ਜਿਤਨਾ ਟਾਈਮ ਘਟਾਇਆ ਜਾਂਦਾ ਹੈ, ਉਤਨਾ ਰਸ ਤੇ ਫਲ਼ ਘਟਦਾ ਹੈ।

੧੫੪.ਸ੍ਰੀ ਅਖੰਡ ਪਾਠ ਸਾਹਿਬ ਜੀ ਸਮੇਂ ਸਾਰਿਆਂ ਨੂੰ ਪਦਾਰਥ ਘੱਟ ਛਕਣਾ ਚਾਹੀਦਾ ਹੈ। ਬਹੁਤਾ ਰੱਜ ਕੇ ਰੌਲ਼ 'ਤੇ ਬੈਠੇ ਨੂੰ ਉਲਟੀ ਆਉਣ ਲੱਗੀ, ਖਿੱਚ ਕੇ ਪਰੇ ਕੀਤਾ। ਗੁਰਪ੍ਰਸਾਦਿ ਸੰਤੋਖ ਸਹਿਤ ਛਕਣਾ ਚਾਹੀਦਾ ਹੈ। ਯਥਾ:- ਅਲਪ ਅਹਾਰ ਸੁਲਪ ਸੀ ਨਿੰਦ੍ਰਾ, ਦਯਾ ਛਿਮਾ ਤਨ ਪ੍ਰੀਤਿ॥) ਖੰਡਿਤ ਨਿਦ੍ਰਾ ਅਲਪ ਅਹਾਰੰ; ਨਾਨਕ ਤਤੁ ਬੀਚਾਰੋ॥ਇਸ 'ਤੇ ਸਿੱਖਿਆ:-ਇੱਕ ਲੋਭੀ ਲਾਲਚੀ,ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਦੇ ਵਿਆਹ 'ਤੇ ਆਇਆ।ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਨੇ ਕਿਹਾ, "ਹੇ ਭਾਈ! ਇਸ ਨੂੰ ਤ੍ਰਿਪਤ ਕਰੋ।" ਉਸ ਨੇ ਆਪਣੀ ਧੋਤੀ ਖੋਲ੍ਹ ਕੇ ਆਪਣੇ ਹੇਠਾਂ ਵਿਛਾਈ। ਪੰਜਾਂ ਆਦਮੀਆਂ ਦੀ ਮਠਿਆਈ ਡੱਫ

ਗਿਆ। ਫੇਰ ਦਾਨ ਲੈਣ ਵੇਲੇ ਛੁਰੀ ਕੱਢ ਕੇ ਆਪਣੇ ਢਿੱਡ'ਚ ਮਾਰਨ ਲੱਗਿਆ, ਤਾਂ ਸ਼ਬਦ ਹੋਆ:- ਗਉੜੀ ਮਹਲਾ ੫॥ਧੋਤੀ ਖੋਲਿ;ਵਿਛਾਏ ਹੇਠਿ॥( ਗਉੜ)ਰਾਗ 'ਚ ਗੁਰੂ ਨਾਨਕ ਸਾਹਿਬ ਜੀ ਦੇ(੫)ਪੰਜਵੇਂ(ਮਹਲਾ)ਸਰੂਪ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਫ਼ੁਰਮਾਉਂਦੇ ਹਨ:- ਹੇ ਭਾਈ!ਆਪਣੀ ਧੋਤੀ ਖੋਲਿ ਕੇ ਹੇਠਿ(ਵਿਛਾਏ)ਵਿਛਾਉਂਦਾ ਹੈਂ,ਕਿ ਮੇਰੀ ਧੋਤੀ ਦੇ ਬੰਨ੍ਹ ਨਾਲ ਮੇਰਾ ਪੇਟ ਥੋੜ੍ਹਾ ਭਰੇਗਾ।ਗਰਧਪ ਵਾਂਗੂ;ਲਾਹੇ ਪੇਟਿ॥੧॥(ਗਰਧਪ)ਖੋਤੇ ਵਾਂਗੂ ਪੇਟਿ 'ਚ ਪਦਾਰਥ (ਲਾਹੇ)ਲਾਹੀ ਹੀ ਜਾਂਦਾ ਹੈਂ,ਭਾਵ ਬਹੁਤਾ ਪਦਾਰਥ ਪੇਟ ਵਿੱਚ ਪਾਉਂਦਾ ਹੈਂ।ਇਸ ਕਰਕੇ ਪਦਾਰਥ ਸੰਜਮ ਨਾਲ ਹੀ ਛਕਣਾ ਚਾਹੀਦਾ ਹੈ। ਰੌਲ 'ਤੇ ਬੈਠਣ ਸਮੇਂ, ਲਸਣ ਕੱਚਾ ਪਿਆਜ਼ ਨਹੀਂ ਵਰਤਣਾ ਚਾਹੀਦਾ। ਪਦਾਰਥ ਘੱਟ ਤੋਂ ਘੱਟ ਛਕਣਾ ਚਾਹੀਦਾ ਹੈ, ਜਿਸ ਕਰਕੇ ਆਲਸ ਨੀਂਦ ਨਾ ਆਵੇ। ਖੋਤੇ ਵਾਂਗੂ ਜ਼ਿਆਦਾ ਪੇਟ ਭਰਨੇ ਕਰਕੇ ਕਈਆਂ ਨੂੰ ਉਲਟੀ ਭੀ ਆ ਜਾਂਦੀ ਹੈ।

੧੫੫.ਨਿਮ੍ਰਤਾ ਨਮਸਕਾਰ ਸਹਿਤ ਖ਼ਾਸ ਪ੍ਰੇਮ ਬੇਨਤੀਆਂ:-ਕਲਜੁੱਗ ਦਾ ਘੋਰ ਭਿਆਨਕ ਸਮਾਂ ਹੈ, ਗੁਰਸਿੱਖ ਦਾ ਗੁਰਸਿੱਖ ਨਾਲ ਮਿਲ ਕੇ ਟਿਕਾਅ ਬਣਦਾ ਹੈ।ਜਿਵੇਂ ਇੱਕ ਜਗਦੇ ਦੀਵੇ ਨੂੰ ਦੂਜੇ ਜਗਦੇ ਦੀਵੇ ਦੇ ਕੋਲ਼ ਕਰਨ ਨਾਲ ਦੋਹਾਂ ਦਾ ਹਨ੍ਹੇਰਾ ਦੂਰ ਹੋ ਜਾਂਦਾ ਹੈ। ਪਾਠੀ, ਸ੍ਰੋਤਿਆਂ ਨੂੰ ਲਗਾਂ ਮਾਤ੍ਰਾਂ ਸਮੇਤ ਬਾਣੀ ਸੁਣਾ ਕੇ ਦਿਲ ਦਿਮਾਗ਼ ਵਿੱਚ ਦਿਖਾਵੇ।ਉਸ ਨੂੰ ਆਪ ਭੀ ਲਾਲਚ ਹੋਵੇ ਕਿ ਦਾਸ ਨੂੰ ਬਾਣੀ ਦੇ ਅੱਖਰ ਲਗਾਂ ਮਾਤ੍ਰਾਂ ਸਮੇਤ ਸੁਰਤ ਵਿੱਚ ਦਿਸਣ,ਦਿਲ ਵਿੱਚ ਅੰਮ੍ਰਿਤ ਗੁਰਬਾਣੀ ਜੀ ਵਸਣ। ਪਾਠੀ ਸਿੰਘ ਜੀ ਦੇ ਬਹੁਤਾ ਤੇਜ਼ ਪਾਠ ਕਰਨ ਤੋਂ ਪ੍ਰੇਮੀ ਸ੍ਰੋਤੇ ਦੇ ਪੱਲੇ ਕੁਝ ਭੀ ਨਹੀਂ ਪੈਂਦਾ, ਉਹ ਨਿਰਾਸ ਹੋ ਕੇ ਉੱਠ ਕੇ ਚਲੇ ਜਾਂਦੇ ਹਨ।ਰਾਤ ਜੋਤਾਂ ਜਗਾਉਣ ਪਹਿਲਾਂ,ਦਰਸ਼ਨੀ ਰੁਮਾਲੇ ਸਣੇ ਅੱਗੋਂ ਵਿਛਾਈ ਮੋੜ ਕੇ ਅਣਲੱਗ ਬਸਤ੍ਰ ਜਾਂ ਸਾਦੇ ਰੁਮਾਲੇ ਉੱਪਰ ਪਾ ਦੇਵੋ।ਪਹਿਰੇਦਾਰ ਸਿੰਘ,ਭੋਗ ਵੇਲੇ ਪਹਿਲਾਂ ਜੋਤਾਂ ਪਾਸੇ ਕਰੇ ਅਤੇ ਫੇਰ ਸਫ਼ਾਈ ਕਰ ਲਵੇ ਜੀ।ਓਸ ਤੋਂ ਬਾਅਦ ਸੁੰਦਰ ਰੁਮਾਲੇ ਸਜਾਵੇ ਜੀ।ਜੇਕਰ ਭੋਗ ਅੰਮ੍ਰਿਤ ਵੇਲੇ ਹਨ੍ਹੇਰੇ 'ਚ ਪਵੇ ਤਾਂ ਫਿਰ ਜੋਤਾਂ ਬੰਦ ਨਹੀਂ ਕਰਨੀਆਂ ਜੀ।

ਜੇਕਰ ਕੋਈ ਪ੍ਰੇਮੀ ਲੇਟ ਛੱਡੇ ਤਾਂ ਭੀ ਪ੍ਰੇਮੀ ਆਪਣੀ ਅਗਲੀ ਰੌਲ 'ਤੇ ਸਹੀ ਟਾਈਮ 'ਤੇ ਹੀ ਆਵੇ ਅਤੇ ਪੂਰੀ ਰੌਲ਼ ਲਾਵੇ ਜੀ। ਇਹ ਨਾ ਆਖੇ, ਕਿ ਮੈਨੂੰ ਲੇਟ ਕਿਉਂ ਛੱਡਿਆ ਹੈ? ਇਸ ਕਰਕੇ ਮੈਂ ਭੀ ਲੇਟ ਹੀ ਛੱਡਾਂਗਾ। ਇਉਂ ਕਰਨ ਨਾਲ ਸਾਰਾ ਮਹੌਲ ਹੀ ਹਿੱਲ ਜਾਂਦਾ ਹੈ, ਸ਼ਰਧਾ ਪ੍ਰੇਮ ਟਿਕਾਅ ਨਹੀਂ ਬਣਦਾ। ਜਿਨ੍ਹਾਂ ਨੂੰ ਲੇਟ ਛੱਡਦੇ ਹਨ, ਤਿਨ੍ਹਾਂ ਵਿੱਚੋਂ ਕਈ ਤਾਂ ਬੈਠੇ ੨ ਹੀ ਗੁੱਸੇ ਵਿੱਚ ਇਤਨੇ ਭਰ ਜਾਂਦੇ ਹਨ ਕਿ ਰੌਲ਼ ਤੋਂ ਉੱਠਦੇ ਹੀ ਨਹੀਂ, ਕਈ ਉੱਠਦਿਆਂ ਹੀ ਲੜ ਪੈਂਦੇ ਹਨ। ਆਪਣੇ ਪਰਮਪੂਜਨੀਕ ਇਸਟ ਜੀ ਪਾਸ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ। ਗ਼ਲਤੀ ਕਰਨ ਵਾਲੇ ਨੂੰ ਯੋਗ ਤਨਖ਼ਾਹ ਲਾਈ ਜਾਵੇ ਜੀ। ਸੋ ਪਾਠੀ ਸਿੰਘ ਜੀ ਦੇ ਲੇਟ ਜਾਣ ਤੋਂ ਰੋਸ ਵਧਦਾ ਹੈ। ਇਸ ਲਈ ਪਾਠੀ ਸਿੰਘ ਜੀ ਨੂੰ ਸਹੀ ਸਮੇਂ ਤੋਂ ਪੰਜ ਮਿੰਟ ਅੱਗੋਂ ਹੀ ਜਾਣਾ ਚਾਹੀਦਾ ਹੈ। ਪਹਿਰੇਦਾਰ ਸਿੰਘ ਚੌਰ ਜਾਂ ਪੱਖੇ ਦੀ ਸ਼ੁਭ ਸੇਵਾ ਪ੍ਰੇਮ ਸਹਿਤ ਕਰਦੇ ਰਹਿਣ।ਜੇਕਰ

ਮਿਲ ਕੇ ਸਭ ਤੇ ਵਡਾ ਸਤਿਗੁਰੁ ਨਾਨਕੁ;ਦੇਵ ਸਾਹਿਬ ਜੀ ਰੂਪ ਸ੍ਰੀ ਗੁਰਬਾਣੀ ਜੀ ਨੂੰ ਗਾ ਸੁਣ ਕੇ ਰਸ ਲੈਣਾ ਹੋਵੇ, ਤਾਂ ਅਵਾਜ਼ ਰਲਾਉਣ ਦਾ ਢੰਗ ਇਹ ਹੈ:-ਬੋਲਣ ਵਾਲੇ ਪ੍ਰੇਮੀ ਵਿਸ਼ਰਾਮ ਜਮਕੀਆਂ ਚੇਤੇ ਕਰਨ, ਫੇਰ ਅਵਾਜ਼ ਰਲਾਉਣ ਦਾ ਅਭਿਆਸ ਕਰਨ। ਜਦੋਂ ਦੋ ਤਿੰਨ ਚਾਰ ਆਦਿ ਸਿੰਘ ਰਲ਼ ਕੇ ਪੜ੍ਹਦੇ ਹੋਣ, ਤਾਂ ਉਨ੍ਹਾਂ ਵਿੱਚੋਂ ਇੱਕ ਮੁਖੀ ਬਿਸ੍ਰਾਮ 'ਤੇ ਠਹਿਰ ੨ ਕੇ ਬੋਲੇ, ਬਾਕੀ ਆਪਣੀ ਅਤੇ ਮੁਖੀ ਦੀ ਅਵਾਜ਼ ਆਪਣੇ ਕੰਨਾ ਨਾਲ ਸੁਣ ੨ ਕੇ ਆਪਣੀ ਅਵਾਜ਼ ਨੀਵੀਂ ਰੱਖ ਕੇ ਉੱਚੀ ਕਰਦਿਆਂ ੨ ਜਿੱਥੇ ਰਲ਼ੇ, ਰਲ਼ਾ ਕੇ ਬੋਲਦੇ ਰਹਿਣ ਜੀ। ਬੋਲਣ ਵਾਲੇ ਮੁਖੀ ਨਾਲੋਂ ਆਪਣੀ ਅਵਾਜ਼ ਉੱਚੀ ਨਾ ਕਰਨ ਅਤੇ ਨੀਵੀਂ ਭੀ ਨਾ ਰੱਖਣ। ਜੇਕਰ ਮਨ ਵਿੱਚ ਨਿਮ੍ਰਤਾ ਹੋਵੇ ਤਾਂ ਫਿਰ ਸਾਰਿਆਂ ਦੀ ਅਵਾਜ਼ ਸੌਖੀ ਹੀ ਰਲ਼ ਜਾਂਦੀ ਹੈ।ਪਰਮਪੂਜਨੀਕ ਗੁਰਬਾਣੀ ਜੀ ਦਾ ਪਾਠ ਬੋਲ ਕੇ ਹੀ ਕੀਤਾ ਜਾਵੇ ਜੀ। ਜੇ ਪਾਠੀ ਥੱਕ ਜਾਵੇ, ਤਾਂ ਮੁਖ'ਚ ਰਸਨਾ ਹਿਲਾ ਕੇ ਪੂਰੀਆਂ ਲਗਾਂ ਮਾਤ੍ਰਾਂ ਲਾ ਕੇ ਪਾਠ ਕਰੇ। ਜੇਕਰ ਪਾਠ ਇਕੱਲਾ ਕਰਦਾ ਹੋਵੇ, ਤਾਂ ਐਸਾ ਨਾ ਹੋਵੇ ਕਿ ਨਿਗ੍ਹਾ ਹੀ ਮਾਰੀ ਜਾਵੇ। ਕਈ ਪਾਠੀ ਰਸਨਾ ਨਹੀਂ ਹਿਲਾਂਉਂਦੇ, ਨਿਗ੍ਹਾ ਮਾਰ ਕੇ ਹੀ ਛੇਤੀ ੨ ਤੇਜ਼ ਪਾਠ ਕਰਦੇ ਹਨ।ਰਸਨਾ ਕਰਕੇ ਪੂਰੇ ਅੱਖਰ ਸਾਰੀਆਂ ਲਗਾਂ ਮਾਤ੍ਰਾਂ ਲਾ ਕੇ ਪਾਠ ਕਰਨਾ ਚਾਹੀਦਾ ਹੈ।ਬੋਲ ਕੇ ਪਾਠ ਕਰਨ ਨਾਲ, ਸਾਰਾ ਵਾਤਾਵਰਨ ਪਵਿੱਤ੍ਰ ਹੋ ਜਾਂਦਾ ਹੈ, ਬੋਲਣ ਵਾਲੇ ਦੇ ਆਪਣੇ ਕੰਨ ਬਾਣੀ ਨਾਲ ਰਸਦੇ ਹਨ।ਪਾਠੀ ਸਿੰਘ ਜੀ ਰੌਲ 'ਤੇ ਬੈਠੇ ਸੱਜੇ ਖੱਬੇ ਨ ਦੇਖਣ। ਨਿਆਣਪੁਣੇ'ਚ ਕਿਸੇ ਨੂੰ ਅੱਖਾਂ ਨ ਮਾਰਨ, ਅੱਖਾਂ ਵਿੱਚ ਅੱਖਾਂ ਮਿਲਾ ਕੇ ਨਾ ਤੱਕਣ। ਬਾਹਰੋਂ ਆਏ ਪ੍ਰੇਮੀਆਂ ਵੱਲ ਬਿਲਕੁਲ ਹੀ ਨਾ ਤੱਕਣ, ਇਹ ਭਾਰੀ ਪਾਪ ਹੈ, ਲਗਾਂ ਮਾਤ੍ਰਾਂ ਰਹਿ ਜਾਂਦੀਆਂ ਹਨ ਅਤੇ ਸਜਦਾ ਭੀ ਨਹੀਂ।ਕਈ ਪਾਠੀ ਜਨ ਕੇਵਲ ਤੇਜ਼ ਪਾਠ ਹੀ ਕਰ ਸਕਦੇ ਹਨ, ਕਈ ਹੌਲੀ ਹੀ ਕਰ ਸਕਦੇ ਹਨ।ਦੋਵੇਂ ਹੀ ਗੁਣ ਹੋਣੇ ਚਾਹੀਦੇ ਹਨ। ਜੇਕਰ ਲੇਟ ਹੋਵੇ ਤਾਂ ਤੇਜ਼ ਕਰਨ ਦਾ ਅਤੇ ਜੇਕਰ ਪਾਠ ਅੱਗੇ ਹੋਵੇ ਤਾਂ ਹੌਲ਼ੀ ਕਰਨ ਦਾ ਗੁਣ ਭੀ ਹੋਣਾ ਚਾਹੀਦਾ ਹੈ।ਪਰਮਪਵਿੱਤ੍ਰ ਅੰਮ੍ਰਿਤ ਰੂਪ ਪਾਠ ਕਰਨ ਸਮੇਂ ਜੇਕਰ ਪ੍ਰੇਮੀ ਤੋਂ ਤੁਕ ਜਾਂ ਅੱਖਰ ਜਾਂ ਬਿਸ੍ਰਾਮ ਗਲਤ ਬੋਲਿਆ ਜਾਵੇ, ਤਾਂ ਸ੍ਰੋਤੇ ਨੂੰ ਓਸੇ ਵੇਲੇ ਮਹਿਸੂਸ ਹੁੰਦਾ ਹੈ। ਜੇਕਰ ਆਪਣੀ ਗਲਤੀ ਦਾ ਪਤਾ ਲੱਗ ਜਾਵੇ ਤਾਂ ਦੁਬਾਰਾ ਸ਼ੁੱਧ ਸੁਣਾ ਦੇਵੇ। ਇਸੇ ਤਰ੍ਹਾਂ ਸ੍ਰੀ ਅਖੰਡ ਪਾਠ ਸਾਹਿਬ ਜੀ ਸਮੇਂ ਭੀ ਦੁਬਾਰਾ ਸ਼ੁੱਧ ਪੰਗਤੀ ਸੁਣਾਈ ਜਾ ਸਕਦੀ ਹੈ। ਜੇਕਰ ਕੋਈ ਪਾਠ ਗਲਤ ਹੋ ਜਾਵੇ, ਓਸ ਨੂੰ ਕੋਈ ਪ੍ਰੇਮੀ ਟੋਕ ਦੇਵੇ ਤਾਂ ਪਾਠਕ ਅੱਖਰ ਦੇਖ ਕੇ ਸ਼ੁੱਧ ਬੋਲ ਦੇਵੇ। ਇਸ ਤਰ੍ਹਾਂ ਗਲਤੀਆਂ ਦੀ ਸ਼ੁੱਧਾਈ ਹੋ ਜਾਂਦੀ ਹੈ। ਹਾਂ ਜੀ! ਜੇਕਰ ਟੋਕਣ ਵਾਲਾ ਗਲਤ ਟੋਕੇ ਤਾਂ ਓਸ ਦੇ ਮਗਰ ਨਹੀਂ ਲੱਗਣਾ, ਫੇਰ ਸ਼ੁੱਧ ਪਾਠ ਹੀ ਬੋਲਣਾ ਜੀ।ਪਾਠੀ ਸਿੰਘ ਪਹਿਰੇਦਾਰਾਂ ਨੂੰ ਮਹਾਰਾਜ ਦੇ ਸਿੰਘ ਸਮਝ ਕੇ, ਉਨ੍ਹਾਂ ਨਾਲ ਹਲੀਮੀ ਅਤੇ ਸਨੇਹ ਨਾਲ ਵਰਤਣ। ਇਹ ਸਮਝਣ ਕਿ ਦਾਸਾਂ ਨੂੰ ਬੁਲਾ ਕੇ, ਨਾਮ ਬਾਣੀ ਦੇ ਦਾਤੇ ਗੁਰੂ ਗੁਰ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਦਰਸ਼ਨ ਕਰਾਉਂਦੇ ਹਨ। ਇਸ ਕਰਕੇ ਕਦੀ ਭੁੱਲ ਕੇ ਭੀ ਪਹਿਰੇਦਾਰ ਦੀ ਨਿਰਾਦਰੀ ਨਹੀਂ ਕਰਨੀ ਚਾਹੀਦੀ, ਸਗੋਂ ਵਿਸ਼ੇਸ਼ ਆਦਰ ਸਤਿਕਾਰ ਹੀ ਕਰਨਾ ਚਾਹੀਦਾ ਹੈ।"ਉਸ ਦਾ ਭੋਗ ਪੈ ਰਿਹਾ ਹੈ, ਸਾਡਾ ਭੋਗ

ਪੈਣਾ ਹੈ, ਸਾਡੇ ਭੋਗ ’ਤੇ ਆਉਣਾ,” ਨਹੀਂ ਕਹਿਣਾ। ਇਉਂ ਕਹਿਣਾ ਕਿ ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਭੋਗ ’ਤੇ, ਦਾਸਾਂ ਦੇ ਘਰੇ ਆਉਣਾ ਜੀ।

ਸ੍ਰੀ ਅਖੰਡ ਪਾਠ ਸਮੇਂ ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਆਉਣ ਤੋਂ,ਜਾਂ ਅਰਦਾਸ ਸਮੇਂ ਰੌਲ਼ ’ਤੇ ਬੈਠੇ ਪ੍ਰੇਮੀਆਂ ਨੇ ਨਹੀਂ ਖੜ੍ਹਨਾ।ਬਾਕੀ ਸਾਰੇ ਖੜ੍ਹੇ ਹੋਣ ਜੀ,ਜੇ ਸ੍ਰੀਰ ਆਗਿਆ ਨਾ ਦੇਵੇ ਤਾਂ ਬੈਠ ਜਾਂ ਲੰਮੇ ਪੈ ਸਕਦੇ ਹਨ।

ਖ਼ਾਸ ਬੇਨਤੀ ਹੈ ਕਿ ਅੰਮ੍ਰਿਤ ਰੂਪ ਪਾਠ ਦਾ ਭੋਗ ਸੱਚੇ ਸਤਿਗੁਰਾਂ ਜੀ ਦੇ ਗੁਰਪੁਰਬਾਂ ਵਾਲੇ ਦਿਨ ਪਾਇਆ ਜਾਵੇ। ਸੱਚੇ ਸਤਿਗੁਰਾਂ ਜੀ ਦੀ ਪਰਮਪਵਿੱਤ੍ਰ ਖ਼ੁਸ਼ੀ ਲਈ ਹੀ ਪਾਠ ਕਰਾਏ ਜਾਂਦੇ ਹਨ। ਜਿਹੜਾ ਪੁਰਬ ਹੋਵੇ, ਉਸ ਦੇ ਸਬੰਧ ਵਿੱਚ ਕਥਾ ਕੀਰਤਨ ਹੋਵੇ, ਢਾਡੀ ਕਵੀਸ਼ਰ ਗੁਣੀ ਜਨ ਗੁਰੂ ਜਸ ਸੁਨਾਉਣ ਤਾਂ ਉਸ ਦਾ ਅਸੰਖ ਅਨੰਤ ਗੁਣਾਂ ਫ਼ਲ ਹੈ। ਸੋ ਜਿਸ ਭੀ ਮਹਾਂਪੁਰਸ਼ ਨੂੰ ਪ੍ਰੇਮੀ ਜਨ ਆਰੰਭ ਭੋਗ ਦਾ ਦਿਨ ਪੁੱਛਣ, ਉਹ ਭੀ ਡਾਇਰੀ ਦੇਖ ਕੇ ਗੁਰਪੁਰਬਾਂ ਦੇ ਆਧਾਰ ’ਤੇ ਦੱਸਣ। ਸੱਚੇ ਸਤਿਗੁਰੂ ਸਾਹਿਬਾਨ ਜੀ ਦੇ ਪੁਰਬ ਮਨਾਉਣੇ ਬਹੁਤ ਹੀ ਜ਼ਰੂਰੀ ਹਨ। ਚਾਹੇ ਕੋਈ ਭੀ ਕਾਰਜ਼ ਹੋਵੇ, ਜੰਤ੍ਰੀ ਤੋਂ ਦਿਨ ਨਹੀਂ ਕੱਢਣਾ ਅਤੇ ਨਾ ਹੀ ਕਢਾਉਣਾ ਜੀ। ਅਰਦਾਸ ਤੋਂ ਬਾਅਦ ਸ੍ਰੀ ਮੁਖਵਾਕ ਲੈ ਕੇ ਦਿਨ ਰੱਖ ਲੈਣਾ ਜੀ।

ਜਿਤਨੇ ਭੀ ਸ਼ੁਭ ਕਾਰਜ ਹਨ,ਇਹ ਸਭ ਗੁਰਪੁਰਬਾਂ ਵਾਲੇ ਦਿਨ ਆਰੰਭ ਜਾਂ ਸੰਪੂਰਨ ਕਰਨੇ ਚਾਹੀਦੇ ਹਨ, ਜਿਸ ਕਰਕੇ ਜ਼ਿਆਦਾ ਫ਼ਲ ਮਿਲੇ।

ਸ੍ਰੀ ਅਖੰਡ ਪਾਠਾਂ ਜੀ ਦੀ ਸੇਵਾ ਕਰਨ ਵਾਲਿਆਂ ਦੀ ਚੈਕਿੰਗ ਹੋਵੇ, ਜਿਸ ਕਰਕੇ ਸਾਰੇ ਸਾਵਧਾਨ ਰਹਿਣ, ਗਲਤੀ ਤੋਂ ਤਨਖ਼ਾਹ ਲਾਈ ਜਾਵੇ। ਅਤੀ ਹੀ ਜ਼ਰੂਰੀ ਨਿਮ੍ਰਤਾ ਨਮਸਕਾਰ ਸਹਿਤ ਪ੍ਰੇਮ ਬੇਨਤੀ ਹੈ, ਪਾਠੀ ਜੀ ਨੂੰ ਉਲਟੀ, ਨੀਂਦ ਆ ਸਕਦੀ ਹੈ,ਇਸ ਕਰਕੇ ਪ੍ਰੇਮੀ ਲਗਾਤਾਰ ੪੮ ਘੰਟੇ ਚੌਰ ਦੀ ਸ਼ੁਭ ਸੇਵਾ ਕਰਕੇ ਸ੍ਰੀ ਸਤਿਗੁਰੂ ਸਾਹਿਬ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਨ। ਪਾਠੀਆਂ ਵਾਂਗ ਚੌਰ ਕਰਨ ਵਾਲਿਆਂ ਦੀਆਂ ਭੀ ਰੌਲ਼ਾਂ ਲੱਗਣ ਜੀ। ਇੱਕ ਸੱਜੇ ਇੱਕ ਖੱਬੇ, ਦੋ ਚੌਰਦਾਰ ਖੜ੍ਹ ਕੇ ਚੌਰ ਕਰਦੇ ਰਹਿਣ ਤਾਂ ਬੜੀ ਹੀ ਸੁੰਦਰ ਸ਼ਾਨ ਬਣੇ ਅਤੇ ਬਹੁਤ ਹੀ ਸੋਹਣੇ ਲੱਗਣ।ਦੁਨੀਆਂ ਭਰ ਵਿੱਚ ਵਿਰਲੇ ੨ ਪ੍ਰੇਮੀ ਹੋਣਗੇ ਜਿਨ੍ਹਾਂ ਨੇ ਅਖੰਡ ਪਾਠ ਸਮੇਂ ਲਗਾਤਾਰ ਦੋ ਚੌਰ ਕੀਤੇ ਕਰਾਏ ਹੋਣ।ਹੁਣ ਤੋਂ ਮਗਰੋਂ ਕਰਨ ਕਰਾਉਣ ਵਾਲਿਆਂ ਨੂੰ ਨਮਸਕਾਰ।ਚੌਰ ਦੇ ਵਾਲ ਸਰੂਪ ਨੂੰ ਨਹੀਂ ਲੱਗਣੇ ਚਾਹੀਦੇ ਜੀ।

ਸ੍ਰੀ ਅਖੰਡ ਪਾਠ ਅਤੇ ਸ੍ਰੀ ਜਪੁ ਜੀ ਸਾਹਿਬ ਜੀ ਦੇ ਦੋਹਾਂ ਪਾਠੀਆਂ ਕੋਲ ਵੱਖ ੨ ਚੌਰ ਭੀ ਹੋਣੇ ਚਾਹੀਦੇ ਹਨ ਜੀ ਜੋ ਪਾਠ ਕਰਦਿਆਂ ਚੌਰ ਕਰਦੇ ਰਹਿਣ।ਪਹਿਰੇਦਾਰ ਸਿੰਘ ਸ੍ਰੀ ਦਰਬਾਰ ਸਾਹਿਬ ਜੀ ਦੀ ਸਫ਼ਾਈ ਹਰ ਵੇਲੇ ਹੀ ਕਰਦੇ ਰਹਿਣ। ਜਿਹੜਾ ਪ੍ਰੇਮੀ ਆਵੇ, ਓਸ ਨੂੰ ਆਦਰ ਨਾਲ ਦੇਗ ਦੇਣ। ਅਗਲੀ ਰੌਲ਼ ਵਾਲੇ ਪਾਠੀਆਂ ਨੂੰ ਵੇਲੇ ਸਿਰ ਉਠਾ ਕੇ ਇਸ਼ਨਾਨ ਕਰਾ ਕੇ ਕਾਇਮ ਕਰ ਦੇਣ। ਕਿਤਨੇ ਅੰਗ ’ਤੇ ਪਾਠ ਚੱਲ ਰਿਹਾ ਹੈ, ਕੀ ਲੇਟ ਤਾਂ ਨਹੀਂ? ਮਧ ਕਦੋਂ ਲੱਗਣ ਵਾਲਾ ਹੈ ਅਤੇ ਭੋਗ ਕਦੋਂ ਕੁ ਆਉਣਾ ਹੈ? ਦੇਗ ਕਦੋਂ ਸਜਾਉਣੀ ਹੈ? ਇਨ੍ਹਾਂ ਗੱਲਾਂ ਦਾ

ਖਾਸ ਧਿਆਨ ਰੱਖਣਾ ਚਾਹੀਦਾ ਹੈ। ਭੋਗ ਸਮੇਂ ਚੌਰ ਭੀ ਕਰਨਾ ਚਾਹੀਦਾ ਹੈ। ਪਾਠੀ ਸਿੰਘ ਲਈ ਪਹਿਰੇਦਾਰ ਜਲ-ਪਾਣੀ ਗੱਫਾ ਆਦਿਕ ਪਹਿਲਾਂ ਪੁਆ ਕੇ ਢਕ ਸੰਭਾਲ ਕੇ ਰੱਖਣ। ਲੰਗਰ ਵੱਧ ਜਾਵੇ ਤਾਂ ਰਲ਼ ਮਿਲ ਕੇ ਸਜਾ ਲੈਣਾ ਜੀ। ਹੇ ਪ੍ਰੇਮੀ ਜਨੋ! ਜਦੋਂ ਸ੍ਰੀ ਅਖੰਡ ਪਾਠ ਸਾਹਿਬ ਜੀ ਆਰੰਭ ਹੋ ਜਾਣ, ਤਦੋਂ ਹੀ ਆਪਣੀ ਰੌਲ਼ ਦਾ ਟਾਈਮ ਨੋਟ ਕਰ ਲਵੋ। ਜਿਸ ਕਰਕੇ ਸਹੀ ਟਾਈਮ 'ਤੇ ਡਿਊਟੀ ਦੇ ਕੇ ਸਤਿਗੁਰੂ ਸਾਹਿਬ ਜੀ ਦੀਆਂ ਪਰਮਪਵਿੱਤ੍ਰ ਖ਼ੁਸ਼ੀਆਂ ਪ੍ਰਾਪਤ ਹੋ ਸਕਣ ਜੀ।

ਪਾਠਾਂ ਦਾ ਵਾਤਾਵਰਣ ਬਿਲਕੁੱਲ ਇਕਾਂਤ ਹੋਣਾ ਚਾਹੀਦਾ ਹੈ ਜੀ। ਇਤਨਾ ਕੰਟਰੋਲ ਹੋਵੇ ਕਿ ਪਾਠੀ ਜਾਂ ਸਰੋਤਿਆਂ ਦੇ ਕੰਨਾਂ ਵਿੱਚ ਬਾਹਰਲੀ ਗੱਲ ਨਾ ਪਵੇ ਜੀ।ਜਿਸ ਵਾਤਾਵਰਣ ਅੰਦਰ, ਸ੍ਰੀ ਗੁਰੂ ਸਾਹਿਬ ਜੀ ਦੇ ਪਾਠ ਪ੍ਰਕਾਸ਼ ਕੀਤੇ ਜਾਣ, ਸਾਰੇ ਸਿੱਖ ਇਕੱਤ੍ਰ ਹੋ ਕੇ ਵਿਸ਼ੇਸ਼ ਸਤਿਕਾਰ ਕਰਨ, ਸਪੀਕਰ ਵਿੱਚ ਕਿਹਾ ਜਾਵੇ, ਕਿ ਭਾਈ! ਇੱਥੇ ਕੋਈ ਭੈੜੇ ਰਿਕਾਰਡ ਨਾ ਲਾਵੇ। ਤਾਬਿਆ 'ਤੇ ਬੈਠ ਕੇ ਪਤਾਸੇ, ਦੇਗ ਨਾ ਵਰਤਾਉ। ਤਾਬਿਆ ਤੋਂ ਪਾਸੇ ਉੱਠ ਕੇ ਦੇਗ ਵਰਤਾਈ ਜਾਵੇ। ਹੱਥ ਥੰਦੇ ਹੋਣ ਤੋਂ ਉਹ ਹੀ ਅਸੀਂ ਬਸਤ੍ਰਾਂ,ਪੱਤ੍ਰਿਆਂ,ਪੀੜਾ ਸਾਹਿਬ ਆਦਿ ਨੂੰ ਲਾਈ ਜਾਂਦੇ ਹਾਂ ਜੀ।ਸ਼੍ਰੋਮਣੀ ਕਮੇਟੀ ਵਾਲੇ ਗੁਰਮੁਖਿ,ਛੇ ਪਾਠੀ ਲਾਉਂਦੇ ਹਨ, ਇਸ ਤਰ੍ਹਾਂ ਸਾਢੇ ਸੱਤ ਘੰਟੇ ਬਾਦ ਰੌਲ਼ ਆਉਂਦੀ ਹੈ। ਇੱਕ ਪਾਠੀ ਡੇਢ ਘੰਟਾ ਰੌਲ਼ ਲਾ ਕੇ ਫੇਰ ਡੇਢ ਘੰਟਾ ਪਹਿਰਾ ਦਿੰਦਾ ਹੈ ਜੀ। ਕਈ ਥਾਂਈ, ਚਾਰ ਰੌਲ਼ਾਂ ਕਰਕੇ ਢਾਈ-੨ ਘੰਟੇ ਦੀ ਲਗਾਤਾਰ ਰੌਲ਼ ਲਾਉਂਦੇ ਹਨ। ਅਸਲ ਮਰਯਾਦਾ ਤਾਂ ਪੱਚੀ ਸਿੰਘਾਂ ਦੀ ਹੈ। ਦੋ ਘੰਟੇ ਰੌਲ਼ ਦਾ ਸਮਾਂ ਸਹੀ ਹੈ। ਜੇ ਪਾਠੀ ਜ਼ਿਆਦਾ ਹੋਣ ਤਾਂ ਰੌਲ਼ ਦਾ ਸਮਾਂ ਘੱਟ ਭੀ ਕੀਤਾ ਜਾ ਸਕਦਾ ਹੈ। ਕਈ ਪ੍ਰੇਮੀ ਲਗਾਤਾਰ ਕਈ-੨ ਘੰਟੇ ਰੌਲ਼ ਲਾਉਂਦੇ ਹਨ। ਹਠ ਕਰਕੇ ਜ਼ਿਆਦਾ ਲੰਮਾ ਸਮਾਂ ਰੌਲ਼ ਲਾਉਣ ਨਾਲ, ਕਈ ਪ੍ਰੇਮੀਆਂ ਦੀ ਸਿਹਤ ਤੇ ਮਾੜਾ ਅਸਰ ਪਿਆ ਹੈ ਜੀ। ਸਰੀਰ ਦੀ ਕਿਰਿਆ ਰੋਕਣੀ ਨਹੀਂ ਚਾਹੀਦੀ, ਇਸ ਕਰਕੇ ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਨੇ ਪੱਚੀ ਸਿੰਘ ਸ੍ਰੀ ਅਖੰਡ ਪਾਠ ਸਾਹਿਬ ਜੀ ਦੀ ਸ਼ੁਭ ਸੇਵਾ ਵਿੱਚ ਲਾਏ। ਯਥਾ:-ਪੂਰੇ ਕਾ ਕੀਆ ਸਭ ਕਿਛੁ ਪੂਰਾ;ਘਟਿ ਵਧਿ ਕਿਛੁ ਨਾਹੀ॥ਨਾਨਕ ਗੁਰਮੁਖਿ ਐਸਾ ਜਾਣੈ;ਪੂਰੈ ਮਾਂਹਿ ਸਮਾਹੀ॥ਪੂਰੇ ਸਤਿਗੁਰੂ ਸਾਹਿਬ ਜੀ ਕਾ ਕੀਆ ਸਭ ਕਿਛੁ ਪੂਰਾ ਹੈ ਭਾਵ ਪੂਰੀ ਬਾਣੀ ਰਚੀ ਹੈ ਅਤੇ ਪੂਰੀ ਮਰਯਾਦਾ ਬਣਾਈ ਹੈ। ਇਸ ਵਿੱਚ ਕਿਛੁ ਭੀ ਘਟਿ ਵਧਿ ਨਾਹੀ ਹੈ।ਵਾਹਿਗੁਰੂ (ਨਾਨਕ)ਸਤਿਗੁਰੂ ਪਹਿਲੇ ਪਾਤਿਸ਼ਾਹ ਜੀ ਫ਼ੁਰਮਾਉਂਦੇ ਹਨ:-ਜਿਹੜੇ ਗੁਰਮੁਖਿ(ਐਸਾ)ਇਸ ਤਰ੍ਹਾਂ ਪੂਰੇ ਕਾ ਕੀਆ ਸਭ ਕਿਛੁ ਪੂਰਾ;(ਜਾਣੈ)ਜਾਣ ਲੈਣ ਉਹ ਪੂਰੈ ਬ੍ਰਹਮ (ਮਾਂਹਿ) ਵਿੱਚ(ਸਮਾਹੀ)ਸਮਾ ਜਾਂਦੇ ਹਨ।ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾ ਨਿਧਿ;ਮਨਸਾ ਪੂਰਣਹਾਰਾ॥ ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ:-ਹੇ ਵਾਹਿਗੁਰੂ ਜੀ!(ਤੂੰ)ਆਪ ਜੀ (ਦਇਆਲੁ)ਦਇਆ ਦੇ ਘਰ,(ਕ੍ਰਿਪਾਲੁ)ਕ੍ਰਿਪਾ ਦੇ ਘਰ ਅਤੇ ਕ੍ਰਿਪਾ ਦੇ(ਨਿਧਿ)ਸਮੁੰਦ੍ਰ ਹੋਂ ਜੀ।ਮਨ ਦੀ(ਮਨਸਾ)ਵਾਸ਼ਨਾ(ਪੂਰਣਹਾਰਾ)ਪੂਰੀ ਕਰਨ ਵਾਲੇ ਹੋਂ ਜੀ। ਇਸ ਕਰਕੇ ਆਪ ਜੀ ਐਸੀ ਕ੍ਰਿਪਾ ਕਰੋ, ਜਿੱਥੇ ੨ ਭੀ ਸ੍ਰੀ ਅਖੰਡ ਪਾਠ ਸਾਹਿਬ ਜੀ ਹੋਣ ਉਨ੍ਹਾਂ ਤੇ ੪੮ ਘੰਟੇ, ਚੌਰ

ਹੁੰਦੇ ਰਹਿਣ ਜੀ। ਜਿਸ ਕਰਕੇ ਸ੍ਰੀ ਸਤਿਗੁਰੂ ਸਾਹਿਬ ਜੀ ਦੇ ਸਰੂਪ ਉੱਪਰ ਮੱਖੀਆਂ ਨਾ ਬੈਠ ਸਕਣ। ਜਿਹੜੇ ਮਾਈ ਭਾਈ ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਸਮਾਗਮ ਵਿੱਚ ਚਾਅ ਉਤਸ਼ਾਹ ਨਾਲ ਸ਼ੁਭ ਸੇਵਾ ਕਰਦੇ ਹਨ, ਉਨ੍ਹਾਂ ਨੂੰ ਵੱਡਾ ਭਾਰੀ ਪੁੰਨ ਫਲ਼ ਅਤੇ ਦੂਧ ਪੂਤ ਦੀ ਪ੍ਰਾਪਤੀ ਹੁੰਦੀ ਹੈ ਕਿਉਂਕਿ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰਤਾ ਗੱਦੀ ਬਿਰਾਜਮਾਨ, ਸਦ ਸਦਾ ਮਿਹਰਵਾਨ ਹਨ। ਉਨ੍ਹਾਂ ਦਾ ਸਤਿਕਾਰ ਕਰਨਾ ਸਾਡਾ ਜ਼ਰੂਰੀ ਫਰਜ਼ ਹੈ। ਸੇਵਾ ਕਰਨ ਵਾਲੇ ਪ੍ਰੇਮੀ ਸਤਿਕਾਰ ਨੂੰ ਮੁਖ ਰੱਖ ਕੇ ਸੇਵਾ ਕਰਨ,ਜਿਸ ਕਰਕੇ ਵਾਤਾਵਰਣ ਭਗਤੀ ਦੀ ਸੁਗੰਧੀ ਨਾਲ ਮਹਿਕ ਉੱਠੇ ਜੀ।ਸੋ ਹੇ ਪਿਆਰਿਓ! ਜਿੱਥੇ ੨ ਭੀ ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਪਾਠ ਹੋਣ, ਬੱਚਾ ਬੱਚੀ ਸਾਰਾ ਸਮਾਜ ਚਾਅ ਉਤਸ਼ਾਹ ਨਾਲ ਸੇਵਾ ਕਰਕੇ ਵਡਭਾਗਾ ਬਣੇ ਅਤੇ ਮੀਰੀ ਪੀਰੀ ਦੇ ਮਾਲਕ ਸ੍ਰੀ ਸਤਿਗੁਰੂ ਸਾਹਿਬ ਜੀ ਦੇ ਘਰ ਦੀਆਂ ਖੁਸ਼ੀਆਂ ਪ੍ਰਾਪਤ ਕਰੋ ਜੀ।

੧੫੬. ਸ੍ਰੀ ਪਾਠ ਸਾਹਿਬ ਜੀ ਲੇਟ ਨ ਹੋਵਣ,ਇਸ ਦਾ ਉਪਾਅ:-ਕਈ ਬਾਰੀ ਲਾਪ੍ਰਵਾਹੀ ਕਰਨੇ ਕਰਕੇ ਸ੍ਰੀ ਪਾਠ ਸਾਹਿਬ ਜੀ ਜ਼ਿਆਦਾ ਲੇਟ ਹੋ ਜਾਂਦੇ ਹਨ। ਤੇਜ਼ੀ ਨਾਲ ਪਾਠ ਪੂਰਾ ਕੀਤਾ ਜਾਂਦਾ ਹੈ ਜਿਸ ਕਰਕੇ ਬਹੁਤ ਸਾਰੀਆਂ ਲਗਾ ਮਾਤ੍ਰਾਂ ਰਹਿ ਜਾਂਦੀਆਂ ਹਨ ਅਤੇ ਪਾਠ ਸ਼ੁੱਧ ਭੀ ਨਹੀਂ ਹੋ ਸਕਦਾ, ਕੇਵਲ ਪਾਠ ਪੂਰਾ ਹੀ ਕੀਤਾ ਜਾਂਦਾ ਹੈ ਜੀ। ਕਈ ਵਾਰੀ ਪਾਠ ਜ਼ਿਆਦਾ ਤੇਜ਼ ਕੀਤਾ ਜਾਂਦਾ ਹੈ ਅਤੇ ਭੋਗ ਦੇ ਟਾਈਮ ਤੋਂ ਪਹਿਲਾਂ ਹੀ ਭੋਗ ਪਾਇਆ ਜਾਂਦਾ ਹੈ। ਇਸ ਕਰਕੇ ਸ੍ਰੀ ਅਖੰਡ ਪਾਠ ਜੀ ਦੇ ਆਰੰਭ ਤੋਂ ਟਾਈਮ ਗਿਣ ਕੇ ਹਰ ਇਕ ਘੰਟੇ ਬਾਅਦ ੩੧ ਅੰਗ ਵੱਧਦੇ ਜਾਣ ਜੀ। ਸਾਵਧਾਨਤਾ ਵਾਸਤੇ ਇਕ ਹੋਰ ਬੇਨਤੀ ਹੈ ਜੀ। ਕਈ ਬੰਦੇ ਲੂਣ ਖਾ ਕੇ ਹਰਾਮਖੋਰੀ ਕਰਦਿਆਂ ਜਾਣ ਬੁੱਝਕੇ ਭੀ ਪਾਠ ਲੇਟ ਕਰ ਦਿੰਦੇ ਹਨ, ਜਿਸ ਕਰਕੇ ਪ੍ਰਬੰਧਕਾਂ ਤੇ ਬੋਝ ਪੈਂਦਾ ਹੈ। ਇਸ ਕਰਕੇ ਹਰ ਇਕ ਪਾਠੀ ਸਿੰਘ ਜੀ ਦੇ ਅੰਗ ਲਿਖੇ ਜਾਣ ਜਾਂ ਹਰ ਇਕ ਪਾਠੀ ਆਪੋਂ ਆਪਣੇ ਅੰਗ ਲਿਖੇ ਜਿਸ ਕਰਕੇ ਚੋਰ ਫੜਿਆ ਜਾ ਸਕੇ। ਲਿਸਟ ਬਣਾ ਕੇ ਸਾਹਮਣੇ ਰੱਖੀ ਜਾਵੇ ਜੀ। ਸਾਰੇ ਪ੍ਰੇਮੀ ਖਾਸ ਤੌਰ 'ਤੇ ਅੰਗਾਂ ਦਾ ਖਿਆਲ ਰੱਖਣ, ਜਿਸ ਕਰਕੇ ਪਾਠ ਲੇਟ ਨਾ ਹੋਵੇ। ਪਾਠ ਅੱਗੇ ਹੋਵੇ ਤਾਂ ਜੋ ਧੀਰਜ ਨਾਲ ਸੁਣਾਇਆ ਜਾ ਸਕੇ ਜੀ। ਅੰਗ ਲਿਖਣ ਦੀ ਖਾਸ ਡਿਊਟੀ ਲਾਈ ਜਾਵੇ। ਪਾਠੀ ਵੀ ਅੰਗ ਲਿਖ ਕੇ ਰੌਲ਼ ਤੇ ਬੈਠਣ। ਹਰਿ ਕਾ ਬਿਲੋਵਨਾ; ਬਿਲੋਵਹੁ ਮੇਰੇ ਭਾਈ॥ ਸਹਜਿ ਬਿਲੋਵਹੁ; ਜੈਸੇ ਤਤੁ ਨ ਜਾਈ॥(ਸਵੇਰੇ.੬ ਵਜੇ ਤੋਂ ੮,੬੨.ਅੰਗ)(੧੦.੧੨੪) (੧੨.ਵਜੇ,੧੮੬)(੨,੨੪੮)(੪,੩੧੦)(ਸ਼ਾਮ ੬ਵਜੇ.੩੭੨)(੮ ਵਜੇ,੪੩੪)(੧੦ਵਜੇ ੪੯੬)(ਰਾਤ.੧੨ਵਜੇ ੫੫੮)(੨ ਵਜੇ,੬੨੦)(ਸਵੇਰੇ,੪ ਵਜੇ ੬੮੨)(੬ ਵਜੇ ੭੪੪)(੮ ਵਜੇ ੮੦੬) (੧੦ਵਜੇ ੮੬੮)(ਦਿਨੇ੧੨ ਵਜੇ ੯੩੦)(੨ ਵਜੇ ੯੯੨)(ਸ਼ਾਮ,੪ ਵਜੇ ੧੦੫੪) (੬ ਵਜੇ ੧੧੧੬)(ਰਾਤ.੮ ਵਜੇ ੧੧੭੮)(੧੦ ਵਜੇ ੧੨੪੦)(ਰਾਤ ੧੨ ਵਜੇ ੧੩੦੦) (੨ ਵਜੇ ੧੩੫੦) (ਸਵੇਰੇ੪ ਵਜੇ ੧੪੦੦)(੬ ਵਜੇ ਅਰਦਾਸ)।

ਹੇ ਪ੍ਰੇਮੀ ਜਨੋ!ਰੌਲ਼ 'ਤੇ ਬੈਠਣ,ਉੱਠਣ ਸਮੇਂ ਟਾਈਮ ਤੇ ਲਿਸਟ ਦੇਖੋ ਜੀ।

੧੫੭.ਸੰਤ ਨਿਹਾਲ ਸਿੰਘ ਜੀ ਵੱਲੋਂ ਪਾਠੀ ਸਿੰਘ ਜੀ ਨੂੰ ਸ਼ੁਭ ਅਮੋਲਕ ਸਿੱਖਿਆ:-ਅੰਨ

ਕੋ ਬੰਧੇਜ ਬਾਂਧ,ਆਸਨ ਕੋ ਸਾਧ ਬੇਸ;ਗਾਤ ਕੋ ਅਲੋਲ ਸੂਧ,ਏਕ ਚਾਲ ਲੀਜਿਯੇ।ਚੀਤ ਕੋ ਨਿਰੋਧ ਕੈ,ਪ੍ਰਬੋਧ ਕੈ ਪ੍ਰਕਾਸ਼ ਪ੍ਰੇਮ;ਗਾਦੀ ਨ ਬਿਛਾਇ,ਨਾ ਪ੍ਰਯੰਕ ਹਾਥ ਦੀਜੀਯੇ।ਖਾਂਸੀ ਕ੍ਰੋਧ ਵਾਰਤਾ ਜੰਭਾਈ ਔ,ਡਘਾਰ,ਛਿਕ;ਹਾਂਸੀ,ਸੀਂਢ,ਮੰਦ ਪੌਨ,ਥੁਕ ਨਾ ਕਰੀਜਿਯੇ।ਸਾਂਤ ਕੀ ਸੁਭਾਵ ਸੋਂ,ਅਕਾਲ ਕੋ ਲਗਾਇ ਧਯਾਨ;ਗੁਰੂ ਗ੍ਰੰਥ ਜੂ ਕੋ ਪਾਠ,ਪਯਾਰੇ ਐਸੀ ਭਾਂਤ ਕੀਜਯੇ॥ਪਾਠੀ ਸਿੰਘ ਪਦਾਰਥ ਘੱਟ ਛਕੇ,ਸੋਹਣਾ ਖਾਲਸਈ ਵੇਸ ਤੇ ਸੋਹਣਾ ਆਸਣ ਸਾਧ ਕੇ ਸਿੱਧਾ ਬੈਠੇ।ਸਰੀਰ ਕਰਕੇ ਚੌਂਕੜਾ ਮਾਰ ਕੇ ਚੰਚਲਤਾਈ ਰਹਿਤ ਨਿਸ਼ਕਪਟ ਇੱਕ ਚਾਲ ਪਾਠ ਕਰੇ।ਉੱਚੀਆਂ ੨ ਹੇਕਾਂ ਨਹੀਂ ਮਾਰਨੀਆਂ।ਫ਼ਿਲਮੀ ਤਰਜ਼ਾਂ ’ਚ ਪਾਠ ਨਹੀਂ ਕਰਨਾ। ਚਿੱਤ ਨੂੰ ਮਾੜੀ ਚਿਤਵਨੀ ਵੱਲੋਂ, ਇੰਦ੍ਰੀਆਂ ਨੂੰ ਵਿਸ਼ਿਆਂ ਵੱਲੋਂ ਪ੍ਰੇਮ ਅਤੇ ਗਿਆਨ ਦੇ ਪ੍ਰਕਾਸ਼ ਨਾਲ ਰੋਕੇ। ਆਪਣੇ ਥੱਲੇ ਗੱਦੀ ਨਹੀਂ ਵਿਛਾਉਣੀ। ਸ੍ਰੀ ਮੰਜੀ ਸਾਹਿਬ ਜੀ ਤੇ ਕੂਹਣੀ ਨਹੀਂ ਰੱਖਣੀ ਅਤੇ ਪੱਤ੍ਰਿਆਂ ਤੇ ਹੱਥ ਭੀ ਨਹੀਂ ਰੱਖਣਾ ਜੀ। ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਦਿਆਂ ਖੰਘ,ਹਾਸਾ,ਗੱਲਾਂ,ਉਬਾਸੀ ਡਕਾਰ,ਛਿੱਕ,ਨੱਕ ਦੀ ਮੈਲ਼ ਨ ਕੱਢੋ।ਮੰਦ ਪੌਣ, ਥੁੱਕਣਾ,ਕ੍ਰੋਧ ਨ ਕਰੋ।ਰੌਲ਼ ਸਮੇਂ ਘੱਟ ਖੁਰਾਕ ਖਾਵੇ ਅਤੇ ਖ਼ਾਸ ਤੌਰ ਤੇ ਖ਼ੂਬ ਵਰਜਿਸ਼ ਕਰੇ ਜਿਸ ਕਰਕੇ ਉਪ੍ਰੋਕਤ ਦੋਸ਼ਾਂ ਦੀ ਨਿਵਿਰਤੀ ਹੋਵੇ ਜੀ।ਹੇ ਪਿਆਰੇ ਖ਼ਾਲਸਾ ਜੀਓ! ਰਜੋ, ਤਮੋ ਗੁਣ ਤਿਆਗ ਕੇ ਸਤੋ ਗੁਣ ਭਾਵ ਸਾਂਤਕੀ ਸੁਭਾਵ ਧਾਰ ਕੇ ਇੱਕ ਅਕਾਲ ਪੁਰਖ ਜੀ ਦਾ ਧਿਆਨ ਲਾ ਕੇ ਇਸ ਤਰ੍ਹਾਂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਰਮ ਪਵਿੱਤ੍ਰ ਅੰਮ੍ਰਿਤ ਰੂਪ ਪਾਠ ਕਰਨਾ ਕਰੋ ਜੀ।ਰੌਲ਼ ਸਮੇਂ ਗਲ ’ਚ ਪਰਨਾ ਜ਼ਰੂਰੀ ਹੋਵੇ। ਆਪਣੇ ਮੂੰਹ,ਕਛੈਹਰੇ ਮੁਛੈਹਰੇ ਨੂੰ ਹੱਥ ਨਹੀਂ ਲਾਉਣੇ।ਲਸਣ ਕੱਚਾ ਪਿਆਜ਼ ਆਦਿ ਨਹੀਂ ਵਰਤਣਾ ਜੀ।

੧੫੮. ਸ੍ਰੀ ਅਖੰਡ ਪਾਠ ਸਾਹਿਬ ਜੀ ਨਾਲ,ਪਰਮਪੂਜਨੀਕ ਅੰਮ੍ਰਿਤ ਸ੍ਰੀ ਜਪੁ ਜੀ ਸਾਹਿਬ ਜੀ ਪ੍ਰਕਾਸ਼ਣੇ ਕਿਉਂ ਜ਼ਰੂਰੀ ਹਨ?ਉੱਤ੍ਰ:- ਪਾਰਬ੍ਰਹਮ ਕੇ ਗੁਰ ਅਵਤਾਰ, ਸਾਚੇ ਸਿਰਜਨਹਾਰ, ਗੁਰੂ ਗੁਰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਸਦ ਸਦਾ ਨਮਸਕਾਰ ਹੈ ਜੀ। ਆਪ ਜੀ ਜਦੋਂ ਸ੍ਰੀ ਸੁਲਤਾਨਪੁਰ ਸਾਹਿਬ ਜੀ ਤੋਂ ਸੱਚਖੰਡ ਪਹੁੰਚੇ ਤਾਂ ਆਪ ਜੀ ਨੇ ਅਕਾਲ ਪੁਰਖ ਜੀ ਨੂੰ ਨਮਸਕਾਰ ਕੀਤੀ। ਅਕਾਲ ਪੁਰਖ ਜੀ ਨੇ ਛਾਤੀ ਨਾਲ ਲਾ ਕੇ ਘੁੱਟ ਕੇ ਪਿਆਰ ਕੀਤਾ ਅਤੇ ਵਰ ਬਖ਼ਸ਼ਿਆ, “ਆਪ ਜੀ ਗੁਰ ਪ੍ਰਮੇਸਰ ਦਾਸਨਦਾਸ ਪਾਰਬ੍ਰਹਮ ਪ੍ਰਮੇਸਰ,ਆਪ ਜੀ ਤੇ ਦਾਸਨ ਦਾਸ ਦੀ ਏਕਤਾ ਅਭੇਦਤਾ ਰਹੇਗੀ।” ਅਕਾਲ ਪੁਰਖ ਜੀ ਨੇ ਆਪ ਗੁਰੂ ਰੂਪ ਹੋ ਕੇ, ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥ਜਪੁ॥ ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥

ਤੱਕ ਮੂਲ ਮੰਤ੍ਰ ਸਾਹਿਬ ਜੀ ਦੀ ਸ਼ੁਭ ਸੱਚੀ ਮਹਾਂ ਵਿਸਮਾਦ ਬਖ਼ਸ਼ਿਸ਼ ਕੀਤੀ।ਪਰਮਪੂਜਨੀਕ ਸ੍ਰੀ ਅਕਾਲ ਪੁਰਖ ਜੀ ਨੇ ਮਹਾਨ ਖੁਸ਼ ਹੋ ਕੇ ਵਰ ਬਖਸ਼ਿਆ, “ਜਿਹੜੇ

ਪ੍ਰੇਮੀ ਪ੍ਰੇਮ ਨਾਲ ਸਨਿਗਧ ਹੋ ਕੇ ਜਾਪ ਕਰਨਗੇ ਉਨ੍ਹਾਂ 'ਤੇ ਦਾਸਨ ਦਾਸ ਦੀ ਪਰਮ-ਪ੍ਰਸੰਨਤਾ ਹੋਵੇਗੀ।
ਇਸ ਜਾਪ ਦੁਆਰਾ, ਸਭ ਪਦਾਰਥ ਸਾਰੇ ਸੁਖ ਪ੍ਰਾਪਤ ਕਰਕੇ,ਦਾਸਨ ਦਾਸ ਦੇ ਦਰਸ਼ਨ ਪਾ ਕੇ ਨਿਹਾਲ ਹੋਵਣਗੇ।"

ਉਪ੍ਰੋਕਤ ਵਰਾਂ ਨੂੰ ਪ੍ਰਾਪਤ ਹੋ ਕੇ, ਸੁਲਹ ਦੇ ਪੈਗੰਬਰ, ਸ਼ਾਂਤੀ ਦੇ ਸਾਗਰ, ਬ੍ਰਹਮ ਰਤਨਾਗਰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਅਕਾਲ ਪੁਰਖ ਜੀ ਦੇ ਸਨਮੁਖ, ਮੂਲ ਮੰਤ੍ਰ ਤੋਂ ਅੱਗੇ ਸੰਪੂਰਨ ਸ੍ਰੀ ਜਪੁ ਜੀ ਸਾਹਿਬ ਉਚਾਰੇ। ਇਨ੍ਹਾਂ ਦਾ ਨਾਮ ਮਾਲਾਮੰਤ੍ਰ ਹੈ। ਸੱਚੇ ਸਤਿਗੁਰਾਂ ਜੀ ਨੇ ਵਾਹਿਗੁਰੂ ਗੁਰਮੰਤ੍ਰ ਜੀ ਸੁਆਸ ੨ ਸਿਮਰਨ ਕਰਨ ਲਈ ਬਖ਼ਸ਼ੇ ਹਨ। ਜਿਸ ਦਿਨ ਤੋਂ ਸ੍ਰੀ ਜਪੁ ਜੀ ਸਾਹਿਬ ਜੀ ਉਚਾਰੇ ਗਏ, ਓਸੇ ਦਿਨ ਤੋਂ ਦੇਵੀ ਦੇਵਤੇ ਆਦਿ ਸਭ ਇਨ੍ਹਾਂ ਦਾ ਅੰਮ੍ਰਿਤ ਨਿੱਤਨੇਮ ਪਾਠ ਕਰਦੇ ਹਨ। ਸ੍ਰੀ ਜਪੁ ਜੀ ਸਾਹਿਬ ਜੀ ਮੂਲ ਰੂਪ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਾਨੋ ਇਨ੍ਹਾਂ ਦਾ ਸਟੀਕ ਹਨ।ਵਾਹਿਗੁਰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਮੁਖੋਂ ਉਚਾਰਨੇ ਕਰਕੇ,ਸ੍ਰੀ ਜਪੁ ਜੀ ਸਾਹਿਬ ਜੀ ਦੀ ਮਹਾਨ ਮਹਾਨਤਾ ਉੱਚਤਾ ਸੁੱਚਤਾ ਕਹੀ ਨਹੀਂ ਜਾ ਸਕਦੀ ਜੀ। ਇਸ ਕਰਕੇ ਇਨ੍ਹਾਂ ਦਾ ਅੰਮ੍ਰਿਤ ਨਿੱਤਨੇਮ, ਅਭਿਆਸ ਦਸਾਂ ਹੀ ਸਤਿਗੁਰਾਂ ਜੀ,ਤਮਾਮ ਬ੍ਰਹਮਗਿਆਨੀ ਸੰਤਾਂ ਸ਼ਹੀਦਾਂ ਨੇ ਪ੍ਰੇਮ ਸਹਿਤ ਕੀਤਾ ਹੈ। ਜਿਵੇਂ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਜੀ ਖ਼ਾਲਸਾ ਜੀ, ਸ੍ਰੀ ਜਪੁ ਜੀ ਸਾਹਿਬ ਜੀ ਦੇ ਅੰਮ੍ਰਿਤ ੧੧੦ ਪਾਠ ਨਿੱਤ ਕਰਿਆ ਕਰਦੇ। ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸ੍ਰੀ ਕਿੱਲੀ ਸਾਹਿਬ ਜੀ ਨੂੰ ਪਕੜ ਕੇ ੮੪ ਸ੍ਰੀ ਜਪੁ ਜੀ ਸਾਹਿਬ ਜੀ ਦੇ ਅੰਮ੍ਰਿਤ ਪਾਠ ਖੜ੍ਹ ਕੇ ਕਰਦੇ ਸਨ। ਇਸ ਲਈ ਆਪ ਜੀ ਨੇ ਚਉਰਾਸੀ ਲੱਖ ਜੂਨ ਦਾ ਗੇੜਾ ਮੇਟਣ ਲਈ,ਸ੍ਰੀ ਬਉਲੀ ਸਾਹਿਬ ਜੀ ਵਿਖੇ ੮੪ ਪੌੜੀਆਂ,੮੪ ਸ੍ਰੀ ਜਪੁ ਜੀ ਸਾਹਿਬ ਜੀ ਦੇ ਅੰਮ੍ਰਿਤ ਪਾਠ,ਚਉਰਾਸੀ ਇਸ਼ਨਾਨ ਕਰਨ ਦਾ ਹੁਕਮ ਦਿਤਾ ਹੈ ਜੀ।

ਤਮਾਮ ਪ੍ਰੇਮੀ ਸਿੱਖ ਚੜ੍ਹਾਈ ਕਰਨ ਸਮੇਂ,ਦਸੇ ਪਾਤਿਸ਼ਾਹ ਜੋਤੀ ਜੋਤਿ ਸਮਾਉਣ ਵੇਲੇ ਭੀ ਇਸ਼ਨਾਨ ਕਰ ਕੇ,ਸ੍ਰੀ ਜਪੁ ਜੀ ਸਾਹਿਬ ਪੜ੍ਹ ਕੇ ਜੋਤੀ ਜੋਤਿ ਸਮਾਉਂਦੇ ਰਹੇ ਹਨ। ਜਿਵੇਂ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਨੇ ਰਾਵੀ 'ਚ,ਪਰਮਪਵਿੱਤ੍ਰ ਇਸ਼ਨਾਨ ਕਰਕੇ,ਬਾਹਰ ਆ ਕੇ ਸ੍ਰੀ ਜਪੁ ਜੀ ਸਾਹਿਬ ਜੀ ਦਾ ਅੰਮ੍ਰਿਤ ਪਾਠ ਕੀਤਾ,ਪ੍ਰੇਮੀ ਵੈਰਾਗੀ ਸਿੱਖਾਂ ਨੇ ਸ਼ਰਧਾ ਸਹਿਤ ਸੁਣੇ, ਭੋਗ ਪਾ ਕੇ ਜੋਤੀ ਜੋਤਿ ਸਮਾਏ।ਸ਼ਹੀਦ ਭਾਈ ਮਤੀ ਦਾਸ ਸਾਹਿਬ ਜੀ ਦੇ ਸੀਸ 'ਤੇ ਆਰਾ ਰੱਖਿਆ ਤਾਂ ਆਪ ਜੀ ਨੇ ਸ੍ਰੀ ਜਪੁ ਜੀ ਸਾਹਿਬ ਜੀ ਦਾ ਪਰਮਪਵਿੱਤ੍ਰ ਪਾਠ ਆਰੰਭ ਕਰ ਦਿੱਤਾ। ਜਦੋਂ ਪੜ੍ਹਦੇ ਹੋਏ ਪੰਚ ਪਰਵਾਣ; ਤੇ ਆਏ ਤਾਂ ਸ੍ਰੀਰ ਦੇ ਦੋ ਫਾੜੇ ਹੋ ਗਏ। ਦੋਹਾਂ ਫਾੜਿਆਂ 'ਚੋਂ ਸ੍ਰੀ ਜਪੁ ਜੀ ਸਾਹਿਬ ਜੀ ਦਾ ਅੰਮ੍ਰਿਤ ਪਾਠ ਉੱਚੀ ਬੋਲ ਕੇ ਕੀਤਾ। ਸਤਿਗੁਰੂ ਤੇਗਬਹਾਦਰ ਸਾਹਿਬ ਜੀ ਨੇ ਸ਼ਹੀਦੀ ਤੋਂ ਪਹਿਲਾਂ ਖ਼ੂਹੀ 'ਤੇ ਇਸ਼ਨਾਨ ਕੀਤਾ, ਉਪਰੰਤ ਸ੍ਰੀ ਜਪੁ ਜੀ ਸਾਹਿਬ ਜੀ ਦਾ ਅੰਮ੍ਰਿਤ ਪਾਠ ਕੀਤਾ। ;ਕੇਤੀ ਛੁਟੀ ਨਾਲਿ॥ 'ਤੇ ਜਲਾਦ ਨੇ ਵਾਰ ਕਰ ਦਿੱਤਾ।

ਸ੍ਰੀ ਗੁਰੂ ਪੰਜਵੇਂ ਪਾਤਿਸ਼ਾਹ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਰੰਭ 'ਚ ਲਿਖੇ ਹਨ। ਇਸ ਲਈ ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਆਰੰਭ,

ਭੋਗ ਤੋਂ ਬਾਅਦ ਪੜ੍ਹੇ ਜਾਂਦੇ ਹਨ। ਸ੍ਰੀ ਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਸ੍ਰੀ ਕੇਸਗੜ੍ਹ ਸਾਹਿਬ ਵਿਖੇ,ਖੰਡੇ ਬਾਟੇ ਦਾ ਪਰਮਪਵਿੱਤ੍ਰ ਅੰਮ੍ਰਿਤ ਛਕਾਉਣ ਸਮੇਂ ਪੰਜਾਂ ਬਾਣੀਆਂ 'ਚੋਂ ਪਹਿਲਾਂ ਇਹੋ ਹੀ ਅੰਮ੍ਰਿਤ ਗੁਰਬਾਣੀ ਜੀ ਪੜ੍ਹੇ ਹਨ।

ਸੋ ਗੁਰੂ ਪਿਆਰੀ ਦੁਲਾਰੀ ਸਵਾਰੀ ਸਤਿਕਾਰੀ ਸਾਧ ਸੰਗਤ ਜੀਓ! ਸ੍ਰੀ ਜਪੁ ਜੀ ਸਾਹਿਬ ਜੀ ਦੀ ਮਹਿਮਾ ਦਸਾਂ ਸਤਿਗੁਰਾਂ ਜੀ,ਅਕਾਲ ਪੁਰਖ ਜੀ ਦੇ ਤੁੱਲ ਹੈ। ਸ੍ਰੀ ਜਪੁ ਜੀ ਸਾਹਿਬ ਜੀ, ਦਸੇ ਗੁਰੂ ਸਾਹਿਬਾਨਾਂ ਜੀ,ਅਕਾਲ ਪੁਰਖ ਜੀ ਦੀ ਏਕਤਾ ਹੈ। ਪਾਰਬ੍ਰਹਮ ਕੇ ਗੁਰ ਅਵਤਾਰ ਪਰਮਪੂਜਨੀਕ ਗੁਰੂ ਗੁਰ ਸਤਿਗੁਰੂ ਪਹਿਲੇ ਪਾਤਿਸ਼ਾਹ ਜੀ ਨੇ ਅੰਮ੍ਰਿਤ ਸ੍ਰੀ ਜਪੁ ਜੀ ਸਾਹਿਬ ਜੀ ਪੂਰਨ ਬ੍ਰਹਮਗਿਆਨ ਦੀ ਪ੍ਰਾਪਤੀ ਵਾਸਤੇ ਬਖ਼ਸ਼ੇ ਹਨ।ਮਹੱਲੇ ਦਸਵੇਂ ਜੀ ਦੇ ਹੁਕਮ ਮੰਨ ਕੇ,ਅੰਮ੍ਰਿਤ ਵੇਲੇ ਨਿੱਤਨੇਮ ਕਰਦੇ ਹਨ। ਪ੍ਰਾਣੀ ਨੂੰ ਚਿਖਾ 'ਤੇ ਰੱਖ ਕੇ ਸ੍ਰੀ ਜਪੁ ਜੀ ਸਾਹਿਬ ਜੀ ਦਾ ਪਾਠ ਕਰਕੇ ਅਰਦਾਸ ਕਰਕੇ ਚੰਡਾ ਲਾਇਆ ਜਾਂਦਾ ਹੈ।

ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਨੇ ਭਾਈ ਗੋਪਾਲੇ ਜੀ ਤੋਂ ਇੱਕ ਸ੍ਰੀ ਜਪੁ ਜੀ ਸਾਹਿਬ ਜੀ ਦਾ ਸ਼ੁੱਧ ਪਾਠ ਸੁਣ ਕੇ, ਸੁਨੈਹਰੀ ਕਾਠੀ ਸਮੇਤ ਸਵਾ ਲੱਖ ਦਾ ਸੁੰਦਰ ਘੋੜਾ,ਅਮੋਲਕ ਵਰ ਬਖ਼ਸ਼ੇ । ਸਤਿਗੁਰੂ ਸਾਹਿਬ ਜੀ ਨੇ ਇੱਕ ਸ਼ੁੱਧ ਸ੍ਰੀ ਜਪੁ ਜੀ ਸਾਹਿਬ ਜੀ ਪੜ੍ਹਨ ਦਾ ਇਤਨਾ ਵੱਡਾ ਮਹਾਤਮ ਜਣਾਇਆ ਹੈ। ਇਸ ਕਰਕੇ ਜਿੱਥੇ ਸੋਲ਼ਾਂ ਪਹਿਰ ਸ੍ਰੀ ਅਖੰਡ ਪਾਠ ਸਾਹਿਬ ਜੀ ਹੋਣੇ ਹੋਣ, ਉੱਥੇ ਕਿਉਂ ਨਾ ਸ੍ਰੀ ਜਪੁ ਜੀ ਸਾਹਿਬ ਜੀ ਪੜ੍ਹੇ ਜਾਣ? ਜ਼ਰੂਰ ਸ੍ਰੀ ਜਪੁ ਜੀ ਸਾਹਿਬ ਪ੍ਰਕਾਸ਼ ਕਰਨੇ ਚਾਹੀਦੇ ਹਨ।

ਪਰਮਪੂਜਨੀਕ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਸ੍ਰੀ ਦਮਦਮਾ ਸਾਹਿਬ ਜੀ ਅਤੇ ਸ੍ਰੀ ਹਜ਼ੂਰ ਸਾਹਿਬ ਜੀ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਜੀ ਆਪ ਸੁਣੇ ਅਤੇ ਸ੍ਰੀ ਜਪੁ ਜੀ ਸਾਹਿਬ ਜੀ ਦਾ ਅੰਮ੍ਰਿਤ ਪਾਠ ਭੀ ਹੁਕਮ ਕਰਕੇ ਨਾਲ ਹੀ ਪ੍ਰਕਾਸ਼ ਕਰਵਾਏ।ਸ੍ਰੀ ਜਪੁ ਜੀ ਸਾਹਿਬ ਦਾ ਅਖੰਡ ਪਾਠ ਨਾਲ ਰੱਖਣ ਦਾ ਹੁਕਮ ਕੀਤਾ।

ਪੂਰਨ ਸਤਿਕਾਰ ਪ੍ਰੇਮ ਸਹਿਤ ਸ੍ਰੀ ਅਖੰਡ ਪਾਠੀਆਂ ਨੂੰ ਪੂਰੀਆਂ ਲਗਾਂ ਮਾਤ੍ਰਾਂ ਲਾਉਣੀਆਂ ਚਾਹੀਦੀਆਂ ਹਨ। ਭਾਵੇਂ ਪੂਰਨ ਯਤਨ ਨਾਲ ਲਗਾਂ ਮਾਤ੍ਰਾਂ ਲਾਈਆਂ ਜਾਣ ਪਰ ਫੇਰ ਭੀ ਉਬਾਸੀ, ਛਿੱਕ ਸਮੇਂ ਰਹਿ ਹੀ ਜਾਂਦੀਆਂ ਹਨ। ਸ੍ਰੀ ਜਪੁ ਜੀ ਸਾਹਿਬ ਜੀ ਦੇ ਪਾਠਾਂ ਕਰਕੇ ਰਹੀਆਂ ਲਗਾਂ ਦੀ ਘਾਟ ਭੀ ਪੂਰੀ ਹੋ ਜਾਂਦੀ ਹੈ।

ਜਪੁ ਜੀ ਸਾਹਿਬ ਜੀ ਦੇ ਰੌਲ਼ 'ਤੇ,ਸੰਥਾ ਦੀ ਸ਼ੁੱਧੀ ਬਿਨਾ,ਆਮ ਕਰਕੇ ਛੋਟੇ ਬੱਚੇ ਹੀ ਲੱਗਦੇ ਹਨ। ਜੇਕਰ ਸੰਥਾ ਦੀ ਵਿਸ਼ੇਸ਼ ਸ਼ੁੱਧੀ ਵਾਲੇ ਪ੍ਰੇਮੀ ਲੱਗਣ, ਤਾਂ ਬਹੁਤ ੜ ਹੀ ਚੰਗਾ ਹੋਵੇ। ਜੇ ਕੋਈ ਸਿਆਣਾ ਪੁਰਖ ਸ੍ਰੀ ਜਪੁ ਜੀ ਸਾਹਿਬ ਜੀ ਦੀ ਰੌਲ਼ 'ਤੇ ਲੱਗੇ ਤਾਂ ਉਹ ਆਪਣੀ ਹੱਤਕ ਨ ਮੰਨੇ, ਮੇਰੇ ਨਾਲੋਂ ਛੋਟਾ,ਸ੍ਰੀ ਅਖੰਡ ਪਾਠ ਸਾਹਿਬ ਜੀ ਦੀ ਰੌਲ਼ 'ਤੇ ਲੱਗਾ ਹੈ। ਦਰਸ਼ਨ ਕਰਨ

ਵਾਲਾ ਪ੍ਰੇਮੀ ਭੀ ਦੋਹਾਂ ਨੂੰ ਸਮਦ੍ਰਿਸਟੀ ਨਾਲ ਹੀ ਦੇਖੇ। ਇੱਕੋ ਗੁਰਬਾਣੀ ਜੀ ਦੀ ਇੱਕੋ ਮਹਾਨਤਾ ਸਮਝਣੀ ਚਾਹੀਦੀ ਹੈ। ਇਸ ਅੰਮ੍ਰਿਤ ਬਾਣੀ ਦਾ ਪਾਠ ਰੱਖਣ ਦੇ ਬਹੁਤ ਹੀ ਫ਼ਾਇਦੇ ਹਨ।ਜਦੋਂ ਤੋਂ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਸ੍ਰੀ ਜਪੁ ਜੀ ਸਾਹਿਬ ਦਾ ਅਖੰਡ ਪਾਠ ਨਾਲ ਰਖਾਇ ਸਨ, ਤਦੋਂ ਤੋਂ ਕਿਤਨੇ-ਕੁ ਪਾਠ ਹੋ ਚੁੱਕੇ ਹਨ?ਹੁਣ ਕਿਤਨੇ-ਕੁ ਹੋ ਰਹੇ ਹਨ?ਅਗਾਂਹ ਨੂੰ ਕਿਤਨੇ-ਕੁ ਹੋਣਗੇ? ਅੱਗੇ ਛੋਟੇ ਬੱਚਿਆਂ ਨੂੰ ਪ੍ਰੇਮ ਦੀ ਲਾਗ ਲੱਗਦੀ ਹੈ। ਉਨ੍ਹਾਂ ਨੂੰ ਭੀ ਰੌਲ਼ 'ਤੇ ਲੱਗਣ ਦਾ ਸੁਭਾਗਾ ਟਾਈਮ ਮਿਲਦਾ ਹੈ। ਬਹੁਤ ਗ੍ਰੀਬ ਰੌਲ਼ ਲਾ ਕੇ,ਦੇਸ਼ ਪ੍ਰਦੇਸ਼ 'ਚ ਆਦਰ ਪਾਉਂਦੇ ਹਨ। ਰੌਲ਼ ਲਾਉਂਦਿਆਂ ੨ ਅਭਿਆਸ ਹੋਣ 'ਤੇ ਕੰਠ ਭੀ ਹੋ ਜਾਂਦੇ ਹਨ। ਜਿਹੜਾ ਪ੍ਰਵਾਹ ਸ੍ਰੀ ਗੁਰੂ ਜੀ ਨੇ ਚਲਾਇਆ ਹੈ, ਆਉਣ ਵਾਲੇ ਸਮੇਂ 'ਚ ਜਿਤਨੇ ਪਾਠ ਹੋਣਗੇ ਰੁਕ ਜਾਣਗੇ। ਇਸ ਪ੍ਰਵਾਹ ਨੂੰ ਚਲਾਈ ਰੱਖਣਾ ਚਾਹੀਦਾ ਹੈ, ਸੋ ਸਤਿਗੁਰਾਂ ਦੇ ਹੁਕਮ ਅਨੁਸਾਰ, ਅੰਮ੍ਰਿਤ ਸ੍ਰੀ ਜਪੁ ਜੀ ਸਾਹਿਬ ਜੀ ਨੂੰ ਸੱਚੇ ਸਤਿਗੁਰਾਂ ਜੀ ਦੇ ਆਰੰਭ ਵਾਲੇ ਪਾਸੇ ਪ੍ਰਕਾਸ਼ ਕਰੋ, ਜਿੱਧਰ ਲਿਖੇ ਹਨ। ਜੇ ਜਗ੍ਹਾ ਦੀ ਘਾਟ ਹੋਵੇ ਤਾਂ ਦੂਜੇ ਪਾਸੇ ਭੀ ਪ੍ਰਕਾਸ਼ ਹੋ ਸਕਦੇ ਹਨ। ਜਿਤਨੇ ਸ੍ਰੀ ਅਖੰਡ ਪਾਠ ਸਾਹਿਬ ਜੀ ਹੋਣ ਉਤਨੇ ਹੀ ਸ੍ਰੀ ਜਪੁ ਜੀ ਸਾਹਿਬ ਜੀ ਦੇ ਅਖੰਡ ਜਾਪ ਨਾਲ ਰੱਖੇ ਜਾਣ, ਨਹੀਂ ਤਾ ਇੱਕ ਜਪੁ ਜੀ ਸਾਹਿਬ ਜੀ ਬਰ ਜ਼ਰੂਰ ਹੀ ਰੱਖੇ ਜਾਣ।

ਖ਼ਾਸ ਪ੍ਰੇਮੀਆਂ ਨੂੰ ਹੀ ਵਾਹਿਗੁਰੂ ਜੀ ਦੀ ਪ੍ਰਾਪਤੀ ਹੁੰਦੀ ਹੈ। ਇੱਕ ਜਪੁ ਜੀ ਸਾਹਿਬ ਜੀ ਦੀ ਕਿਹੜੀ ਗੱਲ ਹੈ? ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਨਾਲ ਜਿੰਨੇ ਭੀ ਅਖੰਡ ਜਾਪ ਰੱਖੇ ਜਾਣ ਉਤਨਾ ਹੀ ਫਲ ਹੈ। ਜੇਕਰ ਸ੍ਰੀ ਜਪੁ ਜੀ ਸਾਹਿਬ, ਜਾਪੁ ਸਾਹਿਬ, ਸੁਖਮਨੀ ਸਾਹਿਬ, ਮੂਲ ਮੰਤ੍ਰ, ਵਾਹਿਗੁਰੂ ਮੰਤ੍ਰ ਦੇ ਅਖੰਡ ਜਾਪ ਰੱਖੇ ਜਾਣ ਤਾਂ ਦਰਸ਼ਨ ਕਰਨ ਦਾ ਬੜਾ ਭਾਰੀ ਅਨੰਦ ਆਵੇ ਜੀ। ਜਦੋਂ ਸੱਚੇ ਸਤਿਗੁਰਾਂ ਜੀ ਨੂੰ ਕਿਸੇ ਨੇ ਘਰੇ ਲਿਜਾ ਕੇ, ਪਾਠ ਆਰੰਭ ਕਰਨਾ ਹੋਵੇ ਤਾਂ ਪਹਿਲਾਂ ਪ੍ਰਕਾਸ਼ ਦੀ ਅਰਦਾਸ ਕਰਨੀ, ਪ੍ਰਕਾਸ਼ ਕਰਕੇ ਸ੍ਰੀ ਮੁਖਵਾਕ ਲੈ ਕੇ, ਪੰਜ ਪਉੜੀਆਂ ਸਲੋਕ ਪੜ੍ਹਨਾ। ਜੇ ਕਥਾ ਕੀਰਤਨ ਕਰਨਾ ਹੋਵੇ ਤਾਂ ਕਰਕੇ ਫੇਰ ਪਾਠ ਦੇ ਅਰੰਭ ਦੀ ਅਰਦਾਸ ਕਰਕੇ ਆਰੰਭ ਕਰਨਾ। ਜੇ ਸਹਿਜ ਪਾਠ ਹੋਵੇ ਤਾਂ ਪੰਜ ਪਉੜੀਆਂ ਪੜ੍ਹ ਕੇ ਦੇਗ ਵਰਤਾਉਣੀ, ਸਲੋਕ ਨਹੀਂ ਪੜ੍ਹਨਾ, ਸਾਰਾ ਜਪੁ ਜੀ ਸਾਹਿਬ ਪੜ੍ਹ ਕੇ ਸਲੋਕ ਪੜ੍ਹਨਾ। ਜੇਕਰ ਕਿਸੇ ਦੇ ਘਰ ਸਹਿਜ ਪਾਠ ਆਰੰਭ ਹੋਏ ਹੋਣ ਤਾਂ ਸੁਭਾ ਜਾ ਕੇ ਪਾਠ ਕਰਨ ਲੱਗਣਾ ਹੋਵੇ ਤਾਂ ਪ੍ਰਕਾਸ਼ ਦੀ ਅਰਦਾਸ ਕਰਕੇ, ਪੰਜ ਪਉੜੀਆਂ ਸਲੋਕ ਪੜ੍ਹ ਕੇ, ਜਿਤਨੇ ਅੰਗ ਪਹਿਲਾਂ ਹੋ ਚੁੱਕੇ ਹੋਣ, ਓਸ ਤੋਂ ਅੱਗੇ ਪਾਠ ਕਰਨਾ। ਕੁੰਭ ਬੰਬੀ ਤੋਂ ਭੀ ਭਰਿਆ ਜਾ ਸਕਦਾ ਹੈ। ਭੋਗ ਤੋਂ ਮਗਰੋਂ ਵਰਤਾਇਆ ਜਾਵੇ, ਇਹ ਨਾ ਹੋਵੇ ਬਈ ਓਵੇਂ ਹੀ ਪਇਆ ਰਹੇ। ਚਾਹੇ ਕੋਈ ਵੀ ਪਾਠ ਕਰਾਵੋਂ ਕੁੰਭ ਤੇ ਨਾਰੀਅਲ ਹਰੇਕ ਪਾਠ ਸਮੇਂ ਰੱਖਣਾ ਹੈ। ਧੂਫ, ਸੈਂਟ ਆਦਿ ਸੁਗੰਧੀ ਨਾਲ ਵਾਤਾਵਰਣ ਨੂੰ ਸੁਗੰਧਤ ਰੱਖਣਾ ਜੀ।

## ਸਧਾਰਨ ਖ਼ੁਸ਼ੀ ਦਾ ਪਾਠ

੧੫੯.ਸਧਾਰਨ ਦਾ ਅਰਥ ਹੈ (ਸ) ਸਹਿਤ ਧਾਰਨਾ ਦੇ, ਜਿਵੇਂ ੨ ਪਾਠ ਕਰਨਾ ਤਿਵੇਂ ੨ ਓਸ ਦੀ ਧਾਰਨਾ ਕਰਨੀ, ਭਾਵ ਮੰਨਣ ਕਰਨਾ। ਸਧਾਰਨ ਦਾ ਅਰਥ, ਸਿੱਧਰਾ ਨਹੀਂ। ਸਹਿਜ ਅਤੇ ਸਧਾਰਨ ਦਾ ਇੱਕੋ ਹੀ ਭਾਵ ਹੈ। ਸਹਿਜ ਪਾਠ ਜੋ ਸਹਿਜੇ ੨ ਕੀਤਾ ਜਾਵੇ।

ਯਥਾ:- ਸਹਜੇ ਸਹਜਿ ਖਿਲਾਇਦਾ; ਨਹੀ ਕਰਦਾ ਆਲਕ॥ ਪ੍ਰੇਮੀ ਜਨ ਜਿਵੇਂ(ਸਹਜੇ)ਸ਼ਾਂਤੀ ਪੂਰਬਕ(ਸਹਜਿ)ਨਿਰਯਤਨ ਹੀ ਅੰਮ੍ਰਿਤ ਰੂਪ ਪਾਠ ਕਰਦੇ ਹਨ, ਤਾਂ ਉਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਪ੍ਰੇਮ ਦੀ ਖੇਲ (ਖਿਲਾਇਦਾ) ਖਿਲਾਉਂਦੇ ਹਨ।(ਆਲਕ)ਆਲਸ ਨਹੀ (ਕਰਦਾ) ਕਰਦੇ। ਯਥਾ:- ਸਹਜੇ ਚੂਪ; ਸਹਜੇ ਹੀ ਜਪਨਾ॥ਜਿਸ ਅੰਮ੍ਰਿਤ ਰੂਪ ਪਾਠ ਦੇ ਸਹਜੇ ਹੀ(ਜਪਨਾ )ਜਪਣੇ ਕਰਕੇ, (ਸਹਜੇ) ਨਿਰਯਤਨ ਹੀ (ਸਹਜੇ) ਸ਼ਾਂਤੀ ਸਹਿਤ ਮਨ ਦੇ ਸੰਕਲਪ ਵਿਕਲਪ (ਚੂਪ) ਚੁੱਪ ਹੋ ਜਾਂਦੇ ਹਨ। ਸਹਿਜ ਪਾਠ ਕਰਨੇ ਕਰਕੇ, ਹਰਖ ਸੋਗ, ਉਸਤਤ ਨਿੰਦਾ, ਮਾਨ ਅਪਮਾਨ, ਦੁਸ਼ਮਣ ਮਿੱਤ੍ਰ, ਦੁੱਖ ਸੁਖ ਤੋਂ ਨਿਰਲੇਪ ਅਵਸਥਾ ਪ੍ਰਾਪਤ ਹੁੰਦੀ ਹੈ। ਇੱਕ ਵਜੇ ਵੱਡੇ ਤੜਕੇ ਤਾਰਿਆਂ ਦੀ ਛਾਵੇਂ ੨ ਜਿਤਨਾ ਵੱਧ ਤੋਂ ਵੱਧ ਪਾਠ ਹੋਵੇ, ਪਰਮ ਪਿਆਰ ਸਤਿਕਾਰ ਨਾਲ ਕਰੋ ਜੀ, ਦਿਨਾਂ ਦੀ ਕੋਈ ਬੰਦਸ਼ ਨਹੀਂ ਹੈ।

ਅੰਮ੍ਰਿਤ ਵੇਲੇ ਸੰਦੇਹਾ ੨ ਹੀ ਪਾਠ ਕੀਤਾ ਜਾਵੇ, ਸੂੱਤੇ ਬਕਤੇ ਚਾਅ ਨਾਲ ਸੇਵਾ ਸਤਿਕਾਰ ਕਰਕੇ ਭਾਰੀ ਲਾਹਾ ਲੈਣ, ਜੇ ਨਾ ਹੋ ਸਕੇ ਤਾਂ ਦਿਨ ਨੂੰ ਭੀ ਹੋ ਸਕਦਾ ਹੈ। ਰਾਗ ਮਾਲਾ ਪੜ੍ਹਨ ਤੋਂ ਬਾਅਦ ਪੰਜ ਪਉੜੀਆਂ ਸਲੋਕ ਪੜ੍ਹ ਕੇ ਅਰਦਾਸ ਕਰਨੀ। ਇਸ ਦੇ ਭੋਗ ਸਮੇਂ ਪੂਰੇ ਜਪੁ ਜੀ ਸਾਹਿਬ ਜੀ ਦਾ ਪਾਠ ਭੀ ਹੋ ਸਕਦਾ ਹੈ, ਜਿਸ ਤਰ੍ਹਾਂ ਸਮਾਂ ਆਗਿਆ ਦੇਵੇ, ਸਤਿਗੁਰੂ ਸਾਹਿਬ ਜੀ ਦੇ ਪਾਸ ਨਿੱਤਨੇਮ ਕੀਤਾ ਜਾਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਰਨ ਵਾਲੇ ਪਾਠ ਨੂੰ, ਸੰਥਾ ਸਹਿਤ ਸਹਿਜ ਪਾਠ ਕਹੀਦਾ ਹੈ। ਸ਼ੁਭ ਕਾਰਜ ਦੀ ਸਿੱਧੀ ਤੋਂ ਬਾਅਦ ਧੰਨਵਾਦ ਸਹਿਤ ਖ਼ੁਸ਼ੀ ਉਤਸ਼ਾਹ ਨਾਲ ਭੀ ਇਹ ਪਾਠ ਕੀਤੇ ਜਾਂਦੇ ਹਨ। ਰੋਗਾਂ ਵਿਘਨਾਂ ਦੁੱਖਾਂ ਕਲੇਸ਼ਾਂ ਆਦਿ ਅਨੇਕ ਸ਼ੁਭ ਕਾਮਨਾਵਾਂ ਦੀ ਪੂਰਤੀ ਅਤੇ ਵਾਹਿਗੁਰੂ ਮੰਤ੍ਰ ਦੀ ਪ੍ਰਾਪਤੀ, ਮਨ ਦੀ ਇਕਾਗ੍ਰਤਾ ਸ਼ਾਂਤੀ ਆਦਿ ਅਤੇ ਸ਼ੁਭ ਸੰਤਾਨ ਦੀ ਉਤਪਤੀ ਲਈ ਭੀ ਇਹ ਅੰਮ੍ਰਿਤ ਰੂਪ ਸਹਿਜ ਪਾਠ ਕੀਤੇ ਜਾਂਦੇ ਹਨ। ਜਦੋਂ ਸੰਤ ਬਾਬਾ ਸੁੰਦਰ ਸਿੰਘ ਸਾਹਿਬ ਜੀ ਖ਼ਾਲਸਾ ਭਿੰਡਰਾਂਵਾਲੇ ਆਪਣੇ ਮਾਤਾ ਜੀ ਦੇ ਉਦਰ 'ਚ ਸਨ, ਤਦੋਂ ਮਹਾਂਪੁਰਸ਼ਾਂ ਦੇ ਪਰਮਪੂਜਨੀਕ ਪਿਤਾ ਸੰਤ ਬਾਬਾ ਖਜਾਨ ਸਿੰਘ ਸਾਹਿਬ ਜੀ ਨੇ ਹਵਾ ਹਾਰੇ ਵਰਾਂਡੇ ਵਿੱਚ ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਪਰਮਪਵਿੱਤ੍ਰ ਪ੍ਰਕਾਸ਼ ਕੀਤਾ। ਜਿਸ ਸਮੇਂ ਬੱਚਾ ਉਦਰ ਵਿੱਚ ਹੋਵੇ, ਛੇ ਮਹੀਨੇ ਵਿੱਚ ਸਾਰੇ ਅੰਗ ਪ੍ਰਤੰਗ ਬਣ ਜਾਂਦੇ ਹਨ। ਬਾਬੇ ਜੀ ਨੇ ਸੰਪੂਰਨ ਪਰਮਪਵਿੱਤ੍ਰ ਅੰਮ੍ਰਿਤ ਰੂਪ ਪਾਠ ਸੁਣਾਇਆ, ਜਿਸ ਦਾ ਸੰਤਾਂ 'ਤੇ, ਮਾਤਾ ਜੀ ਦੇ ਉਦਰ ਵਿੱਚ ਹੀ ਬਹੁਤ ਭਾਰੀ ਅਸਰ ਪਿਆ।ਪ੍ਰਗਟ ਹੁੰਦਿਆਂ ਹੀ ਉਦਾਸੀ ਧਾਰ ਲਈ। ਪੂਰਨ ਬ੍ਰਹਮਗਿਆਨੀ ਬਣ ਗਏ।ਯਥਾ:-ਬ੍ਰਹਮਗਿਆਨੀ ਪਰਉਪਕਾਰ ਉਮਾਹਾ॥)ਜਿਸਨੋਂ ਤੇਰੀ

ਮਿਹਰ;ਸੁ ਤੇਰੀ ਬੰਦਿਗੀ॥ਅਨੁਸਾਰ ਅਕਾਲ ਪੁਰਖੁ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਬੰਦਗੀ ਵਿੱਚ ਲੀਣ ਹੋ ਕੇ, ਸ੍ਰੀ ਦਮਦਮੀ ਟਕਸਾਲ ਚਲਾਈ ਜੀ।

ਵਾਹਿਗੁਰੂ:-ਜਦੋਂ ਬੱਚਾ ਜਨਮ ਧਾਰੇ ਤਦੋਂ ਜਨਮ ਸੰਸਕਾਰ ਕੀਤਾ ਜਾਵੇ। ਉਸ ਤੋਂ ਮਗਰੋਂ ਸਹਿਜ ਜਾਂ ਅਖੰਡ ਪਾਠ ਬੋਲ ਕੇ ਸੁਣਾਇਆ ਜਾਵੇ, ਤਾਂ ਬੱਚਾ ਪਰਉਪਕਾਰੀ,ਸੂਰਮਾ,ਯੋਧਾ,ਭਗਤ,ਦਾਨੀ ਹੋਵੇਗਾ।ਇਹ ਵਡਿਆਈਆਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਖ਼ਸ਼ੇ ਹਰਿ ਨਾਮ 'ਚ ਹਨ। ਯਥਾ:- ਸਭ ਵਡਿਆਈਆ ਹਰਿ ਨਾਮ ਵਿਚਿ;ਹਰਿ ਗੁਰਮੁਖਿ ਧਿਆਈਐ॥)ਐਸੇ ਗੁਰ ਕਉ.ਬਲਿ ਬਲਿ ਜਾਈਐ;ਆਪਿ ਮੁਕਤੁ ਮੋਹਿ ਤਾਰੈ॥ਮਾਤਾ ਜੀ ਦੇ ਉਦਰ'ਚ,ਜੀਵਣ ਯਾਤ੍ਰਾ ਸਮੇਂ, ਹਰ ਸੁਆਸ, ਮਰਨ ਸਮੇਂ ਅਤੇ ਮਰਨ ਤੋਂ ਬਾਅਦ ਭੀ ਸਤਿਗੁਰੂ ਗ੍ਰੰਥ ਸਾਹਿਬ ਜੀ ਬਹੁਤ ਵੱਡੀ ਸਹਾਇਤਾ ਅਤੇ ਰੱਖਿਆ ਕਰਦੇ ਹਨ। ਇਸੇ ਤਰ੍ਹਾਂ ਕਈ ਪ੍ਰੇਮੀ ਮਰਨ ਦਾ ਸਮਾਂ ਨੇੜੇ ਜਾਣ ਕੇ ਸਹਿਜ ਪਾਠ ਜਾਂ ਸ੍ਰੀ ਅਖੰਡ ਪਾਠ ਸਾਹਿਬ ਭੀ ਸੁਣਦੇ ਹਨ। ਐਸੀ ਸ੍ਰਬ ਵਿਆਪੀ ਵਿਸਮਾਦ ਸਹਾਇਤਾ ਹੈ ਸ੍ਰੀ ਗੁਰੂ ਸਾਹਿਬ ਜੀ ਦੀ। ਯਥਾ:- ਐਸੋ ਸਹਾਈ; ਹਰਿ ਕੋ ਨਾਮ॥ਸਧਾਰਨ ਪਾਠ ਦੇ ਮਧ ਵਿੱਚ ਪ੍ਰਸ਼ਾਦਿ ਨਹੀਂ ਕਰਦੇ। ਜੇ ਕੋਈ ਪ੍ਰੇਮੀ ਕਰ ਲਵੇ ਤਾਂ ਭੀ ਠੀਕ ਹੈ ਜੀ।

੧੬੦.ਸ਼ੰਕਾ:- ਸ੍ਰੀ ਸਹਿਜ ਪਾਠ ਸਾਹਿਬ ਜੀ ਦੇ ਭੋਗ ਤੋਂ ਬਾਅਦ ਪੰਜ ਪਉੜੀਆਂ ਅਤੇ ਸਲੋਕ ਪੜ੍ਹਨੇ ਕਰਕੇ ਕੀ ਪਾਠ ਆਰੰਭ ਹੋ ਜਾਂਦਾ ਹੈ?ਉੱਤ੍ਰ:- ਜਿਤਨਾ ਚਿਰ ਆਰੰਭ ਦੀ ਅਰਦਾਸ ਨਹੀਂ ਹੁੰਦੀ, ਉਤਨਾ ਚਿਰ ਪਾਠ ਆਰੰਭ ਨਹੀਂ ਹੁੰਦਾ।

ਗੁਰਪ੍ਰਸਾਦਿ:- ਜੇ ਸਹਿਜ ਪਾਠ ਮਗਰੋਂ ਹੋਰ ਪਾਠ ਆਰੰਭ ਕਰਨਾ ਹੋਵੇ ਤਾਂ ਪਹਿਲੇ ਪਾਠ ਦੇ ਭੋਗ ਦੀ ਅਰਦਾਸ ਵਿੱਚ ਹੀ ਅਗਲਾ ਪਾਠ ਆਰੰਭ ਕੀਤਾ ਜਾ ਸਕਦਾ ਹੈ। ਭੋਗ ਦੇ ਹੁਕਮਨਾਮੇ ਤੋਂ ਬਾਅਦ ਅਗਲੇ ਪਾਠ ਦੇ ਆਰੰਭ ਦੀਆਂ ਪੰਜ ਪਉੜੀਆਂ ਪੜ੍ਹਨ ਤੋਂ ਹੋਰ ਪ੍ਰੇਮੀ ਦੇਗ ਵਰਤਾਵੇ, ਪਾਠ ਚਲਦਾ ਰਹੇ। ਜੇ ਹੋਰ ਸਹਿਜ ਪਾਠ ਨਾ ਆਰੰਭ ਕਰਨਾ ਹੋਵੇ, ਤਾਂ ਭੋਗ ਤੋਂ ਮਗਰੋਂ ਪੰਜ ਪਉੜੀਆਂ ਤੋਂ ਬਾਦ ਚਾਰ ਪੱਤ੍ਰੇ ਉਲੱਦ ਕੇ ਪੂਰੇ ਅੱਖਰ ਦੇਖ ਕੇ ਹੀ ਸਲੋਕੁ ਪੜ੍ਹਨਾ, ਜ਼ਬਾਨੀ ਨਹੀਂ ਪੜ੍ਹਨਾ।

੧੬੦ ਊੜਾ.ਦੋਵੇਂ ਹੱਥ ਜੋੜ ਕੇ ਅਤਿਅੰਤ ਨਿਮ੍ਰਤਾ ਸਹਿਤ ਪ੍ਰੇਮ ਬੇਨਤੀ ਹੈ ਕਿ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਪ੍ਰੇਮੀ ਜਨੋ! ਜੇਕਰ ਆਪ ਜੀ ਸ੍ਰੀ ਸਹਿਜ ਪਾਠ ਸਾਹਿਬ ਜੀ ਕਰਾਵੋਂ, ਤਾਂ ਗੁਰਮੁਖਿ ਪਿਆਰੇ ਪਾਠੀ ਸਿੰਘ ਜੀ ਨਾਲ ਟਾਈਮ ਪੱਕਾ ਕਰੋ। ਇਸ਼ਨਾਨ ਕਰਕੇ ਵਾਰੋ ਵਾਰੀ ਸਾਰਾ ਪ੍ਰਵਾਰ ਚੌਰ ਕਰੇ ਅਤੇ ਪਰਮਪੂਜਨੀਕ ਪਰਮਪਵਿੱਤ੍ਰ ਅੰਮ੍ਰਿਤ ਰੂਪ ਸ੍ਰੀ ਗੁਰਬਾਣੀ ਜੀ ਸੁਣੋ। ਚੰਗੀ ਤਰ੍ਹਾਂ ਨਗਰਾਨੀ ਨਾਲ ਅੰਗ ਲਿਖਦੇ ਰਹੋ। ਸਹਿਜ ਪਾਠ ਦੇ ਦਿਨਾਂ ਦਾ ਹਿਸਾਬ ਲਾ ਕੇ ਅੰਗਾਂ ਦੀ ਲਿਸਟ ਬਣਾਈ ਜਾਵੇ। ਜੇਕਰ ਪੂਰੇ ਪਿਆਰ ਸਤਿਕਾਰ ਪੂਰਨ ਸ਼ੁੱਧੀ ਨਾਲ ਪਾਠ ਹੋਵੇ, ਤਾਂ ਖੁੱਲ੍ਹਾ ਟਾਈਮ ਲੱਗੇਗਾ। ਭਾਵੇਂ ਇੱਕ ਸੌ ਘੰਟਾ ਲੱਗ ਜਾਵੇ। ਜੇ ਟਾਈਮ ਘੱਟ ਲੱਗੇ, ਤਾਂ ਅਠਤਾਲੀ ਘੰਟੇ ਤਾਂ ਪਾਠ ਕਰਨ ਨੂੰ ਜ਼ਰੂਰ ਹੀ ਲੱਗਣੇ ਚਾਹੀਦੇ ਹਨ।ਵਾਹਿਗੁਰੂ॥ ਆਦਿ ਬਾਣੀ

ਦੇ ਪਹਿਲੇ ਦੂਜੇ ਭਾਗਾਂ ਤੋਂ ਸ੍ਰੀ ਸਹਿਜ ਪਾਠ ਕਰ ਸਕੀਦਾ ਹੈ। ਆਰੰਭ ਤੇ ਸੰਪੂਰਨਤਾ ਦੀ ਅਰਦਾਸ ਸਮੇਂ ਦੋਵੇਂ ਭਾਗ ਰੇਹਲ 'ਤੇ ਇਕੱਠੇ ਸਜਾਉਣੇ ਜੀ। ਆਰੰਭ ਸਮੇਂ ਪਹਿਲੇ ਭਾਗ ਤੋਂ ਵਾਕ ਲੈ ਕੇ ਆਰੰਭ ਕਰੋ ਜੀ, ਸੰਪੂਰਨਤਾ 'ਤੇ ਦੂਜੇ ਭਾਗ ਤੋਂ ਭੋਗ ਪਾਉਣਾ ਜੀ। ਇੱਕ ਭਾਗ ਪ੍ਰਕਾਸ਼ ਕਰਨਾ ਤੇ ਦੂਜਾ ਨਾਲ ਰੱਖਣਾ।ਵਾਹਿਗੁਰੂ:- ਗੁਰਤਾ ਗੱਦੀ ਬਿਰਾਜਮਾਨ ਕਲਜੁੱਗ ਜਹਾਜ਼ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਜਾਣ ਸਮੇਂ, ਪੰਜ ਇਸ਼ਨਾਨਾ ਕਰਨ ਤੋਂ ਬਾਅਦ, ਜਿੱਥੇ ਜੋੜੇ ਜਾਂਦੇ ਹੋਣ, ਓਥੇ ਨੰਗੇ ਚਰਨੀਂ ਤੁਰ ਕੇ ਨਹੀਂ ਜਾਣਾ ਚਾਹੀਦਾ ਅਤੇ ਚੱਪਲ ਜੋੜਾ ਆਦਿ ਪਾ ਕੇ ਭੀ ਨਹੀਂ ਜਾਣਾ, ਖੜਾਵਾਂ ਪਾ ਕੇ ਜਾਓ। ਰੌਲ਼ ਬਦਲਣ ਸਮੇਂ ਰੌਲ਼ ਲਾਉਣ ਵਾਲਾ ਪ੍ਰੇਮੀ ਤੁਕ ਦੇ ਹੇਠਾਂ ਰੁਮਾਲਾ ਰੱਖ ਕੇ ਬੋਲੇ ਜੀ। ਬੈਠਣ ਵਾਲਾ ਤੁਕ ਬੋਲ ਕੇ ਪਾਠ ਕਰਨ ਲੱਗੇ।

ਪਾਠੀ ਸਿੰਘ ਜੀ ਦਾ ਮਾਇਆ ਕਰਕੇ ਆਦਰ ਭੀ ਪੂਰਾ ਕਰਨਾ ਚਾਹੀਦਾ ਹੈ। ਸ਼ੁੱਧ ਪਾਠੀ ਹੋਵੇ ਜੀ। ਵੱਡੇ ਕੇਂਦਰਾਂ 'ਤੇ ਸ੍ਰੀ ਸਹਿਜ ਪਾਠ ਜੀ ਕੀਤੇ ਜਾਣ। ਆਰੰਭ ਅਤੇ ਭੋਗ ਦੀਆਂ ਤਰੀਕਾਂ ਪੱਕੀਆਂ ਹੋਣ, ਉਨ੍ਹਾਂ ਅਨੁਸਾਰ ਪਾਠ ਹੁੰਦੇ ਰਹਿਣ। ੧੫ ਦਿਨ ਜਾਂ ਇਕ ਮਹੀਨੇ ਮਗਰੋਂ ਭੋਗ ਪੈਂਦੇ ਰਹਿਣ। ਜਿਹੜੇ ਪ੍ਰੇਮੀਆਂ ਨੇ ਸੰਪੂਰਨ ਪਾਠ ਸੁਣਨਾ ਹੋਵੇ, ਉਨ੍ਹਾਂ ਦੇ ਰਹਿਣ ਅਤੇ ਲੰਗਰ ਦਾ ਪ੍ਰਬੰਧ ਭੀ ਹੋਵੇ, ਜਿਸ ਕਰਕੇ ਉੱਥੇ ਰਹਿ ਕੇ ਸਾਰਾ ਪਾਠ ਸੁਣ ਕੇ ਲਾਹਾ ਲੈਣ ਜੀ। ਜਿਵੇਂ ਪ੍ਰੇਮੀ ਜਨ ਫ਼ਲ ਦੀ ਪ੍ਰਾਪਤੀ ਲਈ ਸ੍ਰੀ ਹਜ਼ੂਰ ਸਾਹਿਬ ਆਦਿ ਤੀਰਥਾਂ 'ਤੇ ਜਾਂਦੇ ਹਨ, ਜਿਵੇਂ ਮਰਨ ਤੋਂ ਮਗਰੋਂ ਪਾਠ ਕੀਤਾ ਜਾਂਦਾ ਹੈ, ਤਿਵੇਂ ਜਿਉਂਦੇ ਨੂੰ ਸੰਪੂਰਨ ਸਹਿਜ ਪਾਠ ਸੁਣਨਾ ਚਾਹੀਦਾ ਹੈ। ਪਾਠ ਸੁਨਣ ਵਾਲੇ ਪ੍ਰੇਮੀ ਆਪੋ ਆਪਣੀਆਂ ਪੋਥੀਆਂ ਪ੍ਰਕਾਸ਼ ਕਰਕੇ ਸੁਨਣ, ਤਾਂ ਵਿਸ਼ੇਸ਼ ਹੀ ਲਾਹਾ ਹੋਵੇ। ਜੇ ਮਿਲ ਕੇ ਕਰਨਾ ਹੋਵੇ, ਤਾਂ ਆਪੋ ਆਪਣੀ ਪੋਥੀ ਤੋਂ ਨੰਬਰਵਾਰ ਇੱਕ ੨ ਸ਼ਬਦ ਜਾਂ ਅੰਗ ਪੜ੍ਹੀ ਜਾਣ। ਇਸ ਤਰ੍ਹਾਂ ਮਿਲਤ ਵਿੱਚ ਪਾਠ ਕਰਨ ਨਾਲ ਪਾਠ ਦੀ ਸ਼ੁੱਧੀ ਅਤੇ ਵਿਸ਼ੇਸ਼ ਇਕਾਗ੍ਰਤਾ ਬਣੇ।ਖਾਸ ਨਿਮ੍ਰਤਾ ਸਹਿਤ ਬੇਨਤੀ ਹੈ ਜੀ ਕਿ ਜਿਵੇਂ ਸ੍ਰੀ ਅਖੰਡ ਪਾਠ ਸਾਹਿਬ ਜੀ 'ਤੇ ਉਤਸ਼ਾਹ ਕਰਦੇ ਹਾਂ, ਇਸੇ ਤਰ੍ਹਾਂ ਸਹਿਜ ਪਾਠ ਸਮੇਂ ਭੀ ਉਤਸ਼ਾਹ ਕਰਨਾ ਚਾਹੀਦਾ ਹੈ। ਇਸ ਦਾ ਫ਼ਲ ਭੀ ਉਤਨਾ ਹੀ ਹੈ। ਇਸ 'ਤੇ ਭੀ ਖਾਸ ਪ੍ਰੇਮ ਨਾਲ ਸਪੀਕ੍ਰ'ਚ ਅੰਮ੍ਰਿਤ ਰੂਪ ਪਾਠ ਕੀਤਾ ਜਾਵੇ। ਸਹਿਜ ਪਾਠ ਕਰਾਉਣ ਵਾਲੇ ਪ੍ਰੇਮੀ ਇੱਕ ਤੋਂ ਵੱਧ ਸ਼ੁੱਧ ਪਾਠੀ ਲਾਉਣ, ਜਿਵੇਂ ਸ੍ਰੀ ਅਖੰਡ ਪਾਠ ਸਾਹਿਬ ਜੀ 'ਤੇ ਲਾਏ ਜਾਂਦੇ ਹਨ। ਇਹ ਆਸ਼ਾ ਰੱਖ ਕੇ ਬਈ ਸਾਰਾ ਪਾਠ ਸਪੀਕ੍ਰ ਵਿੱਚ ਬੁਲਾ ਕੇ ਹੀ ਕਰਾਉਣਾ ਹੈ। ਇਉਂ ਸਾਰਾ ਹੀ ਪਾਠ ਸਪੀਕ੍ਰ ਵਿੱਚ ਬੋਲ ਕੇ ਕੀਤਾ ਜਾਵੇ। ਜੇਕਰ ਪਾਠੀ ਥੱਕ ਜਾਵੇ, ਤਾਂ ਦਮ ਲੈ ਕੇ ਫਿਰ ਲੱਗ ਜਾਵੇ, ਇਉਂ ਇੱਕ ਪਾਠੀ ਨਾਲ ਭੀ ਸਰ ਸਕਦਾ ਹੈ। ਸਪੀਕ੍ਰ ਦੁਆਰਾ ਅੰਮ੍ਰਿਤ ਗੁਰਬਾਣੀ ਜੀ ਦੀ ਮਿੱਠੀ ਅੰਮ੍ਰਿਤ ਭਰੀ ਅਵਾਜ਼ ਸਾਰੇ ਵਾਤਾਵਰਨ ਅਤੇ ਕੋਟਾਨ ਕੋਟਿ ਬ੍ਰਹਮੰਡਾਂ ਵਿੱਚ ਜਾਂਦੀ ਹੈ। ਸੂਖਮ ਤੋਂ ਸੂਖਮ ਬੇਅੰਤ ਹੀ ਜੂਨਾਂ ਦੇ ਜੀਵ ਅੰਮ੍ਰਿਤ ਰੂਪ ਪਾਠ ਸੁਣ ਕੇ ਤ੍ਰਿਪਤ ਹੋ ਕੇ ਕਲਿਆਣ ਨੂੰ ਪ੍ਰਾਪਤ ਹੁੰਦੇ ਹਨ, ਨਾਲੇ ਸਾਰਾ ਵਾਤਾਵਰਨ ਹੀ ਪਵਿੱਤ੍ਰ ਹੁੰਦਾ ਹੈ। ਜੇਕਰ ਟਕਸਾਲੀ ਸ਼ੁੱਧ ਪਾਠੀ ਮਿਲ ਕੇ ਇੱਕ ਜਾਂ ਦੋ ਜਾਂ ਇਸ ਤੋਂ ਭੀ ਵੱਧ ਸਰੂਪ ਪ੍ਰਕਾਸ਼ ਕਰਨ, ਤਾਂ ਨਾਲ ਆਪੋ ਆਪਣੀਆਂ ਪੋਥੀਆਂ ਭੀ ਪ੍ਰਕਾਸ਼

ਕਰਨ। ਇੱਕ ਪਾਠ ਕਰੇ, ਦੂਜੇ ਖਿਆਲ ਰੱਖਣ। ਅੱਠਾਂ ਪਹਿਰਾਂ ਵਿੱਚ ਵੱਧ ਤੋਂ ਵੱਧ ਟਾਈਮ ਲਾਉਣ। ਮਿਲ ਕੇ ਪਾਠ ਕਰਨ ਦਾ ਬਹੁਤ ੨ ਫਾਇਦਾ ਹੈ। ਆਪੋ ਆਪਣੀ ਵਾਰੀ ਅਨੁਸਾਰ, ਸ਼ੁੱਧ ਬੋਲ ੨ ਕੇ ਪਾਠ ਕਰਨ, ਜਿਸ ਕਰਕੇ ਪ੍ਰੇਮ ਵੱਧਦਾ ਹੈ। ਹਰੇਕ ਦੇ ਉਚਾਰਣ ਅਤੇ ਪ੍ਰੈਸ ਦੀਆਂ ਗਲਤੀਆਂ ਭੀ ਦੂਰ ਹੁੰਦੀਆਂ ਹਨ। ਜਦ ਥੱਕ ਜਾਣ ਤਦ ਆਰਾਮ ਕਰ ਲੈਣ, ਫੇਰ ਪਾਠ ਕਰਨ ਲੱਗ ਜਾਣ।

ਪਾਠੀ ਜਨ, ਮੁਕਤਾ ਸਿਹਾਰੀ ਔਂਕੜ ਪੂਰੀਆਂ ਲਗਾਂ ਲਾ ੨ ਕੇ ਸ਼ੁੱਧ ਬੋਲ ੨ ਕੇ ਪੂਰਨ ਸ਼ੁੱਧੀ ਦਾ ਅਭਿਆਸ ਕਰਨ ਤਾਂ ਬਹੁਤ ੨ ਹੀ ਲਾਹਾ ਹੋਵੇ ਜੀ। ਪਾਠ ਕਰਾਉਣ ਵਾਲੇ ਵੱਧ ਤੋਂ ਵੱਧ ਮੈਂਬਰ ਇਸ਼ਨਾਨ ਕਰਕੇ ਪੋਥੀਆਂ ਪ੍ਰਕਾਸ਼ ਕਰਨ, ਨਹੀਂ ਤਾਂ ਇੱਕ ਜਾਣਾ ਤਾਂ ਜ਼ਰੂਰੀ ਹੀ ਪ੍ਰਕਾਸ਼ ਕਰੇ।

ਬਕਤੇ ਦਾ ਪ੍ਰੇਮ ਦੇਖ ਕੇ ਸ੍ਰੋਤੇ ਦਾ ਪ੍ਰੇਮ ਵੱਧਦਾ ਹੈ। ਸ੍ਰੋਤੇ ਦਾ ਪ੍ਰੇਮ ਦੇਖ ਕੇ ਬਕਤੇ ਦਾ ਪ੍ਰੇਮ ਵੱਧਦਾ ਹੈ। ਸਾਹਿਬ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕ੍ਰੋੜਾਂ ਬ੍ਰਹਮੰਡਾਂ ਦੇ ਮਾਲਕ ਹਨ। ਸੱਚੇ ਸਤਿਗੁਰਾਂ ਜੀ ਦਾ ਬਖ਼ਸ਼ਿਆ ਨਾਮ ਸਾਰੇ ਜਗਤ ਨੂੰ ਉਧਾਰਨ ਵਾਲਾ ਹੈ। ਯਥਾ:-ਜਗਤ ਉਧਾਰਨ;ਨਾਮ ਪ੍ਰਿਅ ਤੇਰੈ॥)ਤੇਰਾ ਏਕੁ ਨਾਮੁ ਤਾਰੇ ਸੰਸਾਰੁ॥ ਮੈ ਏਹਾ ਆਸ; ਏਹੋ ਆਧਾਰੁ॥

ਸ੍ਰੀ ਦਮਦਮੀ ਟਕਸਾਲ 'ਚ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ ਦੇ ਕਈ ਵਿੱਦਿਆਰਥੀ ਹਮੇਸ਼ਾ ਲਈ ਸਹਿਜ ਪਾਠ ਆਰੰਭ ਰੱਖਦੇ। ਦੋ ਰੱਖਣ ਦਾ ਇਹ ਫਾਇਦਾ ਹੈ ਕਿ ਜੇ ਇੱਕ ਪਾਠ ਅੱਜ ਸੰਪੂਰਨ ਹੋ ਜਾਵੇ, ਤਾਂ ਓਸ ਦਾ ਭੋਗ ਕੱਲ੍ਹ ਨੂੰ ਦੀਵਾਨ ਵਿੱਚ ਪਾਉਣਾ ਹੈ। ਅੱਜ ਇੱਕ ਪਾਠ ਪੂਰਾ ਕਰਨ ਤੋਂ ਬਾਦ ਓਸੇ ਟਾਈਮ ਦੂਜੇ ਪਾਠ ਨੂੰ ਕਰਨ ਲੱਗ ਜਾਂਦੇ। ਇਉਂ ਵਿੱਚੋਂ ਟਾਈਮ ਵਿਹਲਾ ਨਾ ਜਾਂਦਾ। ਇੱਕ ਪਾਠ ਦੇ ਭੋਗ ਅਤੇ ਦੂਜੇ ਪਾਠ ਦੇ ਆਰੰਭ ਦੀ ਅਰਦਾਸ ਕਰ ਦਿੰਦੇ। ਇੱਕ ਪੜਾਅ ਦੇ ਆਰੰਭ ਅਤੇ ਦੂਜੇ ਪੜਾਅ 'ਤੇ ਭੋਗ ਪਾ ਦਿੰਦੇ। ਇਉਂ ਇੱਕ ਦੇਸ਼ ਵਿੱਚ ਆਰੰਭ ਕਰਕੇ ਦੂਜੇ ਦੇਸ਼ ਵਿੱਚ ਭੋਗ ਪਾਇਆ ਜਾ ਸਕਦਾ ਹੈ। ਇਉਂ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਬੰਦਗੀ ਕਰਕੇ, ਜ਼ਿੰਦਗੀ ਦਾ ਵਿਸ਼ੇਸ਼ ਹੀ ਲਾਹਾ ਲੈਣਾ ਚਾਹੀਦਾ ਹੈ। ਹਮੇਸ਼ਾ ਹੀ ਸਹਿਜ ਪਾਠਾਂ ਦਾ ਅਭਿਆਸ ਕਰਨਾ ਚਾਹੀਦਾ ਹੈ। ਸੰਤਾਂ ਮਹਾਂਪੁਰਖਾਂ ਦਾ ਬਚਨ ਮੰਨ ਕੇ, ਮਾਈ ਗੁਰਦੀਪ ਕੌਰ ਸਰਹਾਲੀ ਵਾਲੀ ਨੇ ੧੦੧ ਸਹਿਜ ਪਾਠ ਕੀਤੇ ਸਨ।

੧੬੧.ਮ੍ਰਿਤਕ ਨਮਿੱਤ ਸ੍ਰੀ ਸਹਜ ਪਾਠ ਸਾਹਿਬ ਜੀ ਦੀ ਮਰਯਾਦਾ:-ਵਾਹਿਗੁਰੂ:-ਬੀਮਾਰ ਦੀ ਝੜ੍ਹਾਈ ਦਾ ਸਮਾਂ ਨੇੜੇ ਜਾਣ ਕੇ,ਘਰ ਦੀ ਖ਼ੂਬ ਸਫ਼ਾਈ ਕਰਕੇ ਰੱਖੋ।ਝੜ੍ਹਾਈ ਕਰਨ ਤੋਂ ਤੁਰੰਤ ਸ੍ਰੀ ਅਖੰਡ ਪਾਠ ਅਰੰਭ ਕਰ ਦੇਵੋ ਜੀ।ਜਿਸ ਘਰੇ ਪਰਮਪੂਜਨੀਕ ਸੱਚੇ ਸਤਿਗੁਰਾਂ ਜੀ ਦਾ ਪ੍ਰਕਾਸ਼ ਹੋਵੇ, ਓਥੇ ਰੋਣਾ ਪਿੱਟਣਾ ਮਹਾਂ ਪਾਪ ਹੈ। ਪ੍ਰੇਮੀ ਗੁਰਸਿੱਖ ਸਾਵਧਾਨ ਹੋ ਕੇ ਪਹਿਰਾ ਦੇਣ, ਤਾਂ ਜੋ ਸੱਚੇ ਸਤਿਗੁਰਾਂ ਜੀ ਦੇ ਪਾਸ ਕੋਈ ਭੀ ਨਾ ਰੋਵੇ।ਗੁਰਪ੍ਰਸਾਦਿ:- ਰੋਣੋ ਹਟਾਉਣ ਲਈ, ਸੱਚੇ ਸਤਿਗੁਰੂ ਸਾਹਿਬਾਨ ਜੀ ਨੇ ਸ੍ਰੀ ਗੁਰਬਾਣੀ ਜੀ ਬਖ਼ਸ਼ੇ ਹਨ, ਇਸ ਕਰਕੇ ਮ੍ਰਿਤਕ ਨਮਿੱਤ ਪਾਠ ਸਪੀਕ੍ਰ 'ਚ ਕੀਤਾ ਜਾਵੇ। ਜਿਹੜੇ ਇਹ ਕਹਿੰਦੇ ਹਨ ਕਿ ਜੁਆਨ ਮਰ ਗਿਆ,ਸਪੀਕਰ ਨਹੀਂ ਲਾਉਣਾ,ਇਹ ਭਾਰੀ ਘਾਟੇ ਵਾਲੀ ਗੱਲ ਹੈ। ਫ਼ਿਲਮੀ ਗੀਤ ਬੰਦ ਕੀਤੇ ਜਾਣ ਤਾਂ ਠੀਕ

ਹੈ। ਸਪੀਕ੍ਰ 'ਤੇ ਉੱਚੀ ਬਾਣੀ ਸੁਣਾਉਣ ਨਾਲ ਬੇਅੰਤ ਜੂਨਾਂ ਦੇ ਜੀਅ ਸ੍ਰੀ ਗੁਰਬਾਣੀ ਜੀ ਸੁਣ ਕੇ ਤ੍ਰਿਪਤ ਹੁੰਦੇ ਹਨ। ਬੀਮਾਰੀਆਂ ਦੇ ਜਰਾਸੀਮ ਅਤੇ ਵਿਰੋਧੀ ਅਪਵਿੱਤ੍ਰ ਰੂਹਾਂ ਮਰ ਜਾਂ ਭੱਜ ਜਾਂਦੀਆਂ ਹਨ। ਯਥਾ:-ਨਾਮੁ ਸੁਣਤ;ਜਮੁ ਦੂਰਹੁ ਭਾਗੈ॥ਸ੍ਰੀ ਗੁਰਬਾਣੀ ਜੀ ਦੀ ਅਵਾਜ਼ ਸੱਚਖੰਡ 'ਚ ਪਹੁੰਚਦੀ ਹੈ। ਪਾਠ ਕਰਨ ਕਰਾਉਣ ਵਾਲਿਆਂ ਨੂੰ ਸਪੀਕ੍ਰ ਲਾਉਣ ਨਾਲ ਵਧੇਰੇ ਫ਼ਲ ਮਿਲਦਾ ਹੈ। ਜਿਸ ਪ੍ਰਾਣੀ ਨਮਿੱਤ ਪਾਠ ਕੀਤਾ ਜਾਂਦਾ ਹੈ, ਓਸ ਦੀ ਰੂਹ ਦੀ ਕਲਿਆਣ ਹੁੰਦੀ ਹੈ। ਸੋ ਸਪੀਕ੍ਰ 'ਚ ਉੱਚੀ ਬਾਣੀ ਪੜ੍ਹਨ ਦੇ ਕ੍ਰੋੜਾਂ ਹੀ ਲਾਹੇ ਹਨ।

ਗੁਰਪ੍ਰਸਾਦਿ:- ਵਾਹਿਗੁਰੂ ਜੀ ਦੇ ਹੁਕਮ ਅਨੁਸਾਰ, ਭਾਵੇਂ ਜਵਾਨ ਚੜ੍ਹਾਈ ਕਰੇ, ਤਾਂ ਭੀ ਤਿੰਨ ਮੇਲ ਦੀ ਦੇਗ਼ ਕਰੋ। ਜੇ ਕਿਸੇ ਗ੍ਰੀਬ ਕੋਲ਼ੇ ਦੇਗ਼ ਕਰਨ ਦੀ ਪਹੁੰਚ ਨ ਹੋਵੇ ਤਾਂ ਗ੍ਰੰਥੀ ਅਤੇ ਸੰਗਤ ਮਿਲ ਕੇ ਸੇਵਾ ਕਰਨ। ਸਹਿਜ ਪਾਠ ਦੇ ਮਧ 'ਤੇ ਦੇਗ਼ ਤੋਂ ਬਿਨਾਂਭੀ ਸਰ ਸਕਦਾ ਹੈ। ਸਸਕਾਰ ਕ੍ਰਿਆ ਕਰਨ ਵਾਲੇ ਸਾਰੇ ਇਸ਼ਨਾਨ ਕਰਨ, ਵਜ਼ੀਰ ਗ੍ਰੰਥੀ ਸਾਹਿਬ ਜੀ ਤਾਂ ਜ਼ਰੂਰ ਹੀ ਇਸ਼ਨਾਨ ਕਰਨ। ਪਰਮਪੂਜਨੀਕ ਸਤਿਸੰਗਤ ਜੀ ਦੇ ਸ੍ਰੀ ਗੁਰਦੁਆਰੇ ਸਾਹਿਬ ਜੀ ਦੇ ਆਉਣ ਤੋਂ ਪਹਿਲਾਂ ਹੀ ਦੇਗ਼ ਹਜ਼ੂਰੀ 'ਚ ਲਿਆ ਕੇ ਠੰਢੀ ਕਰਕੇ ਕੋਲ਼ ਸ੍ਰੀ ਗੁਰਬਾਣੀ ਜੀ ਪੜ੍ਹੇ ਜਾਣ। ਦੇਗ਼ ਠੰਢ 'ਚ ਕੋਸੀ ਰੱਖਣੀ, ਜ਼ਿਆਦਾ ਠੰਢੀ ਨਹੀਂ ਕਰਨੀ, ਢੱਕ ਕੇ ਰੱਖਣੀ ਜੀ। (੫੭੮) ਅੰਗ ਤੋਂ ਰਾਗੁ ਵਡਹੰਸੁ ਮਹਲਾ ੧ ਘਰੁ ੫ ਅਲਾਹਣੀਆ ੧ੴ ਸਤਿਗੁਰ ਪ੍ਰਸਾਦਿ॥ ਤੋਂ ਸ਼ੁਰੂ ਕਰਕੇ (੫੮੨)ਭੈ ਰੋਵੈ ਗੁਣ ਸਾਰਿ ਸਮਾਲੇ ਕੋ ਮਰੈ ਨ ਮੁਇਆ ਨਾਲੇ॥ ਨਾਨਕ ਜੁਗਿ ਜੁਗਿ ਜਾਣ ਸਿਜਾਣਾ ਰੋਵਹਿ ਸਚੁ ਸਮਾਲੇ॥੪॥੫॥ ਤੱਕ ਅਲਾਹਣੀਆ ਦੇ ਸੰਪੂਰਨ ਪੰਜ ਸ਼ਬਦ ਪੜ੍ਹ ਕੇ ਇਹ ਸ਼ਬਦ ਪੜ੍ਹਨੇ। ਦੀਵਾ ਮੇਰਾ ਏਕੁ ਨਾਮੁ;(੩੫੮) ਕਰਮ ਧਰਮ ਪਾਖੰਡ ਜੋ ਦੀਸਹਿ;(੭੪੭) ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ;(੧੦੦੦) ਉਪ੍ਰੰਤ ਅੰਤਮ ਅਰਦਾਸ ਕਰਕੇ, ਹੁਕਮਨਾਮਾ ਲੈਣਾ। ਵੈਰਾਗਮਈ ਪ੍ਰਚਾਰ ਸਿੱਖਿਆ ਸੁਣਾ ਕੇ ਦੇਗ਼ ਵੰਡਣੀ। ਜੇ ਸਾਰਾ ਪਾਠ ਗੁਰਦੁਆਰੇ ਕਰਨਾ ਹੋਵੇ ਤਾਂ ਅੰਤਮ ਅਰਦਾਸ ਵਿੱਚ ਓਸੇ ਦੇਗ਼ ਨਾਲ ਆਰੰਭ ਕੀਤੇ ਜਾਣ। ਸਹਿਜ ਪਾਠ ਦੀਆਂ ਪੰਜ ਪਉੜੀਆਂ ਪੜ੍ਹ ਕੇ ਦੇਗ਼ ਵਰਤਾਈ ਜਾ ਸਕਦੀ ਹੈ। ਜੇ ਘਰੇ ਆ ਕੇ ਆਰੰਭ ਕਰਨਾ ਹੋਵੇ, ਭੋਗ ਲੁਆਉਣ ਤੋਂ ਪਹਿਲਾਂ ਲੋੜ ਅਨੁਸਾਰ ਦੇਗ਼ ਗੁਰਦੁਅਰੇ ਰੱਖ ਕੇ ਬਾਕੀ ਘਰੇ ਲਿਆਈ ਜਾ ਸਕਦੀ ਹੈ, ਵੱਧ ਤੋਂ ਵੱਧ ਅੰਗ ਪੜ੍ਹਨੇ। ਜੇਕਰ ਪਾਠ ਆਰੰਭ ਕੀਤਾ ਜਾਵੇ ਤਾਂ ਪੰਜ ਪਉੜੀਆਂ ਤੋਂ ਮਗਰੋਂ ਸਲੋਕ ਨਹੀਂ ਪੜ੍ਹੀਦਾ, ਪੂਰਾ ਜਪੁ ਜੀ ਸਾਹਿਬ ਪੜ੍ਹ ਕੇ ਹੀ ਸਲੋਕ ਪੜ੍ਹੀਦਾ ਹੈ। ਗੁਰਦੁਆਰੇ ਅੰਤਮ ਅਰਦਾਸ ਵਿੱਚ ਪਾਠ ਆਰੰਭ ਕਰਕੇ ਪੰਜ ਪਉੜੀਆਂ ਪੜ੍ਹਨੀਆਂ, ਘਰੇ ਲਿਜਾ ਕੇ ਕਰੇ ਤਾਂ ਮੂਲ ਮੰਤ੍ਰ ਤੋਂ ਆਰੰਭ ਕਰੇ, ਇਸ ਪਾਠ 'ਤੇ ਘਰੇ ਦੁਬਾਰਾ ਦੇਗ਼ ਤੋਂ ਬਿਨਾਂਭੀ ਸਰ ਸਕਦਾ ਹੈ। ਜੇ ਹੋ ਜਾਵੇ ਤਾਂ ਭੀ ਮਨਾਹੀ ਨਹੀਂ। ਘਰੇ ਲਿਜਾ ਕੇ, ਕੇਵਲ ਪ੍ਰਕਾਸ਼ ਦੀ ਅਰਦਾਸ ਕਰਨੀ, ਪਾਠ ਆਰੰਭ ਦੀ ਅਰਦਾਸ ਨਹੀਂ ਕਰਨੀ। ਅੰਤਮ ਅਰਦਾਸ 'ਤੇ ਛੇਤੀ ਪਾਠ ਦੇ ਆਰੰਭ ਕਰਨੇ ਕਰਕੇ ਸਭ ਦੇ ਮਨਾਂ ਦਾ ਸੋਗ ਧੋਤਾ ਜਾਂਦਾ ਹੈ, ਵਾਸ਼ਨਾਂ ਅਨੁਸਾਰ, ਜੇਕਰ ਦੇਹ ਧਾਰ ਲਈ ਹੋਵੇ, ਤਾਂ ਛੁੱਟ ਜਾਂਦੀ ਹੈ। ਅੱਠਵੇਂ ਦਿਨ ਭੀ ਇੱਕ ਸ੍ਰੀ ਅਖੰਡ ਪਾਠ ਸਾਹਿਬ ਜੀ ਆਰੰਭ ਹੋ

ਸਕਦੇ ਹਨ। ਮ੍ਰਿਤਕ ਨਮਿੱਤ, ਕੇਵਲ ਪਹਿਲੇ ਅਖੰਡ ਪਾਠ ਜਾਂ ਸਹਿਜ ਪਾਠ 'ਤੇ ਰਾਗਮਾਲਾ ਤੋਂ ਮਗਰੋਂ ਜਪੁ ਜੀ ਸਾਹਿਬ ਨਹੀਂ ਪੜ੍ਹਨੇ, ਸਦੁ ਬਾਣੀ ਪੜ੍ਹ ਕੇ ਭੋਗ ਪਾਉਣਾ, ਮਗਰੋਂ ਬਰਸੀ 'ਤੇ ਸਹਿਜ ਪਾਠ ਜਾਂ ਅਖੰਡ ਪਾਠ ਦਾ ਭੋਗ ਪਾਓ, ਤਾਂ ਸਦੁ ਬਾਣੀ ਨਹੀਂ ਪੜ੍ਹਨੇ, ਸ੍ਰੀ ਜਪੁ ਜੀ ਸਾਹਿਬ ਪੜ੍ਹ ਕੇ ਭੋਗ ਪਾਉਣਾ ਜੀ।

੧੯੨.ਜਿਸ ਘਰੇ ਚੜ੍ਹਾਈ ਕੀਤੀ ਹੋਵੇ, ਓਸ ਘਰੇ ਜੈਤਸਰੀ ਦੀ ਵਾਰ ਅਤੇ ਸਹਸਕ੍ਰਿਤੀ ਦੇ ਸਲੋਕਾਂ ਦੀ ਕਥਾ ਕਰਨੀ। ਜੇ ਕਥਾ ਦਾ ਪ੍ਰਬੰਧ ਨਾ ਹੋਵੇ ਤਾਂ ਜੈਤਸਰੀ ਦੀ ਵਾਰ ਅੰਗ ੭੦੫ ਅਤੇ ਸਹਸਕ੍ਰਿਤੀ ਅੰਗ ੧੩੫੩ ਬਾਣੀ ਪੜ੍ਹਨ ਸੁਨਣ ਕਰਕੇ ਪ੍ਰਾਣੀ ਸੱਚਖੰਡ ਨੂੰ ਜਾਂਦਾ ਹੈ। ਸੱਚੇ ਪਾਤਿਸਾਹ ਜੀ ਦੀ ਹਜ਼ੂਰੀ ਵਿੱਚ ਹਰ ਰੋਜ਼ ਪੰਜ ਬਾਣੀਆਂ, ਆਸਾ ਜੀ ਦੀ ਵਾਰ ਦਾ ਕੀਰਤਨ, ਸ਼ਾਮ ਨੂੰ ਰਹਰਾਸਿ ਤੇ ਸੋਹਲੇ ਸਾਹਿਬ ਜੀ ਦਾ ਅੰਮ੍ਰਿਤ ਪਾਠ ਕਰਨਾ। ਸੱਚੇ ਸਤਿਗੁਰੂ ਸਾਹਿਬ ਜੀ ਦੇ ਪ੍ਰਕਾਸ਼ ਬਿਰਾਜਮਾਨ ਦੀ ਖਾਸ ਡਿਊਟੀ ਲਾਈ ਜਾਵੇ। ਜਿੱਥੇ ਪ੍ਰਾਣੀ ਨੇ ਚੜ੍ਹਾਈ ਕੀਤੀ ਹੋਵੇ, ਓਸੇ ਜਗ੍ਹਾ ਪ੍ਰਕਾਸ਼ ਕਰਨ ਦਾ ਵਹਿਮ ਨਹੀਂ ਕਰਨਾ। ਘਰ ਦੀ ਸਭ ਤੋਂ ਸੁੰਦਰ ਸ਼ਾਨਦਾਰ ਰੌਸ਼ਨ ਹਵਾਦਾਰ ਜਗ੍ਹਾ ਵਿੱਚ ਪ੍ਰਕਾਸ਼ ਕਰਨਾ ਚਾਹੀਦਾ ਹੈ। ਮਰਗ ਵਾਲੇ ਘਰ ਦੀ ਦੇਗ਼ ਜਾਣ ਕੇ ਪਾਤਿਕ ਨਹੀਂ ਮੰਨਣਾ, ਸੱਚੇ ਪਾਤਿਸਾਹ ਜੀ ਦੀ ਦੇਗ਼ ਜਾਣ ਕੇ ਛਕੋ ਜੀ। ੧੯੨ਊੜਾ.ਮ੍ਰਿਤਕ ਨਮਿੱਤ ਪਾਠ ਦਾ ਭੋਗ ਸ਼ਾਮ ਨੂੰ ਪਾਉਣ ਦਾ ਰਿਵਾਜ ਹੈ, ਕਿਉਂਕਿ ਪਹਿਲਾਂ ਰਿਸ਼ਤੇਦਾਰ ਦੂਰੋਂ ੨ ਤੁਰ ਕੇ ਆਉਂਦੇ ਸਨ। ਅੱਜ ਕੱਲ੍ਹ ਅਸਵਾਰੀਆਂ ਦਾ ਪ੍ਰਬੰਧ ਹੈ, ਇਸ ਕਰਕੇ, ਜੇ ਵੇਲਾ ਵਖਤੁ ਵੀਚਾਰੀਐ;ਤਾ ਕਿਤੁ ਵੇਲਾ ਭਗਤਿ ਹੋਇ॥ਅਨੁਸਾਰ ਜਦੋਂ ਚਾਹੋਂ ਭੋਗ ਪਾਇਆ ਜਾ ਸਕਦਾ ਹੈ। ਅੰਮ੍ਰਿਤ ਵੇਲੇ ਸੰਦੇਹਾਂ ਗਰਮੀ ਘੱਟ ਹੁੰਦੀ ਹੈ, ਮਨ ਭੀ ਜ਼ਿਆਦਾ ਟਿਕਦਾ ਹੈ। ਸਮਾਗਮ ਤੋਂ ਬਾਅਦ ਡਿਊਟੀਆਂ 'ਤੇ ਭੀ ਜਾ ਸਕੀਦਾ ਹੈ। ਵੇਲੇ ਸਿਰ ਰਿਸ਼ਤੇਦਾਰ ਆਪਣੇ ਟਿਕਾਣਿਆਂ 'ਤੇ ਪਹੁੰਚ ਜਾਂਦੇ ਹਨ। ਸੋ ਅੰਮ੍ਰਿਤ ਵੇਲੇ ਸੰਦੇਹਾਂ ਭੋਗ ਪਾਉਣ ਦੇ ਕ੍ਰੋੜਾਂ ਹੀ ਲਾਹੇ ਹਨ। ਸ਼ੂਦ੍ਰ ਚਾਲੀਵੇਂ ਦਿਨ, ਵੈਸ਼ ਸਤਾਰਵੇਂ, ਛੱਤ੍ਰੀ ਤੇਰਵੇਂ, ਬ੍ਰਾਹਮਣ ਬਾਰਵੇਂ ਦਿਨ ਕਲਿਆਣ ਦੀ ਮਰਯਾਦਾ ਕਰਦੇ ਹਨ, ਪਰ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਆਪਣੇ ਪਿਆਰੇ ਖ਼ਾਲਸੇ ਜੀ ਨੂੰ ਸਾਰਿਆਂ ਨਾਲੋਂ ਸ਼੍ਰੋਮਣੀ ਬਣਾਉਂਦਿਆਂ ਹੋਇਆਂ ਅੰਮ੍ਰਿਤ ਰੂਪ ਆਸਾ ਜੀ ਦੀ ਵਾਰ ਦਾ ਸੰਪੂਰਨ ਕੀਰਤਨ ਕਰਕੇ, ਚੜ੍ਹਾਈ ਵਾਲਾ ਦਿਨ ਵਿੱਚ ਗਿਣ ਕੇ, ਦਸਵੇਂ ਦਿਨ ਭੋਗ ਪਾਉਣ ਦਾ ਹੁਕਮ ਦਿਤਾ ਹੈ। ਸਿੰਘਾਂ ਦੀ ਪ੍ਰੇਮ ਨਾਲ ਸੇਵਾ ਕਰਨੀ, ਪ੍ਰਾਣੀ ਦੀ ਕਲਿਆਣ ਹਿਤ ਗੁਰੂ ਕਾ ਲੰਗਰ ਵਰਤਾਉਣਾ। ਨੇਕ ਸੇਵਕਾਂ ਦੀ ਇੱਛਾ ਅਨੁਸਾਰ,ਪਰਮਪੂਜਨੀਕ ਸ੍ਰੀ ਗੁਰਦੁਆਰਾ ਸਾਹਿਬ ਜੀ ਵਿਖੇ,ਧਨ ਦੇਣ ਦੀ ਬਿਜਾਏ,ਧਾਰਮਕ ਗ੍ਰੰਥ ਗੁਰਬਾਣੀ ਦੇ ਮਾਟੇ,ਪ੍ਰਾਣੀ ਦੇ ਭਲੇ ਲਈ ਦਿਤੇ ਜਾਣ,ਪੂਰਾ ਮੰਜਾ ਬੁਣ ਕੇ ਦੇਵੋ ਜੀ। ਮਰੇ ਪਿੱਛੋਂ ਸੋਨੇ ਦੀ ਬਜਾਏ,ਧੀ ਨੂੰ ਪੈਸੇ ਦਿਤੇ ਜਾ ਸਕਦੇ ਹਨ। ਬਿਸਤ੍ਰਾ, ਬਰਤਨ, ਜੋੜਾ ਆਦਿ ਦੇਣੇ। ਜੋੜਾ ਸੱਚੇ ਸਤਿਗੁਰੂ ਸਾਹਿਬ ਜੀ ਦੇ ਸਾਹਮਣੇ ਨਹੀਂ ਰੱਖਣਾ। ਅਤੀ ਜ਼ਰੂਰੀ ਹੈ ਕਿ ਪਾਠੀ ਸ਼ੁੱਧ ਸੰਥਾ ਕਰਕੇ ਪਾਠ ਕਰਨ ਜੀ। ਬਿਨਾਸੰਥਾ ਦੇ ਅਸ਼ੁੱਧ ਪਾਠ ਕਰਨਾ ਬੜੀ ਭਾਰੀ ਗਲਤੀ ਹੈ, ਜਿਸ ਕਰਕੇ ਜਨਮ ਬਿਅਰਥ ਹੀ ਜਾਂਦਾ ਹੈ। ਧਨ ਦੇ ਲੋਭ ਕਰਕੇ ਅਸ਼ੁੱਧ ਪਾਠ

ਕਰਕੇ, ਅਸੀਂ ਆਪਣਾ ਪਾਪਾਂ ਦਾ ਭਾਰ ਵਧਾ ਲੈਂਦੇ ਹਾਂ, ਹੋਰ ਭੀ ਅਨੇਕਾਂ ਹੀ ਘਾਟੇ ਹਨ। ਇਸ ਕਰਕੇ ਨਿਮ੍ਰਤਾ ਨਮਸਕਾਰ ਸਹਿਤ ਪ੍ਰੇਮ ਬੇਨਤੀ ਹੈ ਜੀ ਕਿ ਸੰਥਾ ਦੀ ਸ਼ੁੱਧੀ ਕਰਨੀ ਜ਼ਰੂਰੀ ਹੈ। ਸੋ ਪਾਠੀ ਸਿੰਘ ਦਾ ਸਤਿਕਾਰ ਕਰਨਾ ਭੀ ਜ਼ਰੂਰੀ ਹੈ। ਪਾਠ ਕਰਾਉਣ ਵਾਲਾ ਜੇਕਰ ਗ਼ੀਬ ਹੋਵੇ ਤਾਂ ਪਾਠੀ ਭੀ ਸੰਤੋਖ ਰੱਖੇ ਜੀ।

੧੬੩.ਸ੍ਰੀ ਸਪਤਾਹਕ ਸਹਜਿ ਪਾਠ ਸਾਹਿਬ ਜੀ।

ਸੱਤ ਦਿਨਾਂ 'ਚ ਭੋਗ ਪਾਉਣਾ,੧੪੩੦ ਅੰਗ ਵਾਲੇ ਸਰੂਪ 'ਤੇ ੨੦੭ ਅੰਗ ਨਿੱਤ ਕਰਨੇ,।ਅਰਾਮ ਕਰਕੇ ਭੀ ਪਾਠ ਹੋ ਸਕਦਾ ਹੈ।ਚਿੱਤ ਟਿਕਾ ਕੇ ਇਕਾਗ੍ਰਤਾ ਸਹਿਤ ਬੋਲ ਕੇ ਪਾਠ ਕੀਤਾ ਜਾਵੇ।ਇੱਕ ਤੋਂ ਵਾਧੂ ਸ਼ੁੱਧ ਪਾਠੀ ਭੀ ਲੱਗ ਸਕਦੇ ਹਨ। ਪਾਠੀ ਨਿੱਤਨੇਮ ਕਰੇ,ਵੱਧ ਤੋਂ ਵੱਧ ਬਾਣੀ ਪੜ੍ਹੇ,ਇਕਾਂਤ ਰਹੇ,ਘੱਟ ਤੋਂ ਘੱਟ ਬੋਲੇ, ਪੂਰਨ ਰਹਿਤਵਾਨ ਹੋਵੇ,ਉਤਨੇ ਦਿਨ ਸਿੰਘਣੀ ਤੋਂ ਪ੍ਰਹੇਜ ਰੱਖੇ,ਸਹਿਜ ਪਾਠ ਅਨੁਸਾਰ ਭੋਗ ਪਾਉਣਾ।ਕਈ ਸ੍ਰੀ ਜਪੁ ਜੀ ਸਾਹਿਬ ਜੀ ਦਾ ਅੰਮ੍ਰਿਤ ਰੂਪ ਪਾਠ ਭੀ ਨਾਲ ਰੱਖਦੇ ਹਨ।ਮਧ ਦੀ ਦੇਗ ਕਰਨੀ।ਬਹੁਤੇ ਪਾਠੀ ਰਲ਼ ਕੇ ਘੱਟ ਤੋਂ ਘੱਟ ਦਿਨਾਂ 'ਚ ਸਹਿਜ ਪਾਠ ਦਾ ਭੋਗ ਪਾ ਲੈਂਦੇ ਹਨ।,ਸਹਿਜ ਪਾਠ ਦਾ ਭੋਗ ੪੯ ਘੰਟੇ ਤੋਂ ਪਹਿਲਾਂ ਨਹੀਂ ਪਾਉਣਾ ਚਾਹੀਦਾ।ਸੱਚੇ ਸਤਿਗੁਰਾਂ ਜੀ ਦੀ ਮਰਯਾਦਾ ਹਰ ਤਰ੍ਹਾਂ ਕਰਕੇ ਸੁਖਦਾਇਕ ਹੈ।ਜੇਕਰ ਇੱਕ ਸਰੂਪ 'ਤੇ ਸਹਿਜ ਪਾਠ ਹੋ ਰਿਹਾ ਹੋਵੇ,ਤਾਂ ਓਸੇ ਸਰੂਪ 'ਤੇ ਅਖੰਡ ਪਾਠ ਕਰਕੇ ਭੋਗ ਤੋਂ ਬਾਅਦ ਫੇਰ ਸਹਿਜ ਪਾਠ ਸੰਪੂਰਨ ਹੋ ਸਕਦਾ ਹੈ।

੧੬੪.ਸ੍ਰੀ ਸੰਪਟ ਪਾਠ,ਇਤਿਹਾਸ:-ਨਾਨਕ ਬ੍ਰਹਮਗਿਆਨੀ;ਆਪਿ ਪਰਮੇਸੁਰ॥ ਪਰਮਪੂਜਨੀਕ ਗੁਰਮੁਖਿ ਮਹਾਂਪੁਰਸ਼ ਪਿਆਰੇ ਦਇਆ ਸਿੰਘ ਜੀ ਧੰਨ ਹਨ,ਜਿਨ੍ਹਾਂ ਨੇ ਸਿਰੁ ਧਰਿ ਤਲੀ;ਗਲੀ ਮੇਰੀ ਆਉ॥)ਸਿਰੁ ਦੀਜੈ;ਕਾਣਿ ਨ ਕੀਜੈ॥ਅਨੁਸਾਰ ਸੱਚੇ ਪਾਤਿਸਾਹ ਜੀ ਨੂੰ ਸਭ ਤੋਂ ਪਹਿਲਾਂ ਸੀਸ ਅਰਪਿਆ।ਯਥਾ:-ਨਾਨਕ.ਸੇਵਕੁ ਸੋਈ ਆਖੀਐ;ਜੋ.ਸਿਰੁ ਧਰੇ ਉਤਾਰਿ॥ਸ੍ਰੀ ਅਨੰਦਗੜ੍ਹ ਸਾਹਿਬ ਜੀ ਦੇ ਕਿਲੇ ਦੇ ਧਰਮ ਜੰਗ, ਸ੍ਰੀ ਚਮਕੌਰ ਗੜ੍ਹੀ ਦੇ ਧਰਮ ਜੰਗ,ਸ੍ਰੀ ਮੁਕਤਸਰ ਸਾਹਿਬ ਜੀ ਦੇ ਧਰਮ ਜੰਗ 'ਚ,ਆਪ ਜੀ ਨੇ ਸੱਚੇ ਪਾਤਿਸਾਹ ਜੀ ਦਾ ਸਾਥ ਦਿਤਾ।ਹੁਕਮ ਮੰਨ ਕੇ ਜ਼ਫਰਨਾਮਾ ਲੈ ਕੇ ਔਰੰਗਾਬਾਦ ਪਹੁੰਚੇ,ਜਿਸ ਨੂੰ ਪੜ੍ਹ ਕੇ ਪਾਪੀ ਸੰਤ ਦੋਖੀ ਔਰੰਗਾ ਖ਼ਤਮ ਹੋਇਆ।ਸੱਚੇ ਸਤਿਗੁਰਾਂ ਜੀ ਦੇ ਹੁਕਮ ਨੂੰ ਨਿਮਖ ੨ ਸੁਆਸ ੨ ਸਿਰ ਮੱਥੇ 'ਤੇ ਮੰਨਿਆ।ਯਥਾ:-ਆਗਿਆ ਮਹਿ ਭੂਖ.ਸੋਈ ਕਰਿ ਸੂਖਾ;ਸੋਗ ਹਰਖ.ਨਹੀ ਜਾਨਿਓ॥ ਜੋ ਜੋ ਹੁਕਮੁ ਭਇਓ ਸਾਹਿਬ ਕਾ;ਸੋ ਮਾਥੈ ਲੇ ਮਾਨਿਓ॥ਉਪ੍ਰੋਕਤ ਗੁਣਾਂ ਵਾਲੇ ਪਿਆਰੇ ਬਾਬਾ ਦਇਆ ਸਿੰਘ ਸਾਹਿਬ ਜੀ ਬਾਰੇ ਮੁਕਤ ਮਾਰਗ ਗ੍ਰੰਥ ਵਿੱਚ ਬਚਨ ਆਉਂਦੇ ਹਨ ਕਿ ਇਨ੍ਹਾਂ ਨੇ ਸੰਪਟ ਪਾਠ ਦੀ ਸ਼ੁਭ ਮਰਯਾਦਾ ਸ੍ਰਬੱਤ ਦੇ ਭਲੇ ਲਈ ਤੋਰੀ ਹੈ। ਗੁਰੂ ਸਿਖੁ.ਸਿਖੁ ਗੁਰੂ ਹੈ;ਏਕੋ ਗੁਰ ਉਪਦੇਸੁ ਚਲਾਏ॥ਵਾਲੀ ਅਵਸਥਾ ਦੇ ਮਹਾਂਪੁਰਸ਼ ਹੋਣ ਦਾ ਕਾਰਨ,ਗੁਰੂ ਪੰਥ 'ਚ ਸ਼ੁਭ ਮਰਯਾਦਾ ਚੱਲੀ।ਬਾਬਾ ਜੀ ਨੇ ਹੁਕਮ ਕੀਤਾ,"ਹਰੇਕ ਸ਼ਬਦ 'ਤੇ ਸੰਪਟ ਲਾਉ। ਜੇਕਰ ਕਠਨ ਕਾਰਜ ਹੋਵੇ ਤਾਂ ਤੁਕ ੨ 'ਤੇ ਸੰਪਟ ਲਾਉ।"

੧੬੫.ਸੰਪਟ ਪਾਠ ਦਾ ਅਰਥ ਅਤੇ ਕਰਨ ਦੀ ਵਿਧੀ:-ਸੰਪਟ ਨਾਮ ਢਕਣ ਦੀ ਕਿਰਿਆ ਹੈ। ਜਿਵੇਂ ਪੰਗਤੀ ਦੇ ਆਰੰਭ ਵਿੱਚ ਵਾਹਿਗੁਰੂ ਫੇਰ ਪੰਗਤੀ ਪੂਰੀ ਹੋਈ ਤੋਂ ਵਾਹਿਗੁਰੂ ਕਹਿਣ ਤੋਂ,ਵਾਹਿਗੁਰੂ ਨੇ ਪੰਗਤੀ ਨੂੰ ਢਕ ਲਿਆ।ਇਉਂ ਜਿਸ ਅੰਮ੍ਰਿਤ ਪਾਠ'ਚ ਪੰਗਤੀ ੨ ਜਾਂ ਸ਼ਬਦ ੨ ਨੂੰ ਵਾਹਿਗੁਰੂ ਮੰਤ੍ਰ,ਮਹਾਂ ਮੰਤ੍ਰ,ਮੂਲ ਮੰਤ੍ਰ,ਗੁਰ ਸ਼ਬਦ,ਸਲੋਕ,ਆਦਿਕਾਂ ਦਾ ਵੱਖ ੨ ਸੰਪਟ ਲਾ ਕੇ ਭਾਵ ਸੰਪਟ ਪੜ੍ਹ ਕੇ(ਸੰਪਟ) ਢਕਿਆ ਜਾਵੇ,ਓਹ ਸ੍ਰੀ ਸੰਪਟ ਪਾਠ ਸਾਹਿਬ ਜੀ ਹਨ,ਵਾਹਿਗੁਰੂ,ਹਰੇਕ ਸੰਪਟ ਨਾਲ ਲਾਉਣਾ।ਬਾਬਾ ਜੀ ਨੇ ਸ੍ਰੀ ਗੁਰਬਾਣੀ ਜੀ ਅਤੇ ਵਾਹਿਗੁਰੂ ਮੰਤ੍ਰ ਦਾ ਅਭਿਆਸ ਕਰਨ ਕਰਾਉਣ ਦਾ ਸੋਹਣਾ ਢੰਗ ਬਖ਼ਸ਼ਿਆ ਹੈ। ਬਹੁਤੇ ਪ੍ਰੇਮੀ ਹਰੇਕ ਪੰਗਤੀ ਜਾਂ ਸ਼ਬਦ 'ਤੇ ਪੰਜ ਵਾਰ ਵਾਹਿਗੁਰੂ ਮੰਤ੍ਰ ਦਾ ਸੰਪਟ ਲਾ ਕੇ ਪਾਠ ਕਰਦੇ ਹਨ, ਕਿ ਅੰਦਰੋਂ ਅਜਪਾ ਜਾਪ ਪ੍ਰਗਟ ਹੋ ਜਾਵੇ। ਨਿਰਗੁਨ ਸਰਗੁਨ ਦੀ ਏਕਤਾ ਪ੍ਰਾਪਤ ਹੋ ਕੇ ਵਿਸਮਾਦ ਅਵਸਥਾ ਪ੍ਰਾਪਤ ਹੋਵੇ ਅਤੇ ਹਰ ਵੇਲੇ ਵਾਹਿਗੁਰੂ ਜੀ ਦੇ ਦਰਸ਼ਨ ਹੋਵਣ, ਜਿਵੇਂ:-ਨਾਮਦੇਵ;ਹਰਿ ਜੀਉ ਬਸਹਿ ਸੰਗਿ॥ਹਰੇਕ ਸੰਪਟ ਪਾਠ,ਪੰਜ ਵਾਰ ਵਾਹਿਗੁਰੂ ਅਤੇ ਜਿਹੜਾ ਸੰਪਟ ਲਾਉਣਾ ਹੋਵੇ ਪੰਜ ਵਾਰ ਲਾ ਕੇ,ਆਰੰਭ ਕਰਨਾ।ਜੇਕਰ ਤੁਕ ੨ 'ਤੇ ਸੰਪਟ ਲਾਉਣਾ ਹੋਵੇ ਤਾਂ ਤੁਕ ਦੇ ਆਰੰਭ 'ਤੇ ਲਾ ਕੇ ਜਿੱਥੇ ਹੱਦਾਂ ਆਉਣ,ਭਾਵ ਤੁਕ ਦੀ ਸੰਪੂਰਨਤਾ ਹੋਵੇ,ਓੱਥੇ ਦੋ ਵਾਰੀ ਲਾਈ ਜਾਣਾ।ਜਿਵੇਂ ਇੱਕ ਓਅੰਕਾਰ ਦੇ ਆਰੰਭ 'ਤੇ ਪੰਜ ਵਾਰ ਵਾਹਿਗੁਰੂ ਮੰਤ੍ਰ,ਪੰਜ ਵਾਰ ਸੰਪਟ ਲਾ ਕੇ ਗੁਰਪ੍ਰਸਾਦਿ 'ਤੇ ਹੱਦਾਂ ਆਉਂਦੀਆਂ ਹਨ,ਇੱਥੇ ਦੋ ਵਾਰ ਲਾਉਣਾ,ਭਾਵ ਇੱਕ ਪਿਛਲੀ ਤੁਕ ਦੀ ਸੰਪੂਰਨਤਾ ਅਤੇ ਇੱਕ ਅਗਲੀ ਤੁਕ ਦੇ ਆਰੰਭ ਦਾ।ਇਸੇ ਤਰ੍ਹਾਂ,ਸਲੋਕ ਮਹਲਾ ੫॥ਛੰਤ॥ ਸਲੋਕ॥ਪਉੜੀ॥ਰਹਾਉ॥ਘਰੁ ੨॥ਆਦਿਕਾਂ ਦੇ ਆਰੰਭ ਅਤੇ ਸੰਪੂਰਨਤਾ 'ਤੇ ਭੀ ਦੋ ੨ ਵਾਰ ਸੰਪਟ ਲਾਉਣਾ।ਸਬਦ ਦੀਆਂ ਪਉੜੀਆਂ ਦੀ ਗਿਣਤੀ ਦੇ ਅੰਕਾਂ ਅਤੇ ਸਬਦਾਂ ਦੀ ਗਿਣਤੀ ਦੇ ਅੰਕਾਂ ਤੋਂ ਮਗਰੋਂ ਨਹੀਂ ਲਾਉਣਾ।ਜਿੱਥੇ ਸਬਦਾਂ ਦੀ ਗਿਣਤੀ ਦੇ ਅਖੀਰ 'ਤੇ ਗੁਰਮੁਖੀ ਅੱਖਰਾਂ ਵਿੱਚ ਜੋੜ੍ਹ ਅਤੇ ਜੁਮਲਾ ਆਵੇ ਉੱਥੇ ਸੰਪਟ ਲਾਉਣਾ।ਜੇ ਸਬਦ ੨ 'ਤੇ ਸੰਪਟ ਲਾਉਣਾ ਹੋਵੇ,ਤਾਂ ਇੱਕ ਓਅੰਕਾਰ ਦੇ ਆਰੰਭ 'ਤੇ ਪੰਜ ਵਾਰ ਵਾਹਿਗੁਰੂ ਤੇ ਪੰਜ ਵਾਰ ਸੰਪਟ ਲਾ ਕੇ ਮੂਲ ਮੰਤ੍ਰ ਦੀ ਸੰਪੂਰਨਤਾ 'ਤੇ ਦੋ ਵਾਰ ਵਾਹਿਗੁਰੂ ਤੇ ਦੋ ਵਾਰ ਸੰਪਟ ਲਾਉਣਾ। ਅੱਗੇ, ;ਨਾਨਕ ਲਿਖਿਆ ਨਾਲਿ॥ 'ਤੇ ਲਾਉਣਾ। ਇਸ ਤਰ੍ਹਾਂ ਅਗਲੀਆਂ ਪਉੜੀਆਂ ਅਤੇ ਸਲੋਕ 'ਤੇ ਭੀ ਲਾਉਣਾ। ਇਸੇ ਤਰ੍ਹਾਂ ਹਰੇਕ ਸਬਦ ਦੇ ਆਰੰਭ ਅਤੇ ਸੰਪੂਰਨਤਾ 'ਤੇ ਦੋ ੨ ਵਾਰ ਸੰਪਟ ਲਾਈ ਜਾਣਾ। ਸਬਦਾਂ ਦੀ ਗਿਣਤੀ ਦੇ ਅੰਕਾ ਤੋਂ ਮਗਰੋਂ, ਗੁਰਮੁਖੀ ਅੱਖਰਾਂ ਵਿੱਚ ਲਿਖੇ, ਜੋੜ ਜਾਂ ਜੁਮਲਾ ਅੱਖਰ ਨੂੰ ਸਬਦ ਦੀ ਸੰਪੂਰਨਤਾ ਸਮਝਣਾ।

੧੬੬.ਸ੍ਰੀ ਸੰਪਟ ਸਹਜਿ ਪਾਠ ਸਾਹਿਬ ਜੀ ਦੀ ਮਰਯਾਦਾ:-ਆਰੰਭ,ਮਧ,ਭੋਗ 'ਤੇ ਦੇਗ ਕਰਨੀ। ਸੰਪਟ ਸਹਿਜ ਪਾਠ ਨਾਲ ੨ ਇੱਕ ਸਹਿਜ ਪਾਠ ਭੀ ਕਰਨਾ ਚਾਹੀਦਾ ਹੈ,ਇੱਕ ਸੰਪਟ ਸਹਿਜ ਪਾਠ,ਇੱਕ ਸਹਿਜ ਪਾਠ,ਦੋਹਾਂ ਦੇ ਆਰੰਭ ਦੀ ਇਕੱਠੀ ਅਰਦਾਸ ਕਰਨੀ।ਪੰਜ ਪਉੜੀਆਂ ਤੱਕ ਸੰਪਟ ਲਾਉਣਾ,ਫੇਰ ਆਰੰਭ ਤੋਂ ਸਹਿਜ ਪਾਠ ਦੇ ਆਰੰਭ ਦੀਆਂ ਪੰਜ ਪੌੜੀਆਂ

ਪੜ੍ਹ ਕੇ ਦੇਗ ਵਰਤਾਉਣੀ। ਜੇ ਸੰਪਟ ਲਾ ਕੇ ੩੬ ਅੰਗ ਕਰੇ ਤਾਂ ੩੬ ਅੰਗ ਸਹਿਜ ਪਾਠ ਦੇ ਭੀ ਕੀਤੇ ਜਾਣ ਤਾਂ ਦੋਹਾਂ ਪਾਠਾਂ ਦਾ ਇਕੱਠਾ ਭੋਗ ੪੦ ਦਿਨਾਂ ਵਿੱਚ ਪਵੇਗਾ। ਨੌਵੇਂ ਪਾਤਿਸਾਹ ਜੀ ਦੇ ਭੋਗ ਦੇ ਸਲੋਕਾਂ ਦੇ ਭੋਗ 'ਤੇ, ਪੰਜ ਵਾਰ ਸੰਪਟ ਲਾ ਕੇ, ਪੰਜ ਵਾਰ ਵਾਹਿਗੁਰੂ ਪੜਨਾ। ਇਸੇ ਤਰ੍ਹਾਂ ਰਾਗ ਮਾਲਾ ਦੀ ਸੰਪੂਰਨਤਾ 'ਤੇ ਪੰਜ ਵਾਰ ਸੰਪਟ ਲਾ ਕੇ, ਪੰਜ ਵਾਰ ਵਾਹਿਗੁਰੂ ਪੜ੍ਹਨਾ। ਜਿਵੇਂ ਪੰਜ ਪਉੜੀਆਂ ਅਤੇ ਸਲੋਕ ਪੜ੍ਹ ਕੇ ਸਹਿਜ ਪਾਠ ਦਾ ਭੋਗ ਪਾਇਆ ਜਾਂਦਾ ਹੈ, ਇਸੇ ਤਰ੍ਹਾਂ ਆਰੰਭ ਵਿੱਚ ਪੰਜ ਵਾਰ ਵਾਹਿਗੁਰੂ ਤੇ ਪੰਜ ਵਾਰ ਸੰਪਟ ਪੜ੍ਹ ਕੇ, ਪੰਜ ਪਉੜੀਆਂ ਅਤੇ ਸਲੋਕ, ਸੰਪਟ ਸਹਿਤ ਪੜ੍ਹਨਾ। ਸੰਪੂਰਨਤਾ 'ਤੇ ਪੰਜ ਵਾਰ ਸੰਪਟ ਲਾ ਕੇ, ਪੰਜ ਵਾਰ ਵਾਹਿਗੁਰੂ ਪੜ੍ਹਨਾ, ਫੇਰ ਫ਼ਤੇਹ, ਫੇਰ ਪੰਜ ਵਾਰੀ ਜੈਕਾਰਾ ਗਜਾਉਣਾ।ਉਸ ਤੋਂ ਮਗਰੋਂ ਸਹਿਜ ਪਾਠ ਦਾ ਭੋਗ ਪਾ ਕੇ ਦੋਹਾਂ ਦੀ ਇਕੱਠੀ ਅਰਦਾਸ ਕਰਨੀ।

੧੬੭.ਸ੍ਰੀ ਸੰਪਟ ਅਖੰਡ ਪਾਠ ਸਾਹਿਬ ਜੀ:-ਦੇਗ ਨਿੱਤ ਕਰਨੀ।ਹਰ ਇੱਕ ਸ਼ਬਦ 'ਤੇ ਮਹਾਂ ਮੰਤ੍ਰ ਅਤੇ ਵਾਹਿਗੁਰੂ ਦਾ ਸੰਪਟ ਲਾਉਣਾ ਹੋਵੇ ਤਾਂ ਦਸਾਂ ਗਿਆਰਾਂ ਦਿਨਾਂ 'ਚ ਭੋਗ ਪਵੇਗਾ। ਸਮੇਂ ਦੀ ਕੋਈ ਪਾਬੰਦੀ ਨਹੀਂ। ਸ੍ਰੀ ਅਖੰਡ ਪਾਠ ਸਾਹਿਬ ਜੀ ਦੀ ਮਰਯਾਦਾ ਅਨੁਸਾਰ ਕਰੀ ਜਾਣਾ। ਜੇ ਮੂਲ ਮੰਤ੍ਰ ਅਤੇ ਵਾਹਿਗੁਰੂ ਦਾ ਸੰਪਟ ਹਰੇਕ ਸ਼ਬਦ ਦੇ ਆਰੰਭ ਅਤੇ ਸੰਪੂਰਨਤਾ 'ਤੇ ਪੜ੍ਹਿਆ ਜਾਵੇ ਤਾਂ ਪੰਦ੍ਹਾਂ ਜਾਂ ਸੋਲਾਂ ਦਿਨਾਂ ਵਿੱਚ ਭੋਗ ਪੈਂਦਾ ਹੈ। ਵਾਹਿਗੁਰੂ, ਹਰੇਕ ਸੰਪਟ ਨਾਲ ਲਾਉਣਾ ਜੀ। ਉਪ੍ਰੋਕਤ ਸੰਪਟ ਨਾਲ ਜੇਕਰ ਚਾਚਰੀ ਛੰਦ॥ ਤ੍ਵਪ੍ਰਸਾਦਿ॥ ਗੋਬਿੰਦੇ॥ ਮੁਕੰਦੇ॥ ਤੋਂ ਅਕਾਮੇ॥੯੫॥ ਤੱਕ ਨਾਲ ਲਾਈਏ ਤਾਂ ਚੌਵੀ ਜਾਂ ਪੱਚੀ ਦਿਨਾਂ ਵਿੱਚ ਪੂਰਾ ਹੁੰਦਾ ਹੈ। ਸਤਿਗੁਰੂ ਨੌਵੇਂ ਪਾਤਿਸਾਹ ਜੀ ਦੇ ਭੋਗ ਦੇ ਸਲੋਕਾਂ ਤੋਂ ਪਹਿਲਾਂ ਹੀ ਦੇਗ ਹਜ਼ੂਰੀ ਵਿੱਚ ਆ ਜਾਵੇ ਜੀ। ਸਤਿਗੁਰੂ ਨੌਵੇਂ ਪਾਤਿਸਾਹ ਜੀ ਦੇ ਭੋਗ ਦੇ ਸਲੋਕਾਂ ਦੇ ਭੋਗ 'ਤੇ, ਪੰਜ ਵਾਰ ਸੰਪਟ ਲਾਉਣਾ। ਰਾਗ ਮਾਲਾ ਦੇ ਭੋਗ 'ਤੇ ਭੀ ਪੰਜ ਵਾਰ ਸੰਪਟ ਲਾਉਣਾ। ਸ੍ਰੀ ਜਪੁ ਜੀ ਸਾਹਿਬ ਜੀ ਦੇ ਆਰੰਭ 'ਤੇ ਪੰਜ ਵਾਰ ਲਾ ਕੇ, ਸਾਰਾ ਜਪੁ ਜੀ ਸਾਹਿਬ ਸੰਪਟ ਲਾ ਕੇ ਪੜ੍ਹਨਾ, ਉਪ੍ਰੰਤ ਸਲੋਕ ਦੀ ਸੰਪੂਰਨਤਾ 'ਤੇ ਪੰਜ ਵਾਰ ਸੰਪਟ ਲਾਉਣਾ, ਫੇਰ ਗੁਰ ਫ਼ਤੇਹ, ਪੰਜ ਜੈਕਾਰੇ, ਅਰਦਾਸ। ਸ੍ਰੀ ਮੁਖਵਾਕ, ਸ਼ਬਦ ਕੀਰਤਨ ਕਥਾ ਕੀਤੀ ਜਾਵੇ। ਸ੍ਰੀ ਦਮਦਮੀ ਟਕਸਾਲ 'ਚ, ਸ੍ਰੀ ਸੰਪਟ ਅਖੰਡ ਪਾਠ ਸਾਹਿਬ ਜੀ ਦੀ ਸੰਪੂਰਨਤਾ ਲਈ, ਸੰਪਟ ਅਖੰਡ ਪਾਠ ਤੋਂ ਮਗਰੋਂ ਇੱਕ ਸ੍ਰੀ ਅਖੰਡ ਪਾਠ ਸਾਹਿਬ ਜੀ ਭੀ ਕਰਦੇ ਹਨ। ਅੰਮ੍ਰਿਤ ਪਾਠ ਮਰਯਾਦਾ ਸੰਪੂਰਨੰ॥

ਗੁਰਤਾ ਗੱਦੀ ਬਿਰਾਜਮਾਨ ਸਤਿਗੁਰੂ ਭਗਵਾਨ,ਮਿਹਰਵਾਨੁ.ਸਾਹਿਬੁ ਮਿਹਰਵਾਨੁ॥ਸਾਹਿਬੁ ਮੇਰਾ.ਮਿਹਰਵਾਨੁ॥ਗੁਰੂ ਗੁਰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਸ਼ੇਸ਼ ਪ੍ਰੇਮ ਸਹਿਤ ਸਤਿਕਾਰ ਬਾਰੇ ਨਿਮ੍ਰਤਾ ਸਹਿਤ ਖ਼ਾਸ ਪ੍ਰੇਮ ਬੇਨਤੀਆਂ ਅਰੰਭ,ਨਿਮ੍ਰਤਾ ਸ਼ਰਧਾ ਪ੍ਰੇਮ ਧਿਆਨ ਨਾਲ ਪੜ੍ਹ ਕੇ,ਆਪ ਮੰਨਣ ਕਰੋ ਕਰਾਉ,ਗੁਰੂ ਪ੍ਰਮੇਸਰ ਜੀ ਦੀ ਖ਼ੁਸ਼ੀ ਦੀਆਂ ਲੱਖਾਂ ਪਾਤਿਸ਼ਾਹੀਆਂ ਪ੍ਰਾਪਤ ਕਰਕੇ ਜੀਵਨ ਮੁਕਤੀ ਪਾਉ।

੧੬੮. ਵਾਹਿਗੁਰੂ॥ਪਰਮਪੂਜਨੀਕ ਅਜਪਾ ਜਾਪ ਸੱਚੇ ਵਾਹਿਗੁਰੂ ਜੀ ਦੀ ਪ੍ਰਾਪਤੀ ਲਈ,ਮਹਾਂ ਵਿਸਮਾਦ ਖਿਮਾ ਕਰਨ ਬਾਰੇ ਪ੍ਰੇਮ ਬੇਨਤੀ ਸ਼ੁਭ ਵੀਚਾਰ, ਇਨ੍ਹਾਂ ਮਹਾਂ ਵਿਸਮਾਦ ਖਿਮਾ ਦੇ ਅਮੋਲਕ ਸਬਦਾਂ ਪਦਾਂ ਦੇ ਅਮੋਲਕ ਮਹਾਂ ਵਿਸਮਾਦ ਅਰਥ:- {ਦੋਵੇਂ ਹੱਥ ਜੋੜ ਕੇ ਗੁਰੂ ਰੂਪ ਖ਼ਾਲਸਾ ਪੰਥ ਜੀ ਦੇ ਸੱਚੇ ਮਿੱਠੇ ਚਰਨ-ਕਮਲਾਂ 'ਤੇ ਮੱਥਾ ਰੱਖ ਕੇ,ਅਤਿਅੰਤ ਨਿਮ੍ਰਤਾ ਸਹਿਤ ਪ੍ਰੇਮ ਬੇਨਤੀ ਹੈ,ਜਿਤਨੇ ਭੀ ਧਾਰਮਿਕ ਤੇ ਸ਼ੁਭ ਸਿੱਖਿਆ ਵਾਲੇ ਗ੍ਰੰਥ ਹਨ,ਉਹ ਆਪਣੇ ਦੇਸ਼ ਜਾਂ ਪ੍ਰਦੇਸ਼ 'ਚ ਸੁਰੱਖਿਅਤ ਥਾਂ 'ਤੇ,ਪੂਰਨ ਸਤਿਕਾਰ ਸਹਿਤ ਸਜਾਏ ਜਾਣ। ਜਿਵੇਂ ਪਹਾੜ ਬਰਾਬਰੋਂ,ਡੂੰਘੀ ਖੁਦਾਈ ਕਰਕੇ,ਪਹਾੜ ਹੇਠਾਂ ਡੂੰਘੇ ਸਜਾਏ ਜਾਣ। ਨਵੇਂ ਪੁਰਾਣੇ ਜੋ ਸੁਖਦਾਇਕ ਅਤੇ ਸਿੱਖਿਆਦਾਇਕ ਧਾਰਮਿਕ ਗ੍ਰੰਥ ਜੋ ਛਪ ਹੀ ਨਹੀਂ ਰਹੇ,ਉਹ ਛਾਪਣੇ ਚਾਹੀਦੇ ਹਨ। ਜਿਸ ਕਰਕੇ ਜੰਗ 'ਚ ਗੁਰਮਤਿ ਦੇ ਗ੍ਰੰਥ ਅਲੋਪ ਨ ਹੋਣ,ਆਉਣ ਵਾਲੇ ਸਮੇਂ 'ਚ ਦੇਸ਼ ਪ੍ਰਦੇਸ਼ 'ਚ ਵਿਸ਼ੇਸ਼ ਪ੍ਰਚਾਰ ਹੋ ਸਕੇ। ਜੋ ੨ ਭੀ ਦੇਸ਼ੀ ਵਿਦੇਸ਼ੀ ਅੰਮ੍ਰਿਤ ਛਕਣ,ਉਨ੍ਹਾਂ ਨੂੰ ਗੁਰਮਤਿ ਗ੍ਰੰਥਾਂ ਦੁਆਰਾ ਵਿਸ਼ੇਸ਼ ਸਿੱਖਿਆ ਲਾਹਾ ਪ੍ਰਾਪਤ ਹੋਵੇ}ਵਾਹਿਗੁਰੂ ਸਰੂਪ,ਦੂਧ ਪੂਤ,ਸ਼ਾਂਤੀ,ਸ਼ੁਭ ਕਾਮਨਾ ਦੀ ਪ੍ਰਾਪਤੀ,ਮੁਕੱਦਮਾ ਜਿੱਤਣ,ਰੋਗ ਸੋਗ ਤਾਪ ਪਾਪ ਦੀ ਨਿਵਿਰਤੀ ਲਈ ਹੇਠਾਂ ਲਿਖੇ ਅੰਮ੍ਰਿਤ ਗੁਰਬਾਣੀ ਦੇ ਪਰਮਪਵਿੱਤ੍ਰ ਪਦ ਕੰਠ ਕਰਕੇ,ਬਾਰ ੨ ਪੜ੍ਹੋ ਸੁਣੋ,੧੦੧ ਵਾਰ ਨਿੱਤ,ਨਹੀਂ ਤਾਂ ਦਿਨ 'ਚ ਇੱਕ ਬਾਰ ਜਰੂਰ ਹੀ ਪੜ੍ਹੋ ਸੁਣੋ ਜੀ। ਇਨ੍ਹਾਂ ਪਦਾਂ ਦੇ ਮਾਟੋ ਲਿਖ ਕੇ ਘਰੇ ਲਾਉ ਜੀ। ਬਿਮਾਰ ਪਏ ਪ੍ਰਾਣੀ ਨੂੰ ਬਾਰ ੨ ਸੁਣਾਉ ਜੀ। ਇਨ੍ਹਾਂ ਖਿਮਾ ਵਾਲੇ ਪਦਾਂ ਦਾ ੧੦੧ ਬਾਰ ਅਰਥਾਂ ਸਹਿਤ ਪਾਠ ਕਰਕੇ,ਅਰਥ ਯਾਦ ਕਰੋ ਜੀ। ਵੱਡਭਾਗੇ ਪ੍ਰੇਮੀ ਜੀਓ!ਜਦੋਂ ਆਪ ਜੀ ਨਾਲ ਕੋਈ ਲੜੇ,ਕ੍ਰੋਧ ਸਾੜੇ,ਤਦੋਂ ਇਨ੍ਹਾਂ ਪਦਾਂ ਦਾ ਬਾਰ ੨ ਪੂਰਨ ਪ੍ਰੇਮ ਸਹਿਤ ਖੂਬ ਅਭਿਆਸ ਕਰਕੇ ਸ਼ਾਂਤੀ ਪ੍ਰਾਪਤ ਕਰੋ ਜੀ।

ਵਾਹਿਗੁਰੂ॥ਪਰਮਪੂਜਨੀਕ ਸੱਚੇ ਸਤਿਗੁਰਾਂ ਨੇ ਪਰਮਪਵਿੱਤ੍ਰ ਦਸਾਂ ਜਾਮਿਆਂ ਅੰਦਰ ਹਰ ਪ੍ਰਕਾਰ ਦੀ ਮਸੱਕਤ ਘਾਲਣਾ ਕਮਾਈ ਕੁਰਬਾਨੀ ਕਰਕੇ,ਸੰਸਾਰ ਨੂੰ ਪਰਮਪਵਿੱਤ੍ਰ ਅੰਮ੍ਰਿਤ ਗੁਰਬਾਣੀ ਨਿਰੰਕਾਰ ਜੀ ਬਖ਼ਸ਼ ਕੇ,ਆਪ ਪੂਰਨ ਖਿਮਾ ਕਮਾਈ ਹੈ। ਖਿਮਾ ਬਿਨਾ ਜੀਵ ਨੀਚ ਕਸਾਈ ਹਨ,ਹਰ ਵੇਲੇ ਗਿੱਲਿਆਂ ਗੋਹਿਆਂ ਵਾਂਗ ਧੁਖਦੇ ਰਹਿੰਦੇ ਹਨ ਅਤੇ ਦੁਨੀਆਂ ਭਰ 'ਚ ਹਰ ਵੇਲੇ,ਬੇਅੰਤ ਹੀ ਕਤਲ ਹੋਈ ਜਾਂਦੇ ਹਨ। ਖਿਮਾ ਕਰਨਾ ਪੂਰੇ ਸਤਿਗੁਰਾਂ ਦੀ ਸੱਚੀ ਵਡਿਆਈ ਹੈ। ਵਾਹਿਗੁਰੂ॥(ਖਿਮਾ)ਜੇ ਕੋਈ ਕਮਜ਼ੋਰ ਬਿਅਦਬੀ ਕਰੇ,ਉਸ ਨੂੰ ਡੰਨ ਦੇਣ ਦਾ ਬਲ ਹੋਵੇ,ਪਰ ਫੇਰ ਭੀ ਉਸ ਨੂੰ ਮੁਆਫ਼ ਕਰਕੇ,ਰੋਮ ੨ ਕਰਕੇ ਉਸ ਦਾ ਭਲਾ ਲੋਚ ਕੇ,ਉਸ ਦਾ ਕੰਮ ਸਵਾਰ ਦੇਣਾ ਖਿਮਾ ਹੈ। ਜਿਵੇਂ ਹੁਣ ਪਰਮਪੂਜਨੀਕ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ,ਆਪਾਂ ਕਲਿਜੁੱਗੀ ਜੀਵਾਂ ਨੂੰ ਖਿਮਾ ਕਰ ਰਹੇ ਹਨ। (ਖਿਮਾ) ਮਾਨ ਅਪਮਾਨ ਦੁਖ ਸੁਖ ਸਮ ਕਰਕੇ ਸਹਾਰਨਾ ਖਿਮਾ ਹੈ। ਵਾਹਿਗੁਰੂ॥ਪਰਮਪੂਜਨੀਕ ਵੱਡੇ ਬਿਬੇਕੀ ਪੂਰਨ ਪੱਕੇ ਸੰਤ ਬਾਬਾ ਜੀ ਨੇ ਕਥਾ ਕਰਦਿਆਂ,ਵਿਸ਼ੇਸ਼ ਇਕਾਗ੍ਰ ਹੋ ਕੇ,ਵਿਸਮਾਦ ਰੰਗ 'ਚ ਇਹ ਸ਼ੁਭ ਬਚਨ ਕਹੇ, "ਦਿਲੋਂ ਖਿਮਾ

ਫ਼ੁਰਨ ਦਾ ਇੱਕ ਨਿਮਖ ਦਾ ਜੋ ਅਨੰਦ ਹੈ,ਉਹ ਕਿਹਾ ਨਹੀਂ ਜਾ ਸਕਦਾ।" ਸੋ ਦਿਲੋਂ ਖਿਮਾ ਫ਼ੁਰਨੀ ਮਹਾਨ ਮਹਾਨਤਾ ਹੈ।

ਵਾਹਿਗੁਰੂ॥ ਫਰੀਦਾ. ਬੁਰੇ ਦਾ ਭਲਾ ਕਰਿ; ਗੁਸਾ ਮਨਿ ਨ ਹਢਾਇ॥੧. ਉੱਤਮ ਬਕਤੇ ਧੰਨ ਬਾਬਾ ਵਾਹਿਗੁਰੂ ਬਾਬਾ ਫਰੀਦਾ ਸਾਹਿਬ ਜੀ ਆਪਣੇ ਮਨ ਨੂੰ ਸ਼ੁਭ ਸੱਚਾ ਉਪਦੇਸ਼ ਦਿੰਦੇ ਹਨ:-ਹੇ ਮਨ!ਬੁਰੇ ਦਾ ਭਲਾ ਕਰਿ।ਬੁਰੇ ਦੀ ਬੁਰਿਆਈ ਦੇਖ ਕੇ ਮਨਿ ਤੇ ਗੁਸਾ ਨ(ਹਢਾਇ)ਹੰਢਾ ਭਾਵ ਲਿਆ।ਸਤਿਗੁਰਾਂ ਦਾ ਮਤਿ ਸ੍ਰਬੱਤ ਦੇ ਭਲੇ ਦਾ ਹੈ:-ਨਾਨਕ ਨਾਮ ਚੜ੍ਹਦੀ ਕਲਾ,ਤੇਰੇ ਭਾਣੇ ਸ੍ਰਬੱਤ ਦਾ ਭਲਾ।)ਬੁਰੇ ਨਾਲ ਸਭ ਕਰਨ ਬੁਰਿਆਈ,ਮੁਆਫ ਕਰਨ ਕਈ ਸਿਆਣੇ।ਬੁਰੇ ਨਾਲ ਫਿਰ ਨੇਕੀ ਕਰਨੀ,ਇਹ ਗੁਰੂ ਨਾਨਕ ਜਾਣੇ।ਕਰ ਭਲਾ ਹੋ ਭਲਾ,ਅੰਤ ਭਲੇ ਦਾ ਭਲਾ।ਸ੍ਰਬੱਤ ਦੇ ਭਲੇ ਅਨੁਸਾਰ ਜੇ ਕੋਈ ਤੇਰਾ ਬੁਰਾ ਕਰੇ ਤੂੰ ਉਸ ਦਾ ਭੀ ਭਲਾ ਕਰ।

ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥੭੮॥ਤੇਰੀ ਦੇਹੀ ਨੂੰ ਰੋਗੁ(ਨ) ਨਹੀਂ(ਲਗਈ) ਲੱਗੇਗਾ,ਆਪਣੇ ਪਲੈ 'ਚ ਸਭੁ ਕਿਛੁ ਪਾਇ ਲਵੇਂਗਾ।ਜਿਵੇਂ ਪੂਰਨ ਸੰਤ ਮਹਾਂਪੁਰਸ਼ ਭਗਤ ਜੈਦੇਵ ਜੀ ਨੇ,ਆਪਣੇ ਹੱਥ ਵੱਢਣ ਵਾਲੇ ਨੀਚ ਚੰਡਾਲਾਂ ਨੂੰ ਖਿਮਾ ਕਰਕੇ ਭਲਾ ਕੀਤਾ।ਭਗਤ ਜੀ ਦੀ ਨਿੰਦਾ ਕਰਕੇ ਧਰਤੀ 'ਚ ਗਰਕ ਗਏ।ਭਗਤ ਜੀ ਨੇ ਪਛੁਤਾਵਾ ਕਰਦਿਆਂ ਦੋਵੇਂ ਟੁੰਡ ਮਲ਼ਦਿਆਂ ਕਿਹਾ, "ਕਾਹਨੂੰ ਗਰਕ ਹੋਣੇ ਸੀ।" ਤਾਂ ਭਗਤ ਜੀ ਦੇ ਦੋਵੇਂ ਟੁੰਡ ਹਰੇ ਹੋ ਗਏ।ਯਥਾ:- ਸੂਕੇ ਹਰੇ ਕੀਏ;ਖਿਨ ਮਾਹੇ॥ ਪ੍ਰੇਮ ਪ੍ਰਚਾਰ:-ਗੁੱਸੇ ਕਰਕੇ ਸਾਰੇ ਸੜ ਰਹੇ ਹਨ।ਯਥਾ:- ਕਾਮਿ ਕਰੋਧਿ;ਜਲੈ ਸਭੁ ਕੋਈ॥)ਕਾਮੁ ਕ੍ਰੋਧੁ;ਕਾਇਆ ਕਉ ਗਾਲੈ॥ਜਿਉ ਕੰਚਨ;ਸੋਹਾਗਾ ਢਾਲੈ॥ ਗੁੱਸਾ ਰੋਗਾਂ 'ਤੇ ਲੜਾਈਆਂ ਦੀ ਜੜ ਹੈ।ਯਥਾ:- ਹੇ ਕਲਿ ਮੂਲ ਕ੍ਰੋਧੰ;ਕਦੰਚ.ਕਰੁਣਾ ਨ ਉਪਰਜਤੇ॥ ਗੁੱਸਾ ਕਰਕੇ ਛੋਟੇ ਵੱਡਿਆਂ ਦਾ ਤ੍ਰਿਸਕਾਰ ਜਾਂ ਕਤਲ ਕਰ ਦਿੰਦੇ ਹਨ।ਵੱਡੇ ਭੀ ਛੋਟਿਆਂ ਨੂੰ ਕ੍ਰੋਧ ਕਰਕੇ ਮਾਰਦੇ ਕੁੱਟਦੇ ਹਨ।ਜ਼ਹਿਰ ਜਿਸ ਭਾਂਡੇ 'ਚ ਹੋਵੇ,ਓਸੇ 'ਚ ਹੀ ਹੁੰਦੀ ਹੈ,ਪਰ ਗੁੱਸਾ ਉਸ ਤੋਂ ਭੀ ਭੈੜਾ ਹੈ,ਕਿਉਂਕਿ ਜਿਹੜਾ ਗੁਸੈਲ਼ਾ ਪੁਰਖ ਹੈ,ਉਹ ਕ੍ਰੋਧ ਦੇ ਬਚਨ ਕਹਿ ਕੇ,ਦੂਜੇ ਨੂੰ ਸਾੜ ਦਿੰਦਾ ਹੈ।ਗੁੱਸਾ ਕਹਿੰਦਾ ਹੈ ਕਿ ਮੈਂ ਅੱਖਾਂ ਵਾਲਿਆਂ ਨੂੰ ਅੰਨ੍ਹੇ ਕਰ ਦਿੰਦਾ ਹਾਂ,ਕੰਨਾਂ ਵਾਲ਼ਿਆਂ ਨੂੰ ਬੋਲ਼ੇ ਕਰ ਦਿੰਦਾ ਹਾਂ।ਯਥਾ:-ਅੰਧ ਕਰਉ ਦ੍ਰਿਗਵੰਤਨ ਕਉ;ਸ੍ਰਵਨਵੰਤਨ ਕਉ ਬਦਰਉ ਕਰ ਡਾਰਉ॥

ਫਰੀਦਾ. ਬੁਰੇ ਦਾ ਭਲਾ ਕਰਿ; ਗੁਸਾ ਮਨਿ ਨ ਹਢਾਇ॥੨. ਕਬੀਰ,ਸਭ ਤੇ ਹਮ ਬੁਰੇ;ਹਮ ਤਜਿ.ਭਲੋ ਸਭੁ ਕੋਇ॥ ਅਨੁਸਾਰ ਕਿਸੇ ਨੂੰ ਬੁਰਾ ਨਹੀਂ ਸਮਝਣਾ।ਅਪਣਾ ਗੁਸੈਲ਼ਾ ਮਨ ਹੀ ਬੁਰਾ ਹੈ।ਰੱਬ ਰੂਪ ਬਾਬਾ ਜੀ ਆਪਣੇ ਮਨ ਨੂੰ ਉਪਦੇਸ਼ ਦਿੰਦੇ ਹਨ:-ਹੇ ਫਰੀਦਾ!ਤੇਰਾ ਗੁਸੈਲ਼ਾ ਮਨ ਹੀ ਬੁਰਾ ਹੈ,ਇਸ ਬੁਰੇ ਮਨ ਦਾ ਭਲਾ ਕਰਿ,ਕਿਵੇਂ?ਗੁਸਾ ਮਨਿ 'ਚ ਨ ਹੰਢਾਇ,ਜਿਵੇਂ ਅਸੀਂ ਬਸਤ੍ਰ ਹੰਢਾਉਂਦੇ ਭਾਵ ਵਰਤਦੇ ਹਾਂ।ਇਸ ਤਰ੍ਹਾਂ ਮਨ 'ਤੇ ਗੁੱਸਾ ਨ ਹੰਢਾਅ।

ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥੭੮॥ ਜਿਸ ਗੁੱਸੇ ਕਰਕੇ ਮਨ ਬੁਰਾ ਹੈ,ਦੇਹੀ ਨੂੰ ਬਹੁਤ ਰੋਗ ਲੱਗਦੇ ਹਨ।ਡਾਕਟ੍ਰ ਨੇ ਇੱਕ ਬਜ਼ੁਰਗ ਨੂੰ ਕਿਹਾ, "ਬਾਬਾ ਜਦੋਂ ਤੈਨੂੰ ਗੁੱਸਾ ਆਉਂਦਾ ਹੈ ਤੇਰੀਆਂ ਨਾੜਾਂ ਖਿੱਚੀਆਂ ਜਾਂਦੀਆਂ ਹਨ।ਤੇਰੀ ਦੇਹੀ ਨੂੰ ਕ੍ਰੋਧ ਹੀ ਰੋਗ ਹੈ।ਦੇਹੀ ਨੂੰ ਕ੍ਰੋਧ ਰੂਪੀ ਰੋਗੁ(ਨ)ਨਹੀਂ (ਲਗਈ) ਲੱਗੇਗਾ।ਵਾ ਦੇਹ ਧਾਰਨ ਰੂਪੀ ਰੋਗੁ ਨਹੀਂ ਲੱਗੇਗਾ।ਆਪਣੇ ਰਿਦੇ ਰੂਪੀ

ਪਲੈ 'ਚ(ਸਭੁ ਕਿਛੁ)ਰਿੱਧੀਆਂ ਸਿੱਧੀਆਂ,ਪਦਾਰਥ ਸ਼ੁਭ ਗੁਣ ਪੂਰਨ ਪ੍ਰਮਾਤਮਾ ਜੀ ਨੂੰ ਪਾਇ ਲਵੇਂਗਾ।ਜਿਵੇਂ ਬਾਬੇ ਘਨਈਏ ਜੀ ਨੇ ਕ੍ਰੋਧ ਤਿਆਗ ਕੇ,ਨਿਰਵੈਰਤਾ ਕਮਾ ਕੇ, ਸਭ ਕੁੱਝ ਪਾਇਆ।ਯਥਾ:-ਕਹੁ ਨਾਨਕ;ਜਿਨਿ ਠਾਕੁਰੁ ਪਾਇਆ॥

ਸਭੁ ਕਿਛੁ;ਤਿਸ ਕੇ ਗ੍ਰਿਹ ਮਹਿ ਆਇਆ॥

ਗੁਰਿ ਮਿਲਿਐ ਹਮ ਕਉ ਸਰੀਰ ਸੁਧਿ ਭਈ॥ਹਉਮੈ ਤ੍ਰਿਸਨਾ ਸਭ ਅਗਨਿ ਬੁਝਈ॥ਬਿਨਸੇ ਕ੍ਰੋਧ ਖਿਮਾ ਗਹਿ ਲਈ॥੭॥ਪਰਮਪੂਜਨੀਕ ਸੱਚੇ ਸਤਿਗੁਰੂ ਨਾਵੇਂ ਪਾਤਿਸਾਹ ਜੀ ਨੇ ਅਪਣੇ 'ਤੇ ਗੋਲ਼ੀ ਚਲਾਉਣ ਵਾਲੇ ਨੂੰ ਭੀ ਖਿਮਾ ਕੀਤੀ।

ਵਾਹਿਗੁਰੂ॥ ਖਿਮਾ ਸੀਗਾਰ ਕਰੇ ਪ੍ਰਭ ਖੁਸੀਆ;ਮਨਿ ਦੀਪਕ ਗੁਰ ਗਿਆਨੁ ਬਲਈਆ॥ਧੰਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਚੌਥੇ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਸਤਿਗੁਰੂ ਪ੍ਰਭ ਜੀ,ਦਾਸਨ ਦਾਸੀ 'ਤੇ ਖੁਸੀਆ(ਕਰੇ)ਕਰ ਰਹੇ ਹਨ,ਖਿਮਾ ਆਦਿ ਸ਼ੁਭ ਗੁਣਾਂ ਦੇ ਸਿੰਗਾਰ ਸਹਿਤ ਸੀਗਾਰ ਰਹੇ ਹਨ।ਦਾਸਨ ਦਾਸ ਦੇ ਮਨਿ ਅੰਦਰ ਗੁਰ ਜੀ ਦਾ ਬਾਲ਼ਿਆ,ਗਿਆਨੁ ਰੂਪੀ ਦੀਪਕ(ਬਲਈਆ)ਬਲ਼ ਰਿਹਾ ਹੈ।

ਰਸਿ ਰਸਿ ਭੋਗ ਕਰੇ ਪ੍ਰਭੁ ਮੇਰਾ ਹਮ ਤਿਸੁ ਆਗੈ ਜੀਉ ਕਟਿ ਕਟਿ ਪਈਆ॥੫॥ਦਾਸਨ ਦਾਸੀ ਨੂੰ,ਸੱਚੇ ਸਤਿਗੁਰਾਂ ਨੇ ਉਪ੍ਰੋਕਤ ਗੁਣ ਬਖ਼ਸ਼ੇ,ਤਾਂ ਮੇਰਾ ਪ੍ਰਭੁ ਵਾਹਿਗੁਰੂ ਜੀ(ਰਸਿ)ਪ੍ਰੇਮ 'ਚ ਰਸਿ ਰਸਿ ਕੇ,ਦਾਸਨ ਦਾਸੀ ਨਾਲ ਅਪਣੇ 'ਚ ਲੀਣਤਾ ਕਰਨ ਰੂਪ ਭੋਗ(ਕਰੇ)ਕਰ ਰਹੇ ਹਨ।(ਹਮ)ਦਾਸਨ ਦਾਸੀ ਆਪਣਾ ਜੀਉ ਕਟਿ ਕਟਿ ਕੇ ਭਾਵ ਜੀਵਤ ਭਾਵ ਤੋਂ ਮਰ ਕੇ,(ਤਿਸੁ)ਪਿਆਰੇ ਵਾਹਿਗੁਰੂ ਜੀ ਆਗੈ(ਪਈਆ)ਪੈਂਦੀ ਹੈ।

ਵਾਹਿਗੁਰੂ॥ਖਿਮਾ ਗਹੀ.ਸਚੁ ਸੰਚਿਓ;ਖਾਇਓ ਅੰਮ੍ਰਿਤੁ ਨਾਮ॥ਖਰੀ ਕ੍ਰਿਪਾ ਠਾਕੁਰ ਭਈ;ਅਨਦ ਸੂਖ ਬਿਸ੍ਰਾਮ॥ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫੁਰਮਾਉਂਦੇ ਹਨ:-ਜਿਨ੍ਹਾਂ ਗੁਰਮੁਖਾਂ 'ਤੇ(ਠਾਕੁਰ) ਮਾਲਕ ਵਾਹਿਗੁਰੂ ਜੀ ਦੀ(ਖਰੀ)ਸ਼ੁੱਧ ਭਾਵ ਪੂਰਨ ਕ੍ਰਿਪਾ(ਭਈ)ਹੋਈ ਹੈ,ਉਨ੍ਹਾਂ ਨੇ ਸੱਚੇ ਸਤਿਗੁਰਾਂ ਤੋਂ ਖਿਮਾ (ਗਹੀ)ਗ੍ਰੈਹਣ ਕੀਤੀ ਹੈ।ਉਨ੍ਹਾਂ ਨੇ ਪਰਮਪੂਜਨੀਕ ਸਚੁ ਨੂੰ(ਸੰਚਿਓ)ਇਕੱਤ੍ਰ ਕੀਤਾ ਹੈ ਭਾਵ ਸੱਚੇ ਨਾਮੁ ਜੀ ਜਪੇ ਜਪਾਏ ਕਮਾਏ ਹਨ।{ਬੰਗਾਲ 'ਚ ਪੀਣ ਨੂੰ ਖਾਣਾ ਕਹਿੰਦੇ ਹਨ}ਅੰਮ੍ਰਿਤੁ ਨਾਮ ਨੂੰ(ਖਾਇਓ)ਖਾਣਾ ਪੀਣਾ ਕੀਤਾ ਹੈ,ਪੂਰਨ ਸਤਿਗੁਰੂ ਗ੍ਰੰਥ ਸਾਹਿਬ ਜੀ ਮਹਾਨ ਕ੍ਰਿਪਾ ਕਰਕੇ,ਰਿਦੇ 'ਚੋਂ,ਮੁਖ 'ਚ ਅੰਮ੍ਰਿਤ ਹਰ ਸਮੇਂ ਭੇਜਦੇ ਰਹਿੰਦੇ,ਸਿਮਰਨ ਕਰਦਿਆਂ ਪੀ ਕੇ,ਤ੍ਰਿਪਤ ਰਹਿੰਦੇ।ਉਨ੍ਹਾਂ ਦਾ ਸੂਖ ਅਨਦ ਸਰੂਪ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੱਚੇ ਚਰਨ-ਕਮਲਾਂ 'ਚ(ਬਿਸ੍ਰਾਮ)ਨਿਵਾਸ,ਟਿਕਾਅ ਹੋਇਆ ਹੈ।

ਖਿਮਾ ਗਹੀ;ਬ੍ਰਤੁ ਸੀਲ ਸੰਤੋਖੰ॥ਰੋਗੁ ਨ ਬਿਆਪੈ;ਨਾ ਜਮ ਦੋਖੰ॥ਧੰਨ ਵਾਹਿਗੁਰੂ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਫੁਰਮਾਉਂਦੇ ਹਨ:-ਉਹ ਜੋਗੀ ਮੇਰੇ ਮਨ 'ਚ ਭਾਉਂਦਾ ਹੈ,ਜਿਸ ਨੇ ਖਿਮਾ(ਗਹੀ)ਗ੍ਰੈਹਣ ਕੀਤੀ ਹੈ,ਉਸ ਨੇ(ਸੀਲ)ਨਰਮ ਸਾਊ ਸੁਭਾਅ ਸਹਿਤ,ਸੰਤੋਖੰ ਰੂਪੀ ਬ੍ਰਤੁ ਰੱਖਿਆ ਹੈ।ਉਸ ਦੇ ਤਨ ਨੂੰ ਰੋਗੁ,ਮਨ ਨੂੰ ਹਉਮੈ ਰੋਗੁ(ਨ)ਨਹੀਂ(ਬਿਆਪੈ)ਲੱਗਦਾ,ਨਾ ਹੀ ਜਮ ਦਾ(ਦੋਖੰ)ਦੁੱਖ ਹੁੰਦਾ ਹੈ।

ਖੋਜਤ ਖੋਜਤ;ਅੰਮ੍ਰਿਤੁ ਪੀਆ॥ਖਿਮਾ ਗਹੀ;ਮਨੁ ਸਤਗੁਰਿ ਦੀਆ॥ ਵਾਹਿਗੁਰੂ

ਪਰਮਪੂਜਨੀਕ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਫੁਰਮਾਉਂਦੇ ਹਨ:-ਦਾਸਨ ਦਾਸ ਨੇ(ਸਤਗੁਰਿ) ਅਕਾਲ ਪੁਰਖ ਜੀ ਨੂੰ ਆਪਣਾ ਮਨੁ(ਦੀਆ)ਦਿਤਾ,ਅਕਾਲ ਪੁਰਖ ਜੀ ਤੋਂ ਖਿਮਾ(ਗਹੀ)ਪ੍ਰਾਪਤ ਕੀਤੀ।ਵਾਹਿਗੁਰੂ ਜੀ ਨੂੰ(ਖੋਜਤ) ਲੱਭਦਿਆਂ(ਖੋਜਤ)ਖੋਜਦਿਆਂ,ਪਰਮਪਵਿੱਤ੍ਰ ਅੰਮ੍ਰਿਤੁ ਨਾਮ ਬ੍ਰਹਮਾਨੰਦ ਰਸ(ਪੀਆ)ਪੀਤਾ ਹੈ।

ਖਰਚੁ ਖਜਾਨਾ ਨਾਮ ਧਨੁ;ਇਆ ਭਗਤਨ ਕੀ ਰਾਸਿ॥ਖਿਮਾ ਗਰੀਬੀ ਅਨਦ ਸਹਜ;ਜਪਤ ਰਹਹਿ ਗੁਣਤਾਸ॥ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬਾਨ ਜੀ ਨੇ ਆਪਣੇ ਭਗਤਾਂ ਨੂੰ ਨਾਮ ਧਨੁ ਰੂਪੀ ਖਜਾਨਾ ਬਖ਼ਸ਼ਿਆ ਹੈ।(ਇਆ)ਇਹੋ ਹੀ(ਭਗਤਨ)ਭਗਤਾਂ ਕੀ ਸੱਚੀ(ਰਾਸਿ)ਪੂੰਜੀ ਹੈ,ਇਸ ਨਾਮ ਧਨ ਰੂਪੀ ਖਜ਼ਾਨਾ ਪ੍ਰੇਮੀਆਂ ਨੂੰ ਵੰਡਣ,ਅਨੇਕ ਪਰਉਪਕਾਰ ਕਰਨ ਲਈ ਖਰਚੁ ਕਰਦੇ ਹਨ।ਪਰਮਪੂਜਨੀਕ ਪਿਆਰੇ ਭਗਤ ਮਹਾਂਪੁਰਸ਼ ਖਿਮਾ ਗਰੀਬੀ ਅਨਦ(ਸਹਜ)ਸ਼ਾਂਤੀ ਸਹਿਤ,(ਗੁਣਤਾਸ)ਗੁਣਾਂ ਦੇ ਖਜ਼ਾਨੇ ਵਾਹਿਗੁਰੂ ਜੀ ਨੂੰ ਆਪ ਤਿਆਗ ਕੇ,ਪੂਰਨ ਪ੍ਰੇਮ ਇਕਾਗ੍ਰਤਾ ਸਹਿਤ ਸੁਆਸ ੨(ਜਪਤ)ਜਪਦੇ(ਰਹਹਿ)ਰਹਿੰਦੇ ਹਨ।

ਖਿਮਾ ਧੀਰਜੁ ਕਰਿ ਗਊ ਲਵੇਰੀ ਸਹਜੇ ਬਛਰਾ ਖੀਰੁ ਪੀਐ॥ਵਾਹਿਗੁਰੂ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਅਕਾਲ ਪੁਰਖ ਜੀ ਤੋਂ ਦਾਨ ਮੰਗਦੇ ਹਨ।ਹੇ ਜਜਮਾਨ ਕਰਤਾ ਪੁਰਖ ਜੀ!ਦਾਸਨ ਦਾਸ ਨੂੰ ਖਿਮਾ ਰੂਪੀ ਲਵੇਰੀ ਗਊ ਬਖ਼ਸ਼ੋ ਜੀ।ਜਿਸ ਤੋਂ ਮੇਰਾ ਮਨ ਰੂਪੀ (ਬਛਰਾ)ਵੱਛਾ,ਧੀਰਜੁ(ਕਰਿ)ਕਰਕੇ(ਸਹਜੇ)ਨਿਰਯਤਨ ਸੁਭਾਵਕ ਹੀ ਨਾਮ ਰੂਪੀ (ਖੀਰੁ)ਦੁੱਧ(ਪੀਐ)ਪੀਂਦਾ ਰਹੇ।

ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ॥ ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ॥ ੭॥ਪਰਮੇਸਰ ਸਰੂਪ ਬਾਬਾ ਫ਼ਰੀਦ ਸਾਹਿਬ ਜੀ ਫੁਰਮਾਉਂਦੇ ਹਨ:-ਹੇ ਫਰੀਦਾ!(ਜੋ)ਜਿਹੜੇ (ਤੈ)ਤੈਨੂੰ ਮੁਕੀਆਂ ਮਾਰਨਿ,(ਘੁੰਮਿ) ਮੁੜਕੇ ਤਿਨ੍ਹਾ ਨੂੰ ਨ (ਮਾਰੇ) ਮਾਰ, ਤਿਨ੍ਹਾ ਦੇ ਪੈਰ ਚੁੰਮਿ ਕੇ,(ਆਪਨੜੈ )ਆਪਣੇ ਨਿਰਗੁਨ ਬ੍ਰਹਮ ਜੀ ਘਰਿ 'ਚ (ਜਾਈਐ)ਜਾਣਾ ਕਰ,ਭਾਵ ਦ੍ਵੈਤ ਕਲੇਸ਼ ਤਿਆਗ।

ਹਰਿ ਹਰਿ ਸੀਗਾਰੁ ਬਨਾਵਹੁ ਹਰਿ ਜਨ; ਹਰਿ ਕਾਪੜੁ ਪਹਿਰਹੁ ਖਿਮ ਕਾ॥ ਧੰਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਚੌਥੇ ਪਾਤਿਸਾਹ ਜੀ ਫੁਰਮਾਉਂਦੇ ਹਨ:- ਹੇ ਹਰਿ ਜੀ ਦੇ

ਜਨ ਪਿਆਰਿਓ!ਹਰੀ ਦੀ ਪ੍ਰਾਪਤੀ ਲਈ,ਖਿਮਾ ਕਾ ਕਾਪੜੁ (ਪਹਿਰਹ)ਪਹਿਨਣਾ ਕਰੋ।ਹਰਿ ਹਰਿ ਹਰਿ ਦਾ ਜਾਪ,ਰੋਮ ੨ ਕਰਕੇ ਕਰਨ ਰੂਪ,ਸ਼ੁਭ ਸੀਗਾਰੁ (ਬਨਾਵਹੁ) ਬਨਾਉਣਾ ਕਰੋ।

ਸੂਹਾ ਵੇਸੁ ਸਭੁ ਉਤਾਰਿ ਧਰੇ; ਗਲਿ ਪਹਿਰੈ ਖਿਮਾ ਸੀਗਾਰੁ॥ਜੀਵ ਰੂਪੀ ਇਸਤ੍ਰੀ (ਸੂਹਾ) ਕਸੁੰਭੀ ਦੇ ਕੱਚੇ ਰੰਗ ਵਾਂਗ ਵਿਸ਼ਿਆਂ ਦੇ ਕੱਚੇ ਰੰਗ ਵਾਲਾ (ਵੇਸੁ) ਪਹਿਰਾਵਾ ਸਭੁ ਉਤਾਰਿ (ਧਰੇ) ਧਰਦੀ ਹੈ, ਭਾਵ ਵਿਸ਼ੇ ਤਿਆਗਦੀ ਹੈ।ਗਲ਼ 'ਚ ਗਹਿਣਿਆਂ ਦੇ ਸਿੰਗਾਰ ਵਾਂਗ,ਆਪਣੇ (ਗਲਿ)ਰੋਮ ੨ 'ਚ ਖਿਮਾ ਰੂਪੀ ਸੀਗਾਰੁ (ਪਹਿਰੈ)ਪਹਿਨਣਾ ਕਰੇ।

ਸੋ ਸੰਨਿਆਸੀ ਜੋ ਸਤਿਗੁਰ ਸੇਵੈ ਵਿਚਹੁ ਆਪੁ ਗਵਾਏ॥ ਛਾਦਨ ਭੋਜਨ ਕੀ ਆਸ ਨ ਕਰਈ ਅਚਿੰਤੁ ਮਿਲੈ ਸੋ ਪਾਏ॥ ਬਕੈ ਨ ਬੋਲੈ ਖਿਮਾ ਧਨੁ ਸੰਗ੍ਰਹੈ ਤਾਮਸੁ ਨਾਮਿ ਜਲਾਏ॥ ਧਨੁ ਗਿਰਹੀ ਸੰਨਿਆਸੀ ਜੋਗੀ ਜਿ ਹਰਿ ਚਰਣੀ ਚਿਤੁ ਲਾਏ॥੭॥ਧੰਨ ਵਾਹਿਗੁਰੂ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਖਿਮਾ ਆਦਿ ਸ਼ੁਭ ਗੁਣ ਧਾਰਨ ਦਾ ਪਰਮਪਵਿੱਤ੍ਰ ਸ਼ੁਭ ਸੱਚਾ ਉੱਤਮ ਉੱਚਾ ਉਪਦੇਸ਼ ਬਖ਼ਸ਼ਦੇ ਹਨ:-ਹੇ ਭਾਈ!(ਸੋ) ਉਹ ਸੰਨਿਆਸੀ ਹੈ, (ਜੋ)ਜਿਹੜਾ (ਵਿਚਹੁ) ਆਪਣੇ ਦਿਲ 'ਚੋਂ (ਆਪੁ) ਹੰਕਾਰ ਗਵਾਏ,ਸੱਚੇ ਸਤਿਗੁਰ ਨੂੰ ਹਰ ਸਮੇਂ (ਸੇਵੈ) ਯਾਦ ਕਰੇ,ਸੱਚੇ ਸਤਿਗੁਰ ਦੀ ਸ਼ੁਭ ਸੱਚੀ (ਸੇਵੈ) ਸੇਵਾ ਕਰੇ।(ਛਾਦਨ) ਬਸਤ੍ਰ (ਭੋਜਨ) ਪਦਾਰਥਾਂ ਕੀ (ਆਸ) ਇੱਛਾ ਨ (ਕਰਈ) ਕਰੇ,ਜੋ ਕੁੱਝ(ਅਚਿੰਤੁ) ਨਿਰਯਤਨ ਸਾਦਾ ਬਸਤ੍ਰ ਭੋਜਨ ਮਿਲੈ (ਸੋ)ਉਹ ਹੀ (ਪਾਏ )ਪ੍ਰਾਪਤ ਕਰੇ।ਆਪਣੀ ਵਡਿਆਈ ਨਿੰਦਾ ਈਰਖਾ ਆਦਿ ਬਿਅਰਥ ਬਚਨ ਨ (ਬਕੈ) ਬੋਲੈ,ਦੁਨਿਆਵੀ ਧਨ ਦੀ ਬਜਾਏ ਖਿਮਾ ਰੂਪੀ ਧਨੁ (ਸੰਗ੍ਰਹੈ) ਇਕੱਤ੍ਰ ਕਰੇ,ਨਾਮਿ ਅਭਿਆਸ ਕਰਕੇ,(ਤਾਮਸੁ) ਤਮੋ ਗੁਣ ਕਰੋਧ ਨੂੰ (ਜਲਾਏ)ਸਾੜ ਦੇਵੇ।ਉਹ (ਗਿਰਹੀ)ਗ੍ਰਿਸਤੀ (ਸੰਨਿਆਸੀ)ਜੋਗੀ ਧਨੁ ੨ ਹੈ,(ਜਿ)ਜਿਹੜਾ ਹਰਿ ਜੀ ਦੇ ਸੱਚੇ (ਚਰਣੀ)ਚਰਨ-ਕਮਲਾਂ 'ਚ ਚਿਤੁ (ਲਾਏ)ਲਾਉਂਦਾ ਹੈ।

ਰਾਮ ਰਵੰਤਾ ਜਾਣੀਐ; ਇਕ ਮਾਈ ਭੋਗੁ ਕਰੇਇ॥ ਤਾ ਕੇ ਲਖਣ ਜਾਣੀਅਹਿ ਖਿਮਾ ਧਨੁ ਸੰਗ੍ਰਹੇਇ॥੩॥ ਵਾਹਿਗੁਰੂ ਧੰਨ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਫੁਰਮਾਉਂਦੇ ਹਨ:- ਜਿਹੜਾ ਗੁਰਮੁਖ ਇਕ (ਮਾਈ) ਮਾਇਆ ਦਾ ਭੋਗੁ ਪਾਉਣਾ (ਕਰੇਇ) ਕਰਦਾ ਹੈ,ਭਾਵ ਨਾਸ ਕਰਦਾ ਹੈ,ਖਿਮਾ 'ਤੇ ਨਾਮ ਰੂਪੀ ਧਨੁ ਨੂੰ (ਸੰਗ੍ਰਹੇਇ) ਇਕੱਤ੍ਰ ਕਰਦਾ ਹੈ,(ਤਾ)ਤਿਸ ਕੇ ਇਹ ਸ਼ੁਭ ਲਖਣ (ਜਾਣੀਅਹਿ)ਜਾਣੀਦੇ ਹਨ ਕਿ ਉਹ ਰਾਮ 'ਚ (ਰਵੰਤਾ) ਰਵਿ ਰਹਿਆ (ਜਾਣੀਐ)ਜਾਣੀਦਾ ਹੈ।

ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ॥ ਪਰਮਪੂਜਨੀਕ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ,ਭਰਥਰੀ ਜੋਗੀ ਨੂੰ ਦਰਸ਼ਨ ਉਪਦੇਸ਼ ਬਖ਼ਸ਼ਦਿਆਂ ਇਉਂ ਨਿਹਾਲ ਕਰਦੇ ਹਨ:- ਹੇ ਭਰਥਰੀ ਜੋਗੀ ਜੀ!ਦਾਸਨ ਦਾਸ ਨੇ ਸੱਚੇ ਗੁਰ ਕਾ ਪਰਮਪਵਿੱਤ੍ਰ ਪਰਮਪੂਜਨੀਕ ਉੱਤਮ ਸਬਦੁ ਕੰਨਾਂ ਦੁਆਰਾ ਸੁਣ ਕੇ ਜੋ ਮਨੈ (ਮਹਿ)'ਚ ਵਸਾਇਆ ਹੈ,ਇਹੋ ਹੀ ਮੁੰਦ੍ਰਾ ਪਾਈ ਹੈ।ਇਹੋ ਹੀ ਖਿਮਾ ਰੂਪੀ (ਖਿੰਥਾ) ਗੋਦੜੀ (ਹਢਾਵਉ) ਹੰਢਾਉਣਾ ਕਰਦਾ ਹੈ।

ਸਤ ਸੰਤੋਖਿ ਰਹਹੁ ਜਨ ਭਾਈ॥ ਖਿਮਾ ਗਹਹੁ ਸਤਿਗੁਰ ਸਰਣਾਈ॥ ਆਤਮੁ ਚੀਨਿ ਪਰਾਤਮੁ ਚੀਨਹੁ ਗੁਰ ਸੰਗਤਿ ਇਹੁ ਨਿਸਤਾਰਾ ਹੇ॥੮॥ਪਰਮਪੂਜਨੀਕ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਫੁਰਮਾਉਂਦੇ ਹਨ:-ਹੇ ਭਾਈ (ਜਨ) ਪਿਆਰੇ ਭਗਤ ਜਨੋ!ਸੱਚੇ ਸਤਿਗੁਰ ਦੀ ਸੱਚੀ (ਸਰਣਾਈ )ਸ਼ਰਨ ਪੈ ਕੇ, (ਸਤ)ਸੱਚ,ਸੰਤੋਖਿ ਸਹਿਤ (ਰਹਹੁ)ਰਹਿਣਾ ਕਰੋ,ਖਿਮਾ ਆਦਿ ਸ਼ੁਭ ਗੁਣ (ਗਹਹੁ) ਗ੍ਰੈਹਣ ਕਰੋ।ਸਾਰਿਆਂ 'ਚ (ਪਰਾਤਮੁ) ਵਾਹਿਗੁਰੂ ਜੀ ਨੂੰ (ਚੀਨਹੁ) ਪਛਾਣੋ।ਸਭ ਨੂੰ(ਆਤਮੁ)ਆਪਣਾ ਆਪ ਭਾਵ ਆਪਣੇ ਮਿੱਤ੍ਰ ਪਿਆਰੇ (ਚੀਨਿ) ਪਛਾਣ ਕੇ,ਗੁਰ ਜੀ ਦੀ ਸੰਗਤਿ ਜੀ ਦੁਆਰਾ, ਇਹੁ ਸੱਚ ਅਤੇ ਸੰਤੋਖ ਖਿਮਾ ਆਦਿ ਸ਼ੁਭ ਗੁਣ ਗ੍ਰੈਹਣ ਕਰਕੇ (ਨਿਸਤਾਰਾ)ਤਰਨਾ
(ਹੇ)ਹੈ।

ਸਚੁ ਵਰਤੁ ਸੰਤੋਖੁ ਤੀਰਥੁ;ਗਿਆਨੁ ਧਿਆਨੁ ਇਸਨਾਨੁ॥ ਦਇਆ ਦੇਵਤਾ ਖਿਮਾ ਜਪਮਾਲੀ;ਤੇ ਮਾਣਸ ਪਰਧਾਨ॥ਪਰਮਪੂਜਨੀਕ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਫੁਰਮਾਉਂਦੇ ਹਨ:-ਹੇ ਭਾਈ!ਕਰਮ ਕਾਂਡ ਤਿਆਗ ਕੇ, ਸਚੁ ਦੀ ਪ੍ਰਾਪਤੀ ਕਰਨੀ ਹੀ ਸੱਚਾ ਤੀਰਥੁ ਹੈ,ਸੰਤੋਖੁ ਦੀ ਪ੍ਰਾਪਤੀ ਕਰਨੀ ਹੀ ਵਰਤੁ ਹੈ।ਵਾਹਿਗੁਰੂ ਜੀ ਦਾ ਸੱਚਾ ਗਿਆਨੁ,ਸੱਚਾ ਧਿਆਨੁ ਧਾਰਨਾ ਹੀ ਸਚੁ ਰੂਪੀ ਤੀਰਥ ਦਾ ਇਸਨਾਨੁ ਹੈ।ਦਇਆ ਕਰਨੀ ਹੀ ਸੱਚਾ ਦੇਵਤਾ ਹੈ,ਖਿਮਾ ਕਰਨੀ ਹੀ(ਜਪਮਾਲੀ)ਮਾਲ਼ਾ ਹੈ।ਇਨ੍ਹਾਂ ਗੁਣਾਂ ਨੂੰ ਧਾਰਨ ਵਾਲੇ ਜੋ ਮਾਣਸ ਹਨ,(ਤੇ) ਉਹ ਸਾਰਿਆਂ 'ਤੋਂ(ਪਰਧਾਨ)ਮੁਖੀ ਹਨ।

ਕਬੀਰਾ.ਜਹਾ ਗਿਆਨੁ.ਤਹ ਧਰਮੁ ਹੈ;ਜਹਾ ਝੂਠੁ.ਤਹ ਪਾਪੁ॥ਜਹਾ ਲੋਭੁ.ਤਹ ਕਾਲੁ ਹੈ;ਜਹਾ ਖਿਮਾ.ਤਹ ਆਪਿ॥ ਧਰਮ ਦੇ ਗੁਣ ਇਹ ਹਨ:- ਖਿਮਾ, [1]ਅਹਿੰਸਾ, ਦਇਆ, [2]ਮ੍ਰਿਦ; [3]ਸਤ ਬਚਨ, ਤਪ, ਦਾਨ॥ ਸੀਲ, ਸੰਤੋਖ, ਤ੍ਰਿਸਨਾ ਬਿਨਾ, ਧਰਮ ਚਿੰਨ ਦਸ ਜਾਨ॥ [1]ਜੀਵ ਹੱਤਿਆ ਨ ਕਰਨੀ, [2]ਨਰਮ ਕੋਮਲ ਦਿਲ ਹੋਣਾ, [3]ਹਮੇਸ਼ਾਂ ਸੱਚੇ ਬਚਨ ਬੋਲਣੇ।ਵਾਹਿਗੁਰੂ॥ [1]ਅਲਪ [2]ਅਹਾਰ. [3]ਸੁਲਪ ਸੀ ਨਿੰਦ੍ਰਾ;ਦਯਾ ਛਿਮਾ ਤਨ ਪ੍ਰੀਤਿ॥ [1]ਥੋੜਾ, [2]ਭੋਜਨ, [3]ਬਹੁਤ ਘੱਟ।ਵਾਹਿਗੁਰੂ॥ਪਰਮਪੂਜਨੀਕ ਸੱਚੇ ਸਤਿਗੁਰੂ ਧੰਨ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਹਰਿਕਿਸ਼ਨ ਸਾਹਿਬ ਸੱਚੇ ਪਾਤਿਸਾਹ ਜੀ ਨੇ ਪਰਮ ਕ੍ਰਿਪਾਲਤਾ ਕਰਕੇ,ਰਾਜੇ ਜੈ ਸਿੰਘ ਜੀ ਨੂੰ,ਖਿਮਾ ਆਦਿ ਗੁਣ ਧਾਰਨ ਬਾਰੇ ਇਉਂ ਸ਼ੁਭ ਸੱਚਾ ਸੁੱਚਾ ਉੱਚਾ ਪਰਮਪਵਿੱਤ੍ਰ ਉਪਦੇਸ਼ ਬਖ਼ਸ਼ਿਆ:-ਕਰਨੀ ਛਿਮਾ; [1]ਮਹਾਤਮ ਜਾਨ।ਛਿਮਾ ਕਰਨ ਹੀ ਦੈਬੋ ਦਾਨ।ਛਿਮਾ ਸਕਲ ਤੀਰਥ ਇਸਨਾਨ।ਛਿਮਾ ਕਰਤ ਨਰ ਕੀ [2]ਕਲਯਾਨ।ਛਿਮਾ ਸਮਾਨ ਮਹਾਨ ਗੁਨ ਨਾਹੀ।ਯਾਂ ਤੇ ਛਿਮਾ ਧਰਹੁ ਮਨ ਮਾਹੀ।[3]ਸਦਗੁਨ ਕੋ ਨਹਿ ਤਯਾਗਨ ਕੀਜੈ।ਸਦਾ ਰਿਦੇ ਮਹਿ [4]ਇਸਥਿਰ ਕੀਜੈ।[1]ਮਹਾਤਮਾ-ਪੁਣਾ,ਵਡਿਆਈ ਫਲ਼, [2]ਮੁਕਤੀ, [3]ਸ਼ੁਭ ਗੁਣ, [4]ਟਿਕਾਉਣਾ ਕਰੋ ।

ਵਾਹਿਗੁਰੂ॥ ਖਿਮਾ ਵਿਹੂਣੇ ਖਪਿ ਗਏ;ਖੂਹਣਿ ਲਖ ਅਸੰਖ॥ਗਣਤ ਨ ਆਵੈ ਕਿਉ ਗਣੀ;ਖਪਿ ਖਪਿ ਮੁਏ ਬਿਸੰਖ॥ਜਿਸ ਮਨ ਅੰਦਰ ਖਿਮਾ ਨਹੀਂ ਫੁਰਦੀ,ਉਹ ਪੱਥਰ ਦਿਲ ਹਰ

ਵੇਲੇ ਅਪਣੇ ਮਨ 'ਚ,ਸੜਦਾ ਹੀ ਰਹਿੰਦਾ ਹੈ।ਐਸੇ ਖਿਮਾ ਹੀਣ ਜੀਵ,ਆਪ ਤਬਾਹ ਹੋਏ,ਸੰਸਾਰ ਨੂੰ ਭੀ ਤਬਾਹ ਕੀਤਾ।ਖਿਮਾ ਹੀਣ ਜੀਵ ਆਪੋ ਵਿੱਚੀਂ ਲੜਦੇ ਹੀ ਰਹਿੰਦੇ ਹਨ।ਬੇਅੰਤ ਖਿਮਾ ਹੀਣ ਰਾਜੇ,ਰਾਜਿਆਂ ਨਾਲ ਭਿੜ ਕੇ ਆਪਣੀਆਂ ਫੌਜ਼ਾਂ ਸਮੇਤ ਨਾਸ ਹੋਏ।ਬੇਅੰਤ ਖਿਮਾ ਹੀਣ ਜੀਵਾਂ ਨੇ ਜ਼ੋਰ ਜ਼ੁਲਮ ਧੱਕਾ ਕਰਦਿਆਂ,ਬੇਅੰਤ ਜੀਵਾਂ 'ਤੇ ਬੇਅੰਤ ਹੀ ਜ਼ੁਲਮ ਕੀਤੇ।ਸ੍ਰਬ ਵਿਆਪੀ ਮਹਾਂ ਵਿਸਮਾਦ ਖਿਮਾ ਦੇ ਪੂਰਨ ਦਾਤੇ,ਧੰਨ ਵਾਹਿਗੁਰੂ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਫੁਰਮਾਉਂਦੇ ਹਨ:-(ਖ਼ੂਹ ਦੇ ਪਾਸ ਦੀ ਜਿਤਨੀ ਫੌਜ ਦੇ ਲੰਘਦਿਆਂ,ਖ਼ੂਹ ਗਰਦ ਨਾਲ ਭਰ ਜਾਵੇ,ਉਸ ਨੂੰ ਇੱਕ ਖ਼ੂਹਣੀ ਕਹਿੰਦੇ ਹਨ।(ਅਸੰਖ)ਅਣਗਿਣਤ(ਲਖ)ਲੱਖਾਂ (ਖ਼ੂਹਣਿ)ਖ਼ੂਹਣੀਆਂ ਜੀਵ ਖਿਮਾ ਕਮਾਉਣ ਤੋਂ(ਵਿਹੂਣੇ) ਬਿਨਾ,ਆਪਣੇ ਆਪ ਕ੍ਰੋਧ 'ਚ ਅਥਵਾ ਆਪੋ ਵਿੱਚੀਂ ਲੜ ੨ ਕੇ ਖਪਿ ਗਏ ਹਨ।ਉਨ੍ਹਾਂ ਦੀ (ਗਣਤ)ਗਿਣਤੀ (ਨ) ਨਹੀਂ (ਆਵੈ) ਆਉਂਦੀ, (ਕਿਉ) ਕਿਵੇਂ (ਗਣੀ) ਗਿਣਾ? (ਬਿਸੰਖ) ਬੇਅੰਤ ਹੀ ਖਪਿ ਖਪਿ ਕੇ (ਮੁਏ)ਮਰ ਗਏ ਹਨ।

ਖਸਮੁ ਪਛਾਣੈ ਆਪਣਾ;ਖੂਲੈ ਬੰਧੁ ਨ ਪਾਇ॥ ਸਬਦਿ ਮਹਲੀ ਖਰਾ ਤੂ;ਖਿਮਾ ਸਚੁ ਸੁਖ ਭਾਇ॥ ;ਜਹਾ ਖਿਮਾ ਤਹ ਆਪਿ॥ ਅਨੁਸਾਰ ਰੋਮ ੨ ਕਰਕੇ ਖਿਮਾ ਨੂੰ ਕਮਾ ਕੇ,ਆਪਣੇ ਅੰਦਰ ਖਿਮਾ ਵਸਾ ਕੇ,ਜਿਹੜਾ ਪ੍ਰੇਮੀ (ਆਪਣਾ) ਆਪਣੇ (ਖਸਮੁ) ਮਾਲਕ ਜੀ ਨੂੰ ਪਛਾਣੈ,ਉਸ ਦੇ ਹੰਗਤਾ ਮਮਤਾ,ਚੌਰਾਸੀ ਭੋਗਣ ਦੇ ਜੋ ਬੰਧਨ ਹਨ,ਇਹ (ਖੂਲੈ) ਖੁੱਲ ਜਾਂਦੇ ਹਨ,ਫੇਰ ਕਿਸੇ ਤੋਂ(ਬੰਧੁ)ਬੰਧਨ (ਨ)ਨਹੀਂ ਪਾਇ ਜਾ ਸਕਦੇ।ਹੇ (ਮਹਲੀ) ਜਗਿਆਸੂ! ਤੂ ਗੁਰ ਸਬਦਿ,ਖਿਮਾ ਨਾਲ ਖਰਾ(ਭਾਇ)ਪ੍ਰੇਮ ਕਰਕੇ,ਖਿਮਾ ਦੇ ਖਰੇ (ਸਚੁ )ਸੱਚੇ ਸੁਖ ਨੂੰ ਪ੍ਰਾਪਤ ਕਰ।

ਫਰੀਦਾ ਸਾਹਿਬ ਦੀ ਕਰਿ ਚਾਕਰੀ;ਦਿਲ ਦੀ ਲਾਹਿ [1]ਭਰਾਂਦਿ॥ਦਰਵੇਸਾਂ ਨੋ ਲੋੜੀਐ;ਰੁਖਾਂ ਦੀ [2]ਜੀਰਾਂਦਿ ॥੬੦॥ ਹੰਗਤਾ ਪਾਪਾਂ ਵਿਕਾਰਾਂ ਦੀ (ਭਰਾਂਦਿ) ਮੈਲ।(ਦਰਵੇਸਾਂ)ਰੱਬ ਦੇ ਨਿਸ਼ਕਪਟ ਪਿਆਰਿਆਂ ਨੂੰ। [2]ਸਹਿਨਸ਼ੀਲਤਾ।

ਖਿਮਾ ਸੀਗਾਰੁ.ਕਾਮਣਿ ਤਨਿ ਪਹਿਰੈ;ਰਾਵੈ ਲਾਲ ਪਿਆਰੀ॥ ਪਤੀ ਦੀ ਚਾਹਵਾਨ (ਕਾਮਣਿ)ਇਸਤ੍ਰੀ ਅਥਵਾ ਪਤੀ ਪਰਮਾਤਮਾ ਜੀ ਦੀ ਮਹਾਤਮਾ ਰੂਪੀ(ਕਾਮਣਿ)ਇਸਤ੍ਰੀ,ਖਿਮਾ ਰੂਪ ਸੀਗਾਰੁ,ਤਨਿ 'ਤੇ ਪਹਿਰੈ,ਭਾਵ ਰੋਮ ੨ 'ਚ ਖਿਮਾ ਵਸਾਵੇ,ਮਨ ਬਾਣੀ ਸਰੀਰ ਕਰਕੇ ਖਿਮਾ ਕਮਾਵੇ,ਤਾਂ (ਲਾਲ)ਪਿਆਰੇ ਪਤੀ ਵਾ ਪਿਆਰੇ ਵਾਹਿਗੁਰੂ ਜੀ ਦੀ ਪਿਆਰੀ ਬਣ ਕੇ,ਅਨੰਦ(ਰਾਵੈ) ਭੋਗਦੀ ਹੈ।

੧੬੯.(੧੦੧੭) ਮਾਰੂ ਮਹਲਾ ੫॥ਸਸਤ੍ਰਿ ਤੀਖਣਿ.ਕਾਟਿ ਡਾਰਿਓ;ਮਨਿ.ਨ ਕੀਨੋ ਰੋਸੁ॥ਸੰਪੂਰਨ ਗੁਰਸਬਦ ਜੀ ਦੇ ਅਰਥ ਅਰੰਭ:-ਬ੍ਰਿਛ ਵਾਂਗ ਮਹਾਨ ਪਰਉਪਕਾਰੀ ਸੰਤਾਂ ਦੀ ਸਾਖੀ।ਰਹਾਉ ਦੀਆਂ ਤੁਕਾਂ:-ਮਨ ਮੇਰੇ;ਰਾਮ ਰਉ ਨਿਤ ਨੀਤਿ॥ ਦਇਆਲ ਦੇਵ ਕ੍ਰਿਪਾਲ ਗੋਬਿੰਦ ਸੁਨਿ ਸੰਤਨਾ ਕੀ ਰੀਤਿ॥੧॥ਰਹਾਉ॥ਹੇ ਮੇਰੇ ਮਨ!(ਕ੍ਰਿਪਾਲ)(ਕ੍ਰਿਪਾ+ਆਲ)ਕ੍ਰਿਪਾ ਦੇ(ਆਲ)ਘਰ(ਦਇਆਲ)ਦਇਆ ਦੇ ਘਰ(ਗੋਬਿੰਦ) (ਗੋ) ਇੰਦ੍ਰੀਆਂ ਦੇ(ਬਿੰਦ)ਪ੍ਰਕਾਸ਼ਕ (ਦੇਵ)ਪੂਜਨੀਕ,ਪਿਤਾ ਬ੍ਰਹਮ ਜੀ ਦੇ (ਸੰਤਨਾ)ਸੰਤਾਂ ਮਹਾਂਪੁਰਸ਼ਾਂ ਕੀ(ਰੀਤਿ)ਮਰਯਾਦਾ(ਸੁਨਿ)

ਸੁਣਨਾ ਕਰ। ਜਿਵੇਂ ਉਹ ਸੁਆਸ ੨ ਨਾਮ ਜਪਦੇ ਜਪਾਉਂਦੇ ਹਨ,ਤਿਵੇਂ ਹੇ ਮੇਰੇ ਮਨ! (ਨਿਤ ਨੀਤਿ)ਨਿੱਤ ੨ (ਰਾਮ)ਵਿਆਪਕ ਬ੍ਰਹਮ ਜੀ ਨੂੰ(ਰਉ)ਉਚਾਰਨਾ ਕਰ। ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ਤੇਰੀ ਸੋਭਾ ਤੁਧੁ;ਸਚੇ ਮੇਰੇ ਪਿਆਰਿਆ॥ ਦੇ ਅਵਤਾਰ ਬ੍ਰਹਮ ਪ੍ਰਭ ਸਮਰੱਥ,ਹੇ ਸਤਿਗੁਰੂ ਅਰਜਨ ਦੇਵ ਸਾਹਿਬ ਜੀਓ !ਆਪ ਜੀ ਸ਼ੁਭ ਗੁਣਾਂ ਦੇ ਮਾਲਕ ਹੋਂ,ਆਪਣੇ ਸ਼ੁਭ ਉਪਦੇਸ਼ ਦੁਆਰਾ,ਪਸ਼ੂ ਪ੍ਰੇਤ ਰਾਖਸ਼ ਬੁੱਧੀ ਵਾਲੇ ਜੀਵਾਂ ਨੂੰ ਸੰਤ ਬਨਾਉਣ ਵਾਲੇ ਹੋਂ। ਧੰਨ ਸਤਿਗੁਰੂ ਸਾਹਿਬ ਜੀ,ਬ੍ਰਿਛ ਜ਼ਹਾਜ਼ ਧਰਤੀ,ਅਕਾਸ਼ ਸੂਰਜ ਹਵਾ ਅਗਨੀ ਇਨ੍ਹਾਂ ਸੱਤਾਂ ਦੇ ਸ਼ੁਭ ਗੁਣਾਂ ਦੇ ਦ੍ਰਿਸਟਾਂਤ

ਦੁਆਰਾ,ਸੰਤਾਂ ਮਹਾਂਪੁਰਸ਼ਾਂ ਦੇ ਸ਼ੁਭ ਗੁਣ ਦੱਸਦੇ ਹਨ। ਬ੍ਰਿੱਛ ਦਾ ਦ੍ਰਿਸਟਾਂਤ:-ਇੱਕ ਜਿਮੀਂਦਾਰ ਗਰਮੀ ਨਾਲ ਵਿਆਕੁਲ ਹੋ ਕੇ,ਹਲ਼ ਛੱਡ ਕੇ,ਅੰਬ ਹੇਠਾਂ ਸੌਂ ਗਿਆ। ਉਸ ਨੇ ਉੱਠ ਕੇ ਅੰਬ ਚੂਪੇ,ਫੇਰ ਇੱਕ ਸੁੱਕਾ ਟਾਹਣਾ ਵੱਢ ਲਿਆ,ਪਰ ਬ੍ਰਿਛ ਨੇ ਗੁੱਸਾ ਨਹੀਂ ਕੀਤਾ। ਗੁੱਸਾ ਤਾਂ ਕੀ ਕਰਨਾ ਸੀ?ਲੋੜੀਂਦੀਆਂ ਚੀਜ਼ਾਂ ਬਨਾਉਣ ਦਾ ਉਸ ਦਾ ਕੰਮ ਭੀ ਸਵਾਰ ਦਿਤਾ। ਇਸ ਤਰ੍ਹਾਂ ਸੰਤਾਂ 'ਚ ਬ੍ਰਿਛ ਵਾਂਗ ਪਰਉਪਕਾਰੀ ਗੁਣ ਹਨ।

ਸੰਤਾਂ ਦੀ ਸਾਖੀ:-ਹਰਖ ਸੋਗ.ਜਾ ਕੈ ਨਹੀ;ਬੈਰੀ ਮੀਤ ਸਮਾਨ॥ ਵਾਲੀ ਉੱਚੀ ਅਵਸਥਾ ਵਾਲੇ,ਇੱਕ ਭਜਨਾਨੰਦੀ ਮਹਾਤਮਾ ਸਨ,ਜਿਨ੍ਹਾਂ ਦੀ ਉਮਰ ਸੌ ਵਰ੍ਹੇ ਤੋਂ ਉੱਪਰ ਸੀ। ਉਨ੍ਹਾਂ ਕੋਲ਼ ਇੱਕ ਲਾਲਚੀ ਬੰਦੇ ਦਾ ਲੜਕਾ ਪੜ੍ਹਦਾ ਸੀ। ਗੁਰਮੁਖਿ  ਮਹਾਂਪੁਰਸ਼ਾਂ ਦੀ ਸੁਸੰਗਤ ਕਰਕੇ,ਪੂਰਨ ਗੁਰਮੁਖਿ ਬਣ ਗਿਆ। ਮਹਾਂ ਪਾਪੀ ਲਾਲਚੀ ਨੂੰ ਕਿਸੇ ਨੀਚ ਨੇ ਕਿਹਾ, "ਤੇਰਾ ਬੱਚਾ ਤਾਂ ਸਾਧ ਜੋਗਾ ਹੀ ਰਹਿ ਗਿਆ ਹੈ,ਤੂੰ ਇਸ ਨੂੰ ਆਖ,ਸੰਤਾਂ ਤੋਂ ਇੱਕ ਲਾਲ ਮੰਗ ਕੇ ਲਿਆਵੇ।" ਬੱਚੇ ਨੇ ਸੰਤਾਂ ਨੂੰ ਕਿਹਾ,"ਬਾਬਾ ਜੀ !ਮੇਰਾ ਪਿਤਾ ਲਾਲਚ ਦੇ ਵੱਸ ਹੋ ਕੇ,ਮੈਨੂੰ ਆਪ ਜੀ ਪਾਸ ਆਉਣ ਤੋਂ ਰੋਕਦਾ ਹੈ। ਜੇਕਰ ਇੱਕ ਲਾਲ ਬਖ਼ਸ਼ ਦੇਵੋ ਤਾਂ ਚੁੱਪ ਕਰ ਜਾਵੇਗਾ।"ਪੂਰਨ ਸੱਚੇ ਮਹਾਤਮਾ ਜੀ ਨੇ ਵਿਚਾਰਿਆ,ਇਹ ਬੱਚਾ ਨਿਸ਼ਕਪਟ ਹੈ,ਇਸ ਨੂੰ ਬ੍ਰਹਮ ਵਿਦਿਆ ਪੜ੍ਹਾਂ ਦੇਵਾਂ,ਜਿਸ ਕਰਕੇ ਇਹ ਦੁਨੀਆਂ ਤੇ ਸੂਰਜ ਵਾਂਗ ਚਮਕੇ ਸਰਬੱਤ ਦਾ ਭਲਾ ਕਰੇ। ਦਇਆਲ ਦੇਵ ਕ੍ਰਿਪਾਲ ਗੋਬਿੰਦ;ਦੇ ਰੂਪ ਸੰਤਾਂ ਨੇ ਇੱਕ ਲਾਲ ਦੀ ਬਜਾਏ,ਝੱਟਪੱਟ ਲਾਲਾਂ ਦੀ ਮੱਘੀ ਕੱਢ ਕੇ ਲਿਆਂਦੀ 'ਤੇ ਕਿਹਾ, "ਲੈ ਬੱਚਾ ਤੇਰੇ ਭਾਗ ਚੰਗੇ ਹਨ,ਇਹ ਸਾਰੀ ਹੀ ਲੈ ਜਾ।"ਉਸ ਨੇ ਲਿਜਾ ਕੇ ਅਪਣੇ ਹਲ਼ਕੇ ਪਿਤਾ ਨੂੰ ਦੇ ਦਿੱਤੀ। ਓਸੇ ਸੰਤ ਦੋਖੀ ਨੇ ਫੇਰ ਲਾਲਚੀ ਨੂੰ ਖੋਟੀ ਪ੍ਰੇਰਨਾ ਦਿਤੀ, "ਹੁਣ ਤਾਂ ਤੇਰਾ ਬੱਚਾ ਸਾਧ ਨੇ ਮੁੱਲ ਹੀ ਖ਼ਰੀਦ ਲਿਆ ਹੈ।" ਇਹ ਸੁਣ ਕੇ ਲਾਲਚੀ ਸੋਚੀਂ ਪੈ ਗਿਆ,ਪੁੱਛਿਆ "ਕੀ ਕਰਾਂ?ਸੰਤ ਦੋਖੀ ਨੇ ਕਿਹਾ, "ਸੰਤਾਂ ਨੂੰ ਰੋਟੀ ਛਕਾਉਣ ਦੇ ਬਹਾਨੇ ਘਰੇ ਬੁਲਾ ਕੇ ਵੱਢ ਦੇ,ਸੰਤਾਂ ਦਾ ਡੇਰਾ ਤੇਰੇ ਬੱਚੇ ਨੇ ਹੀ ਸੰਭਾਲ਼ ਲੈਣਾ ਹੈ।"ਮੂਰਖੁ ਹੋਵੈ.ਸੋ ਸੁਣੈ;ਮੂਰਖ ਕਾ ਕਹਣਾ॥ਅਨੁਸਾਰ ਲਾਲਚੀ ਨੇ ਸੰਤਾਂ ਨੂੰ ਵੱਢ ਕੇ,ਮਾਸ ਕਸਾਈ ਨੂੰ ਵੇਚ ਦਿਤਾ। ਇੱਕ ਸਿਪਾਹੀ ਨੇ, ਕਸਾਈ ਤੋਂ ਇੱਕ ਸੇਰ ਮਾਸ ਮੰਗਿਆ,ਤਾਂ ਕਸਾਈ ਨੇ ਕਿਹਾ, "ਇੱਕ ਪਾਈਆ ਹੈ।"ਵਿਸਮਾਦ ਅਗੰਮੀ ਅਵਾਜ਼ 'ਚ ਸੰਤ ਜੀ ਬੋਲੇ, "ਸੰਤ ਪਾਈਆ ਨਹੀਂ ਸੇਰ ਹੁੰਦੇ ਹਨ।" ਸਿਪਾਹੀ ਨੇ ਪੁੱਛਿਆ,

"ਬਾਬਾ ਜੀ ਤੁਸੀਂ ਜਿਉਂਦੇ ਹੋ ਸਕਦੇ ਹੋਂ?"ਤਾਂ ਸੰਤਾਂ ਨੇ ਕਿਹਾ, "ਹਾਂ ਭਾਈ!ਦਾਸਨ ਦਾਸ ਦੇ ਮਾਸ 'ਤੇ ਚਾਦਰਾ ਪਾ ਕੇ,ਵਾਹਿਗੁਰੂ ਮੰਤ੍ਰ ਦਾ ਜਾਪ ਕਰੋ।" ਇਸੇ ਤਰ੍ਹਾਂ ਹੀ ਕੀਤਾ ਤਾਂ ਸੰਤ ਮਹਾਂਪੁਰਸ਼ ਵਾਹਿਗੁਰੂ ਵਾਹਿਗੁਰੂ ਜਪਦੇ ਉਠੇ।ਸੰਤਾਂ ਨੂੰ ਪੁੱਛਿਆ, "ਮਹਾਂਪੁਰਸ਼ੋ ਆਪ ਜੀ ਨੂੰ ਕਿਸ ਪਾਪੀ ਨੇ ਵੱਢਿਆ ਸੀ।"ਤਾਂ ਸੰਤਾਂ ਨੇ ਕਿਹਾ, "ਭਾਈ ਸਤਿ ਕਰਤਾਰ ਦਾ ਜਾਪ ਕਰੋ,ਰਜ਼ਾ ਮੰਨੋ ਸਰਬੱਤ ਦਾ ਭਲਾ ਹੋਵੇ।" ਕਸਾਈ ਨੂੰ ਕੁੱਟਿਆ ਤਾਂ ਉਸ ਨੇ ਪਾਪੀ ਲਾਲਚੀ ਦਾ ਨਾਮ ਦੱਸ ਦਿਤਾ।ਝੱਟਪੱਟ ਸੰਤ ਦੋਖੀ ਹਤਿਆਰੇ ਲਾਲਚੀ ਨੂੰ ਫੜ ਕੇ,ਸੰਤਾਂ ਮਹਾਂਪੁਰਸ਼ਾਂ ਦੇ ਪਾਸ ਲਿਆ ਕੇ ਪੁੱਛਿਆ, ਬਾਬਾ ਜੀ!ਇਸ ਨੂੰ ਕੀ ਡੰਡ ਦੇਈਏ?

ਇਸ ਨੇ ਵੱਡਾ ਭਾਰੀ ਗੁਨਾਹ ਕੀਤਾ ਹੈ।ਸੰਤਾਂ ਨੇ ਕਿਹਾ, "ਹੇ ਰਾਜਨ!ਇਸ ਨੂੰ ਦੋ ਪਿੰਡ ਅਤੇ ਮਾਇਆ ਦੇ ਦਿਉ,ਇਸ ਨੇ ਲਾਲਚ ਕਰਕੇ ਮੈਨੂੰ ਵੱਢਿਆ ਸੀ।" ਰਾਜੇ ਨੇ ਹੈਰਾਨ ਹੋ ਕੇ ਪੁੱਛਿਆ, "ਜੀ! ਇਹ ਕੀ ਕਾਰਨ ਹੈ?ਮਹਾਂਪੁਰਸ਼ਾਂ ਨੇ ਕਿਹਾ, "ਭਾਈ!ਮੇਰੇ ਦਿਲ 'ਚ ਕਿਸੇ ਨਾਲ ਵੈਰ ਨਹੀਂ ਫੁਰਦਾ।ਦਾਸਨ ਦਾਸ ਦਾ ਤਾਂ ਇਹ ਖਿਆਲ ਸੀ, ਕਿ ਇਸ ਦਾ ਬੱਚਾ ਬ੍ਰਹਮਵਿਦਿਆ ਪੜ੍ਹ ਕੇ,ਬ੍ਰਹਮ ਗਿਆਨ ਨੂੰ ਪ੍ਰਾਪਤ ਹੋ ਕੇ ਦੁਨੀਆਂ ਨੂੰ ਨਿਹਾਲ ਕਰੇ।ਇਸ ਕਰਕੇ ਦਾਸਨ ਦਾਸ ਨੇ,ਲਾਲਾਂ ਦੀ ਮੱਘੀ ਦੇ ਦਿਤੀ,ਪਰ ਫੇਰ ਭੀ ਇਸ ਦੀ ਤ੍ਰਿਪਤੀ ਨ ਹੋਈ।" ਯਥਾ:-ਸਹਸ ਖਟੇ;ਲਖ ਕਉ ਉਠਿ ਧਾਵੈ॥ਤ੍ਰਿਪਤਿ ਨ ਆਵੈ;ਮਾਇਆ ਪਾਛੈ ਪਾਵੈ॥ ਇਸ ਤਰ੍ਹਾਂ ਸੰਤਾਂ ਨੇ ਕਹਿ ਕੇ,ਦੋ ਪਿੰਡ 'ਤੇ ਮਾਇਆ ਦੁਆ ਦਿਤੀ।ਲਾਲਚੀ ਨੇ ਪਰਉਪਕਾਰੀ ਸੰਤਾਂ ਦੇ ਚਰਨ-ਕਮਲ ਫੜ ਲਏ,ਪੱਥਰ ਚਿੱਤ ਢਲ ਕੇ ਮੋਮ ਬਣ ਗਿਆ।ਸੰਤਾਂ ਦੀ ਸੰਗਤ ਕਰਕੇ ਨਿਹਾਲ ਹੋਇਆ।ਮਾਰੂ ਮਹਲਾ ੫॥ ਮਾਰੂ ਰਾਗ 'ਚ ਧੰਨ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ(੫)ਪੰਜਵੇਂ(ਮਹਲਾ)ਸਰੂਪ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਬ੍ਰਿੱਛ ਦੇ ਦ੍ਰਿਸਟਾਂਤ ਦੁਆਰਾ,ਉਪ੍ਰੋਕਤ ਪਰਉਪਕਾਰੀ ਸੰਤਾਂ ਦੇ ਸ਼ੁਭ ਗੁਣ ਫੁਰਮਾਉਂਦੇ ਹਨ।

ਸਸਤ੍ਰਿ ਤੀਖਣਿ.ਕਾਟਿ ਡਾਰਿਓ;ਮਨਿ.ਨ ਕੀਨੋ ਰੋਸੁ॥ ਪਰਮਪੂਜਨੀਕ ਪੂਰਨ ਬ੍ਰਹਮਗਿਆਨੀ ਮਹਾਨ ਪਰਉਪਕਾਰੀ ਸੰਤਾਂ ਮਹਾਂਪੁਰਸ਼ਾਂ ਨੂੰ ਲਾਲਚੀ ਨੇ ਅਪਣੇ ਘਰੇ ਬੁਲਾ ਕੇ (ਤੀਖਣਿ)ਤਿੱਖੇ ਸਸਤ੍ਰਿ ਨਾਲ ਕਾਟਿ ਕੇ (ਡਾਰਿਓ)ਸੁੱਟ ਦਿਤਾ,ਪਰ ਉਨ੍ਹਾਂ ਨੇ ਅਪਣੇ ਮਨਿ ਅੰਦਰ,ਮਹਾਨ ਪਾਪੀ 'ਤੇ(ਰੋਸੁ)ਗੁੱਸਾ(ਨ) ਨਹੀਂ(ਕੀਨੋ) ਕੀਤਾ।ਕਾਜ ਉਆ ਕੋ.ਲੇ ਸਵਾਰਿਓ;ਤਿਲੁ ਨ ਦੀਨੋ ਦੋਸੁ॥) ਸੰਤਾਂ ਮਹਾਂਪੁਰਸ਼ਾਂ ਨੇ ਆਪਣੇ ਆਪ 'ਤੇ ਕਸ਼ਟ (ਲੇ) ਲੈ ਕੇ(ਉਆ)ਉਸ ਪਾਪੀ ਦੇ (ਕਾਜ)ਕੰਮ(ਕੋ)ਨੂੰ(ਸਵਾਰਿਓ)ਸਵਾਰ ਦਿਤਾ।ਪਹਿਲਾਂ ਉਸ ਨੂੰ ਲਾਲਾਂ ਦੀ ਮੱਘੀ ਦਿਤੀ,ਫੇਰ ਉਸ ਨੂੰ ਪੁਲੀਸ ਦੇ ਤਸ਼ੱਦਦ ਅਤੇ ਫਾਂਸੀ ਤੋਂ ਬਚਾਅ ਕੇ,ਦੋ ਪਿੰਡ ਮਾਇਆ ਦੁਆ ਦਿਤੀ।ਉਸ ਦੇ ਬੱਚੇ ਨੂੰ ਬ੍ਰਹਮ-ਵਿਦਿਆ ਪੜ੍ਹਾ ਕੇ,ਅਪਣਾ ਸਰੂਪ ਹੀ ਬਣਾ ਲਿਆ।ਮਗਰੋਂ ਉਸ ਨੂੰ ਸਤਿਸੰਗਤ ਜੀ ਨਾਲ ਜੋੜ ਕੇ,ਭਜਨ ਬੰਦਗੀ ਪੁੰਨ ਦਾਨ 'ਚ ਲਾ ਕੇ ਤਾਰ ਦਿਤਾ।ਇਉਂ ਉਸ ਦੇ ਸਾਰੇ ਕੰਮ ਹੀ ਸਵਾਰ ਦਿੱਤੇ।ਉਸ ਨੂੰ (ਤਿਲੁ) ਥੋੜੇ ਮਾਤ੍ਰ ਭੀ ਦੋਸੁ(ਨ)ਨਹੀਂ(ਦੀਨੋ)ਦਿਤਾ।ਉਪ੍ਰੋਕਤ ਸ਼ੁਭ ਗੁਣਾਂ ਦੇ ਦਾਤੇ ਸਤਿਗੁਰਾਂ ਨੇ ਆਪ ਕਮਾ ਕੇ,ਹੋਰਨਾਂ ਨੂੰ

ਸ਼ੁਭ ਸੱਚਾ ਉਪਦੇਸ਼ ਬਖ਼ਸ਼ ਕੇ,ਸਰਬੱਤ ਦਾ ਭਲਾ ਕੀਤਾ ਹੈ।ਮਹਾਨ ਪਾਪੀ ਜਹਾਂਗੀਰ ਨੇ ਭਾਵੇਂ ਆਪ ਜੀ ਨੂੰ ਉੱਬਲਦੀ ਦੇਗ਼ ਅੰਦਰ ਬਿਠਾਇਆ,ਪਰ ਫੇਰ ਭੀ ਆਪ ਜੀ ਨੇ ਸੰਸਾਰ ਨੂੰ,ਸ੍ਰੀ ਹਰਿਮੰਦਰ ਸਾਹਿਬ ਜੀ,ਅੰਮ੍ਰਿਤ ਪਰਮਪਵਿੱਤ੍ਰ ਪਰਮਪੂਜਨੀਕ ਗੁਰਬਾਣੀ ਜੀ ਬਖ਼ਸ਼ੇ।ਸਤਿਗੁਰਾਂ ਨੇ ਬ੍ਰਿਛ ਦੀ ਜਰੈਂਦ ਦੁਆਰਾ,ਜਿਵੇਂ ਮਹਾਤਮਾ ਦੇ ਸ਼ੁਭ ਗੁਣ ਕਹੇ ਹਨ,ਤਿਵੇਂ ਬਾਬੇ ਫ਼ਰੀਦ ਸਾਹਿਬ ਜੀ ਨੇ ਭੀ ਫ਼ੁਰਮਾਇਆ ਹੈ:-ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ॥ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ॥) ਮਨ ਮੇਰੇ ਰਾਮ ਰਉ ਨਿਤ ਨੀਤਿ॥
ਦਇਆਲ ਦੇਵ ਕ੍ਰਿਪਾਲ ਗੋਬਿੰਦ ਸੁਨਿ ਸੰਤਨਾ ਕੀ ਰੀਤਿ॥੧॥ਰਹਾਉ॥ਅਰਥ ਅਰੰਭ 'ਚ ਹਨ।(ਰਹਾਉ)ਬਿਸ੍ਰਾਮ ਦੇ ਕੇ ਜ਼ਹਾਜ਼ ਦੇ ਦੂਜੇ ਦ੍ਰਿਸਟਾਂਤ ਦੁਆਰਾ,ਸੰਤਾਂ ਸਤਿਗੁਰਾਂ ਦੇ ਸ਼ੁਭ ਗੁਣ ਦੱਸਦੇ ਹਨ।

ਚਰਣ ਤਲੈ ਉਗਾਹਿ ਬੈਸਿਓ;ਸ੍ਰਮੁ ਨ ਰਹਿਓ ਸਰੀਰਿ॥ ਜਿਵੇਂ ਸਮੁੰਦ੍ਰ ਨੂੰ ਪਾਰ ਕਰਨ ਵਾਲਾ ਜ਼ਹਾਜ਼ 'ਤੇ ਚੜ੍ਹ ਕੇ,ਡੁੱਬਣ ਦੇ ਭੈ ਤੋਂ ਬਿਨਾ,ਬਿਨਾ ਕਿਸੇ ਥਕਾਵਟ ਪਾਰ ਉਤ੍ਰ ਜਾਂਦਾ ਹੈ।ਤਿਵੇਂ ਜਿਹੜਾ ਪ੍ਰੇਮੀ,ਸਤਿਗੁਰਾਂ ਵਾ ਸੰਤਾਂ ਦੇ ਸੰਗ ਰੂਪੀ ਜ਼ਹਾਜ਼ 'ਚ ਇਕਾਗ੍ਰ ਹੋ ਕੇ,ਸਮਾਧੀ 'ਚ ਬੈਠਦਾ ਹੈ।ਉਹ ਸੰਸਾਰ ਰੂਪੀ ਸਮੁੰਦ੍ਰ ਨੂੰ,ਆਪਣੇ (ਚਰਣ)ਚਰਨਾਂ ਦੇ(ਤਲੈ)ਥੱਲੇ(ਉਗਾਹਿ)(ਉ)ਵਿਸ਼ੇਸ਼ ਕਰਕੇ (ਗਾਹਿ) ਦਬਾ ਕੇ(ਬੈਸਿਓ)ਬੈਠਦਾ ਹੈ।ਉਸ ਦੇ ਸਰੀਰਿ ਨੂੰ ਜੰਮਣ ਮਰਨ ਦੀ(ਸ੍ਰਮੁ)ਥਕਾਵਟ(ਨ)ਨਹੀਂ(ਰਹਿਓ)ਰਹਿੰਦੀ।

ਮਹਾ ਸਾਗਰੁ ਨਹ ਵਿਆਪੈ ਖਿਨਹਿ ਉਤਰਿਓ ਤੀਰਿ॥੨॥ (ਮਹਾ) ਵੱਡਾ ਭਾਰੀ ਜੋ ਸੰਸਾਰ ਰੂਪੀ (ਸਾਗਰੁ) ਸਮੁੰਦ੍ਰ ਹੈ,ਇਸ ਦੇ ਵਿਸ਼ੇ ਰੂਪੀ ਜਲ 'ਚ ਡੁੱਬਣ ਦਾ ਡਰ,ਉਸ ਨੂੰ (ਖਿਨਹਿ) ਖਿਨ ਮਾਤ੍ਰ ਭੀ ਨਹ (ਵਿਆਪੈ)ਲੱਗਦਾ।ਮੁਕਤੀ ਰੂਪੀ (ਤੀਰਿ)ਕਿਨਾਰੇ ਤੇ ਪਾਰ (ਉਤਰਿਓ) ਉਤਰ ਜਾਂਦਾ ਹੈ।ਯਥਾ:- ਸਾਗਰੁ ਤਰਿਓ ਬਾਛਰ ਖੋਜ॥ਹੇ ਧੰਨ ਸੱਚੇ ਸਤਿਗੁਰੂ ਅਰਜਨ ਦੇਵ ਸਾਹਿਬ ਜੀ!ਆਪ ਜੀ ਉੱਬਲਦੀ ਦੇਗ ਅੰਦਰ ਬੈਠੇ।ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਅਤੇ ਸ੍ਰੀ ਹਰਿਮੰਦਰ ਸਾਹਿਬ ਜੀ ਜ਼ਹਾਜ਼ ਰੂਪ ਰਚ ਕੇ,ਜ਼ਹਾਜ਼ ਕਹਾਏ।ਯਥਾ:- ਕਲਜੁਗਿ ਜਹਾਜੁ ਅਰਜੁਨੁ ਗੁਰੂ; ਸਗਲ ਸ੍ਰਿਸ੍ਟਿ ਲਗਿ. ਬਿਤਰਹੁ॥) ਸੱਚੇ ਸਤਿਗੁਰੂ ਸਾਹਿਬ ਜੀ ਹੁਣ ਧਰਤੀ ਦੇ ਤੀਜੇ ਦ੍ਰਿਸਟਾਂਤ ਦੁਆਚਾ,ਸੰਤਾਂ ਸਤਿਗੁਰਾਂ ਦੇ ਸ਼ੁਭ ਗੁਣ ਦੱਸਦੇ ਹਨ।

ਚੰਦਨ ਅਗਰ ਕਪੂਰ ਲੇਪਨ;ਤਿਸੁ ਸੰਗੇ ਨਹੀ ਪ੍ਰੀਤਿ॥ ਜਿਵੇਂ ਕੋਈ ਧਰਤੀ 'ਤੇ ਚੰਦਨ ਕਪੂਰ ਘਸਾ,ਮਿਲਾ ਕੇ ਧਰਤੀ 'ਤੇ ਲੇਪਨ ਕਰੇ ਤਾਂ ਤਿਸ ਨਾਲ ਸ੍ਰੇਸ਼ਟ ਪ੍ਰੀਤੀ ਨਹੀਂ ਕਰਦੀ,ਭਾਵੇਂ ਇਸ ਨੂੰ ਕੋਈ ਭੋਰਾ ੨ ਕਰਕੇ ਪੁੱਟੇ ਅਤੇ ਬਿਸਟਾ ਮੂਤ ਕਰੇ,ਫੇਰ ਭੀ ਖਿਮਾ ਹੀ ਕਰਦੀ ਹੈ।ਤਿਵੇਂ ਕੋਈ ਖ਼ਾਸ ਪ੍ਰੇਮੀ ਚੰਦਨ(ਅਗਰ)ਤੋਇ ਦੀ ਲੱਕੜੀ ਅਤੇ ਕਪੂਰ ਆਦਿਕ ਨੂੰ ਘਸਾ ਕੇ,ਸੰਤਾਂ ਮਹਾਂਪੁਰਖਾਂ ਨੇ ਅੰਗਾਂ ਨੂੰ ਲੇਪਨ ਕਰੇ ਭਾਵ ਮਲ਼ੇ ਤਾਂ ਤਿਸੁ(ਸੰਗੇ)ਨਾਲ ਪ੍ਰੀਤਿ ਨਹੀ ਕਰਦੇ।

ਬਿਸਟਾ ਮੂਤ੍ਰ ਖੋਦਿ ਤਿਲੁ ਤਿਲੁ ਮਨਿ ਨ ਮਨੀ ਬਿਪਰੀਤਿ॥੩॥ ਇਸ ਤਰ੍ਹਾਂ ਧਰਤੀ 'ਤੇ ਬਿਸਟਾ ਮੂਤ੍ਰ ਕਰਨ ਵਾਂਗ,ਭਾਵੇਂ ਕੋਈ ਸੰਤਾਂ ਦੀ ਨਿੰਦਾ ਕਰੇ,(ਤਿਲ ਤਿਲ)ਥੋੜੀ ੨

ਕਰਕੇ(ਖੋਦਿ)ਪੁੱਟਣ ਵਾਂਗ,ਸੰਤਾਂ ਨੂੰ ਅਤੀ ਹੀ ਦੁੱਖ ਦੇਵੇ,ਪਰ ਫੇਰ ਭੀ ਦਿਤੇ ਦੁੱਖ ਅਤੇ ਕੀਤੀ ਨਿੰਦਾ ਤੋਂ,ਸੰਤਾਂ ਦੇ ਮਨਿ ਨੇ(ਬਿਪਰੀਤਿ)ਉਲਟੀ(ਨ)ਨਹੀਂ (ਮਨੀ)ਮੰਨੀ ਭਾਵ ਸਰਾਪ ਨਹੀਂ ਦਿੰਦੇ।ਜਿਵੇਂ ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ 'ਤੇ ਧੀਰ ਮੱਲ ਦੇ ਮਸੰਦ ਸੀਂਹੇਂ ਨੇ ਦੋ ਵਾਰ ਗੋਲ਼ੀ ਚਲਾਈ ਤਾਂ ਹਜ਼ੂਰ ਨੇ ਕਿਹਾ,"ਭਲੇ ਧੀਰ ਮੱਲਾ ਭਲੇ ਧੀਰ ਮੱਲਾ।"ਭਾਵ ਹੇ ਧੀਰ ਮੱਲਾ!ਤੇਰਾ ਭਲਾ ਹੋਵੇ।ਇਸ ਤਰ੍ਹਾਂ ਧੰਨ ਸੱਚੇ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਨੇ ਉੱਬਲਦੀ ਦੇਗ਼ ਅੰਦਰ ਬੈਠਣ ਅਤੇ ਤੱਤਾ ਰੇਤਾ ਸੀਸ 'ਤੇ ਪੈਣ ਸਮੇਂ,ਸੜਦੀ ਬਲਦੀ ਮੱਚਦੀ ਲੋਹ 'ਤੇ ਬੈਠਣ ਸਮੇਂ,ਪੰਜ ਦਿਨ ਭੁੱਖ ਉਨੀਂਦਰਾ ਤ੍ਰੇਹ ਸਹਾਰਦਿਆਂ,ਧਰਤੀ ਵਾਂਗ ਧੀਰਜ ਰੱਖਿਆ।ਧੰਨ ਸੱਚੇ ਸਤਿਗੁਰੂ ਸਾਹਿਬ ਜੀ ਕੋਟਾਨ ਕੋਟ ਧਰਤੀਆਂ ਨੂੰ ਸਾਜਣ ਅਤੇ ਧੀਰਜ ਦੇਣ ਵਾਲੇ ਹਨ।ਹੁਣ ਸੱਚੇ ਸਤਿਗੁਰੂ ਸਾਹਿਬ ਜੀ ਸੰਤਾਂ ਦੇ ਸ਼ੁਭ ਗੁਣਾਂ ਨੂੰ ਅਕਾਸ਼ ਦੇ ਚੌਥੇ ਦ੍ਰਿਸਟਾਂਤ ਦੁਆਰਾ ਕਥਨ ਕਰਦੇ ਹਨ।

ਊਚ ਨੀਚ ਬਿਕਾਰ ਸੁਕ੍ਰਿਤ ਸੰਲਗਨ ਸਭ ਸੁਖ ਛਤ੍ਰ॥ ਜਿਵੇਂ ਅਕਾਸ਼ ਉੱਚੇ ਨੀਵੇਂ ਸਭ ਨਾਲ ਲੱਗ ਕੇ ਸਭ ਨੂੰ ਸੁਖ ਦਿੰਦਾ ਹੈ ਅਤੇ ਸਭ 'ਤੇ ਛਤ੍ਰ ਵਾਂਗ ਸਜ ਰਿਹਾ ਹੈ।ਜਿਸ ਨੂੰ ਸੂਰਜ ਚੰਦ ਤਾਰੇ ਸੋਹਣੇ ਛੱਬਿਆਂ ਵਾਂਗ ਲੱਗੇ ਹੋਏ ਹਨ,ਖ਼ੂਬ ਸਜ ਰਹੇ ਹਨ।ਇਸ ਤਰ੍ਹਾਂ ਸੰਤ ਮਹਾਂਪੁਰਖ,ਅਕਾਸ਼ ਵਾਂਗ ਸ੍ਰੇਸ਼ਟ ਕ੍ਰਿਤ ਕਰਨ ਵਾਲੇ ਊਚ,ਮਹਾਂ ਪਾਪ ਕਰਨ ਬਿਕਾਰ ਭੋਗਣ ਵਾਲੇ ਨੀਚ,ਸਭ ਨੂੰ ਸੁਖ ਦੇਣ ਵਾਲੇ ਹੋ ਕੇ,ਸਭ ਦੇ ਉੱਪਰ ਛਤ੍ਰ ਵਾਂਗ (ਸੰਲਗਨ)(ਸੰ)ਭਲੀ ਪ੍ਰਕਾਰ(ਲਗਨ)ਲੱਗੇ ਹੋਏ ਸਜਦੇ ਹਨ।ਸੰਤਾਂ ਅੰਦਰ ਸਤਿ ਸੰਤੋਖ ਗ੍ਰੀਬੀ ਆਦਿ ਸ਼ੁਭ ਗੁਣਾਂ ਰੂਪੀ ਸੂਰਜ,ਚੰਦ ਤਾਰੇ ਮੰਡਲ,ਸੋਹਣੇ ਸਜ ਰਹੇ ਹਨ।

ਮਿਤ੍ਰ ਸਤ੍ਰੁ ਨ ਕਛੂ ਜਾਨੈ;ਸਰਬ ਜੀਅ ਸਮਤ॥੪॥ ਜਿਵੇਂ ਅਕਾਸ਼ ਉੱਚਿਆਂ ਨੂੰ ਮਿੱਤ੍ਰ,ਨੀਵਿਆਂ ਨੂੰ ਦੁਸ਼ਮਣ ਨਹੀਂ ਜਾਣਦਾ,ਸਭ ਨਾਲ ਸਮਦ੍ਰਿਸ਼ਟੀ ਰੱਖਦਾ ਹੈ।ਤਿਵੇਂ ਸੰਤ ਜਨ,ਸੁਕ੍ਰਿਤ ਕਰਨ ਵਾਲੇ ਨੂੰ ਮਿਤ੍ਰ, ਵਿਕਾਰੀ ਨੀਚਾਂ ਨੂੰ ਆਪਣੇ(ਸਤ੍ਰੁ)ਦੁਸ਼ਮਣ (ਕਛੂ) ਥੋੜੇ ਮਾਤ੍ਰ ਵੀ(ਨ)ਨਹੀਂ(ਜਾਨੈ)ਜਾਣਦੇ।ਮਿਤ੍ਰ ਸਤ੍ਰ ਸੁਭਾਅ ਦੀ ਦ੍ਰਿਸਟੀ ਤਿਆਗ ਕੇ,(ਸਰਬ)ਸਾਰਿਆਂ(ਜੀਅ)ਜੀਆਂ ਨੂੰ(ਸਮਤ)ਸਮਦ੍ਰਿਸਟੀ ਨਾਲ ਦੇਖਦੇ ਹਨ।

ਸੂਰਜ ਦੇ ਪੰਜਵੇਂ ਦ੍ਰਿਸਟਾਂਤ ਦੁਆਰਾ,ਸੰਤਾਂ ਮਹਾਂਪੁਰਸ਼ਾਂ ਦੇ ਪਰਉਪਕਾਰ ਦੱਸਦੇ ਹਨ:-

ਕਰਿ ਪ੍ਰਗਾਸੁ ਪ੍ਰਚੰਡ ਪ੍ਰਗਟਿਓ;ਅੰਧਕਾਰ ਬਿਨਾਸ॥ ਜਿਵੇਂ ਸੂਰਜ ਪ੍ਰਗਟ ਹੋ ਕੇ,ਆਪਣਾ ਤਿੱਖਾ ਪ੍ਰਕਾਸ਼ ਕਰਕੇ ਹਨੇਰੇ ਨੂੰ ਨਾਸ ਕਰ ਦਿੰਦਾ ਹੈ।ਤਿਵੇਂ ਸੰਤ ਮਹਾਂਪੁਰਖ ਬ੍ਰਹਮਗਿਆਨ ਦੇ ਸੂਰਜ ਬਣ ਕੇ,ਪ੍ਰਗਟ ਹੁੰਦੇ ਹਨ।ਬ੍ਰਹਮਗਿਆਨ ਰੂਪੀ(ਪ੍ਰਚੰਡ)ਤਿੱਖਾ(ਪ੍ਰਗਾਸੁ)ਚਾਨਣ(ਪ੍ਰਗਟਿਓ)ਪ੍ਰਗਟ(ਕਰਿ)ਕਰਕੇ,ਘੋਰ ਪਾਪਾਂ ਔਗੁਣਾਂ ਵਿਕਾਰਾਂ ਰੂਪੀ(ਅੰਧਕਾਰ)ਅੰਧੇਰੇ ਨੂੰ(ਬਿਨਾਸ)ਨਾਸ ਕਰ ਦਿੰਦੇ ਹਨ।

ਪਵਿਤ੍ਰ ਅਪਵਿਤ੍ਰਹ ਕਿਰਣ ਲਾਗੇ ਮਨਿ ਨ ਭਇਓ ਬਿਖਾਦੁ॥੫॥ ਜਿਵੇਂ ਸੂਰਜ ਦੀਆਂ ਕਿਰਨਾਂ ਅਪਵਿੱਤ੍ਰ ਜਗ੍ਹਾ 'ਤੇ ਲੱਗ ਕੇ,ਉਸ ਨੂੰ ਸੁਕਾ ਕੇ,ਬਦਬੋ ਚੁੱਕ ਕੇ,ਪਵਿੱਤ੍ਰ ਕਰਦੀਆਂ

ਹਨ,ਸੂਰਜ ਨੂੰ ਦੁੱਖ ਨਹੀਂ ਹੁੰਦਾ,ਤਿਵੇਂ ਸੂਰਜ ਰੂਪ ਪਰਉਪਕਾਰੀ ਸੰਤਾਂ ਦੀਆਂ ਸ਼ੁਭ ਗੁਣਾਂ ਰੂਪੀ(ਕਿਰਣ)ਕਿਰਨਾਂ,(ਅਪਵਿਤ੍ਰਹ)ਪਾਪੀਆਂ ਤੇ(ਲਾਗੇ)ਲੱਗ ਕੇ ਪਵਿਤ੍ਰ ਕਰਦੀਆਂ ਹਨ।ਉਨ੍ਹਾਂ ਦੇ ਮਨਿ 'ਚ(ਬਿਖਾਦੁ)ਦੁੱਖ(ਨ)ਨਹੀਂ (ਭਇਓ)ਹੁੰਦਾ,ਆਪ ਨਿਰਲੇਪ ਰਹਿੰਦੇ ਹਨ।

ਸੁਗੰਧੀ ਵਾਲੀ ਠੰਢੀ ਹਵਾ ਦੇ ਛੇਵੇਂ ਦ੍ਰਿਸਟਾਂਤ ਦੁਆਰਾ,ਪਰਉਪਕਾਰੀ ਸੰਤਾਂ ਮਹਾਂਪੁਰਖਾਂ ਜੀ ਦੀ ਮਹਾਂ ਵਿਸਮਾਦ ਮਹਿਮਾ ਫੁਰਮਾਉਂਦੇ ਹਨ:-ਸੀਤ ਮੰਦ ਸੁਗੰਧ ਚਲਿਓ ਸਰਬ ਥਾਨ ਸਮਾਨ॥

ਜਿਵੇਂ ਖ਼ੁਸ਼ਬੋ ਵਾਲੀ ਠੰਢੀ ਹਵਾ ਵਗਣੇ ਕਰਕੇ,ਭੈੜੀ ਬਦਬੋ ਚੁੱਕੀ ਜਾਂਦੀ ਹੈ,ਸਾਰੀਆਂ ਥਾਵਾਂ 'ਚ ਰਾਜੇ ਗ੍ਰੀਬ,ਚੋਰ ਸਾਧ ਸਭ ਨੂੰ ਸਮਦ੍ਰਿਸਟੀ ਨਾਲ ਸੁਗੰਧਤ ਸੁਖਦਾਇਕ ਲੱਗਦੀ ਹੈ।ਸੁਗੰਧੀ ਵਾਲੀ ਹਵਾ ਨਾਲ ਸੁਆਸ ਲੈਣੇ ਕਰਕੇ,ਬਹੁਤ ਸਾਰੀਆਂ ਬਿਮਾਰੀਆਂ ਚੁੱਕੀਆਂ ਜਾਂਦੀਆਂ ਹਨ।ਇਸ ਤਰ੍ਹਾਂ ਸੁਗੰਧੀ ਵਾਲੀ ਠੰਢੀ ਸੁਖਦਾਇਕ ਹਵਾ ਵਾਂਗ ਪਰਉਪਕਾਰੀ ਸੰਤ ਮਹਾਂਪੁਰਸ਼,ਪ੍ਰੇਮਾ-ਭਗਤੀ ਰੂਪੀ ਸੁਗੰਧੀ,ਸ਼ਾਂਤੀ ਰੂਪੀ ਠੰਢ ਸਹਿਤ ਹਨ।(ਸਰਬ) ਸਾਰਿਆਂ(ਥਾਨ)ਥਾਵਾਂ 'ਤੇ,ਰਾਜੇ ਰੰਕ 'ਤੇ(ਸਮਾਨ)ਸਮਦ੍ਰਿਸਟੀ ਰੱਖ ਕੇ,ਪਰਉਪਕਾਰ ਕਰਦੇ ਹਨ।ਸਾਰਿਆਂ ਜੀਆਂ ਨੂੰ ਪ੍ਰੇਮਾ-ਭਗਤੀ ਦੀ(ਸੁਗੰਧ)ਸੁਗੰਧੀ ਵਾਲੇ ਸੁਆਸ,ਸ਼ਾਂਤੀ ਰੂਪੀ(ਸੀਤ)ਠੰਢ ਬਖ਼ਸ਼ਦੇ ਹਨ।ਜਿਸ ਕਰਕੇ ਈਰਖਾ ਦੀ ਤਪਸ ਮਿਟਦੀ ਹੈ,ਅਤੇ ਮੰਦ ਵਾਸ਼ਨਾ(ਚਲਿਓ)ਚਲੀਆਂ ਜਾਂਦੀਆਂ ਹਨ।ਜਿਵੇਂ ਸੁਗੰਧ ਵਾਲੀ ਠੰਢੀ ਹਵਾ ਰੋਗ ਚੁੱਕਦੀ ਹੈ,ਤਿਵੇਂ ਪਰਉਪਕਾਰੀ ਸੰਤ ਪ੍ਰੇਮਾ-ਭਗਤੀ ਰੂਪੀ ਸੁਗੰਧ ਨਾਲ ਹਉਮੈ ਦਾ ਰੋਗ ਚੁੱਕ ਦਿੰਦੇ ਹਨ।

ਜਹਾ ਸਾ ਕਿਛੁ ਤਹਾ ਲਾਗਿਓ ਤਿਲੁ ਨ ਸੰਕਾ ਮਾਨ॥੬॥ ਜਿਵੇਂ ਜਿਥੇ ਬਦਬੋ ਹੋਵੇ ਓਥੇ ਸੀਤਲ ਸੁਗੰਧਤ ਹਵਾ ਲੱਗ ਕੇ ਬਦਬੋ ਚੁੱਕ ਦਿੰਦੀ ਹੈ।ਮੰਦੀ ਬਦਬੋ ਤੋਂ ਤਿਲ ਮਾਤ੍ਰ ਭੀ ਸ਼ੰਕਾ ਨਹੀਂ ਮੰਨਦੀ।ਤਿਵੇਂ ਪਰਉਪਕਾਰੀ ਮਹਾਂਪੁਰਸ਼ਾਂ ਨੂੰ (ਜਹਾ)ਜਿੱਥੇ(ਕਿਛੁ)ਤੁੱਛ ਮਾਤ੍ਰ ਕੁਕਰਮੀ ਮੰਦ ਵਾਸ਼ਨਾ ਵਾਲੇ ਮਿਲਦੇ ਹਨ,(ਤਹਾ)ਤਿੱਥੇ ਉਨ੍ਹਾਂ ਨਾਲ(ਲਾਗਿਓ)ਲੱਗ ਕੇ ਭਾਵ ਕ੍ਰਿਪਾ ਕਰਕੇ,ਉਨ੍ਹਾਂ ਨੂੰ ਕਥਾ ਕੀਰਤਨ ਸੁਣਾ ਕੇ,ਗੁਰੂ ਸੇਵਾ ਭਗਤੀ 'ਚ ਲਾ ਕੇ,ਉਨ੍ਹਾਂ ਦਾ ਵਿਸ਼ੇ ਵਾਸ਼ਨਾ ਰੂਪੀ ਗੰਦ ਚੁੱਕ ਕੇ,ਉਨ੍ਹਾਂ 'ਚ ਪ੍ਰੇਮਾ ਭਗਤੀ ਰੂਪੀ ਸੁਗੰਧੀ ਭਰਦੇ ਹਨ।(ਸਾ)ਉਨ੍ਹਾਂ ਮੰਦ ਪੁਰਸ਼ਾਂ ਤੋਂ ਤਿਲੁ ਮਾਤ੍ਰ ਭਾਵ ਥੋੜੇ ਮਾਤ੍ਰ ਭੀ ਸੰਕਾ(ਨ)ਨਹੀਂ(ਮਾਨ)ਮੰਨਦੇ।ਅੱਗ ਦੇ ਸੱਤਵੇਂ ਦ੍ਰਿਸਟਾਂਤ ਦੁਆਰਾ ਸੰਤਾਂ ਅਤੇ ਸਤਿਗੁਰਾਂ ਦੇ ਸ਼ੁਭ ਗੁਣ ਕਥਨ ਕਰਦੇ ਹਨ:-

ਸੁਭਾਇ ਅਭਾਇ ਜੁ ਨਿਕਟਿ ਆਵੈ ਸੀਤੁ ਤਾ ਕਾ ਜਾਇ॥ ਦ੍ਰਿਸਟਾਂਤ:-ਭਾਵੇਂ ਕੋਈ ਸੁਗੰਧੀ ਲੈ ਕੇ,ਅੱਗ ਦਾ ਪੂਜਨ ਕਰਨ ਲਈ,ਭਾਵਨਾ ਨਾਲ ਅੱਗ ਦੇ ਪਾਸ ਜਾਵੇ ਅਤੇ ਭਾਵੇਂ ਕੋਈ ਬੁਝਾਉਣ ਜਾਵੇ,ਉਸ ਦਾ ਪਾਲ਼ਾ ਚਲਿਆ ਜਾਂਦਾ ਹੈ।ਇਸ ਤਰ੍ਹਾਂ ਸੰਤਾਂ ਮਹਾਂਪੁਰਸ਼ਾਂ ਦੇ(ਨਿਕਟਿ)ਪਾਸ ਭਾਵੇਂ ਜੁ ਕੋਈ (ਸੁਭਾਇ)ਸ੍ਰੇਸਟ ਭਾਵਨਾ ਨਾਲ,ਚੰਦਨ ਕੇਸਰ ਨਾਲ ਪੂਜਨ ਕਰਨ ਆਵੈ,ਭਾਵੇਂ(ਅਭਾਇ)ਖੋਟੀ ਭਾਵਨਾ ਨਾਲ ਮਾਰਨ ਆਵੈ,( ਤਾ)ਤਿਸ(ਕਾ)ਦਾ ਪਾਪਾਂ ਰੂਪੀ(ਸੀਤੁ)ਪਾਲ਼ਾ(ਜਾਇ)ਚਲਿਆ ਜਾਂਦਾ ਹੈ।ਜਿਵੇਂ ਪਹਿਲੇ ਪਾਤਿਸਾਹ ਜੀ ਨੂੰ ਦੇਵਲੂਤ ਰਾਖਸ਼

ਖਾਣਾ ਚਾਹੁੰਦਾ ਸੀ,ਦੋ ਵਾਰੀ ਰਾਖਸ਼ ਭੇਜੇ,ਸੀਤਲ ਹੋ ਕੇ ਚਲੇ ਗਏ।ਤੀਜੀ ਵਾਰੀ ਵਜ਼ੀਰ ਭੇਜਿਆ,ਅਖੀਰ ਗੁੱਸੇ ਨਾਲ ਆਪ ਆਇਆ,ਦਰਸ਼ਨ ਕਰਕੇ ਸ਼ਾਂਤ ਹੋ ਕੇ ਚਰਨ ਫੜੇ,ਮੁਰੀਦ ਬਣ ਗਿਆ।ਇਉਂ ਪਾਪਾਂ ਰੂਪੀ ਪਾਲ਼ਾ ਚਲਿਆ ਗਿਆ।

ਆਪ ਪਰ ਕਾ ਕਛੁ ਨ ਜਾਣੈ;ਸਦਾ ਸਹਜਿ ਸੁਭਾਇ॥੭॥ਜਿਵੇਂ ਅੱਗ ਆਪਣੇ ਪਰਾਏ ਦਾ ਵਿਚਾਰ ਨਹੀਂ ਕਰਦੀ,ਸਭ ਦਾ ਹਨ੍ਹੇਰਾ ਦੂਰ ਕਰਕੇ ਚਾਨਣ ਕਰ ਦਿੰਦੀ ਹੈ।ਇਸੇ ਤਰ੍ਹਾਂ ਪਰਉਪਕਾਰੀ ਸੰਤ ਮਹਾਂਪੁਰਖ(ਆਪ) ਆਪਣੇ(ਪਰ)ਪਰਾਏ(ਕਾ)ਦਾ ਵਿਚਾਰ(ਕਛੁ)ਥੋੜੇ ਮਾਤ੍ਰ ਭੀ(ਨ)ਨਹੀਂ(ਜਾਣੈ) ਜਾਣਦੇ।ਸਦਾ(ਸੁਭਾਇ)ਸੁਭਾਵਕ (ਸਹਜਿ)ਨਿਰਯਤਨ ਹੀ ਅੱਗ ਵਾਂਗ ਸੱਚੇ ਗਿਆਨ ਦਾ ਪ੍ਰਕਾਸ਼ ਕਰਕੇ,ਅਗਿਆਨ ਦਾ ਹਨ੍ਹੇਰਾ ਚੁੱਕ ਦਿੰਦੇ ਹਨ।ਜਿਵੇਂ ਅੱਗ ਚਾਨਣ ਕਰਕੇ ਸ਼ੇਰ ਆਦਿ ਦਾ ਡਰ ਚੁੱਕਦੀ ਹੈ,ਤਿਵੇਂ ਪਰਉਪਕਾਰੀ ਸਤਿਗੁਰੂ ਸਾਹਿਬ ਜੀ ਸੱਚ ਦਾ ਚਾਨਣ ਕਰਕੇ,ਕਾਲ਼ ਰੂਪੀ ਸ਼ੇਰ,ਕਾਮ ਕ੍ਰੋਧ ਆਦਿ ਬਘਿਆੜਾਂ ਰੂਪੀ ਵਿਰੋਧੀ ਪਸ਼ੂਆਂ ਦਾ ਡਰ ਚੁੱਕ ਦਿੰਦੇ ਹਨ।

ਚਰਣ ਸਰਣ ਸਨਾਥ ਇਹੁ ਮਨੁ ਰੰਗਿ ਰਾਤੇ ਲਾਲ॥(ਲਾਲ)ਪਿਆਰੇ ਵਾਹਿਗੁਰੂ ਜੀ ਦੇ(ਰੰਗਿ)ਪ੍ਰੇਮ,ਰੰਗ 'ਚ(ਰਾਤੇ)ਰੰਗੇ ਹੋਏ,ਉਪ੍ਰੋਕਤ ਗੁਣਾ ਵਾਲੇ,ਸੰਤਾਂ ਦੀ ਚਰਣ ਸਰਣ 'ਚ ਦਾਸਨ ਦਾਸ ਨੇ ਆਪਣਾ ਮਨੁ ਜੋ ਰੱਖਿਆ ਹੈ,ਇਹੁ ਹੀ ਮੇਰੀ(ਸਨਾਥ)ਕਲਿਆਣ ਹੈ।ਇਸ 'ਚ ਬੜਾ ਭਾਰੀ ਅਨੰਦ ਹੈ।ਧੰਨ ਸੱਚੇ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਦੀ ਨਿਮ੍ਰਤਾ।

ਗੋਪਾਲ ਗੁਣ ਨਿਤ ਗਾਉ ਨਾਨਕ;ਭਏ ਪ੍ਰਭ ਕਿਰਪਾਲ॥੮॥੩॥ਸ਼ਹੀਦਾਂ ਦੇ ਸਿਰਤਾਜ ਗ੍ਰੀਬ ਨਿਵਾਜ ਵਾਹਿਗੁਰੂ (ਨਾਨਕ)ਸਤਿਗੁਰੂ ਅਰਜਨ ਦੇਵ ਸਾਹਿਬ ਜੀ ਮਹਾਰਾਜ ਅਤਿਅੰਤ ਹੀ ਨਿਮ੍ਰਤਾ ਨਾਲ ਫ਼ੁਰਮਾ ਰਹੇ ਹਨ:- ਦਾਸਨ ਦਾਸ 'ਤੇ(ਪ੍ਰਭ)ਸਮਰੱਥ ਵਾਹਿਗੁਰੂ ਜੀ ਕਿਰਪਾਲ(ਭਏ) ਹੋਏ ਹਨ,ਇਸ ਕਰਕੇ ਦਾਸਨ ਦਾਸ ਉਪ੍ਰੋਕਤ ਗੁਣਾਂ ਵਾਲੇ ਸੰਤਾਂ ਦੀ ਸਰਨ ਪੈ ਕੇ,(ਗੋਪਾਲ)(ਗੋ+ਪਾਲ)(ਗੋ)ਪ੍ਰਿਥਵੀ ਦੇ(ਪਾਲ)ਪਾਲਕ ਸੱਚੇ ਵਾਹਿਗੁਰੂ ਜੀ ਦੇ ਗੁਣ ਨਿਤ ੨(ਗਾਉ)ਗਾਉਂਦਾ ਹੈ।

੧੭੦.ਵਾਹਿਗੁਰੂ॥(੯੯੯)ਮਾਰੂ ਮਹਲਾ ੫॥ਕਵਨ ਥਾਨ ਧੀਰਿਓ ਹੈ ਨਾਮਾ;ਕਵਨ ਬਸਤੁ ਅਹੰਕਾਰਾ॥

ਉਥਾਨਕਾ:-ਪਾਰਬ੍ਰਹਮ ਕੇ ਗੁਰ ਅਵਤਾਰ,ਕੋਟਿ ਬ੍ਰਹਮੰਡ ਦੇ ਰਚਨਹਾਰ,ਸਤਿਗੁਰੂ ਅਰਜਨ ਦੇਵ ਸਾਹਿਬ ਜੀ,ਅਠਸਠਿ ਘਾਟ 'ਤੇ ਸਜ ਕੇ,ਪੌੜ ਪੱਕੇ ਕਰਵਾ ਰਹੇ ਸਨ।ਬਹੁਤੇ ਪ੍ਰੇਮੀ ਗੁਰੂ ਚਰਨਾਂ 'ਚ ਲੀਣ ਹੋ ਕੇ ਸੇਵਾ ਕਰਦੇ ਸਨ।ਜਿਨ੍ਹਾਂ ਨੂੰ ਦਿਨ ਚੜ੍ਹਦੇ ਛਿਪਦੇ ਵੱਲ ਕੋਈ ਖ਼ਿਆਲ ਨਹੀਂ ਸੀ।ਇੱਕ ਕਮਟਾਲੂ ਕਾਮਿਆਂ ਨੂੰ ਬਜ਼ਾਰ ਲੈ ਜਾਂਦਾ।ਇੱਕ ਦਿਨ ਮੁਖੀ ਸੇਵਾਦਾਰ ਦੇ ਅੜਿਕੇ ਚੜ੍ਹ ਗਿਆ,ਉਸ ਨੇ ਖ਼ੂਬ ਤਾੜਿਆ,ਅੱਗੋਂ ਉਸ ਨੇ ਅਪਣੀ ਗ਼ਲਤੀ ਨਹੀਂ ਮੰਨੀ,ਸਗੋਂ ਸਤਿਗੁਰਾਂ ਪਾਸ,ਝੂਠੀ ਸ਼ਿਕਾਇਤ ਕੀਤੀ, "ਹੇ ਸਤਿਗੁਰੂ ਸਾਹਿਬ ਜੀ!ਮੇਰਾ ਨਾਉ ਲੈ ਕੇ ਇਸ ਨੇ ਮੈਨੂੰ ਗਾਲ਼ਾਂ ਕੱਢੀਆਂ ਹਨ,ਇਸ ਕਰਕੇ ਮੈਨੂੰ ਬਹੁਤ ਦੁੱਖ ਹੈ।" ਧੰਨ ਸਤਿਗੁਰੂ ਸਾਹਿਬ ਜੀ

ਪਾਰਬ੍ਰਹਮ ਦੇ ਗੁਰ ਅਵਤਾਰ ਹੋਣੇ ਕਰਕੇ,ਗਾਲ਼ਾਂ ਜ਼ਰਨ ਦਾ ਉੱਤਮ ਉਪਦੇਸ਼ ਬਖ਼ਸ਼ਦੇ ਹਨ।ਜੋ ਹੋਰ ਕੋਈ ਵੀ ਬਖ਼ਸ਼ ਨਹੀਂ ਸਕਿਆ।ਐਸਾ ਅਮੋਲਕ ਪਰਮ-ਮਨੋਹਰ ਸਬਦ ਬਖ਼ਸ਼ਿਆ ਹੈ,ਜਿਸ ਨੂੰ ਪ੍ਰਾਪਤ ਕਰਕੇ,ਗਾਲ਼ ਕੱਢਣ ਦੀ ਭੈੜੀ ਆਦਤ ਹਟ ਜਾਵੇ।ਸਰਬ ਵਿਆਪੀ ਦੀ ਸਾਖਿਆਤਤਾ ਹੋ ਜਾਵੇ।ਹਜ਼ੂਰ ਵਿਸਰਾਮ ਦੀਆਂ ਤੁਕਾਂ 'ਚ ਪਰਮ-ਵੈਰਾਗਮਈ ਸ਼ੁਭ ਸੱਚਾ ਉਪਦੇਸ਼ ਫ਼ੁਰਮਾਉਂਦੇ ਹਨ:- ਸੁਨਹੁ ਰੇ ਤੂ ਕਉਨੁ; ਕਹਾ ਤੇ ਆਇਓ॥ਰਹਾਉ ਦੀਆਂ ਤੁਕਾਂ 'ਚ ਸਾਰੇ ਸਬਦ ਦਾ ਸਿਧਾਂਤ ਹੁੰਦਾ ਹੈ। (ਰੇ) ਹੇ ਕਮਟਾਲ਼ੂ!(ਸੁਨਹੁ) ਸੁਨਣਾ ਕਰ,(ਤੂ)ਆਪ ਜੀ ਕਉਨੁ ਹੋਂ?(ਕਹਾ) ਕਿੱਥੋਂ(ਤੇ)ਤੋਂ ਆਇਓ ਹੈਂ?ਭਾਵ ਚਉਰਾਸੀ ਲੱਖ ਜੂਨ ਭੋਗ ਕੇ ਆਇਆ ਹੈਂ।ਇਸ ਕਰਕੇ ਅਪਣਾ ਮੂਲ ਪਛਾਣ ਕੇ,ਗਾਲ਼ਾਂ ਦਾ ਗੁੱਸਾ ਤਿਆਗ।

ਏਤੀ ਨ ਜਾਨਉ. ਕੇਤੀਕ ਮੁਦਤਿ;ਚਲਤੇ ਖਬਰਿ ਨ ਪਾਇਓ॥੧॥ ਰਹਾਉ॥ਆਪ ਜੀ (ਏਤੀ) ਇਤਨੀ ਗੱਲ (ਨ)ਨਹੀਂ (ਜਾਨਉ) ਜਾਣਦੇ,ਜੋ ਇਸ ਸੰਸਾਰ 'ਚ (ਕੇਤੀਕ) ਕਿਤਨੀ ਕੁ (ਮੁਦਤਿ) ਦੇਰੀ ਰਹਿਣਾ ਹੈ?ਭਾਵ ਜ਼ਿਆਦਾ ਸਮਾਂ ਜੱਗ 'ਤੇ ਨਹੀਂ ਰਹਿਣਾ।ਯਥਾ:- ਹਮ ਆਦਮੀ ਹਾਂ ਇਕ ਦਮੀ;ਮੁਹਲਤਿ ਮੁਹਤੁ ਨ ਜਾਣਾ॥) ਕਹਾ ਬਿਸਾਸਾ ਇਸ ਭਾਂਡੇ ਕਾ ਇਤਨਕੁ ਲਾਗੈ ਠਨਕਾ॥੧॥(੧੨੫੩) ਇਸ ਜੱਗ ਤੋਂ (ਚਲਤੇ) ਚਲੇ ਜਾਣ ਦੀ ਖਬਰਿ ਨੂੰ ਆਪ ਜੀ ਨੇ (ਨ)ਨਹੀਂ (ਪਾਇਓ) ਪਾਇਆ।ਕਹਿੰਦਾ, "ਜੀ!ਨਾਮ ਲੈ ਕੇ ਗਾਲ਼ਾਂ ਕੱਢੀਆਂ ਹਨ।" ਉੱਤ੍ਰ:- ਮਾਰੂ ਮਹਲਾ ੫॥ਕਵਨ ਥਾਨ ਧੀਰਿਓ ਹੈ ਨਾਮਾ;ਕਵਨ ਬਸਤੁ ਅਹੰਕਾਰਾ॥ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ (੫)ਪੰਜਵੇਂ(ਮਹਲਾ)ਸਰੂਪ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਮਾਰੂ ਰਾਗ 'ਚ ਉਪ੍ਰੋਕਤ ਪ੍ਰੇਮੀ ਨੂੰ ਗਾਲ਼ ਜ਼ਰਨ ਦਾ ਸ਼ੁਭ ਸੱਚਾ ਉਪਦੇਸ਼ ਫ਼ੁਰਮਾ ਰਹੇ ਹਨ:-ਇਸ ਦੇ ਸ੍ਰੀਰ ਦੇ ਇਕੱਲੇ ੨ ਅੰਗ ਨੂੰ,ਹੱਥ ਲਾ ਕੇ ਪੁੱਛਿਆ,ਕਵਨ ਥਾਨ ਧੀਰਿਓ ਹੈ ਨਾਮਾ;ਜੇ ਕਹਿੰਦੇ ਹੋਂ ਨਾਮ ਲੈ ਕੇ ਗਾਲ਼ਾਂ ਕੱਢੀਆਂ ਹਨ,ਤਾਂ ਆਪ ਜੀ ਦਾ(ਨਾਮਾ)ਨਾਮ (ਕਵਨ)ਕਿਸ(ਥਾਨ)ਜਗ੍ਹਾ ਭਾਵ ਅੰਗ 'ਤੇ(ਧੀਰਿਓ)ਟਿਕਿਆ ਹੈ।ਕਵਨ ਬਸਤੁ ਅਹੰਕਾਰਾ॥(ਕਵਨ)ਕਿਸ ਅੰਗ 'ਚ (ਬਸਤੁ) ਵਸਦਾ ਹੈਂ ਨਾਮ,ਜਿਸ ਨੂੰ ਗਾਲ਼ਾਂ ਕੱਢੀਆਂ ਹਨ।ਜਿਸ ਨਾਮ ਦਾ ਤੂੰ (ਅਹੰਕਾਰਾ) ਹੰਕਾਰ ਕਰਦਾ ਹੈਂ।

ਕਵਨ ਚਿਹਨ ਸੁਨਿ ਊਪਰਿ ਛੋਹਿਓ; ਮੁਖ ਤੇ ਸੁਨਿ ਕਰਿ ਗਾਰਾ॥੧॥ਹੇ ਭਾਈ!ਉਸ ਦੇ ਮੁਖ(ਤੇ) ਤੋਂ (ਗਾਰਾ)ਗਾਲ਼ਾਂ ਸੁਨਿ ਕਰਿ,ਆਪ ਜੀ ਦੇ ਸ੍ਰੀਰ ਊਪਰਿ(ਕਵਨ)ਕਿਹੜਾ (ਚਿਹਨ) ਨਿਸ਼ਾਨ ਫੱਟ (ਛੋਹਿਓ) ਲੱਗ ਗਿਆ ਹੈ?ਸਤਿਗੁਰੂ ਗ੍ਰੀਬ ਨਿਵਾਜ ਜੀ ਨੇ,ਉਸ ਦੇ ਸ੍ਰੀਰ 'ਤੇ ਹੱਥ ਫੇਰ ਕੇ, ਨਾਨਕ ਨਦਰੀ;ਨਦਰਿ ਨਿਹਾਲ॥ਪੂਰਨ ਕ੍ਰਿਪਾ ਭਰੀ ਨਿਗ੍ਹਾ ਪਾ ਕੇ,ਨਿਹਾਲ ਕਰ ਦਿਤਾ।ਉਸ ਨੂੰ ਕਮਟਾਲ਼ੂ ਜਾਣ ਕੇ,ਸ਼ੁਭ ਸਿੱਖਿਆ ਬਖ਼ਸ਼ੀ।ਰਹਾਉ॥ ਬਿਸ੍ਰਾਮ ਦੇ ਕੇ ਫ਼ੁਰਮਾਉਂਦੇ ਹਨ:-

(ਨਿ-ਭਰਾਤੇ ਬੋਲੋ)ਸਹਨਸੀਲ ਪਵਨ ਅਰੁ ਪਾਣੀ ਬਸੁਧਾ ਖਿਮਾ ਨਿਭਰਾਤੇ॥ ਪੰਚ ਤਤ ਮਿਲਿ ਭਇਓ ਸੰਜੋਗਾ ਇਨ ਮਹਿ ਕਵਨ ਦੁਰਾਤੇ॥੨॥ਅਮੋਲਕ ਮਹਾਂ ਵਿਸਮਾਦ ਅਰਥ ਪੰਜ ਤੱਤਾਂ ਤੋਂ ਸ਼ੁਭ ਗੁਣ ਧਾਰਨ ਕਰਕੇ ਖਿਮਾ ਕਮਾਓਣੁ ਦਾ ਸ਼ੁਭ ਸੱਚਾ ਉਪਦੇਸ਼ ਹੈ:- ਹੇ ਸਤਿਗੁਰੂ ਸਾਹਿਬ

ਜੀਓ !ਦਾਸਨ ਦਾਸ ਦਾ ਪੰਜ ਤੱਤਾਂ ਦਾ ਸ੍ਰੀਰ ਹੈ। ਅਕਾਸ਼ ਵਾਂਗ ਪਦਾਰਥ ਨਾਲ ਮੇਰਾ ਚਿੱਤ ਨਹੀਂ ਭਰਦਾ। ਜਿਵੇਂ ਹਵਾ ਕਰਕੇ ਅਫ਼ਰੇਵਾਂ ਹੋ ਜਾਂਦਾ ਹੈ ਤਿਵੇਂ ਦਾਸਨ ਦਾਸ ਅਹੰਕਾਰ ਕਰਕੇ ਫੁੱਲਿਆ ਹੈ। ਜਿਵੇਂ ਪਾਣੀ 'ਚੋਂ ਕਾਮ ਪੈਦਾ ਹੁੰਦਾ ਹੈ ਤਿਵੇਂ ਦਾਸਨ ਦਾਸ ਨੂੰ ਕਾਮ ਵਿਆਪਦਾ ਹੈ। ਜਿਵੇਂ ਧਰਤੀ ਜੜ੍ਹ ਹੈ ਤਿਵੇਂ ਦਾਸਨ ਦਾਸ ਗੁਰਬਾਣੀ ਅਰਥ ਸਮਝਣ,ਗੁਰੂ ਸੇਵਾ ਸਿਮਰਨ ਪ੍ਰਮਾ-ਭਗਤੀ ਕਰਨ ਵੱਲੋਂ ਜੜ੍ਹ ਹਾਂ। ਜਿਵੇਂ ਅਗਨੀ 'ਚੋਂ ਕ੍ਰੋਧ ਪੈਦਾ ਹੁੰਦਾ ਹੈ,ਤਿਵੇਂ ਦਾਸਨ ਦਾਸ ਦਾ ਸ੍ਰੀਰ ਪੰਜਾਂ ਤੱਤਾਂ ਦਾ ਹੋਣੇ ਕਰਕੇ ਬੇਸੰਭਾਲ ਕ੍ਰੋਧ ਆ ਜਾਂਦਾ ਹੈ। ਹਜ਼ੂਰ ਕਿਹਾ, "ਪੰਜਾਂ ਤੱਤਾਂ ਦਾ ਇਹ ਗੁਣ ਧਾਰਨ ਕਰੋ। (ਸਹਨਸੀਲ) ਜਿਵੇਂ ਅਕਾਸ਼ 'ਚ ਭਾਵੇਂ ਕਿਤਨੇ ਗੋਲ਼ੇ ਚਲਾਏ ਜਾਣ ਫੇਰ ਵੀ ਸਹਿਨਸ਼ੀਲਤਾ ਰੱਖਦਾ ਹੈ,ਇਸ ਤਰ੍ਹਾਂ ਜੇ ਕੋਈ ਮੰਦੇ ਬਚਨ ਕਹੇ,ਦੁੱਖ ਦੇਵੇ ਤਾਂ (ਸਹਨਸੀਲ) ਸਹਨਸ਼ੀਲਤਾ ਰੱਖੋ। ਯਥਾ:-ਸਹਣਸੀਲ ਸੰਤੰ;ਸਮ ਮਿਤ੍ਰਸ੍ਯ ਦੁਰਜਨਹ॥ (ਪਵਨ) ਹਵਾ ਸੁਆਸ ਰੂਪ ਹੋ ਕੇ ਅਮੀਰ ਗ੍ਰੀਬ ਨੂੰ ਇਕੋ ਜਿਹਾ ਸੁਖ ਦਿੰਦੀ ਹੈ। ਯਥਾ:-ਜੈਸੇ ਰਾਜ ਰੰਕ ਕਉ;ਲਾਗੈ ਤੁਲਿ ਪਵਾਨ॥ ਹਵਾ 'ਚ ਸਮਦ੍ਰਿਸਟੀ ਅਤੇ ਸਾਰਿਆਂ ਨੂੰ ਸੁਖ ਦੇਣ ਦਾ ਗੁਣ ਹੈ। ਇਸ ਤਰ੍ਹਾਂ ਹਵਾ ਤੋਂ, ਧੰਨ ਧੰਨ ਸਤਿਗੁਰੂ,ਨਾਨਕ ਨਾਮੁ ਚੜ੍ਹਦੀ ਕਲਾ॥ਤੇਰੇ ਭਾਣੇ.ਸਰਬੱਤ ਦਾ ਭਲਾ॥ਸਾਰਿਆਂ 'ਤੇ ਸਮਦ੍ਰਿਸਟੀ ਰੱਖ ਕੇ ਸਭ ਨੂੰ ਸੁਖ ਦੇਣ ਵਾਲਾ ਗੁਣ ਧਾਰਨ ਕਰੋ। (ਅਰੁ) ਅਤੇ ਪਾਣੀ ਸਾਰਿਆਂ ਦੀ ਪਿਆਸ ਬੁਝਾਉਂਦਾ ਹੈ,ਮੈਲ਼ ਧੋਂਦਾ ਹੈ ਪਰ ਫੇਰ ਭੀ ਨਿਰਮਲ ਦਾ ਨਿਰਮਲ ਹੀ ਰਹਿੰਦਾ ਹੈ। ਇਸ ਤਰ੍ਹਾਂ ਪਾਣੀ ਵਾਂਗ,ਗੁਰਬਾਣੀ ਕਥਾ ਕੀਰਤਨ ਦੁਆਰਾ ਆਪਣੀ,ਸਭ ਦੀ ਤ੍ਰਿਸਨਾ ਦੀ ਪਿਆਸ ਬੁਝਾਉ। ਸਭ ਦੀ ਮੈਲ਼ ਧੋ ਕੇ ਉੱਜਲ ਰਹੋ। ਪਾਣੀ ਸਾਰੀ ਬਨਾਸਪਤੀ ਨੂੰ ਹਰਾ ਭਰਾ ਕਰਦਾ ਹੈ,ਇਸ ਤਰ੍ਹਾਂ ਗੁਰਬਾਣੀ ਸੁਣਾ ਕੇ ਸਾਰੇ ਵਾਤਾਵਰਨ ਨੂੰ ਹਰਾ ਭਰਾ ਕਰੋ। ਬਸੁਧਾ ਖਿਮਾ ਨਿਭਰਾਤੇ॥ (ਬਸੁਧਾ) ਧਰਤੀ 'ਤੇ ਭਾਵੇਂ ਕੋਈ ਮੈਲ਼ ਤਿਆਗੇ,ਭਾਵੇਂ ਪੁੱਟੇ ਪਰ ਫੇਰ ਭੀ ਖਿਮਾ ਹੀ ਰੱਖਦੀ ਹੈ। ਬੇਅੰਤ ਬ੍ਰਿਛ ਸਮੁੰਦ੍ਰ ਪਹਾੜ ਜੀਵ,ਸਭ ਦਾ ਭਾਰ ਸਹਾਰਦੀ ਹੈ। ਇਸ ਤਰ੍ਹਾਂ ਧੀਰਜ ਖਿਮਾ ਦਾ ਸੁਭਾਅ ਧਾਰਨ ਕਰੋ। ਨਿਭਰਾਤੇ:-ਜਿਵੇਂ ਅੱਗ ਪ੍ਰਕਾਸ਼ ਕਰਕੇ ਅੰਧੇਰਾ ਚੁੱਕ ਕੇ,(ਨਿਭਰਾਤੇ)(ਨਿ+ਭਰਾਤੇ)(ਭਰਾਤੇ)ਭ੍ਰਮ ਭ੍ਰਾਂਤੀ ਤੋਂ (ਨਿ) ਰਹਿਤ ਕਰਦੀ ਹੈ। ਇਉਂ ਅੱਗ ਵਾਂਗ ਗੁਰਬਾਣੀ ਨਾਲ,ਦੂਜਿਆਂ ਦੇ ਅੰਦਰ ਗਿਆਨ ਦਾ ਪ੍ਰਕਾਸ਼ ਕਰਕੇ,ਅਗਿਆਨ ਦਾ ਹਨ੍ਹੇਰਾ ਦੂਰ ਕਰਕੇ, ਭਰਮ ਭ੍ਰਾਂਤੀ ਤੋਂ ਰਹਿਤ ਕਰੋ। ਜਿਵੇਂ ਅੱਗ ਪਾਲ਼ਾ ਦੂਰ ਕਰਦੀ ਹੈ। ਯਥਾ:- ਸੁਭਾਇ ਅਭਾਇ ਜੁ ਨਿਕਟਿ ਆਵੈ ਸੀਤੁ ਤਾ ਕਾ ਜਾਇ॥ ਇਸ ਤਰ੍ਹਾਂ ਗੁਰਬਾਣੀ ਨਾਲ ਦੂਜਿਆਂ ਦਾ ਪਾਪਾਂ ਰੂਪੀ ਪਾਲ਼ਾ ਦੂਰ ਕਰੋ।

ਪੰਚ ਤਤ ਮਿਲਿ ਭਇਓ ਸੰਜੋਗਾ;ਇਨ ਮਹਿ ਕਵਨ ਦੁਰਾਤੇ॥੨॥ਅਕਾਸ਼ ਪਉਣ ਪਾਣੀ ਧਰਤੀ ਅਗਨੀ,ਪੰਚ ਤਤ ਦਾ(ਸੰਜੋਗਾ)ਮੇਲਾ,ਮਿਲਿ ਕੇ ਸ੍ਰੀਰ(ਭਇਓ)ਹੋਇਆ ਹੈ। ਯਥਾ:-ਪਾਂਚ ਤਤ ਕੋ ਤਨ ਰਚਿਓ; ਜਾਨਹੁ ਚਤੁਰ ਸੁਜਾਨ॥ ਵਾ ਪੰਚ ਤਤ ਦੇ ਸ਼ੁਭ ਗੁਣਾਂ ਦੀ ਸ਼ੁਭ ਧਾਰਨਾ'ਚ ਮਿਲਿ ਕੇ,ਪ੍ਰੇਮੀਆਂ ਦਾ ਵਾਹਿਗੁਰੂ ਜੀ ਨਾਲ(ਸੰਜੋਗਾ)ਮੇਲਾ(ਭਇਓ)ਹੋਇਆ ਹੈ। ਇਨ ਬਚਨਾਂ (ਮਹਿ) ਵਿੱਚ ਦੱਸੋ(ਦੁਰਾਤੇ)ਦ੍ਵੈਤ,ਛੁਪਾ ਬਾਜ਼ੀ ਕਿਹੜੀ ਹੈ? ਇਨ੍ਹਾਂ ਪੰਜਾਂ ਤੱਤਾਂ ਦੇ ਉਪ੍ਰੋਕਤ ਸ਼ੁਭ

ਗੁਣ ਧਾਰਨ ਕਰਕੇ,ਕਦੇ ਭੁੱਲ ਕੇ ਭੀ ਗਾਲ਼ ਨਹੀਂ ਕੱਢਣੀ ਚਾਹੀਦੀ।ਜੇ ਕੋਈ ਗਾਲ਼ ਕੱਢੇ ਤਾਂ ਅਕਾਸ਼ ਵਾਂਗ ਸਹਿਣਸੀਲਤਾ ਸਹਿਤ,ਨਿਰਖੋਭ ਰਹਿਣਾ,ਹਵਾ ਵਾਂਗ ਸਮਦ੍ਰਿਸਟੀ ਰੱਖ ਕੇ ਗਾਲ਼ ਜਰਨੀ।ਪਾਣੀ ਵਾਂਗ ਪਰਾਈ ਮੈਲ਼ ਲਾਹ ਕੇ,ਉੱਜਲਤਾ ਰੱਖਣੀ,ਭਾਵ ਗਾਲ਼ ਤੋਂ ਉੱਜਲ ਰਹਿਣਾ।ਗਾਲ਼ ਕੱਢਣ ਵਾਲੇ ਨੂੰ ਧਰਤੀ ਵਾਂਗ ਖਿਮਾ ਕਰ ਦੇਣੀ।ਅੱਗ ਵਾਂਗ ਗਾਲ਼ ਕੱਢਣ ਵਾਲੇ ਦਾ ਪਾਪਾਂ ਰੂਪੀ ਪਾਲ਼ਾ ਲਾਹ ਕੇ,ਉਸ ਦਾ ਅਗਿਆਨ ਦਾ ਹਨ੍ਹੇਰਾ ਮੇਟ ਕੇ,ਗਿਆਨ ਦਾ ਪ੍ਰਕਾਸ਼ ਬਖ਼ਸਣਾ।

ਭਾਵ ਅਰਥ:-ਪਰਮਪੂਜਨੀਕ ਪੰਜਵੇਂ ਪਾਤਿਸਾਹ ਜੀ,ਸਿੱਖ ਨੂੰ ਗਾਲ਼ ਜ਼ਰਨ ਦਾ ਪਰਮ ਪਵਿੱਤ੍ਰ ਸ਼ੁਭ ਸੱਚਾ ਉਪਦੇਸ਼ ਬਖ਼ਸ਼ਦੇ ਹਨ:-ਹੇ ਪ੍ਰੇਮੀਓ!ਅਕਾਲ ਪੁਰਖ ਜੀ ਨੇ ਇਨ੍ਹਾਂ ਪੰਜਾਂ ਤੱਤਾਂ ਨੂੰ ਖਿਮਾ ਸਹਿਨਸ਼ੀਲਤਾ,ਨਿਰਖੋਭਪੁਣਾ ਸਮਦ੍ਰਿਸਟ ਸੁਭਾਅ ਬਖ਼ਸ਼ਿਆ ਹੈ।ਜਿਸ ਕਰਕੇ ਪੰਚ ਤੱਤ ਰਚਿਤ ਸ੍ਰੀਰ,ਪ੍ਰਫੁੱਲਤ ਹੁੰਦਾ ਹੈ।ਇਸ ਤਰ੍ਹਾਂ ਅਨੰਤ ਬ੍ਰਹਮੰਡ ਦੀ ਰਚਨਾ,ਪੰਜਾਂ ਤੱਤਾਂ ਕਰਕੇ ਰਚੀ ਹੈ।ਇਨ੍ਹਾਂ ਪੰਜਾਂ ਤੱਤਾਂ 'ਚ ਉਪ੍ਰੋਕਤ ਸ਼ੁਭ ਗੁਣ ਵਾਹਿਗੁਰੂ ਜੀ ਨੇ ਪਾਏ ਹਨ।ਜਿਸ ਕਰਕੇ ਸਾਰੀ ਰਚਨਾ ਨਿਯਮ 'ਚ ਪ੍ਰਪੱਕ ਬੱਝੀ ਹੋਈ ਹੈ।ਹੇ ਪ੍ਰੇਮੀ ਜਨੋ!ਧਰਤੀ ਨੂੰ ਭਾਵੇਂ ਕੋਈ ਪੁੱਟੇ,ਚਾਹੇ ਇਸ ਤੇ ਮੈਲ਼ ਤਿਆਗੇ,ਖਿਮਾ ਧੀਰਜ ਰੱਖਦੀ ਹੈ।ਬਨਾਸਪਤੀ ਧਰਤੀ ਤੋਂ ਪੈਦਾ ਹੁੰਦੀ ਹੈ।ਪਹਾੜ ਸਮੁੰਦ੍ਰ ਜੰਗਲ ਦਰਿਆ ਜੀਅ ਜੰਤ ਸਭ ਦਾ ਭਾਰ ਸਹਾਰਦੀ ਹੈ।ਅਕਾਸ਼ 'ਚ ਭਾਵੇਂ ਕਿਤਨੇ ਗੋਲ਼ੇ ਚਲਾਏ ਜਾਣ,ਨਿਰਖੋਭ ਰਹਿੰਦਾ ਹੈ,ਸਾਰਿਆਂ ਨੂੰ ਆਪਣੇ 'ਚ ਨਿਵਾਸ ਦਿੰਦਾ ਹੈ।ਸਾਰੀ ਰਚਨਾ 'ਚ ਅਕਾਸ਼ ਹੈ,ਇਸ ਤੋਂ ਬਿਨਾ ਸਭ ਮਰ ਜਾਣ।ਹਵਾ ਅਮੀਰ ਗ੍ਰੀਬ ਨੂੰ ਸੁਆਸ ਦੇਣ ਰੂਪ ਇੱਕੋ ਜਿਹਾ ਸੁਖ ਬਖ਼ਸ਼ਦੀ ਹੈ।ਪਾਣੀ ਪਿਆਸ ਬੁਝਾਉਂਦਾ ਹੈ,ਮੈਲ਼ ਧੋ ਕੇ ਆਪ ਉੱਜਲ ਦਾ ਉੱਜਲ ਰਹਿੰਦਾ ਹੈ।ਪਾਣੀ ਕਰਕੇ ਸਾਰੇ ਜੀਅ ਅਗਨੀ ਪ੍ਰਫੁੱਲਤ ਹੁੰਦੀ ਹੈ।ਅਗਨੀ ਖਾਣਾ ਹਾਜ਼ਮ ਕਰਦੀ ਹੈ,ਖਾਣਾ ਪਕਾਉਂਦੀ ਹੈ,ਬਨਾਸਪਤੀ,ਸਾਰੇ ਜੀਅ ਅਗਨੀ ਨਾਲ ਪ੍ਰਫੁਲਤ ਹੁੰਦੇ ਹਨ।ਠੰਢ 'ਚ ਭਾਵੇਂ ਕੋਈ ਅੱਗ ਬੁਝਾਉਣ ਜਾਵੇ ਤਾਂ ਭੀ ਉਸ ਦਾ ਪਾਲ਼ਾ ਦੂਰ ਕਰਦੀ ਹੈ।ਹੇ ਭਾਈ!ਪੰਜਾਂ ਤੱਤਾਂ 'ਤੋਂ ਉਪ੍ਰੋਕਤ ਗੁਣ ਧਾਰਨ ਕਰਕੇ ਖਿਮਾ ਕਮਾਉ।

ਜਿਨਿ ਰਚਿ ਰਚਿਆ ਪੁਰਖਿ ਬਿਧਾਤੈ; ਨਾਲੇ ਹਉਮੈ ਪਾਈ॥ਜਿਨਿ ਬਹੁ ਵਚਨ ਸਤਿਕਾਰ ਲਈ ਕਿਹਾ ਹੈ(ਜਿਨਿ)ਜਿਨ੍ਹਾਂ(ਪੁਰਖਿ)ਪੂਰਨ(ਬਿਧਾਤੈ)ਵਾਹਿਗੁਰੂ ਜੀ ਨੇ,ਪੰਜ ਤੱਤ ਰਚਿ ਕੇ,ਰਚਨਾ ਨੂੰ ਰਚਿਆ ਹੈ,ਓਹ ਨਾਲੇ ਹੀ ਵਸਦੇ ਹਨ।ਹੇ ਮਹਾਰਾਜ ਸਾਹਿਬ ਜੀ!ਇਹ ਕਿਉਂ ਵਿਛੁੜ ਗਿਆ?ਉੱਤ੍ਰ:-ਹਉਮੈ ਪਾਈ॥ਇਸ ਨੇ ਕਰਤਾ ਪੁਰਖ ਨੂੰ ਰਚਨਹਾਰ ਨਹੀਂ ਮੰਨਿਆਂ।ਰਚਨਹਾਰ ਦੇ ਮਹਾਂ ਮਹਾਨ ਪਰਉਪਕਾਰ ਭੁਲਾ ਕੇ ਅਕ੍ਰਿਤਘਣ ਬਣ ਗਿਆ,ਆਪਣੇ ਆਪ ਨੂੰ ਥਾਪ ਕੇ,ਆਪਣੇ ਦਿਲ 'ਚ ਹਉਮੈ ਪਾਈ ਹੈ।ਇਸ ਲਈ ਇਸ ਨੂੰ ਡੰਡ ਮਿਲਿਆ ਹੈ। ਜਨਮ ਮਰਣ ਉਸ ਹੀ ਕਉ ਹੈ ਰੇ; ਓਹਾ ਆਵੈ ਜਾਈ॥੩॥ਜੋ ਨਾਸ਼ਵੰਤ ਪਸਾਰੇ 'ਚ ਰਚ ਕੇ,ਪਾਪ ਕਰਕੇ ਹਉਮੈ ਕਰਦਾ ਹੈ,(ਰੇ) ਹੇ ਭਾਈ! ਉਸ(ਕਉ) ਨੂੰ ਹੀ ਜਨਮ ਮਰਣ ਹੈ; (ਓਹਾ)ਉਹ ਜਨਮ ਧਾਰ ਕੇ (ਆਵੈ)ਆਵੇਗਾ,ਮਰ ਕੇ (ਜਾਈ) ਜਾਵੇਗਾ। ਬਰਨੁ ਚਿਹਨੁ ਨਾਹੀ ਕਿਛੁ ਰਚਨਾ;

ਮਿਥਿਆ ਸਗਲ ਪਸਾਰਾ॥ ਭਣਤਿ ਨਾਨਕੁ.ਜਬ ਖੇਲ ਉਝਾਰੈ; ਤਬ ਏਕੈ ਏਕੰਕਾਰਾ॥੪॥੪॥) ਪ੍ਰੀਤਮ; ਪ੍ਰੇਮ ਭਗਤਿ ਕੇ ਦਾਤੇ॥ਨਿਮ੍ਰਤਾ ਦੇ ਸਾਗਰ, ਬ੍ਰਹਮ ਰਤਨਾਗਰ, ਸਮਰੱਥ ਸੁਆਮੀ ਵਾਹਿਗੁਰੂ(ਨਾਨਕੁ) ਸਤਿਗੁਰੂ ਅਰਜਨ ਦੇਵ ਸਾਹਿਬ ਅੰਤਰਜਾਮੀ ਸਮਰੱਥ ਸੁਆਮੀ ਜੀ(ਭਣਤਿ)ਕਥਨ ਕਰਦੇ ਹਨ,ਹੇ ਪ੍ਰੇਮੀ ਜੀ,ਗਾਲ਼ ਸੁਣ ਕੇ ਪਰੇਸ਼ਾਨ ਨ ਹੋਵੋ,ਅਕਾਲ ਜੀ ਦੇ ਮਹਾਂ ੩ ਵਿਸਮਾਦ ਕੌਤਕ ਸੁਣੋ:-ਅਨੰਤ ਬ੍ਰਹਮੰਡ ਖਾਣੀ ਬਾਣੀ ਦਾ(ਸਗਲ)ਸਾਰਾ (ਪਸਾਰਾ) ਵਿਸਥਾਰ(ਮਿਥਿਆ) ਨਸ਼ਵੰਤ, ਝੂਠਾ, ਅਣਹੋਇਆ ਹੈ,ਰਚਨਾ ਦਾ(ਬਰਨੁ)ਰੰਗ (ਚਿਹਨੁ)ਨਿਸ਼ਾਨ ਅਕਾਰ ਕਿਛੁ ਭੀ ਸੱਚਾ ਨਾਹੀ,ਚਲਿਆ ਜਾਵੇਗਾ,ਅਕਾਲ ਜੀ (ਜਬ)ਜਦੋਂ ਅਪਣੇ ਅਨੰਤ ਬ੍ਰਹਮੰਡ ਦਾ ਖੇਲ,ਆਪਣੇ ਨਿਰਗੁਨ ਸਰੂਪ ਜੀ'ਚ(ਉਝਾਰੈ)ਲੀਣ ਕਰ ਲੈਣਗੇ।(ਤਬ)ਤਦੋਂ (ਏਕੰਕਾਰਾ) ਪ੍ਰਕਾਸ਼ ਸਰੂਪ ਬ੍ਰਹਮ (ਏਕੈ)ਇੱਕ ਨਿਰੰਕਾਰ ਜੀ ਹੀ ਰਹਿ ਜਾਣਗੇ ।ਯਥਾ:-ਅਨੇਕ ਹੈਂ॥ਫਿਰ ਏਕ ਹੈਂ॥) ਜਬ ਆਕਰਖ;ਕਰਤ ਹੋ ਕਬਹੂੰ॥ਤੁਮ ਮੈਂ ਮਿਲਤ;ਦੇਹ ਧਰ ਸਭਹੂੰ॥)ਕਈ ਬਾਰ;ਪਸਰਿਓ ਪਾਸਾਰ॥ਸਦਾ ਸਦਾ;ਇਕੁ ਏਕੰਕਾਰ॥) ਉਪ੍ਰੋਕਤ ਸਬਦ 'ਚ ਅੰਤਰਜਾਮੀ ਸੋ ਪ੍ਰਭੁ ਮੇਰਾ;ਸਰਬ ਰਹਿਆ ਭਰਪੂਰੇ॥ਅਤੇ ਦੀਨ ਦਇਆਲ ਦਮੋਦਰ ਰਾਇਆ ਜੀਉ॥ ਦੇ ਅਵਤਾਰ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੇ,ਕੋਟਿ ਬ੍ਰਹਮੰਡ ਦੇ ਪਸਾਰੇ ਨੂੰ ਨਾਸਵੰਤ ਦੱਸਿਆ ਹੈ।ਇਸ ਲਈ ਸ੍ਰੀਰ ਵੀ ਨਾਸਵੰਤ ਹੈ।ਪਹਿਲਾਂ ਤਾਂ ਉਪਦੇਸ਼ ਹੈ ਕਿ ਗਾਲ਼ ਨਹੀਂ ਕੱਢਣੀ,ਕਿਉਂਕਿ ਫਿੱਕਾ ਬੋਲਣ ਨਾਲ ਤਨ ਮਨ ਫਿੱਕਾ ਹੋ ਜਾਂਦਾ ਹੈ।ਯਥਾ:- ਨਾਨਕ.ਫਿਕੈ ਬੋਲਿਐ;ਤਨੁ ਮਨੁ ਫਿਕਾ ਹੋਇ॥ ਗੁਰਮੁਖਿ ਤਾਂ ਇਹ ਗੱਲ ਮੰਨ ਲੈਣਗੇ ਪਰ ਮਨਮੁਖ ਨਹੀਂ ਮੰਨਣਗੇ।ਜੇ ਮਨਮੁਖ ਗਾਲ਼ ਭੀ ਕੱਢੇ ਤਾਂ ਗੁਰਮੁਖਾਂ ਨੂੰ ਗਾਲ਼ ਜ਼ਰਨ ਦਾ ਉਪਦੇਸ਼ ਹੈ।ਬ੍ਰਹਮ ਜੀ ਸਦਾ ਨਿਰਲੇਪ ਹਨ ਇਨ੍ਹਾਂ ਨੂੰ ਕੋਈ ਗਾਲ਼ ਕੱਢ ਕੇ ਜਾਂ ਸ਼ਸ਼ਤ੍ਰਾਂ ਕਰਕੇ ਕੱਟ ਨਹੀਂ ਸਕਦਾ।ਸਤਿਗੁਰਾਂ ਨੇ ਗੁਰਬਾਣੀ ਦੁਆਰਾ,ਗੁਰਸੇਵਕ ਜੀ ਦੇ ਰਿਦੇ 'ਚ ਵਸ ਕੇ ਆਪ ਹੀ ਗਾਲ਼ ਜ਼ਰਨੀ ਹੈ।ਪ੍ਰੇਮੀ ਗੁਰਸੇਵਕ ਜੀ ਹਰ ਸਮੇਂ ਨਾਮ ਜਪ ਕੇ,ਵਿਆਪਕ 'ਚ ਲੀਣ ਰਹਿਣ।

੧੭੧.ਚੋਰ ਨੂੰ ਖਿਮਾ ਕਰਨ ਵਾਲੇ,ਪਰਮਪੂਜਨੀਕ ਪੂਰਨ ਗੁਰੂ ਜੀ ਦੇ ਪੂਰਨ ਪ੍ਰੇਮੀ ਸਿੱਖ ਜੀ ਦੀ ਸਾਖੀ:-ਪੜਦਾ ਢਕਣ ਵਾਲੇ ਦਾ,ਗੁਰੂਜੀ ਪੜਦਾ ਢਕਦੇ ਹਨ ।ਪਰਮਪੂਜਨੀਕਗੁਰ ਨਾਨਕ ਦੇਵ ਗੋਵਿੰਦ ਰੂਪ॥ਧੰਨ ਵਾਹਿਗੁਰੂ ਮਹੱਲੇ ਪਹਿਲੇ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਚਰਨ-ਕਮਲਾਂ'ਚ ਲੀਣ,ਖ਼ਾਸ ਪ੍ਰੇਮੀ ਸਿੱਖ ਦੇ ਘਰੇ,ਸਿੱਖ ਲਿਬਾਸ'ਚ ਇੱਕ ਚੋਰ ਗਿਆ।ਇਸ ਪ੍ਰੇਮੀ ਨੇ ਗੁਰਸਿਖਾਂ ਕੀ ਹਰਿ.ਧੂੜਿ ਦੇਹਿ;ਹਮ ਪਾਪੀ ਭੀ ਗਤਿ ਪਾਂਹਿ॥ਅਨੁਸਾਰ ਬਹੁਤ ਹੀ ਨਿਮ੍ਰਤਾ ਨਾਲ ਚਰਨ ਧੋਤੇ,ਪ੍ਰਸ਼ਾਦਿ ਛਕਾਇਆ,ਰਾਤ ਨੂੰ ਉਸ ਨੂੰ ਕਿਹਾ,"ਆਪਜੀ ਪਿਆਰੇ ਗੁਰਸਿੱਖ ਹੋਂ,ਕ੍ਰਿਪਾ ਕਰਕੇ ਗੁਰੂ ਸਾਖੀ ਸੁਣਾਉ ਜੀ।"ਕਿਹਾ,"ਮੈਨੂੰ ਨੀਂਦ ਆਉਂਦੀ ਹੈ।"ਨਾਮੁ ਖਸਮ ਕਾ.ਚਿਤਿ ਨ ਕੀਆ;ਕਪਟੀ ਕਪਟੁ ਕਮਾਣਾ॥ਅਨੁਸਾਰ ਕਪਟੀ ਕਪਟ ਕਰਕੇ ਜਾਗਦਾ ਰਿਹਾ।ਚਾਂਦੀ ਦੇ ਦਮੜਿਆਂ ਦਾ ਡੱਬਾ ਚੁੱਕ ਕੇ ਬਾਹਰ ਨਿਕਲਣਾ ਚਾਹਿਆ,ਤਾਂ ਜਿੰਦਾ ਲੱਗਾ ਦੇਖ ਕੇ ਸਿੱਖ ਨੂੰ ਜਗਾਇਆ ਤੇ ਕਿਹਾ,"ਮੈਂ ਮੈਦਾਨ ਮਾਰਨਾ ਹੈ।"ਪ੍ਰੇਮੀ ਨੇ ਕਿਹਾ,"ਭਾਈਜੀ !ਆਪਜੀ ਵਿਹੜੇ'ਚ

ਕਿਰਿਆ ਕਰ ਲਵੋ,ਦਾਸਨ ਦਾਸ ਬਾਹਰ ਸੁੱਟ ਦੇਵੇਗਾ ਜੀ।"ਕੂੜੁ ਬੋਲਿ;ਮੁਰਦਾਰੁ ਖਾਇ॥ਅਨੁਸਾਰ ਝੂਠ ਬੋਲਦਿਆਂ ਕਿਹਾ,"ਮੈਨੂੰ ਲੱਜਿਆ ਆਉਂਦੀ ਹੈ।"

ਗੁਰੂ ਪ੍ਰੇਮੀ ਸਿੱਖ ਉੱਠਿਆ ਤਾਂ,ਗੁਝਾ ਕਮਾਣਾ.ਪ੍ਰਗਟੁ ਹੋਆ;ਈਤ ਉਤਹਿ ਖੁਆਰੀ॥ਅਨੁਸਾਰ ਚੋਰ ਦੇ ਐਸਾ ਠੇਡਾ ਵੱਜਾ ਇਸ ਦੀ ਕੱਛ'ਚੋਂ ਡੱਬਾ ਹੀ ਡਿੱਗ ਪਿਆ।ਚੋਰ ਦਾ ਚੇਹਰਾ ਪੀਲ਼ਾ ਹੋ ਗਿਆ।ਕਬੀਰਾ.ਜਹਾ ਗਿਆਨੁ.ਤਹ ਧਰਮੁ ਹੈ;ਜਹਾ ਝੂਠੁ.ਤਹ ਪਾਪੁ॥ਜਹਾ ਲੋਭੁ.ਤਹ ਕਾਲੁ ਹੈ;ਜਹਾ ਖਿਮਾ.ਤਹ ਆਪਿ॥ਅਨੁਸਾਰ ਪਰਮਪੂਜਨੀਕ ਵਾਹਿਗੁਰੂ ਮਹੱਲੇ ਪਹਿਲੇ ਜੀ ਦੇ ਸੱਚੇ ਚਰਨ-ਕਮਲਾਂ'ਚ ਲੀਣ ਪ੍ਰੇਮੀ ਸਿੱਖ ਨੇ ਖਿਮਾ ਕਰਦਿਆਂ ਡੱਬਾ ਚੁੱਕ ਕੇ ਉਸ ਨੂੰ ਦੇ ਦਿਤਾ।ਡੱਬਾ ਲੈ ਕੇ ਚਲਿਆ ਗਿਆ।ਸਿੱਖਣੀ ਨੇ ਕਿਹਾ,"ਰਾਤ ਜਿਹੜਾ ਸਿੱਖ ਆਇਆ ਸੀ,ਉਸੇ ਨੇ ਹੀ ਚੋਰੀ ਕੀਤੀ ਹੈ।"ਸਿੱਖ ਨੇ ਕਿਹਾ,"ਖ਼ਬਰਦਾਰ!ਇਹ ਨਹੀਂ ਕਹਿਣਾ, ਵਾਹਿਗੁਰੂ ਗੁਰੂ ਨਾਨਕ ਦੇਵ ਸਾਹਿਬਜੀ ਦੇ ਸਿੱਖ ਚੋਰੀ ਨਹੀਂ ਕਰਦੇ,ਜੇ ਆਪਾਂ ਇਹ ਗੱਲ ਕਿਸੇ ਹੋਰ ਪਾਸ ਕੀਤੀ ਤਾਂ ਲੋਕ ਇਸ ਦਾ ਉਲਾਂਭਾ ਸਤਿਗੁਰੂ ਸਾਹਿਬਜੀ ਨੂੰ ਦੇਣਗੇ,ਸਾਰੇ ਸਿੱਖਾਂ ਨੂੰ ਚੋਰ ਕਹਿਣਗੇ।"ਪਤੀਬ੍ਰਤਾ ਨੇ ਦੋਵੇਂ ਹੱਥ ਜੋੜ ਕੇ ਧੰਨ ਗੁਰੂ ਨਾਨਕ ਸਾਹਿਬਜੀ ਨੂੰ ਨਮਸਕਾਰ ਕਰਕੇ ਕਿਹਾ,"ਜੀ ਸਤਿਬਚਨ ਖ਼ਿਮਾ ਬਖ਼ਸ਼ੋ।"

ਇਹ ਪੂਰਨ ਪ੍ਰੇਮੀ ਸਿੱਖ ਸਤਿਗੁਰੂ ਸਾਹਿਬਜੀ ਦੇ ਪਰਮਪਵਿੱਤ੍ਰ ਸੁੰਦਰ ਸੱਚੇ ਵਿਸਮਾਦ ਦਰਸ਼ਨਾਂ ਨੂੰ ਗਿਆ।ਸਤਿਗੁਰੂ ਸਾਹਿਬਜੀ ਨੇ ਝੱਟ ਪੱਟ ਗੁਰਤਾ ਸਿੰਘਾਸਣ ਤੋਂ ਉੱਠ ਕੇ,ਆਪਣੇ ਅਤਿਅੰਤ ਪਿਆਰੇ ਨੂੰ ਛਾਤੀ ਨਾਲ ਲਾ ਕੇ ਘੁੱਟ ਕੇ ਪਿਆਰ ਦਿਤਾ।ਮੇਰੈ ਮਨਿ ਤਨਿ ਪ੍ਰੀਤਿ ਲਗਾਈ ਸਤਿਗੁਰਿ;ਹਰਿ ਮਿਲਿਓ ਲਾਇ ਝਪੀੜਾ॥)ਬਿਸਮਨ ਬਿਸਮ;ਰਹੇ ਬਿਸਮਾਦ॥ ਅਨੁਸਾਰ ਗੁਰੂ ਪ੍ਰਮੇਸਰਜੀ ਮਹਾਂ ਵਿਸਮਾਦਤਾਈ'ਚ ਬੋਲੇ,"ਵਾਹ ਭਾਈ ਵਾਹ!ਆਪਜੀ ਨੇ ਦਾਸਨ ਦਾਸ ਦਾ ਪੜਦਾ ਢਕਿਆ ਹੈ।ਵਾਹਿਗੁਰੂਜੀ ਆਪਜੀ ਦੇ ਲੋਕ ਪ੍ਰਲੋਕ ਦੇ ਪੜਦੇ ਢਕਣ,ਅਜਪਾ ਜਾਪ ਦੀ ਦਾਤਿ ਬਖ਼ਸ਼ਣ।"ਆਪਣੀ ਛਾਤੀ ਨਾਲ ਲਾ ਕੇ ਮਨੋਹਰ ਵਰ ਬਖ਼ਸ਼ ਕੇ ਪ੍ਰੇਮੀ ਦੇ ਅੰਦਰ ਜਾਪ ਚਲਾ ਦਿਤਾ।ਜੇ ਵਿਚਾਰੀਏ ਤਾਂ ਪ੍ਰੇਮੀ ਦੇ ਮਨ'ਚ ਆਪਣੇ ਗੁਰੂਜੀ ਦਾ ਕਿਤਨਾ ਕੁ ਪਿਆਰ ਹੈ!ਅਗਮ ਅਪਾਰ ਬੇਸੁਮਾਰ ਪਿਆਰ ਹੈ।ਜਿਸ ਪਿਆਰ ਦੇ ਵਸੀਕਾਰ ਹੋ ਕੇ ਗੁਰੂਪ੍ਰਮੇਸਰਜੀ ਫ਼ੁਰਮਾ ਰਹੇ ਹਨ:-ਗੁਰਸਿਖੀ ਭਾਣਾ ਮੰਨਿਆ;ਗੁਰੁ ਪੂਰਾ ਪਾਰਿ ਲੰਘਾਇ॥ਗੁਰਸਿਖਾਂ ਕੀ ਹਰਿ.ਧੂੜਿ ਦੇਹਿ;ਹਮ ਪਾਪੀ ਭੀ ਗਤਿ ਪਾਂਹਿ॥)ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ;ਤਿਸੁ ਗੁਰਸਿਖ.ਗੁਰੂ ਉਪਦੇਸੁ ਸੁਣਾਵੈ॥ਜਨੁ ਨਾਨਕੁ ਧੂੜਿ ਮੰਗੈ.ਤਿਸੁ ਗੁਰਸਿਖ ਕੀ;ਜੋ ਆਪਿ ਜਪੈ.ਅਵਰਹ ਨਾਮੁ ਜਪਾਵੈ॥)ਹਮ ਹੋਵਹ ਲਾਲੇ ਗੋਲੇ ਗੁਰਸਿਖਾ ਕੇ;ਜਿਨ੍ਾ ਅਨਦਿਨੁ.ਹਰਿ ਪ੍ਰਭੁ ਪੁਰਖੁ ਧਿਆਇਆ॥)ਮੇਰੀ ਖਲਹੁਂ ਮੌਜੜੇ;ਗੁਰਸਿਖ ਹੰਢਾਂਦੇ।ਸੋ ਜਿਹੜਾ ਗੁਰੂ ਪਿਆਰਾ ਦੂਜਿਆਂ ਦੇ ਪੜਦੇ ਢਕਦਾ ਹੈ,ਗੁਰੂ ਪ੍ਰਮੇਸਰਜੀ ਉਸ ਦੇ ਪੜਦੇ ਢਕਦੇ ਹਨ।

੧੭੨.ਸਾਖੀ:-ਜੈਦੇਵ ਤਿਆਗਿਓ ਅਹੰਮੇਵ॥)ਬ੍ਰਹਮਗਿਆਨੀ ਸਗਲ ਕੀ ਰੀਨਾ॥ਅਨੁਸਾਰ ਹੰਕਾਰ ਦੇ ਤਿਆਗੀ ਸਭ ਕੀ ਚਰਨ-ਧੂੜ ਬਣੇ,ਪੂਰਨ ਬ੍ਰਹਮਗਿਆਨੀ,ਵਾਹਿਗੁਰੂ

ਸਿਮਰਨ ਦੇ ਅਵਤਾਰ,ਅਜਪਾ ਜਾਪ'ਚ ਲੀਣ ਅਜਪਾ ਜਾਪ ਦੇ ਦਾਤੇ,ਨ੍ਰਿਵਿਕਾਰ ਨਿਰਮਲ ਨਿਰਵੈਰ ਮਹਾਂਪੁਰਸ਼,ਤੱਤ ਬੇਤੇ ਪਰਮਪੂਜਨੀਕ ਭਗਤ ਜੈਦੇਵ ਸਾਹਿਬਜੀ ਨੇ ਹੱਥ ਵੱਢਣ ਵਾਲੇ ਮਹਾਂ ਨੀਚ ਚੰਡਾਲਾਂ ਨੂੰ ਪੂਰਨ ਖਿਮਾ ਕਰਨੀ:-ਪੂਰਨ ਭਗਤ ਜੀ ਤੀਰਥ ਯਾਤ੍ਰਾ ਲਈ ਜਗਨਨਾਥ ਪੁਰੀ ਤੋਂ ਤੁਰੇ,ਰਸਤੇ'ਚ ਇੱਕ ਸਾਊ ਰਾਜਾ,ਆਪਜੀ ਤੋਂ ਕੀਰਤਨ ਸੁਣ ਕੇ,ਬਹੁਤ ਹੀ ਖ਼ੁਸ਼ ਹੋਇਆ।ਆਪਜੀ ਦੇ ਲੱਕ ਨਾਲ ਮੋਹਰਾਂ ਦੀ ਬਾਂਸਲੀ ਬੰਨ੍ਹ ਦਿਤੀ।ਯਾਤ੍ਰਾ ਕਰਦਿਆਂ ਇੱਕ ਸਰਾਂ'ਚ ਰਾਤ ਨੂੰ,ਸਿਮਰਨ'ਚ ਲੀਣ ਅਰਾਮ ਕਰ ਰਹੇ ਸਨ।ਬਾਹਰੋਂ ਡਾਕੂ ਸਰਾਂ'ਚ ਆਏ।ਆਪੋ ਵਿੱਚੀਂ ਕਿਹਾ,"ਅੱਜ ਤਾਂ ਭੁੱਖੇ ਹੀ ਮਰ ਗਏ ਹਾਂ।"ਇਹ ਸੁਣ ਕੇ,ਕਰੁਣਾਲਯ ਹੈਂ॥)ਭਗਤ ਤੇਰੇ ਦਇਆਲ;ਓਨ੍ਹਾ ਮਿਹਰ ਪਾਇ॥ਭਗਤਜੀ ਨੇ ਉਨ੍ਹਾਂ ਨੂੰ ਬੜੇ ਹੀ ਪਿਆਰ ਨਾਲ ਬੁਲਾ ਕੇ ਕਿਹਾ,"ਭਾਈ!ਭੁੱਖੇ ਕਿਉਂ ਮਰਨਾ ਹੈ?ਮੋਹਰ ਲੈ ਜਾਉ,ਛਕ ਲਉ।"ਨਿਸ਼ਕਪਟ ਸੁਭਾਅ ਹੋਣ ਕਰਕੇ,ਭਗਤਜੀ ਨੇ ਮੋਹਰਾਂ ਦੀ ਬਾਂਸਲੀ'ਚੋਂ ਉਨ੍ਹਾਂ ਦੇ ਸਾਹਮਣੇ ਇੱਕ ਮੋਹਰ ਕੱਢ ਕੇ ਦੇ ਦਿਤੀ। ਬਜ਼ਾਰੋਂ ਰੱਜ ਕੇ ਵਾਪਿਸ ਆ ਗਏ।ਸਪੈ ਦੁਧੁ ਪੀਆਈਐ;ਅੰਦਰਿ ਵਿਸੁ ਨਿਕੋਰ॥ਅਨੁਸਾਰ ਭਗਤਜੀ ਨੂੰ ਛਲ ਨਾਲ ਕਿਹਾ,"ਹੇ ਮਹਾਂਪੁਰਸ਼ੋ!ਆਪਜੀ ਨੇ ਕਿੱਥੇ ਜਾਣਾ ਹੈ?"ਤਾਂ ਕਿਹਾ,"ਭਾਈ!ਤੀਰਥਾਂ'ਤੇ ਜਾ ਕੇ ਭਜਨਾਨੰਦੀ ਮਹਾਂਪੁਰਸ਼ਾਂ ਦੀ ਸ਼ੁਭ ਸੱਚੀ ਸੇਵਾ ਕਰਨੀ ਹੈ।ਆਪਜੀ ਨੇ ਕਿੱਥੇ ਜਾਣਾ ਹੈ?"ਅਗੋਂ ਕਿਹਾ,"ਜੀ ਅਸੀਂ ਭੀ ਤੀਰਥ ਯਾਤ੍ਰਾ ਜਾਣਾ ਹੈ।"ਮਹਾਂਪੁਰਸ਼ਾਂ ਕਿਹਾ,"ਅਸੀਂ ਇਕੱਠੇ ਯਾਤ੍ਰਾ ਕਰਾਂਗੇ।"ਇਕੱਠੇ ਤੁਰਦਿਆਂ ਉਜਾੜ'ਚ ਖ਼ੂਹ'ਤੇ ਪਾਣੀ ਪੀਣ ਲਈ ਠਹਿਰੇ,ਤਾਂ ਇੱਕ ਚੰਡਾਲ ਨੇ ਕਿਹਾ,"ਇਸ ਨੂੰ ਮਾਰ ਕੇ ਖ਼ੂਹ'ਚ ਸੁੱਟ ਦਿਉ।"ਦੂਜੇ ਕਿਹਾ,"ਖੋਹ ਕੇ ਹੱਥ ਵੱਢ ਕੇ ਖ਼ੂਹ'ਚ ਸੁੱਟ ਦਿਉ।"ਨਿਰਦੈ ਜੰਤੁ;ਤਿਸੁ.ਦਇਆ ਨ ਪਾਈ॥ਅਨੁਸਾਰ ਪਰਮਪੂਜਨੀਕ ਭਗਤਜੀ ਤੋਂ ਮੋਹਰਾਂ ਖੋਹ ਕੇ,ਦੋਨੇ ਹੱਥ ਵੱਢ ਕੇ ਖ਼ੂਹ'ਚ ਸੁੱਟ ਦਿਤੇ।ਜਗਤੁ ਪਸੂ ਅਹੰ ਕਾਲੁ ਕਸਾਈ॥ਕਸਾਈਆਂ ਨੇ ਪੂਰਨ ਸੰਤ ਮਹਾਂਪੁਰਸ਼ ਜੀ ਦੇ ਹੱਥ ਵੱਢ ਕੇ ਬਹੁਤ ਵੱਡਾ ਪਾਪ ਕੀਤਾ।ਭਗਤਜੀ ਦਾ ਖ਼ੂਨ ਨਿਕਲ ਕੇ,ਖ਼ੂਹ ਦਾ ਪਾਣੀ ਲਾਲ ਹੋ ਗਿਆ।ਭਗਤਜੀ ਨੇ ਗੋਬਿੰਦ ਗੀਤ ਨਾਮ ਦੀ ਧਾਰਮਿਕ ਪੋਥੀ ਲਿਖੀ ਹੈ।ਕਸ਼ਟ ਪੀੜਾ ਹੋਣ ਦੇ ਬਾਵਜੂਦ ਭੀ ਖ਼ੂਹ'ਚ,ਗੋਬਿੰਦ ਗੀਤ ਗਾਉਣ ਲੱਗ ਗਏ,ਪਰ ਸਮਦ੍ਰਿਸ਼ਟ ਮਹਾਂਪੁਰਸ਼,ਸੂਖ ਦੂਖ;ਜਨ ਸਮ ਦ੍ਰਿਸਟੇਤਾ॥)ਜੋ ਨਰੁ ਦੁਖ ਮੈ;ਦੁਖੁ ਨਹੀ ਮਾਨੈ॥ਅਨੁਸਾਰ ਵਿਸਮਾਦ ਇਕਾਗ੍ਰਤਾ'ਚ ਲੀਣ ਬਾਣੀ ਗਾਉਂਦੇ ਰਹੇ।ਕੁਦਰਤੀ ਉਸ ਇਲਾਕੇ ਦਾ ਰਾਜਾ ਲਛਮਣ ਸੈਨ ਖ਼ੂਹ'ਤੇ ਪਹੁੰਚਿਆ,ਤਾਂ ਕੀ ਦੇਖਿਆ?ਕਿ ਖ਼ੂਹ'ਚ ਖੜ੍ਹੇ ਮਹਾਂਪੁਰਸ਼ ਜੀ,ਮਿੱਠੀ ੨ ਅਵਾਜ਼'ਚ ਵਾਹਿਗੁਰੂਜੀ ਦਾ ਜਸ ਗਾ ਰਹੇ ਹਨ।ਖ਼ੂਹ ਦਾ ਪਾਣੀ ਸਾਰਾ ਲਹੂ ਲੁਹਾਨ ਹੈ।ਫ਼ੁਰਤੀ ਨਾਲ ਪਰਮਪੂਜਨੀਕ ਭਗਤਜੀ ਨੂੰ ਖ਼ੂਹ'ਚੋਂ ਕੱਢਿਆ,ਤਾਂ,ਜਿਉ ਮਹਾ ਉਦਿਆਨ ਮਹਿ;ਮਾਰਗੁ ਪਾਵੈ॥ਤਿਉ ਸਾਧੂ ਸੰਗਿ ਮਿਲਿ;ਜੋਤਿ ਪ੍ਰਗਟਾਵੈ॥ਅਨੁਸਾਰ ਐਸੀ ਕ੍ਰਿਪਾ ਹੋਈ,ਦਰਸ਼ਨ ਕਰਕੇ ਵਿਸਮਾਦ ਹੋ ਗਏ,ਕਿ ਕਿਸੇ'ਚ ਇਤਨਾ ਧੀਰਜ ਨਹੀਂ ਦੇਖਿਆ,ਜੋ ਹੱਥ ਵੱਢੇ ਹੋਣ ਦੇ ਬਾਵਜੂਦ ਭੀ ਹਾਏ ਸੀ ਨ ਕਰੇ,ਬਲਕਿ ਪ੍ਰਮਾਤਮਾ ਜੀ ਦਾ ਜਸ ਗਾਵੇ।ਰਾਜੇ ਦੀ ਮਹਾਨ ਸ਼ਰਧਾ ਬੱਝ ਗਈ।ਹੰਕਾਰ ਵਿਕਾਰ ਦੇ ਤਿਆਗੀ

ਮਹਾਂਪੁਰਸ਼ਾਂ ਨੂੰ ਘੋੜੇ'ਤੇ ਬਿਠਾ ਕੇ ਆਪਣੇ ਮਹਿਲਾਂ'ਚ ਲੈ ਗਏ।ਬੜੇ ਹੀ ਪਿਆਰ ਸਤਿਕਾਰ ਨਾਲ ਸ਼ੁਭ ਸੇਵਾ ਕਰਨ ਲੱਗੇ। ;ਚੰਦਨ ਨਿਕਟਿ ਸਭ ਚੰਦਨੁ ਹੁਈਆ॥ਅਨੁਸਾਰ ਸੇਵਾ ਕਰਦਿਆਂ ੨ ਭਗਤ ਜੈਦੇਵਜੀ ਦੀ ਚਰਨ ਛੋਹ ਨੂੰ ਪ੍ਰਾਪਤ ਹੋ ਕੇ,ਪੂਰਨ ਭਗਤ ਬਣ ਗਏ।ਬੜੇ ਹੀ ਰੰਗਾਂ ੨ ਦੇ ਪਿਆਰ ਨਾਲ ਸੇਵਾ ਕਰਦੇ,ਰਾਤ ਨੂੰ ਭਗਤਜੀ ਦੇ ਚਰਨ-ਕਮਲਾਂ'ਚ ਸੇਵਾ ਸਿਮਰਨ ਕਰਦੇ,ਰਾਜ ਮਹਿਲਾਂ'ਚ

ਰਾਣੀਆਂ ਪਾਸ ਨ ਜਾਂਦੇ।ਆਪ ਹੱਥੀਂ ਇਸ਼ਨਾਨ ਕਰਾਉਂਦੇ, ਮੁੱਠੀ ਚਾਪੀ ਕਰਦੇ।ਇੱਥੋਂ ਤੱਕ ਭੀ ਕਿ ਭਗਤ ਜੈਦੇਵ ਜੀ ਨੂੰ ਰਾਜ ਸਿੰਘਾਸਨ'ਤੇ ਬਿਠਾਉਂਦੇ,ਆਪ ਆਗਿਆਕਾਰੀ ਹੋ ਕੇ ਰਾਜ ਪ੍ਰਬੰਧ ਕਰਦੇ।ਸਾਰੇ ਦੇਸ਼'ਚ ਪ੍ਰੇਮਾ-ਭਗਤੀ ਹੋਣ ਲੱਗ ਗਈ।ਭਗਤ ਜੈਦੇਵਜੀ ਨੇ ਜਿਵੇਂ ਬਚਨ ਕਹਿਣਾ,ਤਿਵੇਂ ਹੀ ਕਮਾਉਣਾ।ਜੇ ਕੋ ਬਚਨੁ ਕਮਾਵੈ ਸੰਤਨ ਕਾ;ਸੋ ਗੁਰ ਪਰਸਾਦੀ ਤਰੀਐ॥ਅਨੁਸਾਰ ਪ੍ਰਮਾਤਮਾਜੀ ਦੀ ਐਸੀ ਬਖ਼ਸ਼ਿਸ਼ ਹੋਈ,ਵਰਖ਼ਾ ਬਹੁਤ ਪਈ,ਬਹੁਤ ੨ ਅੰਨ ਜਮ੍ਹਾਂ ਹੋ ਗਿਆ।ਜਿੱਥੇ ਪਰਮਪੂਜਨੀਕ ਰੱਬ ਰੂਪ ਭਗਤਜੀ ਦੇ ਹੱਥ ਵੱਢੇ ਸਨ,ਉੱਥੇ ਮੀਂਹ ਨ ਪੈਣੇ ਕਰਕੇ ਕਾਲ਼ ਪੈ ਗਿਆ,ਤਾਂ ਭਗਤਜੀ ਨੇ ਕਿਹਾ,"ਹੇ ਗੁਰਮੁਖਿ ਰਾਜਨ ਜੀ!ਪ੍ਰਮਾਤਮਾ ਜੀ ਦੀ ਆਪਣੇ'ਤੇ ਬਹੁਤ ੩ ਹੀ ਕ੍ਰਿਪਾ ਹੈ,ਆਪਜੀ ਦੇ ਵਜ਼ੀਰ ਅਹਿਲਕਾਰ ਬਹੁਤ ਹੀ ਚੰਗੇ ਹਨ,ਪਰਜਾ ਭੀ ਬਹੁਤ ਹੀ ਸੁਖੀ ਹੈ।ਪ੍ਰਮਾਤਮਾਜੀ ਦੇ ਨਾਮ'ਤੇ ਗ਼ੀਬਾਂ ਨੂੰ ਮੁਫ਼ਤ ਅੰਨ ਲੁਟਾ ਦਿਉ,ਜਿਸ ਕਰਕੇ ਵਾਹਿਗੁਰੂਜੀ ਦੀ ਆਪਜੀ'ਤੇ ਹੋਰ ਹੀ ਖ਼ੁਸ਼ੀ ਹੋਵੇ।ਇਹ ਹੁਕਮ ਸੁਣਦਿਆਂ ਹੀ ਰਾਜੇ ਨੇ ਦਾਨ ਦੇਣਾ ਸ਼ੁਰੂ ਕਰ ਦਿਤਾ।ਇਹ ਗੱਲ ਸੁਣ ਕੇ ਜਿੱਥੇ ਕਾਲ਼ ਪਿਆ ਸੀ,ਉੱਥੋਂ ਲੋਕ ਅੰਨ ਲੈਣ ਆਉਣ ਲੱਗੇ।ਜਿਹੜੇ ਚੰਡਾਲਾਂ ਨੇ ਭਗਤਜੀ ਦੇ ਹੱਥ ਵੱਢੇ ਸਨ,ਉਹ ਭੀ ਖੋਤੇ ਲੈ ਕੇ ਆਏ,ਕਰਮਚਾਰੀਆਂ ਨੂੰ ਕਿਹਾ,"ਅਸੀਂ ਅੰਨ ਲੈਣ ਆਏ ਹਾਂ।"ਉਨ੍ਹਾਂ ਕਿਹਾ,"ਭਾਈ!ਤੁਸੀਂ ਰਾਜੇ ਪਾਸ ਜਾ ਕੇ ਪ੍ਰੇਮ ਬੇਨਤੀ ਕਰੋ,ਜੇ ਉਹ ਆਗਿਆ ਦੇਣਗੇ ਤਾਂ ਅਸੀਂ ਅੰਨ ਦੇਵਾਂਗੇ।"ਇਹ ਰਾਜ ਦਰਬਾਰ'ਚ ਗਏ,ਤਾਂ ਕੀ ਦੇਖਿਆ?ਸੁਨਹਿਰੀ ਛੱਤ੍ਰ ਝੁੱਲ ਰਿਹਾ ਹੈ,ਦੋ ਚੌਰਦਾਰ ਚੌਰ ਕਰ ਰਹੇ ਹਨ।ਪਰਮਪੂਜਨੀਕ ਭਗਤ ਜੈਦੇਵ ਜੀ ਸਿਮਰਨ'ਚ ਲੀਣ ਸਿੰਘਾਸਣ'ਤੇ ਬਿਰਾਜਮਾਨ ਹਨ।ਇਨ੍ਹਾਂ ਦੇ ਪੈਰਾਂ ਦੀ ਮਿੱਟੀ ਨਿਕਲ ਗਈ।"ਹੁਣ ਮਾਰੇ ਗਏ,ਇਹ ਤਾਂ ਉਹੀ ਬੈਠਾ ਹੈ,ਆਪਾਂ ਜਿਸ ਦੇ ਹੱਥ ਵੱਢੇ ਸਨ,ਹੁਣ ਇਹ ਆਪਾਂ ਨੂੰ ਸੁੱਕਾ ਨਹੀਂ ਜਾਣ ਦੇਵੇਗਾ।"ਰਾਜੇ ਤੋਂ ਆਗਿਆ ਲਈ।ਰਾਜੇ ਨੇ ਕਿਹਾ,"ਭਗਤ ਜੀ ਨੂੰ ਮੱਥਾ ਟੇਕੋ।"ਜਦੋਂ ਭਗਤ ਜੀ ਨੂੰ ਮੱਥਾ ਟੇਕਿਆ,ਤਾਂ ਭਗਤ ਜੀ ਨੇ ਨਿਗ੍ਹਾ ਪਾਈ।ਭਾਵੇਂ ਇਹ ਖੱਟੀ ਜ਼ਹਿਰ ਕੁੰਡਲੀਏ ਸੱਪ ਸਨ,ਫਿਰ ਭੀ,ਬ੍ਰਹਮਗਿਆਨੀ ਕੀ ਦ੍ਰਿਸਟਿ;ਅੰਮ੍ਰਿਤੁ ਬਰਸੀ॥)ਤੈਸਾ ਅੰਮ੍ਰਿਤੁ;ਤੈਸੀ ਬਿਖੁ ਖਾਟੀ॥ਅਨੁਸਾਰ ਕਿਹਾ,"ਭਾਈ!ਇਨ੍ਹਾਂ ਦਾ ਖ਼ੂਬ ਆਦਰ ਸਤਿਕਾਰ ਕਰੋ।" ਇਨ੍ਹਾਂ ਦੀ ਜਾਨ ਸੌਖੀ ਹੋ ਗਈ।ਰਾਜ ਪੱਧਰ'ਤੇ ਇਨ੍ਹਾਂ ਦਾ ਸਤਿਕਾਰ ਕੀਤਾ।ਇਨ੍ਹਾਂ ਨੂੰ ਮਹਿਲਾਂ'ਚ ਨਿਵਾਸ ਦਿਤਾ,ਨੌਕਰ ਬਹੁਤ ਸਿਆਣੇ ਸਨ,ਇਨ੍ਹਾਂ ਦੀਆਂ ਭੈੜੀਆਂ ਆਦਤਾਂ ਦੇਖ ਕੇ ਕਿਹਾ,"ਇਹ ਮਲਾਮਤਾਂ ਕਿੱਥੋਂ ਆ ਗਈਆਂ?"ਸਿਆਣਿਆਂ ਨੌਕਰਾਂ ਕਿਹਾ,"ਆਪਾਂ ਭਗਤ ਜੀ ਦਾ ਬਚਨ ਮੰਨਣਾ ਹੈ।ਰਾਤ ਲੰਘਾ ਕੇ ਅੰਨ ਦੇ ਕੇ ਵਿਦਾ ਕਰਕੇ,ਜਦੋਂ

ਕਰਮਚਾਰੀ ਵਾਪਿਸ ਮੁੜਨ ਲੱਗੇ,ਤਾਂ ਕਰਮਚਾਰੀਆਂ ਪੁੱਛਿਆ,"ਤੁਸੀਂ ਤਮਾਕੂ ਪੀਂਦੇ,ਮੰਦਾ ਬੋਲਦੇ ਹੋਂ,ਭਗਤਜੀ ਨੇ ਤੁਹਾਡਾ ਇਤਨਾ ਸਤਿਕਾਰ ਕਿਉਂ ਕਰਾਇਆ ਹੈ?"ਤਾਂ,ਸਤਿਗੁਰ ਕੀ ਰੀਸੈ.ਹੋਰਿ ਕਚੁ ਪਿਚੁ ਬੋਲਦੇ;ਸੇ ਕੂੜਿਆਰ ਕੂੜੇ ਝੜਿ ਪੜੀਐ॥);ਜਬ ਬੋਲੈ ਤਬ ਫੀਕੇ॥ਅਨੁਸਾਰ ਕਿਹਾ,"ਸਾਡਾ ਸਤਿਕਾਰ ਕਿਉਂ ਨ ਕਰਵਾਏ?ਇਹ ਸਾਡੇ ਪਿੰਡ ਦਾ ਚੂਹੜਾ ਹੈ।ਉਹ ਸਾਡੇ ਕੋਲ਼ੋਂ

ਡਰਦਾ ਸੀ,ਕਿ ਮੇਰਾ ਪਾਜ ਉੱਘੜ ਜਾਵੇਗਾ।"ਭਗਤ ਕੀ ਨਿੰਦਾ;ਕੰਧੁ ਛੇਦਾਵੈ॥ਅਨੁਸਾਰ ਵਾਹਿਗੁਰੂਜੀ ਦੀ ਐਸੀ ਸਖ਼ਤ ਨਰਾਜ਼ਗੀ ਹੋਈ,ਧਰਤੀ ਫਟ ਗਈ,ਵਿੱਚੇ ਹੀ ਗਰਕ ਗਏ।ਨੌਕਰਾਂ ਨੇ ਆ ਕੇ ਰਾਜੇ ਜੀ ਨੂੰ ਦੱਸਿਆ,ਤਾਂ ਰਾਜੇ ਨੇ ਸਾਰੀ ਗੱਲ ਭਗਤ ਜੈਦੇਵਜੀ ਨੂੰ ਦੱਸੀ,;ਜਹਾ ਖਿਮਾ ਤਹ ਆਪਿ॥ਅਨੁਸਾਰ ਖਿਮਾ ਦੇ ਸਰੂਪ ਭਗਤ ਜੈਦੇਵਜੀ ਨੇ ਆਪਣੇ ਟੁੰਡ ਮਲ਼ ਕੇ ਅਫ਼ਸੋਸ ਕੀਤਾ,ਸਸਤ੍ਰਿ ਤੀਖਣਿ.ਕਾਟਿ ਡਾਰਿਓ;ਮਨਿ ਨ ਕੀਨੋ ਰੋਸੁ॥ਕਾਜ ਉਆ ਕੋ.ਲੇ ਸਵਾਰਿਓ;ਤਿਲੁ ਨ ਦੀਨੋ ਦੋਸੁ॥ ਅਨੁਸਾਰ ਕਿਹਾ,ਕਾਹਨੂੰ ਮਰਨੇ ਸਨ?ਇਤਨੀ ਗੱਲ ਕਹਿਣ ਤੋਂ,ਸੂਕੇ;ਹਰੇ ਕੀਏ ਖਿਨ ਮਾਹੇ॥ਅਨੁਸਾਰ ਭਗਤ ਜੈਦੇਵ ਜੀ ਦੇ ਹੱਥ ਹਰੇ ਹੋ ਗਏ,ਭਾਵ ਦੋਵੇਂ ਹੱਥ ਸਾਬਤ ਹੋ ਗਏ।ਧੰਨ ਭਗਤ ਜੈਦੇਵ ਜੀ;ਦਾਸਾਂ ਦੀ ਸਦਾ ਸਲਾਮ।ਤਿਆਗੀ ਹੰਗਤਾ ਭਗਤਜੀ;ਸਦ ਜਪੋ ਤਿਨ ਨਾਮ।ਟੁੰਡ ਹਰੇ ਹੋ ਗਏ,ਦੇਖੋ ਦਇਆ ਕੇ ਕਾਮ।ਜਪੋ ਭਾਈ ਵਾਹਿਗੁਰੂ ਰਾਮ ਰਾਮ।ਸੋ ਜਦੋਂ ਕੋਈ ਕਸ਼ਟ ਦੇਵੇ,ਵਿਘਨ ਪਵੇ,ਮਨ ਕਾਹਲ਼ਾ ਪਵੇ ਤਾਂ ਭਗਤ ਜੈਦੇਵ ਜੀ ਦਾ ਪਰਮਪਵਿੱਤ੍ਰ ਸ਼ੁਭ ਸੱਚਾ ਨਾਮ ਆਪਾਂ ਭੀ ਜਪੀਏ,ਜਪਣ ਜਪਾਉਣ ਨਾਲ ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬਜੀ,ਦਿਲ ਦਿਮਾਗ਼ ਰੋਮ ੨'ਚ,ਗੁਰਬਾਣੀ ਹੀ ਗੁਰਬਾਣੀ ਭੇਜਦੇ ਹਨ,ਅਜਪਾ ਜਾਪ ਬਖ਼ਸ਼ਦੇ ਹਨ,ਗੁਰਬਾਣੀ ਭੇਜਦਿਆਂ ੨ ਲੂੰ ੨'ਚ ਵਸ ਜਾਂਦੇ ਹਨ।ਸਰਗੁਨ ਨਿਰਗੁਨ ਨਿਰੰਕਾਰ;ਸੁੰਨ ਸਮਾਧੀ ਆਪਿ॥ਦੀ ਮਹਾਂ ਅਗਮ ਵਿਸਮਾਦ ਅਵਸਥਾ ਬਖ਼ਸ਼ਦੇ ਹਨ।ਸੋ ਭਗਤਜੀ ਦਾ ਪਰਮਪਵਿੱਤ੍ਰ ਸ਼ੁਭ ਸੱਚਾ ਨਾਮ ਜਪਣ ਦੇ ਅਸੰਖ ਹੀ ਲਾਹੇ ਹਨ।

੧੭੩.ਵਾਹਿਗੁਰੂ॥ਲੋਭ ਲਹਰਿ ਸਭੁ ਸੁਆਨੁ ਹਲਕੁ ਹੈ;ਹਲਕਿਓ ਸਭਹਿ ਬਿਗਾਰੇ॥ਅਨੁਸਾਰ ਪਰਮ ਪੂਜਨੀਕ ਸੱਚੇ ਸਤਿਗੁਰੂ ਮਹੱਲੇ ਨੌਵੇਂ ਸਾਹਿਬ ਜੀ ਦੇ,ਹਲ਼ਕੇ ਧੀਰਮੱਲ ਨੇ ਗੋਲ਼ੀ ਮਰਵਾਉਣੀ,ਆਪ ਜੀ ਨੇ ਪੂਰਨ ਖਿਮਾ ਕਰਨੀ:-ਅਪਣੇ ਅਜਪਾ ਜਾਪ ਨਿਗੁਨ ਸਰੂਪ ਜੀ 'ਚੋਂ,ਅਨੰਤ ਬ੍ਰਹਮੰਡਾਂ ਨੂੰ ਰਚਣ ਵਾਲੇ,ਵਾਹਿਗੁਰੂ ਸੱਚੇ ਸਤਿਗੁਰੂ ਮਹੱਲੇ ਨੌਵੇਂ ਜੀ ਦੇ ਪ੍ਰਗਟ ਹੋਣ ਤੋਂ,ਤਾਰਿਆਂ ਦੇ ਅਲੋਪ ਹੋਣ ਵਾਂਗ,ਦੰਭੀ ਗੁਰੂ ਅਲੋਪ ਹੋ ਗਏ।ਯਥਾ:-ਜਿਉ ਕਰਿ ਸੂਰਜੁ ਨਿਕਲਿਆ;ਤਾਰੇ ਛਪਿ ਅੰਧੇਰੁ ਪਲੋਆ।ਵੱਖ ੨ ਥਾਵਾਂ ਤੋਂ ਆਈਆਂ ਸਭ ਸਤਿਸੰਗਤਾਂ ਸੱਚੇ ਸਤਿਗੁਰੂ ਸਾਹਿਬ ਜੀ ਦੇ ਸੱਚੇ ਚਰਨਾਂ 'ਤੇ ਢਹਿ ਪਈਆਂ। ਦੰਭੀ ਗੁਰੂ ਤੇ ਉਨ੍ਹਾਂ ਦੇ ਮਸੰਦ ਸ਼ਰਮਿੰਦੇ ਹੋ ਕੇ, ਸੱਚੇ ਸਤਿਗੁਰੂ ਸਾਹਿਬ ਜੀ'ਤੇ ਸੜ ਬਲ ਗਏ। ਭਾਵੇਂ ਇਨ੍ਹਾਂ ਨੇ ਬੜੇ ਹੀ ਯਤਨ ਕੀਤੇ ਪਰ ਫੇਰ ਭੀ ਸੱਚੇ ਸਤਿਗੁਰੂ ਸਾਹਿਬ ਜੀ ਦੀ ਵਡਿਆਈ ਨੂੰ ਪਹੁੰਚ ਨਹੀਂ ਸਕੇ। ਯਥਾ:- ਨਾਨਕ.ਅਪੜਿ ਕੋਇ ਨ ਸਕਈ;ਪੂਰੇ ਸਤਿਗੁਰ ਕੀ ਵਡਿਆਈਆ॥

ਪੂਰਨ ਗੁਰੂ ਨਾਨਕ ਸ਼ਾਹੀ ਸੰਮਤ ੧੯੫ ਤੇ ੧੭੨੧ ਬਿ: ਚੇਤ ਸ਼ੁਦੀ ਚੌਥ ਨੂੰ ਹਲ਼ਕੇ ਪਾਪੀ ਸ਼ੀਹੇਂ ਨੇ ਧੀਰਮੱਲ ਨੂੰ ਕਿਹਾ, "ਮੈਂ ਸਤਿਗੁਰੂ ਨੌਵੇਂ ਪਾਤਿਸਾਹ ਜੀ ਦੇ ਗੋਲ਼ੀ ਮਾਰਨੀ ਹੈ।" ਇਸ ਕਿਹਾ,"ਮੇਰੇ ਸਕੇ ਚਾਚਾ ਜੀ ਲੱਗਦੇ ਹਨ,ਜਨਮ ਤੋਂ ਮੈਨੂੰ ਇੱਕ ਵਾਰ ਭੀ ਕੌੜਾ ਨਹੀਂ ਬੋਲੇ ਤੇ ਨ ਕਦੇ ਮੈਨੂੰ ਮਾਰਿਆ ਹੈ।ਹਰਖ ਸੋਗ ਦੁਹੁ ਮਾਹਿ ਨਿਰਾਲਾ;ਕਰਣੈਹਾਰੁ ਪਛਾਤਾ॥ਅਨੁਸਾਰ

ਹਰਖ ਸੋਗ ਤੋਂ ਨਿਆਰੇ ਪੂਰਨ ਸੰਤ ਹਨ,ਇਸ ਲਈ ਮੈਂ ਉਨ੍ਹਾਂ 'ਤੇ ਗੋਲ਼ੀ ਕਿਵੇਂ ਚਲਵਾਵਾਂ?" ਹਉ ਮਾਰਉ.ਹਉ ਬੰਧਉ ਛੋਡਉ;ਮੁਖ ਤੇ ਏਵ ਬਬਾੜੇ॥ ਅਨੁਸਾਰ ਹੰਕਾਰੀ ਮਸੰਦ ਨੇ ਕਿਹਾ, "ਗੋਲ਼ੀ ਮੈਂ ਚਲਾਉਣੀ ਹੈ, ਗੁਰੂ ਤੂੰ ਬਣਨਾ ਹੈ, ਜੇ ਤੂੰ ਨਹੀਂ ਮੰਨੇਗਾ ਤਾਂ ਅਸੀਂ ਮਸੰਦ ਲੋਕ ਜਿੱਥੇ ਆਪਣੇ ਚੋਲ਼ੇ ਦੀ ਬਾਂਹ ਝਾੜਾਂਗੇ, ਉੱਥੇ ਹੀ ਸੋਢੀਆਂ 'ਚੋਂ ਜਿਸ ਨੂੰ ਚਾਹੀਏ ਗੁਰੂ ਬਣਾ ਲਵਾਂਗੇ।" ਇਸ ਤਰ੍ਹਾਂ ਲੋਭ ਤੇ ਦਬਾਅ ਦੇ ਕੇ ਮਨਾ ਲਿਆ।

ਵਾਹਿਗੁਰੂ ਸ੍ਰੀ ਸਤਿਗੁਰੂ ਸਾਹਿਬ ਜੀ ਗੁਰਤਾ ਗੱਦੀ ਬਿਰਾਜਮਾਨ ਹੋਣ ਮਗਰੋਂ,ਪਹਿਲੇ ਦਿਨ ਸ਼ਾਮ ਨੂੰ ਸੁੰਦਰ ਘੋੜੀ 'ਤੇ ਅਸਵਾਰ ਹੋ ਕੇ ਬਾਹਰ ਟਹਿਲਣ ਗਏ, ਵਾਪਸੀ 'ਤੇ ਗੁਰਾਂ ਦੇ ਵੈਰੀ ਧੀਰਮੱਲ ਦੇ ਡੇਰੇ ਕੋਲ਼ ਦੀ ਲੰਘਦਿਆਂ ਤੋਂ, ਬਦਮਾਸ਼ ਹਲ਼ਕੇ ਮਸੰਦ ਸ਼ੀਹੇਂ ਨੇ ਗੁਰੂ ਪ੍ਰਮੇਸਰ ਜੀ 'ਤੇ ਗੋਲ਼ੀ ਚਲਾਈ। ਘੋੜੀ ਤ੍ਰਬਕੀ, ਸੱਚੇ ਸਤਿਗੁਰੂ ਸਾਹਿਬ ਜੀ ਨੇ ਕਿਹਾ,"ਭਲੇ ਧੀਰਮੱਲਾ!ਭਲੇ ਧੀਰਮੱਲਾ!"ਹਰਿ ਜਨ ਰਾਖੇ ਗੁਰ ਗੋਵਿੰਦ॥ਅਨੁਸਾਰ ਪਰਮਪੂਜਨੀਕ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਰੱਖਿਆ ਕੀਤੀ।ਵਾਹਿਗੁਰੂ॥ਆਪਣੇ ਡੇਰੇ ਆ ਕੇ ਅਤਿਅੰਤ ਵੈਰਾਗ ਸਹਿਤ ਇਕਾਂਤ ਬੈਠ ਕੇ ਸਿਮਰਨ ਕਰਨ ਲੱਗ ਗਏ। ਇੱਥੇ ਹੁਣ ਦਰਬਾਰ ਸਾਹਿਬ ਜੀ ਦੇ ਬਰਾਬਰ ਪਰਮਪੂਜਨੀਕ ਸ੍ਰੀ ਮੰਜੀ ਸਾਹਿਬ ਜੀ ਹਨ।ਵਾਹਿਗੁਰੂ॥ ਸੀਹੇਂ ਮਸੰਦ ਨੇ ਪੱਚੀ ਬਦਮਾਸ਼ਾਂ ਨੂੰ ਨਾਲ ਲੈ ਕੇ, ਦੁਬਾਰਾ ਫੇਰ ਗੁਰ ਗੋਵਿੰਦੁ. ਗੋੁਵਿੰਦੁ ਗੁਰੂ ਹੈ; ਨਾਨਕ. ਭੇਦੁ ਨ ਭਾਈ॥ਅਨੁਸਾਰ ਗੋਵਿੰਦ ਸਰੂਪ ਸੱਚੇ ਸਤਿਗੁਰੂ ਸਾਹਿਬ ਜੀ'ਤੇ ਗੋਲ਼ੀ ਚਲਾਈ। ਉਸ ਸਮੇਂ ਡੇਰੇ ਚ ਵਿਰਲੇ ੨ ਪ੍ਰੇਮੀ ਸਨ, ਉਨ੍ਹਾਂ ਚੋਂ ਜਿਹੜਾ ਬੋਲਿਆ, ਉਸ ਨੂੰ ਕੁੱਟ ਮਾਰ ਕੀਤੀ, ਗੋਲ਼ੀ ਮੱਥੇ ਨੂੰ ਚੱਟ ਕੇ ਧਰਤੀ 'ਤੇ ਜਾ ਡਿੱਗੀ, ਖ਼ੂਨ ਦੀਆਂ ਬੂੰਦਾਂ ਡਿੱਗੀਆਂ। ਖਿਮਾ ਦੇ ਸਾਗਰ ਧੀਰਜਧਾਰੀ ਪਰਉਪਕਾਰੀ ਸੱਚੇ ਸਤਿਗੁਰੂ ਸਾਹਿਬ ਜੀ ਨੇ ਸਰਾਪ ਨਹੀਂ ਦਿਤਾ। ਯਥਾ:-ਸਹਣਸੀਲ ਸੰਤੰ;)ਹਰਖ ਸੋਗ ਜਾ ਕੈ ਨਹੀ;ਬੈਰੀ ਮੀਤ ਸਮਾਨ॥)ਸੰਤ ਕਰੈ ਨ ਵੈਰ ਕਿਸੂ ਸੰਗ;ਵਰਤੈ ਸਭ ਕੈ ਹਿਤ ਮੈਂ ਅਤ ਹੀ॥ਨਿਰਖੋਭ ਨਿਰਵੈਰ ਸਮਦ੍ਰਿਸ਼ਟ ਅਵੱਸਥਾ ਚ ਲੀਨ ਰਹੇ। ਪਰਮਪੂਜਨੀਕ ਮਾਤਾ ਨਾਨਕੀ ਜੀ ਨੇ ਸ਼ੀਹੇਂ ਮਸੰਦ ਨੂੰ ਤਾੜ ਕੇ ਕਿਹਾ, "ਜੇ ਮੇਰੇ ਲਾਲ ਜੀ ਦੇ ਗੋਲ਼ੀ ਲੱਗ ਜਾਂਦੀ ਤਾਂ ਫੇਰ ਤੂੰ ਕਿੱਥੇ ਲੁਕਦਾ? ਅਸੀਂ ਆਪਣੇ ਘਰ ਗ੍ਰੀਬੀ ਨਾਲ ਗੁਜ਼ਾਰਾ ਕਰਦੇ ਹਾਂ, ਤ੍ਰਿਸ਼ਨਾ ਦੇ ਸਾੜੇ ਹੋਏ, ਤੁਸੀਂ ਕਰਤਾਰਪੁਰੋਂ ਆ ਕੇ ਸਾਡੇ ਗੋਲ਼ੀਆਂ ਮਾਰਦੇ ਹੋਂ, ਤ੍ਰਿਸ਼ਨਾ ਚ ਸੜਦੇ ਹੀ ਰਹੋਂਗੇ, ਅਕਾਰਣ ਵੈਰ ਕਰਦੇ ਹੋਂ।" ਯਥਾ:- ਸੰਤਾ ਨਾਲਿ ਵੈਰੁ ਕਮਾਵਦੇ;ਦੁਸਟਾ ਨਾਲਿ ਮੋਹੁ ਪਿਆਰੁ॥ ਅਗੈ ਪਿਛੈ ਸੁਖੁ ਨਹੀ;ਮਰਿ ਜੰਮਹਿ ਵਾਰੋ ਵਾਰ॥

ਵਾਹਿਗੁਰੂ॥ ਢੀਠ ਪਾਪੀ ਮਸੰਦ ੫੦੦ ਮੋਹਰ,ਗੁਰੂ ਕੇ ਲੰਗਰ ਦੇ ਭਾਂਡੇ ਤੇ ਸਭ ਕੁੱਝ ਲੁੱਟ ਕੇ ਲੈ ਗਏ।

ਵਾਹਿਗੁਰੂ॥ ਇੱਕ ਪ੍ਰੇਮੀ ਦੌੜ ਕੇ, ਪ੍ਰੇਮੀ ਮੱਖਣਸ਼ਾਹ ਜੀ ਦੇ ਡੇਰੇ ਗਿਆ, ਕਿਹਾ, "ਮੱਖਣਸ਼ਾਹ ਜੀ! ਤੁਸੀਂ ਜੋਰੋ ਜੋਰੀ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਪ੍ਰਗਟ ਕਰਕੇ, ਬੇਅਦਬੀ ਦਾ ਪਾਪ ਖੱਟਿਆ ਹੈ।" ਗੋਲ਼ੀ ਚਲਾਉਣ ਬਾਰੇ ਦੱਸਿਆ, ਸੁਣਦਿਆਂ ਸਾਰ ਭਾਈ ਮੱਖਣਸ਼ਾਹ ਜੀ ਨੇ ਬੀਰਰਸ ਧਾਰ ਲਿਆ, ਅਪਣੇ ੫੦੦ ਜੁਆਨਾਂ ਸਮੇਤ ਕਰਾਰੇ ਤਕੜੇ ਹੱਥੀਂ, ਦੰਭੀ ਧੀਰਮੱਲ ਨੂੰ ਘੇਰਾ ਪਾ ਲਿਆ। ਯਥਾ:-ਇਕ ਰਤੀ ਬਿਲਮ ਨ ਦੇਵਨੀ,ਵਣਜਾਰਿਆ ਮਿਤ੍ਰਾ;ਓਨੀ ਤਕੜੇ ਪਾਏ ਹਾਥ॥ਪਾਪੀ ਮਸੰਦ ਸੰਤ ਦੋਖੀ ਸ਼ੀਹੇਂ ਦੀਆਂ ਮੁਸ਼ਕਾਂ ਬੰਨ੍ ਕੇ, ਦੁਸਟ ਦੋਖੀਯਨਿ; ਪਕਰਿ ਪਛਾਰੋ॥੪੨॥ਅਨੁਸਾਰ ਖ਼ੂਬ ਸੋਧਾ ਲਾਇਆ। ਯਥਾ:-ਜੈਕਾਰੁ ਕੀਓ ਧਰਮੀਆ ਕਾ;ਪਾਪੀ ਕਉ ਡੰਡੁ ਦੀਓਇ॥ਧੀਰਮੱਲ ਨੂੰ ਤਾੜ ਕੇ ਕਿਹਾ, "ਜੇ ਤੂੰ ਸਤਿਗੁਰੂ ਸਾਹਿਬ ਜੀ ਦਾ ਭਤੀਜਾ ਨਾਂ ਲੱਗਦਾ ਹੁੰਦਾ ਤਾਂ ਤੇਰੀ ਭੀ ਜਾਨ ਮਾਰ ਦੇਣੀ ਸੀ, ਹੁਣ ਉੱਲੂ ਵਾਂਗ ਬਿੱਟ ੨ ਦੇਖਦਾ ਹੈਂ।" ਧੀਰਮੱਲ ਨੂੰ ਕੱਚੀਆਂ ਤਰੇਲੀਆ ਆ ਗਈਆਂ। ਗੁਰੂ ਪਿਆਰੇ ਪ੍ਰੇਮੀ ਮੱਖਣਸ਼ਾਹ ਜੀ ਨੇ ਗੁਰੂ ਘਰ ਦਾ ਸਾਰਾ ਮਾਲ ਵਾਪਿਸ ਲਿਆਂਦਾ। ਬਗੁਲੇ ਜਿਉ;ਰਹਿਆ ਪੰਖ ਪਸਾਰਿ॥ਅਨੁਸਾਰ ਧੀਰਮੱਲ ਬਨਾਉਟੀ ਗੁਰਤਾ ਦੇ ਖੰਭ ਖਲਾਰੀ ਬੈਠਾ ਸੀ। ਉਸ ਦਾ ਸਾਰਾ ਸਾਜ਼ੋ ਸਮਾਨ ਤੋੜ ਫੋੜ ਦਿਤਾ। ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਭੀ ਨਾਲ ਲਿਆਂਦੇ। ਪ੍ਰਭ ਮੇਰੇ ਓਇ;ਬੈਰਾਗੀ ਤਿਆਗੀ॥ਸਰੂਪ ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਨੇ ਪ੍ਰੇਮੀ ਮੱਖਣਸ਼ਾਹ ਜੀ ਨੂੰ ਕਿਹਾ, "ਭਾਈ! ਸਾਰਾ ਸਮਾਨ ਵਾਪਿਸ ਕਰਕੇ ਆ।" ਇਸ ਨੇ ਕਿਹਾ, "ਦਾਸ ਨੇ ਨਹੀਂ ਵਾਪਿਸ ਕਰਨਾ ਜੀ, ਸਾਰੇ ਕਹਿਣਗੇ ਡਰ ਗਏ ਹਨ। ਐਸੇ ਹੰਕਾਰੀਆਂ ਅੱਗੇ ਝੁਕਣਾ ਨਹੀਂ ਚਾਹੀਦਾ, ਜਿਨ੍ਹਾਂ ਨੇ ਆਪ ਜੀ 'ਤੇ ਗੋਲ਼ੀ ਚਲਾਈ ਹੈ।" ਸੱਚੇ ਸਤਿਗੁਰੂ ਸਾਹਿਬ ਜੀ ਨੇ ਕਿਹਾ, "ਭਾਈ! ਸੋ ਸਿਖੁ ਸਖਾ ਬੰਧਪੁ ਹੈ ਭਾਈ;ਜਿ ਗੁਰ ਕੇ ਭਾਣੇ ਵਿਚਿ ਆਵੈ॥ਅਨੁਸਾਰ ਸਿੱਖ ਨੂੰ ਚਾਹੀਦਾ ਹੈ, ਬਚਨ ਮੰਨੇ। ਜੇ ਆਪ ਜੀ ਨੇ ਸਮਾਨ ਵਾਪਿਸ ਨਹੀਂ ਕਰਨਾ, ਤਾਂ ਦਾਸ ਨੇ ਆਪ ਜੀ ਨੂੰ ਉਪਦੇਸ਼ ਨਹੀਂ ਦੇਣਾ।" ਹੁਕਮਿ ਮੰਨਿਐ ਹੋਵੈ ਪਰਵਾਣੁ;ਤਾ ਖਸਮੈ ਕਾ ਮਹਲੁ ਪਾਇਸੀ॥ਅਨੁਸਾਰ ਆਗਿਆਕਾਰੀ ਸਿੱਖ ਨੇ ਸਮਾਨ ਵਾਪਿਸ ਕਰ ਦਿਤਾ, (ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਾਰੇ ਸਤਿਗੁਰੂ ਸਾਹਿਬ ਜੀ ਨੂੰ ਨਹੀਂ ਦੱਸਿਆ ਤੇ ਨਾ ਹੀ ਵਾਪਿਸ ਕੀਤੇ) ਤਾਂ ਸੱਚੇ ਸਤਿਗੁਰੂ ਸਾਹਿਬ ਜੀ ਨੇ ਇਹ ਉਪਦੇਸ਼ ਬਖ਼ਸ਼ਿਆ:- "ਹੇ ਮੱਖਣਸ਼ਾਹ ਜੀ!ਪੂਰੇ ਗੁਰ ਕਾ;ਸੁਨਿ ਉਪਦੇਸੁ॥ਅਨੁਸਾਰ ਸ਼ਰਧਾ ਸਹਿਤ ਸੁਣੋ! ਦਾਸ ਦੇ ਪ੍ਰਗਟ ਹੋਣ ਤੋਂ ਧੀਰਮੱਲ ਦੀ ਪੂਜਾ ਹੋਣੋ ਹਟ ਗਈ, ਭਾਵੇਂ ਦਾਸ ਦਾ ਉਸ ਨਾਲ ਕੋਈ ਝਗੜਾ ਨਹੀਂ ਸੀ, ਪਰ ਦਾਸ ਉਸ ਦੇ ਗੁਰੂ ਬਣਨ ਚ ਰੋਕ ਬਣ ਗਿਆ, ਉਸ ਨੇ ਦਾਸ 'ਤੇ ਗੋਲ਼ੀ ਚਲਾ ਦਿਤੀ। ਲਾਲਚੀ ਤੇ ਵਿਕਾਰੀ ਦੇ ਮਨੋਰਥ ਦੀ ਪੂਰਤੀ ਚ ਜਿਹੜਾ ਵਿਘਨ ਬਣਦਾ ਹੈ, ਉਸ 'ਤੇ ਉਹ ਕ੍ਰੋਧ ਕਰਕੇ ਉਸ ਨੂੰ ਮਾਰ ਦਿੰਦਾ ਹੈ। ਜੇ

ਦਾਸ ਲਾਲਚ ਨਾ ਤਿਆਗੇ ਤਾਂ ਸਿੱਖ ਲਾਲਚ ਕਿਵੇਂ ਤਿਆਗਣਗੇ? ਲਾਲਚ ਤਿਆਗ ਕੇ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬਾਨ ਜੀ ਦੀਆਂ ਮਿੱਠੀਆਂ ਖ਼ੁਸ਼ੀਆਂ ਕਿਵੇਂ ਪਾਉਣਗੇ।"

੧੭੪.ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ ੧੭੨੧ ਬਿ:ਨੂੰ,ਗੁਰਤਾ ਪ੍ਰਾਪਤੀ ਮਗਰੋਂ ਭਾਈ ਮੱਖਣਸ਼ਾਹ ਜੀ, ਸਤਿਸੰਗਤ ਜੀ ਸਮੇਤ ਹਰੀ ਰੂਪ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਪਰਮ ਪਿਆਰੇ ਦਰਸ਼ਨਾਂ ਨੂੰ ਆਉਣਾ,ਕਪਟੀ ਮਸੰਦਾਂ ਨੂੰ ਪੂਰਨ ਖਿਮਾ ਕਰਨੀ:-ਲੂਣ ਹਰਾਮੀ ਜਲਣ ਜੋਗੇ ਮਸੰਦ,ਸ੍ਰੀ ਦਰਬਾਰ ਸਾਹਿਬ ਜੀ ਦੇ ਚਾਰੇ ਬੂਹੇ ਬੰਦ ਕਰਕੇ ਚਲੇ ਗਏ।ਸਤਿਗੁਰੂ ਮਹਾਰਾਜ ਸਾਹਿਬ ਜੀ ਤੇ ਪ੍ਰੇਮੀਆਂ ਨੇ ਬਹੁਤ ੨ ਵੈਰਾਗ ਕੀਤਾ,"ਹੇ ਕਰਤਾ ਕਾਦਰ ਕਰੀਮ! ਆਪ ਜੀ ਦੀ ਰਜ਼ਾ ਅਟੱਲ ਹੈ। ਅੱਜ ਕੋਟਿ ਬ੍ਰਹਮੰਡ ਦੇ ਮਾਲਕ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਰਚਨਹਾਰ,;ਦਰਸਨੁ ਦੀਜੈ ਖੋਲ੍ਹਿ ਕਿਵਾਰ॥ਅਨੁਸਾਰ ਦਰਸ਼ਨਾਂ ਦੇ ਭਿਖਾਰੀ ਬਣ ਕੇ ਬੂਹੇ ਅੱਗੇ ਖੜ੍ਹੇ ਹਨ,ਜਿਨ੍ਹਾਂ ਦੇ ਦਰਸ਼ਨਾਂ ਨੂੰ ਦੇਵੀ ਦੇਵਤੇ ਅਵਤਾਰ ਪੈਗੰਬਰ ਯੋਗੀ ਭਗਤ ਸੇਵਕ ਲੋਚਦੇ ਹਨ।" ਭਾਈ ਮੱਖਣਸ਼ਾਹ ਜੀ ਨੇ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਕਿਹਾ,"ਆਪ ਜੀ ਇੱਕ ਵਾਰੀ ਹੁਕਮ ਕਰੋ। ਇਨ੍ਹਾਂ ਮਸੰਦਾਂ ਨੂੰ ਬੰਨ੍ਹ ਕੇ ਡੰਡ ਦੇਵਾਂ, ਆਪ ਜੀ ਦੇ ਸੱਚੇ ਚਰਨਕਮਲਾਂ 'ਤੇ ਪਾਵਾਂ।"ਧੀਰਜਧਾਰੀ ਦਿਆਲ ਕ੍ਰਿਪਾਲ ਕ੍ਰਿਪਾਨਿਧਿ ਸ਼ਾਂਤੀ ਦੇ ਸਾਗਰ, ਖਿਮਾ ਦੇ ਰਚਨਹਾਰ ਦਾਤੇ ਸਤਿਗੁਰੂ ਸਾਹਿਬ ਜੀ ਨੇ ਪ੍ਰੇਮੀ ਮੱਖਣਸ਼ਾਹ ਜੀ ਨੂੰ ਧੀਰਜ ਦਿਤਾ।ਰਾਮਦਾਸ ਸਰੋਵਰਿ ਨਾਤੇ॥ਅਨੁਸਾਰ ਆਪ ਜੀ ਨੇ ਸਤਿਸੰਗਤ ਜੀ ਸਮੇਤ, ਪਰਮਪਵਿੱਤ੍ਰ ਸ੍ਰੀ ਰਾਮਦਾਸ ਸ੍ਰੋਵਰ ਚ ਇਸ਼ਨਾਨ ਕੀਤਾ, ਦਰਸ਼ਨੀ ਡਿਉਢੀ ਸਾਹਮਣੇ ਖੜ੍ਹ ਕੇ ਅਰਦਾਸ ਮਗਰੋਂ ਇਹ ਬਚਨ ਕਹੇ,"ਨਹਿ ਮਸੰਦ ਇਹ ਅੰਮ੍ਰਿਤਸਰੀਏ ਤ੍ਰਿਸਨਾ ਅਗਨੀ ਅੰਦਰ ਸੜੀਏ।" ਉਪ੍ਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਆ ਕੇ, ਤੂ ਠਾਕੁਰੁ;ਤੁਮ ਪਹਿ ਅਰਦਾਸਿ॥ਅਨੁਸਾਰ ਅਰਦਾਸ ਕਰਕੇ,ਗੁਰੁ ਪੂਰਾ ਨਮਸਕਾਰੇ॥ਅਨੁਸਾਰ ਨਮਸਕਾਰ ਕਰਕੇ,ਆਪ ਜੀ ਨੇ ਗੁਰਦੁਆਰਾ ਸ੍ਰੀ ਥੜ੍ਹਾ ਸਾਹਿਬ ਜੀ(ਭੋਰਾ ਸਾਹਿਬ)ਆ ਕੇ ਕੁੱਝ ਸਮਾਂ,ਪ੍ਰਭ ਕਾ ਸਿਮਰਨੁ;ਸਭ ਤੇ ਊਚਾ॥ਸਿਮਰਨ ਕੀਤਾ।ਅੱਗੇ ਸ੍ਰੀ ਦਮਦਮਾ ਸਾਹਿਬ ਜੀ ਅਸਥਾਨ 'ਤੇ ਸਿਮਰਨ ਕਰਕੇ,ਵੱਲੇ ਪਿੰਡ ਸੱਚੇ ਚਰਨ ਕਮਲ ਪਾਏ।ਇੱਥੋਂ ਦੀ ਸਤਿਸੰਗਤ ਜੀ ਨੇ ਬੜੇ ਹੀ ਪ੍ਰੇਮ ਸਹਿਤ ਸ਼ੁਭ ਸੱਚੀ ਸੇਵਾ ਕੀਤੀ,ਇੱਥੇ ਹੀ ਸ੍ਰੀ ਅੰਮ੍ਰਿਤਸਰ ਸਾਹਿਬ ਦੀਆਂ ਮਾਈਆਂ ਨੇ, ਪ੍ਰੇਮ ਭੇਟਾਵਾਂ ਸੱਚੇ ਚਰਨ ਕਮਲਾਂ ਚ ਹਾਜ਼ਰ ਕਰਕੇ ਪੂਰਨ ਪ੍ਰੇਮ ਸਹਿਤ ਮੁਆਫ਼ੀ ਮੰਗੀ।ਯਥਾ:-ਸਾਸਿ ਸਾਸਿ;ਹਮ ਭੂਲਨਹਾਰੇ॥ਤੁਮ ਸਮਰਥ ਅਗਨਤ ਅਪਾਰੇ॥ਆਪ ਜੀ ਨੇ ਪਰਮ ਪ੍ਰਸੰਨ ਹੋ ਕੇ ਵਰ ਬਖ਼ਸ਼ਿਆ,"ਮਾਈਆਂ ਰੱਬ ਰਜਾਈਆਂ।"ਅੱਗੇ,ਮਿਲਿ ਕੁਸਲ ਸੇਤੀ ਘਰਿ ਆਏ॥ਅਨੁਸਾਰ ਬਾਬੇ ਬਕਾਲੇ ਸਾਹਿਬ ਜੀ ਵਾਪਿਸ ਆ ਗਏ।

੧੭੫. ਗੁਰੂਜੀ ਦੇ ਗੰਭੀਰ ਆਸ਼ੇ ਅਨੁਸਾਰ ਸ੍ਰਬ ਵਿਆਪੀ ਮਹਾਂ ਵਿਸਮਾਦ ਪ੍ਰੇਮ ਬੇਨਤੀ:-ਸ੍ਰੀ ਦਮਦਮੀ ਟਕਸਾਲ 'ਚ,ਬ੍ਰਹਮਗਿਆਨੀ ਪਰਉਪਕਾਰ ਉਮਾਹਾ॥ ਅਨੁਸਾਰ ਸਮੂਹ ਪਰਉਪਕਾਰੀ ਬ੍ਰਹਮਗਿਆਨੀਆਂ ਨੇ ਜਿਵੇਂ ਗੁਰੂ ਜੀ ਦਾ ਸਤਿਕਾਰ ਪੂਜਣ ਕੀਤਾ ਕਰਾਇਆ,ਉਹ

ਹੀ ਦਾਸਨ ਦਾਸਾਂ ਤੋਂ ਲਿਖਾਇਆ ਹੈ।ਇਸ ਦਾ ਲਿਖਤੀ ਪ੍ਰਚਾਰ ਘਰ ੨ ਭੇਜਿਆ ਜਾਵੇ।ਪ੍ਰੇਮੀਆਂ ਦੀਆਂ ਕਲਾਸਾਂ ਲਾ ਕੇ,ਸਿੱਖਿਆ ਦਿਤੀ ਜਾਵੇ।ਪੂਰਨ ਬ੍ਰਹਮ ਸਰੂਪ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ ਫ਼ੁਰਮਾਉਂਦੇ :-"ਧਰਮ ਪ੍ਰਚਾਰ ਪ੍ਰੇਮ ਨਾਲ ਹੀ ਗੁਰਸਿੱਖੀ ਦਾ ਵਾਧਾ ਹੋਵੇਗਾ। ਵਾਹਿਗੁਰੂ ਜੀ ਪੂਰਨ ਮੇਹਰ ਕਰਨ,ਸਤਿਕਾਰ ਦੇ ਕਾਨੂੰਨ ਬਣਨ,ਗੌਰਮਿੰਟ ਵੱਲੋਂ ਲਾਗੂ ਹੋਣ।ਗੁਰੂ ਜੀ ਦੇ ਪੂਰਨ ਸਤਿਕਾਰ ਲਈ,ਗੁਰੂ ਖ਼ਾਲਸਾ ਪੰਥ ਜੀ ਜੱਥੇਬੰਦ ਹੋ ਕੇ ਸਾਵਧਾਨ ਹੋਣ।ਸਤਿਕਾਰ ਦਾ ਪ੍ਰਚਾਰ ਨ ਹੋਣੇ ਕਰਕੇ,ਥਾਂ ੨ ਬਿਅਦਬੀ ਹੋ ਰਹੀ ਹੈ।ਪ੍ਰੇਮ ਪ੍ਰਚਾਰ ਤੋਂ ਬਿਨਾ,ਇਸ ਦਾ ਹੱਲ ਨਹੀਂ।ਅਸੰਤ ਅਨਾੜੀ ਬੰਦਿਆਂ ਨਾਲ ਨਿਪਟਣ ਲਈ,ਸੰਭਲ਼ ਕੇ ਵਰਤਿਆ ਜਾਵੇ।ਜਿਵੇਂ ਸਿੰਘਾਂ ਦਾ ਨੁਕਸਾਨ ਨ ਹੋਵੇ,ਗੁਰਸਿੱਖੀ ਦੇ ਪ੍ਰਚਾਰ 'ਚ ਵਾਧਾ ਹੋਵੇ।ਸਾਊ ਗੁਰਮੁਖਾਂ ਨੂੰ ਗੁਰੂ ਜੀ ਦੇ ਸਤਿਕਾਰ ਦੀ ਬਹੁਤ ਭਾਰੀ ਇੱਛਾ ਚਾਅ ਹੈ।ਬੇਅਦਬੀ ਕਰਨ ਵਾਲ਼ਿਆਂ ਨੂੰ ਕਤਲ ਕਰਨ ਤੋਂ ਬੇਅੰਤ ਸਿੰਘ ਸ਼ਹੀਦ ਹੋ ਚੁੱਕੇ ਹਨ।ਗੁਰੂ ਕ੍ਰਿਪਾ ਨਾਲ ਸ਼ਾਂਤ ਰਸ 'ਚ ਰਹਿ ਕੇ,ਗੁਰਸਿੱਖੀ ਦਾ ਪ੍ਰਚਾਰ ਕਰਨ ਤਾਂ ਸ੍ਰਬੱਤ ਦਾ ਭਲਾ ਹੈ।ਜਿਤਨਾ ਚਿਰ ਸਮਾਜ ਗੁਰਮਤਿ ਤੋਂ ਅਨਜਾਣ ਹੈ,ਉਹ ਸ਼ਰਾਬ ਮਾਸ ਮੰਦ ਕਰਮੀ ਭੂਤ ਉਪਾਸ਼ਨਾ ਵਾਲ਼ਿਆਂ ਨੂੰ ਮੰਨ ਪੂਜ ਕੇ,ਨਰਕ 'ਚ ਡੁੱਬ ਰਿਹਾ ਹੈ।ਹਰ ਘਰ ਹਰ ਥਾਂ ਇਹ ਖਲਾਰਾ ਹੈ,ਸਾਡੇ ਆਪਣੇ ਜਿਨ੍ਹਾਂ ਨੂੰ ਸਤਿਕਾਰ ਦੀ ਸਿੱਖਿਆ ਨਹੀਂ ਮਿਲੀ,ਉਹ ਸਤਿਕਾਰ ਦਾ ਵਿਰੋਧ ਕਰ ਰਹੇ ਹਨ।ਮੋਨੇ ਤੋਂ ਨਫ਼ਰਤ ਨਹੀਂ ਕਰਨੀ,ਸਹਿਜਧਾਰੀ ਸਿੱਖ ਹਨ।ਜਿਵੇਂ ਡਾਕਟ੍ਰ ਮਰੀਜ਼ 'ਤੇ ਗੁੱਸਾ ਕਰਨ ਦੀ ਬਜਾਏ ਉਸ ਨੂੰ ਤੰਦਰੁਸਤ ਕਰ ਦਿੰਦਾ ਹੈ,ਤਿਵੇਂ ਮੋਨਿਆਂ ਨੂੰ ਪ੍ਰੇਮ ਨਾਲ ਪ੍ਰਚਾਰ ਕੇ,ਸਿੱਖ ਬਣਾਇਆ ਜਾਵੇ।ਮੌਂਟਰੀਅਲ ਇੱਕ ਬਜ਼ੁਰਗ ਨੇ ਸਤਿਗੁਰੂ ਗ੍ਰੰਥ ਸਾਹਿਬ ਜੀ,ਸਤਿਕਾਰ ਤੋਂ ਬਿਨਾ ਘਰੇ ਸਜਾਏ ਸਨ।ਉਸ ਨੂੰ ਸਤਿਕਾਰ ਬਾਰੇ ਕੋਈ ਸਿੱਖਿਆ ਨਹੀਂ ਮਿਲੀ ਸੀ।ਉਸ ਨੇ ਬੇਨਤੀ ਮੰਨ ਕੇ,ਗੁਰੂ ਜੀ ਗੁਰਦੁਆਰੇ ਸਾਹਿਬ ਜੀ ਭੇਜ ਦਿਤੇ।ਇਉਂ ਕਈ ਬੰਦੇ ਮਹਾਂ ਮੂਰਖ ਕਮਲ਼ੇ ਹੋਣ ਕਾਰਨ ਬੇਅਦਬੀ ਕਰਦੇ ਹਨ।ਇਨ੍ਹਾਂ ਹਾਲਤਾਂ 'ਚ ਖਿਮਾ ਕਰਕੇ ਸਵਾਰਿਆ ਜਾਵੇ।

੧੭੬.ਪਰਮਪੂਜਨੀਕ ਵਾਹਿਗੁਰੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ,ਗੁਰੂ ਮਹੱਲੇ ਤੀਜੇ ਜੀ ਨੂੰ ਪੂਰਨ ਖਿਮਾ ਕਰਨ ਧੀਰਜ ਧਰਨ,ਅਜਰ ਜਰਨ ਬਾਰੇ,ਮਹਾਂ ਵਿਸਮਾਦ ਸ਼ੁਭ ਸਿੱਖਿਆ ਦੇਵਣੀ:-ਪਰਮਪੂਜਨੀਕ ਵਾਹਿਗੁਰੂ ਸਾਹਿਬ ਮਹੱਲਾ ਦੂਜਾ ਜੀ,ਸ੍ਰੀ ਖਡੂਰ ਸਾਹਿਬ ਜੀ ਵਿਖੇ,ਗੁਰਤਾ ਬਿਰਾਜਮਾਨ ਹੋ ਕੇ,ਸ੍ਰਬ ਵਿਆਪੀ ਮਹਾਂ ਵਿਸਮਾਦ ਨਾਮੁ ਜਪ ਜਪਾ, ਗੁਰਬਾਣੀ ਰਚ,ਸ਼ੁੱਧ ਸੰਥਾ ਕਰਵਾ,ਕਥਾ ਕੀਰਤਨ ਸਿਖਾਅ ਕਰ ਕਰਵਾ,ਮਹਾਂ ਪਾਪੀਆਂ ਨੂੰ ਪੂਰਨ ਗੁਰਮੁਖਿ ਸੰਤ ਬਣਾ ਕੇ,ਤਾਰ ਰਹੇ ਹਨ।ਆਪਣੇ ਪ੍ਰੇਮੀਆਂ ਦੇ ਦਿਲ ਦਿਮਾਗ਼ 'ਚ ਹਰ ਸਮੇਂ ਗੁਰਬਾਣੀ ਅਰਥ ਭੇਜ,ਰਿਦਿਆਂ 'ਚੋਂ ਮੁਖਾਂ 'ਚ ਅੰਮ੍ਰਿਤ ਬਖ਼ਸ਼,ਸਾਚ ਨਾਮ ਕੀ ਅੰਮ੍ਰਿਤ ਵਰਖਾ॥ਕਰਕੇ,ਸਭ ਤੇ ਵਡਾ ਸਤਿਗੁਰੁ ਨਾਨਕੁ;ਦੇਵ ਸਾਹਿਬ ਜੀ ਦੇ,ਸ੍ਰਬੱਤ ਦੇ ਭਲੇ ਦੇ ਸ੍ਰਬ ਸ਼੍ਰੋਮਣੀ ਸ੍ਰੇਸ਼ਟ ਧਰਮ ਨੂੰ ਖੰਡਾਂ ਬ੍ਰਹਮੰਡਾਂ ਅੰਦਰ ਫ਼ੈਲਾ ਰਹੇ ਹਨ।ਇੱਥੇ ਹੰਕਾਰੀ ਤਪਾ,ਪੂਰਨ ਗੁਰੂ ਜੀ ਨਾਲ ਈਰਖਾ ਵੈਰ ਕਰਦਾ ਸੀ।ਵਰਖਾ ਨ ਹੋਣੇ ਕਰਕੇ,ਖੇਤੀ ਸੁੱਕਣ ਲੱਗੀ।ਜੱਟਾਂ ਨੇ ਤਪੇ ਨੂੰ ਕਿਹਾ,"ਜੀ ਮੀਂਹ

ਪੁਆਉ।" ਮਹਾਂ ਹੰਕਾਰੀ ਨੇ ਕਿਹਾ,"ਇੱਥੇ ਗ੍ਰਿਸਤੀ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਰਹਿੰਦੇ ਹਨ,ਇਸ ਕਰਕੇ ਮੀਂਹ ਨਹੀਂ ਪੈਂਦਾ।ਤੁਸੀਂ ਉਨ੍ਹਾਂ ਨੂੰ ਇੱਥੋ ਕੱਢ ਦੇਵੋ,ਫੇਰ ਮੀਂਹ ਪੁਆਵਾਂਗਾ।"ਜੱਟਾਂ ਨੇ ਮਹੱਲੇ ਦੂਜੇ ਜੀ ਪਾਸ ਆ ਕੇ ਕਿਹਾ,"ਆਪ ਜੀ ਦੇ ਇੱਥੇ ਰਹਿਣੇ ਕਰਕੇ,ਮੀਂਹ ਨਹੀਂ ਪੈਂਦਾ,ਕਿਉਂਕਿ ਆਪ ਜੀ ਗ੍ਰਿਸਤੀ ਹੋਂ"। ਪੂਰਨ ਗੁਰੂ ਜੀ ਨੇ,ਪੂਰਨ ਕ੍ਰਿਪਾ 'ਚ ਢਲ ਕੇ ਕਿਹਾ, "ਹੇ ਭਾਈ! ਧੀਰਜ ਕਰੋ,ਦੋ ਵੇਲੇ ਸਤਿਸੰਗਤ ਜੀ 'ਚ ਆ ਕੇ,ਕਥਾ ਕੀਰਤਨ ਸੁਣੋ,ਭੈੜੇ ਨਸ਼ੇ ਕੁਸੰਗ ਤਿਆਗੋ,ਗੁਰੂ ਸੇਵਾ ਸਿਮਰਨ ਕਰੋ,ਗੁਰਪ੍ਰਸਾਦਿ ਵਰਖਾ ਹੋ ਜਾਵੇਗੀ।"

ਤਪੇ ਪਾਸ ਆ ਕੇ ਕਿਹਾ, "ਗੁਰੂ ਜੀ ਸਤਿਸੰਗਤ ਸੇਵਾ ਕਰਨ ਨੂੰ ਕਹਿੰਦੇ ਹਨ।"ਅੱਗੋਂ ਕਿਹਾ,"ਮੈਂ ਬਾਹ਼ਲੀਆਂ ਗ਼ੱਲਾਂ ਨਹੀਂ ਜਾਣਦਾ,ਮੇਰਾ ਮਗ਼ਜ਼ ਨ ਖਾਉ,ਜੇ ਛੇਤੀ ਮੀਂਹ ਪੁਆਉਣਾ ਚਾਹੁੰਦੇ ਹੋਂ,ਤਾਂ ਛੇਤੀ ਤੋਂ ਛੇਤੀ ਗੁਰੂ ਜੀ ਨੂੰ ਕੱਢ ਕੇ,ਮੇਰੇ ਪਾਸ ਆਉ।"ਦੁਬਾਰਾ ਗਰਮ ਹੋ ਕੇ ਆਏ,ਪੂਰਨ ਗੁਰੂ ਜੀ ਨੂੰ ਕਿਹਾ,"ਸਾਡੇ ਬੱਚੇ ਡੰਗਰ ਭੁੱਖੇ ਮਰਨਗੇ,ਆਪ ਜੀ ਦੇ ਜਾਣ ਨਾ਼ਲ,ਸਭ ਦਾ ਭਲਾ ਹੋ ਜਾਵੇਗਾ।" ਪੂਰਨ ਗੁਰੂ ਜੀ ਨੇ ਮੁਸਕਰਾ ਕੇ,ਪ੍ਰੇਮੀ ਗੁਰਸੇਵਕਾਂ ਨੂੰ ਜਾਣ ਦਾ ਹੁਕਮ ਦਿਤਾ।ਪੂਰਨ ਗੁਰੂ ਜੀ,ਪ੍ਰੇਮੀਆਂ ਸਮੇਤ ਖਾਨਛਾਪਰੀ ਸਾਹਿਬ ਜੀ ਵਿਖੇ ਆ ਗਏ,ਜੰਗ਼ਲ 'ਚ ਮੰਗਲ ਲੱਗ ਗਏ।ਇਹ ਖ਼ਬਰ ਸੁਣ ਕੇ,ਪ੍ਰੇਮੀ ਪੂਰਨ ਪ੍ਰੇਮ ਵੈਰਾਗ ਸਹਿਤ,ਰਸਦਾਂ ਲੈ ਕੇ,ਪੂਰਨ ਗੁਰੂ ਜੀ ਦੇ ਪਰਮ-ਪਾਕ ਦਰਸ਼ਨਾਂ ਨੂੰ,ਧਾ ਚਾਹ ਕੇ, ਗੁਰਬਾਣੀ ਪੜ੍ਹਦਿਆਂ ਆਏ।ਅੰਮ੍ਰਿਤ ਕਥਾ ਕੀਰਤਨ ਭਜਨ ਦਾ ਪ੍ਰਵਾਹ ਚੱਲ ਪਿਆ।ਯਥਾ:-ਜਿਥੈ ਜਾਇ ਬਹੈ ਮੇਰਾ ਸਤਿਗੁਰੂ;ਸੋ ਥਾਨੁ ਸੁਹਾਵਾ ਰਾਮ ਰਾਜੇ॥ਗੁਰਸਿਖੀ ਸੋ ਥਾਨੁ ਭਾਲਿਆ;ਲੈ ਧੂਰਿ ਮੁਖਿ ਲਾਵਾ॥

ਵਾਹਿਗੁਰੂ ਸ੍ਰੀ ਗੁਰੂ ਮਹੱਲਾ ਤੀਜਾ ਜੀ,ਸ੍ਰੀ ਗੋਇੰਦਵਾਲ ਸਾਹਿਬ ਜੀ ਤੋਂ,ਸ੍ਰੀ ਖਡੂਰ ਸਾਹਿਬ ਜੀ ਵਿਖੇ ਪਹੁੰਚੇ,ਕੀ ਵੇਖਿਆ? ਹੀਏ ਕੋ ਪ੍ਰੀਤਮੁ;ਇੱਥੇ ਨਹੀਂ ਹਨ।ਪ੍ਰੇਮੀਆਂ ਦੇ ਦੱਸਣ ਤੋਂ,ਭਾਰੀ ਬੀਰ-ਰਸ ਸਹਿਤ ਉੱਚੀ ਜਗ੍ਹਾ 'ਤੇ ਖੜ੍ਹ ਕੇ,ਬੁਲੰਦ ਅਵਾਜ਼ ਨਾ਼ਲ ਕਿਹਾ," ਜੇ ਹੰਕਾਰੀ ਤਪੇ ਨੇ ਮੀਂਹ ਨ ਪੁਆਇਆ ਤਾਂ ਪੂਰਨ ਗੁਰੂ ਜੀ ਦੇ ਕੁੱਤਿਆਂ ਦਾ ਕੁੱਤਾ,ਦਾਸਨ ਦਾਸ ਤੁਰੰਤ ਮੀਂਹ ਪੁਆਵੇਗਾ।"ਜੱਟਾਂ ਕਿਹਾ, "ਜਿਵੇਂ ਕਹੋ ਤਿਵੇਂ ਤੁਰੰਤ ਕਰਾਂਗੇ ਜੀ।"ਤਾਂ ਕਿਹਾ, "ਤਪੇ ਨੂੰ ਕਹੋ ਛੇਤੀ ਮੀਂਹ ਪੁਆ।" ਜਾ ਕੇ ਜੱਟਾਂ ਕਿਹਾ, "ਤਪਾ ਜੀ! ਛੇਤੀ ਮੀਂਹ ਪੁਆਉ॥" "ਮੂਰਖ ਜੱਟਾਂ ਦੀ ਮਤਿ ਮਾਰੀ ਹੈ,ਮੀਂਹ ਮੇਰੇ ਹੱਥ 'ਚ ਫੜਿਆ ਹੈ।ਮੰਤ੍ਰ ਪੜ੍ਹ ਕੇ ਮੀਂਹ ਪੁਆਵਾਂਗਾ।"ਮੂਰਖ ਜੱਟਾਂ ਨੇ ਪੂਰਨ ਗੁਰੂ ਜੀ ਪਾਸ ਆ ਕੇ ਦੱਸਿਆ।ਪੂਰਨ ਗੁਰੂ ਜੀ ਨੇ ਫ਼ੁਰਮਾਇਆ, "ਜੇ ਛੇਤੀ ਮੀਂਹ ਪੁਆਉਣਾ ਚਾਹੁੰਦੇ ਹੋਂ,ਤਾਂ ਉਸ ਨੂੰ ਤਕੜੇ ਹੱਥੀਂ ਫੜ ਕੇ,ਜਿਹੜੇ ਖੇਤ 'ਚ ਪਹਿਲਾਂ ਲਿਜਾਉਂਗੇ, ਉਸ 'ਚ ਪਹਿਲਾਂ ਹੀ ਮੀਂਹ ਵਰਸੇਗਾ।"ਇਹ ਸੁਣ ਕੇ ਆਪੋ ਅਪਣੇ ਖੇਤ 'ਚ ਲਿਜਾਣ ਲਈ ਕਾਹ਼ਲੇ ਪੈ ਗਏ।ਧੂਹ ਖਿੱਚ ਕੇ ਜਿਹੜੇ ਖੇਤ 'ਚ ਪਹਿਲਾਂ ਲੈ ਗਏ,ਝੱਟ ਪੱਟ ਮੀਂਹ ਵਰ੍ਹਿਆ।ਆਪੋ ਧਾਪੀ ਪੈ ਗਈ,ਲੱਤਾਂ ਬਾਹਾਂ ਅੰਗ ਆਪਣੇ ੨ ਖੇਤ 'ਚ ਲੈ ਗਏ।ਬੱਸ ਕੀ ਸੀ?ਜ਼ੋਰਦਾਰ ਵਰਖਾ ਹੋਈ।ਪੂਰਨ ਗੁਰੂ ਜੀ ਕਿਹਾ, "ਹੁਣ ਤੁਸੀਂ ਪਰਮਪੂਜਨੀਕ

ਵਾਹਿਗੁਰੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਤੋਂ ਮੁਆਫ਼ੀ ਮੰਗੋ,ਸਨਮੁਖ ਸਿੱਖ ਬਣੋ। "ਵਾਹਿਗੁਰੂ ਸ੍ਰੀ ਗੁਰੂ ਮਹੱਲੇ ਤੀਜੇ ਜੀ ਨਾਲ ਸਾਰੇ ਜੱਟ,ਸ੍ਰੀ ਖਾਨਛਾਪਰੀ ਸਾਹਿਬ ਜੀ ਪਹੁੰਚੇ, ਵਾਹਿਗੁਰੂ ਸ੍ਰੀ ਗੁਰੂ ਮਹੱਲੇ ਦੂਜੇ ਜੀ ਦੇ ਸਾਹਮਣੇ ਜਾ ਕੇ,ਗੁਰੂ ਮਹੱਲੇ ਤੀਜੇ ਜੀ ਨੇ ਡੰਡਉਤ ਕੀਤੀ,ਪੂਰਨ ਗੁਰੂ ਜੀ ਨੇ,ਪੂਰਨ ਬੀਰ-ਰਸ ਸਹਿਤ, ਅਪਣਾ ਚੇਹਰਾ ਖੱਬੇ ਪਾਸੇ ਕਰ ਲਿਆ,ਫੇਰ ਖੱਬੇ ਪਾਸੇ ਡੰਡਉਤ ਕੀਤੀ, ਚੇਹਰਾ ਮਗਰ ਕਰ ਲਿਆ,ਫੇਰ ਮਗਰ ਡੰਡਉਤ ਕੀਤੀ,ਚੇਹਰਾ ਸੱਜੇ ਪਾਸੇ ਕਰ ਲਿਆ,ਫੇਰ ਚੌਥੀ ਵਾਰ ਸੱਜੇ ਪਾਸੇ ਡੰਡਉਤ ਕੀਤੀ,ਚੇਹਰਾ ਸਾਹਮਣੇ ਕਰ ਲਿਆ,ਪੰਜਵੀਂ ਵਾਰ ਸਾਹਮਣੇ ਡੰਡਉਤ ਕੀਤੀ,ਦੋਵੇਂ ਹੱਥ ਜੋੜ ਸਿਰ ਝੁਕਾ ਕੇ,ਮਿੱਠੇ ਬਚਨਾਂ 'ਚ ਪ੍ਰੇਮ ਬੇਨਤੀ ਕੀਤੀ, "ਜੀ ਪੂਰਨ ਕ੍ਰਿਪਾ ਕਰਕੇ ਅਪਣੇ ਦਾਸ ਸੇਵਕ ਗੋਲੇ ਨੂੰ ਬਖ਼ਸ਼ ਲਵੋ ਜੀ।ਪੂਰਨ ਗੁਰੂ ਜੀ ਕਿਹਾ, "ਹੇ ਮਹਾਂਪੁਰਸ਼ ਜੀ!ਆਪ ਜੀ ਨੇ ਤਪੇ ਨੂੰ ਮਰਾਉਣਾ ਨਹੀਂ ਸੀ"।"ਜੀ ਉਸ ਨੇ ਆਪ ਜੀ ਦੀ ਬੇਅਦਬੀ ਕੀਤੀ ਸੀ।ਦਾਸਨ ਦਾਸ ਤੋਂ ਸਹਾਰਿਆ ਨਹੀਂ ਗਿਆ।" ਪੂਰਨ ਗੁਰੂ ਜੀ ਨੇ ਕਿਹਾ, "ਪਰਮਪੂਜਨੀਕ ਪੂਰਨ ਗੁਰੂ ਸਤਿਗੁਰੂ ਪਹਿਲੇ ਪਾਤਿਸ਼ਾਹ ਜੀ ਨੇ ਪੂਰਨ ਖਿਮਾ ਕਰਕੇ,ਬਲੀ ਕੰਧਾਰੀ ਹੰਕਾਰੀ, ਲਾਜਵਰਦ, ਕੌਡਾ ਰਾਖਸ਼,ਦੇਵਲੂਤ ਆਦਿ ਬੇਅੰਤ ਆਦਮਖੋਰ ਡਾਕੂਆਂ ਨੂੰ ਪੂਰਨ ਸੰਤ ਬਣਾ ਦਿਤਾ।ਬੁਰੇ ਨਾਲ ਨੇਕੀ ਖਿਮਾ ਕਰਨੀ ਪੂਰਨ ਗੁਰੂ ਜੀ ਦਾ ਮਤਿ ਹੈ।ਯਥਾ:- ਬੁਰੇ ਨਾਲ ਸਭ ਕਰਨ ਬੁਰਿਆਈ ਮੁਆਫ ਕਰਨ ਕਈ ਸਿਆਣੇ।ਬੁਰੇ ਨਾਲ ਫਿਰ ਨੇਕੀ ਕਰਨੀ ਇਹ ਗੁਰੂ ਨਾਨਕ ਜਾਣੇ।ਭਲਾ ਜੇ ਓਸ ਨੇ ਦਾਸਨ ਦਾਸ ਦੀ ਨਿੰਦਾ ਕੀਤੀ,ਕਢਵਾ ਦਿਤਾ,ਇਸ ਨਾਲ ਦਾਸਨ ਦਾਸ ਦੀ ਬਿਅਦਬੀ ਨਹੀਂ ਹੋਈ।ਸਤਿਗੁਰਾਂ ਦਾ ਸਰੂਪ ਦੁੱਖ ਸੁਖ ਮਾਨ ਅਪਮਾਨ ਪਾਪ ਪੁੰਨ ਤੋਂ ਸਦਾ ਨਿਰਲੇਪ ਹੈ।ਭਲਾ ਜੇ ਕੋਈ ਥੋੜੀ ਜਿਤਨੀ ਗਲਤੀ ਕਰੇ ਉਸ ਨੂੰ ਮਾਰ ਦੇਣਾ ਬਹੁਤ ਵੱਡੀ ਸਜ਼ਾ ਹੈ।ਅਗਾਂਹ ਨੂੰ ਐਸੀ ਭੁੱਲ ਨਹੀਂ ਕਰਨੀ।ਜੀਵ ਸਦਾ ੨ ਭੁੱਲਣਹਾਰ ਹਨ,ਸਤਿਗੁਰੂ ਮਾਤਾ ਪਿਤਾ ਜੀ ਖਿਮਾ ਕਰਕੇ,ਸਦਾ ਬਖ਼ਸ਼ਣਹਾਰ ਹਨ।ਚੰਗਾ ਜੀ ਗੁਰੂ ਚਰਨ ਲੱਗਣੇ ਕਰਕੇ ਬਖ਼ਸ਼ੇ ਗਏ।

ਖਡੂਰੀਏ ਜੱਟਾਂ ਨੇ ਆ ਕੇ ਮੱਥਾ ਟੇਕਿਆ, "ਅਸੀਂ ਵੱਡੀ ਬਿਅਦਬੀ ਗ਼ਲਤੀ ਕੀਤੀ ਹੈ,ਜੋ ਆਪ ਜੀ ਨੂੰ ਸ੍ਰੀ ਖਡੂਰ ਸਾਹਿਬ ਜੀ ਤੋਂ ਕੱਢਿਆ ਹੈ"।ਪੂਰਨ ਗੁਰੂ ਜੀ ਕਿਹਾ, "ਦਾਸਨ ਦਾਸ ਇਸ ਨੂੰ ਬਿਅਦਬੀ ਨਹੀਂ ਸਮਝਦਾ,ਵਾਹਿਗੁਰੂ ਸਤਿਗੁਰੂ ਸਾਹਿਬ ਜੀ ਸਦਾ ਨਿਰਲੇਪ ਹਨ।ਆਠ ਪਹਰ ਹਰਿ ਕੇ ਗੁਨ ਗਾਵੈ;ਭਗਤਿ ਪ੍ਰੇਮ ਰਸਿ ਮਾਤਾ॥ਹਰਖ ਸੋਗ ਦੁਹੁ ਮਾਹਿ ਨਿਰਾਲਾ;ਕਰਣੈਹਾਰੁ ਪਛਾਤਾ॥)ਹਰਖ ਅਨੰਤ;ਸੋਗ ਨਹੀ ਬੀਆ॥ਸੋ ਘਰੁ;ਗੁਰਿ ਨਾਨਕ ਕਉ ਦੀਆ॥)ਹਰਖ ਸੋਗ ਜਾ ਕੈ ਨਹੀ;ਬੈਰੀ ਮੀਤ ਸਮਾਨ॥ਕਹੁ ਨਾਨਕ.ਸੁਨਿ ਰੇ ਮਨਾ;ਮੁਕਤਿ ਤਾਹਿ ਤੈ ਜਾਨ॥)ਆਗਿਆ ਮਹਿ ਭੂਖ.ਸੋਈ ਕਰਿ ਸੂਖਾ;ਸੋਗ ਹਰਖ.ਨਹੀ ਜਾਨਿਓ॥ਜੋ ਜੋ ਹੁਕਮੁ ਭਇਓ ਸਾਹਿਬ ਕਾ;ਸੋ ਮਾਥੈ ਲੇ ਮਾਨਿਓ॥)ਤਹ ਮਰਣੁ ਨ ਜੀਵਣੁ;ਸੋਗੁ ਨ ਹਰਖਾ॥ਸਾਚ ਨਾਮ ਕੀ ਅੰਮ੍ਰਿਤ ਵਰਖਾ॥)ਨਹ ਨਿੰਦਿਆ.ਨਹ ਉਸਤਤਿ ਜਾ ਕੈ;ਲੋਭੁ ਮੋਹੁ ਅਭਿਮਾਨਾ॥ਹਰਖ ਸੋਗ ਤੇ.ਰਹੈ ਨਿਆਰਉ;ਨਾਹਿ ਮਾਨ ਅਪਮਾਨਾ॥੧॥ਨਾ ਇਸੁ ਹਰਖੁ;ਨਹੀ ਇਸੁ ਸੋਗੁ॥ਸਭੁ ਕਿਛੁ ਇਸ

ਕਾ;ਇਹੁ ਕਰਨੈ ਜੋਗੁ॥੨॥)ਤੈਸਾ ਹਰਖੁ;ਤੈਸਾ ਉਸੁ ਸੋਗੁ॥ਸਦਾ ਅਨੰਦੁ;ਤਹ ਨਹੀ ਬਿਓਗੁ॥)ਆਵਤ ਹਰਖ.ਨ ਜਾਵਤ ਦੂਖਾ;ਨਹ ਬਿਆਪੈ ਮਨ ਰੋਗਨੀ॥) ਹਰਖ ਅਨੰਤ;ਸੋਗ ਨਹੀ ਬੀਆ॥ਸੋ ਘਰੁ;ਗੁਰਿ ਨਾਨਕ ਕਉ ਦੀਆ॥)ਬੇਗਮਪੁਰਾ;ਸਹਰ ਕੋ ਨਾਉ॥ਦੂਖੁ ਅੰਦੋਹੁ ਨਹੀ;ਤਿਹਿ ਠਾਉ॥ਨਾਂ ਤਸਵੀਸ.ਖਿਰਾਜੁ ਨ ਮਾਲੁ॥ਖਉਫੁ ਨ ਖਤਾ;ਨ ਤਰਸੁ ਜਵਾਲੁ॥੧॥ਅਬ ਮੋਹਿ;ਖੂਬ ਵਤਨ ਗਹ ਪਾਈ॥ਊਹਾਂ ਖੈਰਿ ਸਦਾ;ਮੇਰੇ ਭਾਈ॥੧॥ ਰਹਾਉ॥ਕਾਇਮੁ ਦਾਇਮੁ;ਸਦਾ ਪਾਤਿਸਾਹੀ॥ਦੋਮ ਨ ਸੇਮ;ਏਕ ਸੋ ਆਹੀ॥ਆਬਾਦਾਨੁ.ਸਦਾ ਮਸਹੂਰ॥ਊਹਾਂ ਗਨੀ ਬਸਹਿ;ਮਾਮੂਰ॥੨॥ਤਿਉ ਤਿਉ ਸੈਲ ਕਰਹਿ; ਜਿਉ ਭਾਵੈ॥ਮਹਰਮ ਮਹਲ;ਨ ਕੋ ਅਟਕਾਵੈ॥ਕਹਿ ਰਵਿਦਾਸ;ਖਲਾਸ ਚਮਾਰਾ॥ਜੋ ਹਮ ਸਹਰੀ;ਸੁ ਮੀਤੁ ਹਮਾਰਾ॥੩॥੨॥

ਜੋ ਤੁਸੀਂ ਤਪੇ ਨੂੰ ਮਾਰਿਆ ਹੈ ਇਹ ਵੱਡੀ ਭੁੱਲ ਕੀਤੀ ਹੈ,ਮੌਤ ਦੀ ਸਜ਼ਾ ਬਹੁਤ ਵੱਡੀ ਸਜ਼ਾ ਹੈ।ਜੀਵ ਅਪਨੇ ਔਗੁਣ ਮਾਰਨ ਦੀ ਬਜਾਏ,ਦੂਜਿਆਂ ਦੀ ਜਾਨ ਲੈਣ ਨੂੰ ਸ਼ੇਰ ਹੈ,ਪੂਰਨ ਗੁਰੂ ਜੀ ਦੀ ਸ਼ਰਨ ਪੈ ਕੇ ਗੁਰੂ ਸੇਵਾ ਪ੍ਰੇਮਾ-ਭਗਤੀ ਕਰਕੇ,ਅਪਣੇ ਔਗੁਣ ਮਾਰਨ ਨਾਲ,ਸਰਬੱਤ ਦਾ ਸਦਾ ਹੀ ਭਲਾ ਹੈ।"।"ਹੇ ਮਹਾਰਾਜ ਸਾਹਿਬ ਜੀ! ਉਹ ਤਾਗੇ ਤਵੀਤ ਕਰਦਾ ਸੀ,ਆਚਾਰ ਠੀਕ ਨਹੀਂ ਸੀ"।"ਤੁਸੀਂ ਉਸ ਕੋਲ਼ੇ ਤਾਗੇ ਤਵੀਤ ਕਿਉਂ ਕਰਾਉਣ ਜਾਂਦੇ ਸੀ?ਤੁਹਾਨੂੰ ਚਾਹੀਦਾ ਸੀ,ਤਾਗੇ ਤਵੀਤ ਨ ਕਰਾਈਏ।ਇਸ ਦੇ ਚੇਲੇ ਬਨਣ ਦੀ ਬਜਾਏ,ਪੂਰਨ ਗੁਰੂ ਨਾਨਕ ਸਾਹਿਬ ਜੀ ਦੇ ਸਿੱਖ ਬਣਦੇ।ਇਸ ਤਰ੍ਹਾਂ ਦੋ ਵੇਲੇ ਸਤਿਸੰਗਤ ਸੇਵਾ ਭਗਤੀ ਕਰਦੇ।ਇਸ 'ਚ ਉਸ ਦੀ ਹਾਰ ਸੀ,ਉਸ ਨੂੰ ਮਾਰ ਕੇ ਵੱਡਾ ਭਾਰੀ ਪਾਪ ਕੀਤਾ ਹੈ"।"ਹੇ ਮਹਾਰਾਜ ਸਾਹਿਬ ਜੀ! ਸਾਨੂੰ ਬਖ਼ਸ਼ ਲਵੋ।ਸ੍ਰੀ ਖਡੂਰ ਸਾਹਿਬ ਵਾਪਿਸ ਚੱਲੋ ਜੀ"।"ਜੇ ਤੁਸੀਂ ਵਾਪਿਸ ਲਿਜਾਣਾ ਚਾਹੁੰਦੇ ਹੋਂ ਤਾਂ ਇੱਕ ਸ਼ਰਤ ਹੈ,ਤਪੇ ਨਮਿਤ ਭਜਨ ਸਿਮਰਨ ਪੁੰਨ ਦਾਨ ਗੁਰੂ ਕਾ ਲੰਗਰ ਪ੍ਰਵਾਹ ਚਲਾਉਣਾ ਪਵੇਗਾ।ਜਾ ਕੇ ਰਸਦ ਇਕੱਤ੍ਰ ਕਰੋ"। "ਜੀ ਸਤਿ ਬਚਨ"।ਪੂਰਨ ਗੁਰੂ ਜੀ ਨੇ ਜਾ ਕੇ,ਤਪੇ ਨਮਿਤ ਭਜਨ ਸਿਮਰਨ ਕਥਾ ਕੀਰਤਨ ਦਾ ਪ੍ਰਵਾਹ ਚਲਾਇਆ,ਬਹੁਤ ਵੱਡਾ ਜੋੜ-ਮੇਲਾ ਸਮਾਗਮ ਕੀਤਾ ਗਿਆ।ਬੇਅੰਤ ਨਵੇਂ ਸਿੱਖ ਸਜੇ।

੧੭੬ ਊੜਾ.ਵਾਹਿਗੁਰੂ ਸ੍ਰੀ ਗੁਰੂ ਮਹੱਲੇ ਤੀਜੇ ਜੀ ਦੀ ਵੱਖੀ 'ਚ,ਦਾਤੂ ਨੇ ਹੰਕਾਰ ਨਾਲ ਲੱਤ ਮਾਰਨੀ,ਪੂਰਨ ਗੁਰੂ ਜੀ ਨੇ ਚਰਨਾਂ ਨੂੰ ਹੱਥ ਲਾ ਕੇ,ਮੁਆਫ਼ੀ ਮੰਗਣੀ,ਅਤਿਅੰਤ ਘਣੀ ਨਿਮ੍ਰਤਾ ਖਿਮਾ ਕਮਾਉਣੀ:- ਵਾਹਿਗੁਰੂ ਸ੍ਰੀ ਗੁਰੂ ਮਹੱਲੇ ਪੰਜਵੇਂ ਜੀ ਦਾ ਸ੍ਰੀ ਖ਼ਡੂਰ ਸਾਹਿਬ ਆਉਣਾ ਸੁਣ ਕੇ,ਦਾਤੂ ਜੀ ਝੱਟ ਪੱਟ ਦਰਸਨਾਂ ਨੂੰ ਆਏ।ਆਪ ਜੀ ਨੇ ਆਪਣੇ ਵੱਲ ਨੂੰ ਆਉਂਦੇ ਵੇਖ ਕੇ,ਸਤਿਸੰਗਤ ਜੀ ਨੂੰ ਪੁੱਛਿਆ,"ਕੀ ਇਹ ਦਾਤੂ ਜੀ ਆ ਰਹੇ ਹਨ?""ਹਾਂ ਜੀ।" ਤਾਂ ਆਪ ਨਿਮ੍ਰਤਾ ਧਾਰ ਕੇ, ਉਸ ਵੱਲ ਨੂੰ ਚੱਲੇ।{ਧੰਨ ਹੈ ਧੰਨ ਹੈ ਆਪ ਜੀ ਦੀ ਅਤੀ ਨਿਮ੍ਰਤਾ, ਰੋਮ ੨ ਕਰਕੇ ਐਸੀ ਉੱਚ ਕਰਨੀ ਨੂੰ ਸਦਾ ੨ ਲਈ ਨਮਸਕਾਰ ਹੈ ਜੀ।} ਜਬੈ;ਪ੍ਰਨਾਮ ਦਾਤੂ ਜੀ ਕਰੀ॥ਜਦੋਂ ਦਾਤੂ ਜੀ ਨੇ ਸ੍ਰੀ ਗੁਰੂ ਜੀ ਨੂੰ ਪ੍ਰੇਮ ਸਹਿਤ(ਪ੍ਰਨਾਮ)ਨਮਸਕਾਰ ਕੀਤੀ।ਤਾ ਕਾ ਕਰ;ਗੁਰ ਨਿਜ ਸਿਰ ਧਰੀ॥ਸ੍ਰੀ ਗੁਰੂ ਸਾਹਿਬ ਜੀ ਨੇ ਤਿਸ ਦਾ ਹੱਥ ਆਪਣੇ ਸੀਸ 'ਤੇ ਰੱਖ

ਲਿਆ। ਕਰ ਸੋਂ ਕਰ ਗਹਿ; ਤਹਾਂ ਲਿਆਏ॥ ਆਪਣੇ ਸੁੰਦਰ ਪਰਉਪਕਾਰੀ(ਕਰ)ਹਸਤ ਕਮਲ(ਸੋਂ)ਨਾਲ,ਉਸ ਦਾ(ਕਰ) ਹੱਥ(ਗਹਿ)ਪਕੜ ਕੇ ਤਿੱਥੇ ਲਿਆਏ,ਜਿੱਥੇ ਸੁੰਦਰ ਆਸਣ ਵਿਛਾਇਆ ਸੀ।ਅਤਿ ਆਦਰ;ਆਸਨ ਬੈਠਾਏ॥ ਅਤਿਅੰਤ ਹੀ ਆਦਰ ਸਹਿਤ ਆਪਣੇ ਆਸਣ ’ਤੇ ਸ੍ਰੀ ਦਾਤੂ ਜੀ ਨੂੰ ਬਿਠਾ ਲਿਆ। ਗੁਰੁ ਅਰਜਣੁ ਸਚੁ ਸਿਰਜਣਹਾਰਾ॥(ਵਾਰ ੨੪)ਬ੍ਰਹਮ ਸਰੂਪ ਹੁੰਦਿਆਂ,ਉਸ ਦਾ ਹੱਥ ਆਪਣੇ ਸਿਰ ’ਤੇ ਰੱਖਣਾ ਅਤੇ ਆਪਣੇ ਆਸਣ ’ਤੇ ਬਿਠਾ ਕੇ ਸਨਮਾਨ ਕਰਨਾ,ਆਪ ਜੀ ਦੇ ਅੰਦਰ ਇਹ ਭਾਉ ਭਗਤੀ ਦੀ ਖ਼ਾਸ ਕਮਾਲ ਹੈ ਜੀ

ਇਸ ਪ੍ਰੇਮਾ-ਭਗਤੀ ਕਰਕੇ ਆਪ ਜੀ ਨੇ ਖੰਡ ਬ੍ਰਹਮੰਡ ਆਪਣੇ ’ਤੇ ਮੋਹਿਤ ਕਰ ਲਏ ਹਨ ਜੀ। ਵਡੇ ਵਡੇਰੇ ਭੀ ਆਪ ਜੀ ਦੇ ਚੇਰੇ ਬਣ ਗਏ। ਇਸ ਲਈ ਹੇ ਮਨਾ! ਸਦਾ ਜਪ, ਧੰਨ ਹਨ ਧੰਨ ਹਨ ਧੰਨ ਹਨ ਅਜਪਾ ਜਾਪ ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀਓ! ਧੰਨ ਹਨ,ਹੁਣ ਉੱਬਲਦੀ ਦਗ਼ ਅੰਦਰ ਚੌਂਕੜਾ ਲਾ ਰਹੇ ਹਨਾ। ਦੋਹਿਰਾ॥ਦਾਤੂ ਜੀ ਬੰਦਨ ਕਰੀ;ਸ੍ਰੀ ਗੁਰੁ ਕਹਾ ਅਜੋਗ॥ਸ੍ਰੀ ਦਾਤੂ ਜੀ ਨੇ ਬਰਾਬਰ ਬੈਠਣਾ ਚੰਗਾ ਨ ਮੰਨਿਆ। ਝੱਠ ਪੱਟ ਉੱਠ ਕੇ ਪ੍ਰੇਮ ਸਹਿਤ ਨਮਸਕਾਰ ਕੀਤੀ।ਸ੍ਰੀ ਗੁਰੂ ਜੀ ਕਿਹਾ,“ਤੁਸੀਂ ਇਹ ਅਜੋਗ ਗੱਲ ਕਿਉਂ ਕਰਦੇ ਹੋਂ?”ਤੁਮ ਗੁਰ ਕੇ ਗੁਰ ਬੱਡੇ;ਤਿਨ ਸੁਤ ਬੰਦਨ ਜੋਗੁ॥(ਤੁਮ)ਆਪ ਜੀ ਦਾਸਨਦਾਸ ਦੇ ਗੁਰੂ (ਕੇ) ਦੇ ਗੁਰੂ,ਸਤਿਗੁਰੂ ਅਮਰਦਾਸ ਸਾਹਿਬ ਜੀ ਦੇ ਵੱਡੇ ਗੁਰੂ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਸਪੁੱਤ੍ਰ ਹੋਂ,ਆਪ ਜੀ ਦਾਸਨ ਦਾਸ ਦੇ ਨਮਸਕਾਰ ਕਰਨ ਯੋਗ ਹੋਂ,ਦਾਸਨ ਦਾਸ ਆਪ ਜੀ ਨੂੰ ਨਮਸਕਾਰ ਕਰਦਾ ਹੈ।”ਵਾਹਿਗੁਰੂ॥ਬਾਬੇ ਦਾਤੂ ਜੀ ਨੇ ਅਜਪਾ ਜਾਪ ਵਾਹਿਗੁਰੂ ਗੁਰੂ ਪੰਜਵੇਂ ਪਾਤਿਸ਼ਾਹ ਜੀ ਦੀ ਇੱਛਾ ਅਨੁਸਾਰ ਆਪਣੇ ਢੀਠਪੁਣੇ ਅਤੇ ਅਜਪਾ ਜਾਪ ਵਾਹਿਗੁਰੂ ਸਤਿਗੁਰੂ ਤੀਜੇ ਪਾਤਿਸ਼ਾਹ ਜੀ ਦੀ ਸੱਚੀ ਸੇਵਾ ਦੀ ਸਾਰੀ ਵਿਥਿਆ ਖੋਲ੍ਹ ਕੇ ਸੁਣਾਉਣਾ ਕੀਤੀ:-ਜਿਵੇਂ ਬਾਰਾਂ ਵਰ੍ਹੇ ਅਜਪਾ ਜਾਪ ਵਾਹਿਗੁਰੂ ਸਤਿਗੁਰੂ ਦੂਜੇ ਪਾਤਿਸ਼ਾਹ ਜੀ ਦੇ ਦੁਆਰੇ ਜਲ ਢੋਇਆ। ਸ੍ਰੀ ਗੋਇੰਦਵਾਲ ਸਾਹਿਬ ਜੀ ਵਸਾਏ। ਕਰੀਰ ਦੇ ਕਿੱਲੇ ਨਾਲ ਅਟਕ ਕੇ ਕੁੰਭਲ ’ਚ ਡਿੱਗੇ, ਜਲ ਨਹੀਂ ਡੁੱਲ੍ਹਣ ਦਿਤਾ। ਗੁਰਤਾ ਦੀ ਪ੍ਰਾਪਤੀ ਕਰਕੇ ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ ਜਾਇ ਬਿਰਾਜੇ। ਇਸ ਨੇ ਜਾ ਕੇ ਵੱਖੀ ’ਤੇ ਲੱਤ ਮਾਰੀ, ਸਿੰਘਾਸਣ ਤੋਂ ਡਿੱਗੇ, ਸੰਗਤ ਨੇ ਚੁੱਕ ਕੇ ਫੇਰ ਸਿੰਘਾਸਣ ’ਤੇ ਬਿਠਾਏ। ਫੇਰ ਭੀ ਚਰਨਾਂ ਨੂੰ ਹੱਥ ਲਾ ਕੇ ਮੁਆਫ਼ੀ ਮੰਗੀ, ਅਤਿਅੰਤ ਘਣੀ ਨਿਮ੍ਰਤਾ ਰੱਖੀ। ਗੁਰੂ ਘਰ ਨੂੰ ਲੁੱਟ ਕੇ ਖੱਚਰਾਂ ’ਤੇ ਲੱਦਿਆ।ਜੋ ਰਸਤੇ ’ਚ ਹੀ ਲੁੱਟਿਆ ਗਿਆ, ਇਸ ਦੇ ਬਸਤ੍ਰ ਭੀ ਚੋਰਾਂ ਨੇ ਲਾਹ ਲਏ।ਅਜਪਾ ਜਾਪ ਵਾਹਿਗੁਰੂ ਤੀਜੇ ਪਾਤਿਸ਼ਾਹ ਜੀ ਸ੍ਰੀ ਸੰਨ੍ਹ ਸਾਹਿਬ ਜੀ ਵਿਖੇ ਜਾਇ ਬਿਰਾਜੇ। ਬਾਬੇ ਬੁੱਢੇ ਸਾਹਿਬ ਜੀ ਨੇ ਪ੍ਰਗਟ ਕੀਤੇ। ਦਾਤੂ ਦੇ ਸੱਚ ਬੋਲਣ, ਆਪਣਾ ਗੁਨਾਹ ਸਵੀਕਾਰ ਕਰਨ ਅਤੇ ਪਰਮਪੂਜਨੀਕ ਨਾਨੇ ਜੀ ਦੀ ਮਹਿਮਾ ਸੁਣ ਕੇ, ਆਪ ਜੀ ਨੇ ਦਾਤੂ ਜੀ ਦੀ ਲੱਤ ’ਤੇ ਆਪਣਾ ਹਸਤ ਕਮਲ ਫੇਰ ਕੇ,ਸਾਰੀ ਪੀੜਾ ਹੀ ਮੇਟ ਦਿਤੀ।ਯਥਾ:-ਸ੍ਰੀ ਅਰਜਨ ਕਰ ਫੇਰਿ ਕੈ;ਦੁਖ ਲਾਤ ਹਟਾਯੋ॥ਤਬਿ ਦਾਤੂ ਕਰ ਜੋਰ ਕੈ;ਚਰਨੀ ਲਪਟਾਯੋ॥ ਲੱਤ ਦੀ ਪੀੜਾ

ਮੇਟਣੇ 'ਤੇ,ਪਰਮ ਪ੍ਰਸੰਨ ਹੋ ਕੇ,ਦਾਤੂ ਜੀ ਨੇ ਹੱਥ ਜੋੜ ਕੇ ਅਤੀ ਹੀ ਗ੍ਰੀਬੀ ਨਾਲ ਨਮਸਕਾਰ ਕੀਤੀ ਅਤੇ ਪਰਮਪੂਜਨੀਕ ਸੱਚੇ ਚਰਨ-ਕਮਲਾਂ 'ਤੇ ਲਪਟ ਗਏ।

੯ ਊੜਾ. ਸ੍ਰੀ ਸੁਖਮਨੀ ਸਾਹਿਬ ਜੀ ਦੀ ਤੇਰਵੀਂ ਅਸਟਪਦੀ ਅਤੇ ਸਤਿਗੁਰੂ ਗ੍ਰੰਥ ਸਾਹਿਬਜੀ ਮਹਾਰਾਜ'ਚ ਬੇਅੰਤ ਔਗੁਣਿਆਰੇ ਸੰਤ ਦੋਖੀ ਨੂੰ,ਭਾਵੇਂ ਬਿਅੰਤ ਕਸ਼ਟ ਹੀ ਕਸ਼ਟ ਲਿਖੇ ਹਨ,ਪਰ ਫੇਰ ਭੀ ਨਿਰਗੁਨੀਆਰੇ ਪੱਥਰਾਂ ਤੋਂ ਭੀ ਭਾਰੇ,ਅਤਿ ਨੀਚ ਸੰਤ ਦੋਖੀ ਨੂੰ ਬਖ਼ਸ਼ਣ ਲਈ,ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬਜੀ ਨੇ,ਪਰਮਪਵਿੱਤ੍ਰ ਸ਼ੁਭ ਸੱਚਾ ਅਵਤਾਰ ਧਾਰਿਆ ਹੈ।ਇੱਕ ਜੋਤਿ ਵਾਹਿਗੁਰੂ ਦਸੇ ਪਾਤਿਸਾਹ ਜੀ,ਗੁਰਸੇਵਕ ਸੰਤ ਜੀ ਦੀ ਦਇਆਲਤਾ ਕ੍ਰਿਪਾਲਤਾ ਬਾਰੇ ਸਤਿਗੁਰੂ ਗ੍ਰੰਥ ਸਾਹਿਬਜੀ ਮਹਾਰਾਜ ਇਉਂ ਫ਼ੁਰਮਾ ਰਹੇ ਹਨ:- ਸੰਤ ਕ੍ਰਿਪਾਲ;ਕ੍ਰਿਪਾ ਜੇ ਕਰੈ॥(ਸੰਤ)ਸੱਚੇ ਸਤਿਗੁਰੂ ਮਹੱਲਾ ੧ ਜੀ,ਜੇ ਪੂਰਨ ਕ੍ਰਿਪਾਲ ਸੰਤ ਹਨ,ਤਾਂ ਹੀ ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਅਗਮ ਅਪਾਰ ਪੂਰਨ ਕ੍ਰਿਪਾ(ਕਰੈ)ਕਰਦੇ ਹਨ,ਭਾਵ ਸੱਚੇ ਸਤਿਗੁਰਾਂ ਦਾ ਸੁਭਾਅ ਹਰ ਸਮੇਂ ਇੱਕ ਰਸ ਪ੍ਰਕਾਸ਼ ਸਰੂਪ ਕ੍ਰਿਪਾਲ ਹੈ।ਯਥਾ:- ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾ ਨਿਧਿ;ਮਨਸਾ ਪੂਰਣਹਾਰਾ॥(ਗੋਸਾਈਂ ਬਿੰਦੀ.ਲਾਉ)ਤੁਮ੍ ਦਇਆਲ ਕਿਰਪਾਲ ਕ੍ਰਿਪਾ ਨਿਧਿ;ਪਤਿਤ ਪਾਵਨ ਗੋਸਾਈ॥

੧੨੭.ਨਾਨਕ ਸੰਤ ਸੰਗਿ;ਨਿੰਦਕੁ ਭੀ ਤਰੈ॥੧॥(ਨਾਈ ਬਿੰਦੀ ਨ ਲਾਉ)ਵਾਹੁ ਵਾਹੁ ਸਚੇ ਪਾਤਿਸਾਹ;ਤੂ ਸਚੀ ਨਾਈ॥ਅਸੰਖ ਬ੍ਰਹਮੰਡ ਦੇ ਠਾਕੁਰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਪੰਜਵੇਂ ਪਾਤਿਸ਼ਾਹਜੀ ਨਿਮ੍ਰਤਾ ਗ੍ਰੀਬੀ ਦੀ ਹੱਦ ਜਣਾਉਂਦਿਆਂ,ਗੁਰ ਪ੍ਰਸਾਦਿ;ਨਾਨਕ ਸਚੁ ਕਹੈ॥ਅਨੁਸਾਰ ਸੱਚ ੩ ਫ਼ੁਰਮਾਉਂਦੇ ਹਨ:-ਦਇਆਲ ਕ੍ਰਿਪਾਲ ਕ੍ਰਿਪਾਨਿਧ,ਧੰਨ ਸੱਚੇ(ਸੰਤ)ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਸੱਚੇ ਚਰਨ-ਕਮਲਾਂ ਸੰਗਿ ਲੱਗਣੇ ਕਰਕੇ,ਨਿੰਦਕੁ ਭੀ(ਤਰੈ)ਤਰ ਜਾਂਦਾ ਹੈ॥੧॥ ਯਥਾ:-ਕਰਿ ਕਿਰਪਾ;ਅੰਤਰਿ ਉਰ ਧਾਰੈ॥ਪਸੁ ਪ੍ਰੇਤ ਮੁਘਦ;ਪਾਥਰ ਕਉ ਤਾਰੈ॥)ਗੁਰੁ ਬੋਹਿਥੁ;ਵਡਭਾਗੀ ਮਿਲਿਆ॥ਨਾਨਕ ਦਾਸ ਸੰਗਿ;ਪਾਥਰ ਤਰਿਆ॥)ਪਸੂ ਪਰੇਤ ਮੁਗਧ ਕਉ ਤਾਰੇ;ਪਾਹਨ ਪਾਰਿ ਉਤਾਰੈ॥ਨਾਨਕ ਦਾਸ ਤੇਰੀ ਸਰਣਾਈ;ਸਦਾ ਸਦਾ ਬਲਿਹਾਰੈ॥)

ਪ੍ਰੇਮ ਬੇਨਤੀ:-ਕ੍ਰਿਪਾਲ ਸੰਤ ਜੀ ਜੇ ਕ੍ਰਿਪਾ ਕਰਨ,ਅਰਥ ਕਰਨ ਨਾਲ,ਸੰਸੇ ਵਾਲੀ ਗੱਲ ਹੈ,ਸੰਤ ਸਰਨਿ ਜੋ ਜਨੁ ਪਰੈ;ਸੋ ਜਨੁ ਉਧਰਨਹਾਰ॥ਅਨੁਸਾਰ ਧੰਨ ਗੁਰੂ ਪ੍ਰਮੇਸਰ ਜੀ ਨਿਸਚੇ ਕਰਕੇ ਸਦਾ ਦਇਆਲ ਕ੍ਰਿਪਾਲ ਮੇਹਰਵਾਨ ਹਨ।ਯਥਾ:-ਸਦਾ ਸਦਾ;ਸਦਾ ਦਇਆਲ॥)ਸਦ ਬਖਸਿੰਦੁ.ਸਦਾ ਮਿਹਰਵਾਨਾ;ਸਭਨਾ ਦੇਇ ਅਧਾਰੀ॥ਸੋ ਕ੍ਰਿਪਾਲ ਸੰਤ ਜੀ ਜੇ ਕ੍ਰਿਪਾ ਕਰਨ ਕਹਿ ਕੇ,ਅਰਥ ਨਹੀਂ ਕਰਨਾ।੯੬.ਸਾਖੀ:-ਕ੍ਰਿਪਾਲ ਸੰਤਾਂ ਨੇ ਪਾਪਣ ਗਨਿਕਾ ਉਧਾਰਨੀ:-ਵਰਖਾ ਨਾਲ ਭਿੱਜੇ,ਪੂਰਨ ਦਇਆਲ ਕ੍ਰਿਪਾਲ ਨਿਸ਼ਕਪਟ ਮਹਾਤਮਾਜੀ ਨੇ ਪੰਡਰਪੁਰ 'ਚ ਆ ਕੇ ਪੁੱਛਿਆ,"ਕਿਸੇ ਗੁਰੂ ਪਿਆਰੇ ਭਗਤ ਜੀ ਦਾ ਘਰ ਦੱਸੋ?"ਮਨਮੁਖਾਂ ਨੇ ਮਸਕਰੀ ਨਾਲ ਗਨਕਾ ਦੇ ਘਰ ਵੱਲ ਇਸ਼ਾਰਾ ਕਰ ਦਿੱਤਾ।

ਗਨਿਕਾ ਪਾਪਣਿ ਹੋਇ ਕੈ;ਪਾਪਾਂ ਦਾ ਗਲਿ ਹਾਰੁ ਪਰੋਤਾ।ਇੱਕ(ਗਨਿਕਾ)ਵੇਸਵਾ ਨੇ ਪਾਪਣ ਹੋ ਕੇ,ਐਨੇ ਜ਼ਿਆਦਾ ਪਾਪ ਕੀਤੇ,ਮਾਨੋ ਪਾਪਾਂ ਦਾ ਹਾਰ ਪਰੋ ਕੇ,ਆਪਣੇ ਗਲ਼'ਚ ਪਾ ਕੇ ਰੱਖਦੀ ਸੀ।

ਮਹਾਂਪੁਰਖੁ ਅਚਾਣਚਕ;ਗਨਿਕਾ ਵਾੜੇ ਆਇ ਖਲੋਤਾ।ਪੂਰਨ ਮਹਾਂਪੁਰਖ ਭੋਲ਼ੇ ਭਾਵ'ਚ,ਅਚਨਚੇਤ ਵੇਸਵਾ ਦੇ ਵਿਹੜੇ 'ਚ ਆ ਕੇ ਖੜ੍ਹ ਗਏ।ਦਰਸ਼ਨ ਕਰਕੇ ਵੇਸਵਾ ਦੇ ਵਿਕਾਰ ਹੀ ਮਿਟ ਗਏ।ਮਹਾਂਪੁਰਸ਼ ਵਾਪਿਸ ਮੁੜਨ ਲੱਗੇ ਭੱਜ ਕੇ ਚਰਨ-ਕਮਲਾਂ 'ਤੇ ਪੈ ਗਈ।ਯਥਾ:-(ਪੜਿਆ ਝਾੜੇ ਚਰਨ'ਚ ਹਾਹਾ ਨ ਲਾਉ)ਸੰਤਨ ਕੀ;ਸਰਣਾਈ ਪੜਿਆ॥ਜੀਉ ਪ੍ਰਾਣ;ਧਨੁ ਆਗੈ ਧਰਿਆ॥

ਪ੍ਰੇਮ ਬੇਨਤੀ ਕੀਤੀ,"ਹੇ ਦਇਆਲ ਕ੍ਰਿਪਾਲ ਮਹਾਂਪੁਰਸ਼ੋ!ਇੱਥੇ ਮਹਾਂਪੁਰਖ ਕਦੇ ਭੀ ਨਹੀਂ ਆਏ।ਅੱਜ ਮੇਰੇ ਵੱਡੇ ਭਾਗ ਜਾਗੇ ਹਨ,ਜੋ ਆਪ ਜੀ ਨੇ ਮਹਾਨ ਕ੍ਰਿਪਾ ਕਰਕੇ,ਦਰਸ਼ਨ ਬਖ਼ਸ਼ੇ ਹਨ।ਦਾਸਨ ਦਾਸੀ ਮਹਾਨ ਪਾਪਣ ਨੂੰ ਬਖ਼ਸ਼ ਲਵੋ।"ਯਥਾ:-ਹਰਿ ਕਿਰਪਾ ਕਰਿ ਕੈ.ਬਖਸਿ ਲੈਹੁ;ਹਉ ਪਾਪੀ ਵਡ ਗੁਨਹਗਾਰੁ॥)

ਦੁਰਮਤਿ ਦੇਖਿ,ਦਇਆਲ ਹੋਇ;ਹਥਹੁੰ.ਉਸ ਨੋ ਦਿਤੋਨੁ ਤੋਤਾ।ਉਸ ਦੀ(ਦੁਰਮਤਿ)ਖੋਟੀ ਮਤਿ ਦੇਖ ਕੇ,ਦਿਆਲ ਮਹਾਂਪੁਰਸ਼ਾਂ ਨੇ,ਗੁੱਸੇ ਹੋਣ ਦੀ ਥਾਂ ਭਗਤ ਤੇਰੇ ਦਇਆਲ;ਓਨ੍ਹਾ ਮਿਹਰ ਪਾਇ॥ਅਨੁਸਾਰ ਦਇਆਲ ਹੋਇ ਕੇ,ਨਾਮੁ ਅਭਿਆਸੀ ਵਾਹਿਗੁਰੂ ੩ ਜਪਣ ਜਪਾਉਣ ਵਾਲਾ,ਸਿਖਾਇਆ ਤੋਤਾ,ਉਸ ਨੂੰ ਆਪਣੇ ਹੱਥੋਂ ਬਖ਼ਸ਼ ਦਿਤਾ।

ਰਾਮ ਨਾਮੁ ਉਪਦੇਸੁ ਕਰਿ;ਖੇਲਿ ਗਇਆ.ਦੇ ਵਣਜੁ ਸਓਤਾ।ਵੇਸਵਾ ਨੇ ਪੂਰਨ ਪ੍ਰੇਮ ਸਹਿਤ ਪ੍ਰੇਮ ਬੇਨਤੀ ਕੀਤੀ,"ਹੇ ਕ੍ਰਿਪਾਲ ਸੰਤਜੀਓ!ਆਪ ਜੀ ਰਾਤ ਇੱਥੇ ਹੀ ਰਹੋ।ਬਾਹਰ ਵਰਖਾ ਹੋ ਰਹੀ ਹੈ।"ਮਹਾਂਪੁਰਸ਼ਾਂ ਨੇ ਪ੍ਰੇਮ ਵੈਰਾਗ'ਚ ਢਲ਼ ਕੇ ਕਿਹਾ,"ਹੇ ਬੱਚੀ!ਦਾਸਨ ਦਾਸ ਇੱਥੇ ਰਾਤ ਨਹੀਂ ਰਹਿ ਸਕਦਾ।ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕਦੇਵ ਸਾਹਿਬ ਜੀ ਦੀ ਗੁਰਬਾਣੀ.ਪ੍ਰੇਮ ਭਾਵਨਾ ਸਹਿਤ ਪੜ੍ਹਨੀ ਵੀਚਾਰਨੀ ਗਾਉਣੀ।ਗੁਰੂ ਸੰਗਤ ਜੀ 'ਚ ਜਾ ਕੇ,ਜਾਪ ਕਰਦਿਆਂ ਸੇਵਾ ਕਰਨੀ ਕਰਾਉਣੀ,ਮਿਲ ਕੇ ਜਾਪ ਕਰਨਾ ਕਰਾਉਣਾ ਮਾੜੇ ਕਰਮ ਛੱਡਣੇ,ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਕੇ ਸੁਆਸ ੨ ਆਪ ਜਾਪ ਕਰਦੇ ਰਹਿਣਾ।ਮਿੱਠਾ ੨ ਨਾਮ ਜਪਣ ਵਾਲੇ ਤੋਤੇ ਦੇ ਮਗਰ ੨ ਜਾਪ ਬੋਲ ਕੇ,ਸਦਾ ਨਿਹਾਲ ਹੋਵਣਾ ਜੀ।"ਪਰਮਪੂਜਨੀਕ ਦਇਆਲ ਕ੍ਰਿਪਾਲ ਮਹਾਤਮਾ ਜੀ ਨੇ ਲੂੰ ੨ ਕਰਕੇ,ਵਿਸਮਾਦ ਇਕਾਗ੍ਰ ਹੋ ਕੇ ਵਾਹਿਗੁਰੂ ੨ ਜੀ ਜਪਾਏ,ਨੇਤ੍ਰਾਂ ਨਾਲ ਬ੍ਰਹਮਗਿਆਨੀ ਮਹਾਂਪੁਰਸ਼ਾਂ ਦੇ ਵਿਸਮਾਦ ਦਰਸ਼ਨ ਕਰਦਿਆਂ ਜਾਪ ਕਰਕੇ ਨਿਹਾਲ ੩ ਹੋ ਗਈ।ਰਾਮ ਨਾਮੁ ਉਪਦੇਸੁ ਦੇ (ਕਰਿ)ਕਰਕੇ (ਸਓਤਾ)ਸੌ ਗੁਣਾਂ ਨਫ਼ੇ ਵਾਲਾ ਵਣਜੁ ਦੱਸ ਕੇ,ਕ੍ਰਿਪਾਲ ਮਹਾਤਮਾ ਪਰਉਪਕਾਰ ਦਾ ਖੇਲਿ ਕਰਕੇ(ਗਇਆ) ਚਲੇ ਗਏ।

ਗੁਰਮੁਖਿ ਕੋਟਿ ਉਧਾਰਦਾ ਭਾਈ;ਦੇ ਨਾਵੈ ਏਕ ਕਣੀ॥)ਅਨੁਸਾਰ ਲਿਵ ਲਾਗੀ.ਤਿਸੁ ਤੋਤਿਅਹੁ;ਨਿਤ ਪੜ੍ਹਾਏ.ਕਰੈ ਅਸੋਤਾ। ਦਇਆਲ ਮਹਾਂਪੁਰਖਾਂ ਨੇ ਵਾਹਿਗੁਰੂ ੨ ਜਪਾ ਕੇ ਤੋਤੇ ਨੂੰ ਸਵਾਰਿਆ ਸੀ,ਜੋ ਹਰ ਸਮੇਂ ਸੁਭਾਵਕ ਹੀ,ਖ਼ੂਬ ਮਿੱਠਾ ੨ ਵਾਹਿਗੁਰੂ ੨ ਬੋਲਦਾ ਰਹਿੰਦਾ ਸੀ,ਇਹ ਬਹੁਤ ਨੇਕ ਉੱਤਮ ਸ੍ਰੇਸ਼ਟ ਅਤਿਅੰਤ ਭਲਾ ਗੁਰਮੁਖਿ ਸੁਭਾਅ ਹੈ। ਤਿਸੁ ਗੁਰਮੁਖਿ ਤੋਤੇ ਤੋਂ ਵਾਹਿਗੁਰੂ ੨ ਮਿੱਠੀ ਅਵਾਜ਼ ਸੁਣ ਕੇ,ਮੋਹਿਤ ਵਿਸਮਾਦ ਹੋ ਕੇ ਮਗਰ ੨ ਬੋਲ ਕੇ ਲਿਵ ਲੱਗ ਗਈ। ਤੋਤਾ ਨਿੱਤ ਵਾਹਿਗੁਰੂ ੨ ਪੜ੍ਹਾਵੇ,ਇਹ ਰੋਮ ੨ ਦੇ ਕੰਨਾਂ ਤੋਂ ਸ਼ਰਧਾ ਪ੍ਰੇਮ ਸਿਦਕ ਭਰੋਸੇ ਨਾਲ ਸੁਣਦਿਆਂ,ਸਾਵਧਾਨ ਹੋ ਕੇ(ਅਸੋਤਾ)ਜਾਗਦੀ ਰਹਿੰਦੀ। ਵਾ ਔਗੁਣਾਂ ਵੱਲੋਂ ਜਾਗਦੀ ਰਹਿੰਦੀ। ਯਥਾ:-ਮਾਈ;ਸੰਤ ਸੰਗਿ ਜਾਗੀ॥ਪ੍ਰਿਅ ਰੰਗ ਦੇਖੈ;ਜਪਤੀ ਨਾਮੁ ਨਿਧਾਨੀ॥)ਗੁਰਮੁਖਿ ਜਾਗਿ ਰਹੇ;ਚੂਕੀ ਅਭਿਮਾਨੀ ਰਾਮ॥)

ਪਤਿਤ ਉਧਾਰਣੁ ਰਾਮ ਨਾਮ;ਦੁਰਮਤਿ ਪਾਪ.ਕਲੇਵਰੁ ਧੋਤਾ। ਨਾਮ ਸਿਮਰਨ ਨੇ ਮਨ ਬਾਣੀ(ਕਲੇਵਰੁ)ਸ੍ਰੀਰ ਦੇ ਪਾਪ,ਬੁੱਧੀ ਦੀ (ਦੁਰਮਤਿ)ਖੋਟੀ ਮਤਿ ਨੂੰ ਧੋ ਦਿਤਾ,ਕਿਉਂਕਿ ਵਾਹਿਗੁਰੂ ਪ੍ਰਮੇਸਰ ਜੀ ਦਾ ਨਾਮ(ਪਤਿਤ)ਪਾਪੀਆਂ ਦਾ ਉਧਾਰ ਕਰਨ ਵਾਲਾ ਹੈ। ਯਥਾ:-ਪਤਿਤ ਪਾਵਨ;ਪ੍ਰਭ ਨਾਮ ਤੁਮਾਰੇ॥)ਕੋਟਿ ਪਤਿਤ ਉਧਾਰੇ ਖਿਨ ਮਹਿ;ਕਰਤੇ.ਬਾਰ ਨ ਲਾਗੈ ਰੇ॥ਦੀਨ ਦਰਦ ਦੁਖ ਭੰਜਨ ਸੁਆਮੀ;ਜਿਸੁ ਭਾਵੈ ਤਿਸਹਿ ਨਿਵਾਜੈ ਰੇ॥੨॥ਸਭ ਕੋ ਮਾਤ ਪਿਤਾ ਪ੍ਰਤਿਪਾਲਕ;ਜੀਅ ਪ੍ਰਾਨ ਸੁਖ ਸਾਗਰੁ ਰੇ॥ਦੇਂਦੇ ਤੋਟਿ ਨਾਹੀ.ਤਿਸੁ ਕਰਤੇ;ਪੂਰਿ ਰਹਿਓ ਰਤਨਾਗਰੁ ਰੇ॥੩॥ਜਾਚਿਕੁ ਜਾਚੈ.ਨਾਮੁ ਤੇਰਾ ਸੁਆਮੀ; ਘਟ ਘਟ ਅੰਤਰਿ ਸੋਈ ਰੇ॥ਨਾਨਕੁ ਦਾਸ ਤਾ ਕੀ ਸਰਣਾਈ;ਜਾ ਤੇ.ਬ੍ਰਿਥਾ ਨ ਕੋਈ ਰੇ॥

ਅੰਤਕਾਲੁ ਜਮ ਜਾਲੁ ਤੋੜਿ;ਨਰਕੈ ਵਿਚਿ.ਨ ਖਾਧੁਸੁ ਗੋਤਾ। ਅੰਤ ਸਮੇਂ ਨਾਮ ਜਪਦਿਆਂ ੨ ਵਿਸਮਾਦ ਇਕਾਗ੍ਰ ਹੋ ਕੇ ਚੜ੍ਹਾਈ ਕੀਤੀ। ਜਮ ਦਾ ਜਾਲ ਤੋੜ ਦਿਤਾ,ਨਰਕਾਂ'ਚ ਗੋਤਾ ਨ ਖਾਧਾ। ਯਥਾ:-ਅੰਤਿ ਕਾਲਿ ਨਾਰਾਇਣੁ ਸਿਮਰੈ;ਐਸੀ ਚਿੰਤਾ ਮਹਿ ਜੇ ਮਰੈ॥ਬਦਤਿ ਤਿਲੋਚਨੁ.ਤੇ ਨਰ ਮੁਕਤਾ;ਪੀਤੰਬਰੁ.ਵਾ ਕੇ ਰਿਦੈ ਬਸੈ॥)

ਗਈ ਬੈਕੁੰਠਿ.ਬਿਬਾਣਿ ਚੜ੍ਹਿ;ਨਾਉ ਨਰਾਇਣੁ.ਛੋਤਿ ਅਛੋਤਾ। ਬਿਬਾਣ'ਤੇ ਬੈਠ ਕੇ ਵਾਹਿਗੁਰੂ ਜੀ ਦੇ ਸੱਚੇ ਚਰਨਕਮਲਾਂ'ਚ ਜਾ ਪੁੱਜੀ। ਯਥਾ:-ਗਨਿਕਾ ਉਧਰੀ;ਹਰਿ ਕਹੈ ਤੋਤ॥(ਅਜਾਮੱਲ,ਗਜ ਪੋਲਾ) ਅਜਾਮਲ ਗਜ ਗਨਿਕਾ;ਪਤਿਤ ਕਰਮ ਕੀਨੇ॥ਤੇਊ.ਉਤਰਿ ਪਾਰਿ ਪਰੇ;ਰਾਮ ਨਾਮ ਲੀਨੇ॥ਵਾਹਿਗੁਰੂ ਜੀ ਦੇ ਨਾਮ ਜੀ (ਛੋਤਿ)ਪਾਪਾਂ ਤੋਂ(ਅਛੋਤਾ)ਰਹਿਤ ਕਰ ਦਿੰਦੇ ਹਨ। ਯਥਾ:- (ਪੱਲੈ)ਸਚੁ ਸਭਨਾ ਹੋਇ ਦਾਰੂ;ਪਾਪ ਕਢੈ ਧੋਇ॥ਨਾਨਕੁ.ਵਖਾਣੈ ਬੇਨਤੀ;ਜਿਨ ਸਚੁ ਪਲੈ ਹੋਇ॥)

ਥਾਉ ਨਿਥਾਵੇ;ਮਾਣੁ ਮਣੋਤਾ॥ਸੱਚੇ ਨਾਮ ਜੀ ਹੀ ਨਿਥਾਵਿਆਂ ਦੇ ਥਾਂ,ਨਿਮਾਣਿਆਂ ਦੇ ਮਾਣ ਹਨ। ਯਥਾ:-ਨਿਥਾਵੇ ਕਉ;ਨਾਉ ਤੇਰਾ.ਥਾਉ॥ਨਿਮਾਨੇ ਕਉ;ਪ੍ਰਭ ਤੇਰੋ ਮਾਨੁ॥ਸੋ ਪਰਮਪੂਜਨੀਕ ਦਇਆਲ ਕ੍ਰਿਪਾਲ ਮੇਹਰਵਾਨ ਅਨਤਕਲਾਵਾਨ ਛਿਮਾਂ ਨਿਧਾਨ ਸਤਿਗੁਰੂ ਨਾਨਕ

ਦੇਵ ਜੀ ਨੇ,ਮਹਾਨ ਕ੍ਰਿਪਾ ਕਰਕੇ ਨਿੰਦਕਾਂ ਦੁਸ਼ਟਾਂ ਨੂੰ ਤਾਰਿਆ ਹੈ।ਯਥਾ:-ਗੁਰੁ ਚਉਥੀ ਪੀੜੀ ਟਿਕਿਆ;ਤਿਨਿ.ਨਿੰਦਕ ਦੁਸਟ ਸਭਿ ਤਾਰੇ॥ਸੋ ਨਾਨਕ ਸੰਤ ਸੰਗਿ;ਨਿੰਦਕੁ ਭੀ ਤਰੈ॥੧॥

੧੨੮.ਸੰਤ ਦੋਖੀ ਕਾ;ਥਾਉ ਕੋ ਨਾਹਿ॥ਸੰਤ ਗੁਰਸੇਵਕ ਜੀ 'ਚ ਝੂੱਠੇ ਦੋਸ਼ ਕੱਢਣ,ਸ੍ਰੀਰ ਨੂੰ ਦੁਖਾਉਣ ਕਰਕੇ,ਸੰਤ ਦੋਖੀ(ਕਾ)ਦਾ ਲੋਕ ਪ੍ਰਲੋਕ'ਚ,(ਕੋ)ਕੋਈ ਭੀ(ਥਾਉ)ਥਾਂ(ਨਾਹਿ)ਨਹੀਂ ਹੈ,ਭਾਵ ਉਸ ਨੂੰ ਕੋਈ ਭੀ ਥਾਂ ਟਿਕਾਣਾ ਨਹੀਂ ਦਿੰਦਾ।ਯਥਾ:-ਹਲਤਿ ਨ ਸੋਭਾ,ਪਲਤਿ ਨ ਢੋਈ;ਬਿਰਥਾ ਜਨਮੁ ਗਵਾਵਣਿਆ॥

ਨਾਨਕ ਸੰਤ ਭਾਵੈ;ਤਾ ਓਇ ਭੀ ਗਤਿ ਪਾਹਿ॥੨॥ਵਾਹਿਗੁਰੂ ਮਹੱਲਾ ੫ ਜੀ ਫ਼ੁਰਮਾਉਂਦੇ ਹਨ:-ਭਾਵੇਂ ਸੰਤ ਦੋਖੀ ਬੇਮੁਖ ਹੋ ਜਾਂਦਾ ਹੈ।ਕ੍ਰਿਮ ਜੂਨਾਂ ਭੋਗਦਾ ਹੈ,ਤ੍ਰਿਸ਼ਨਾ'ਚ ਸੜਦਾ ਹੈ,ਸਭ ਨੂੰ ਛਲ਼ਦਾ ਹੈ,ਤੇਜ਼ ਚਲਿਆ ਜਾਂਦਾ ਹੈ,ਨੀਚ ਤੋਂ ਨੀਚ ਕਰਮ ਕਰਦਾ ਹੈ,ਤਾ ਭੀ,ਧੰਨ ਧੰਨ ਸਤਿਗੁਰੂ ਨਾਨਕ ਨਾਮ,ਚੜ੍ਹਦੀ ਕਲਾ।ਤੇਰੇ ਭਾਣੇ,ਸਰਬੱਤ ਦਾ ਭਲਾ।ਅਨੁਸਾਰ ਸੱਚੇ ਸਤਿਗੁਰੂ ਪੂਰਨ(ਸੰਤ)ਵਾਹਿਗੁਰੂ ਪਰਮਪੂਜਨੀਕ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ(ਭਾਵੈ)ਭਾਉਂਦਾ ਹੈ,ਕਿ(ਓਇ)ਉਹ ਸੰਤ ਦੋਖੀ ਭੀ(ਗਤਿ) ਕਲਿਆਣ(ਪਾਹਿ)ਪਾ ਲਵੇ॥੨॥ਬੁਰੇ ਨਾਲ ਸਭ ਕਰਨ ਬੁਰਿਆਈ,ਮੁਆਫ਼ ਕਰਨ ਕਈ ਸਿਆਣੇ।ਬੁਰੇ ਨਾਲ ਫਿਰ ਨੇਕੀ ਕਰਨੀ,ਧੰਨ ਗੁਰੂ ਨਾਨਕ ਜਾਣੇ।)ਧੰਨ ਗੁਰੂ ਪ੍ਰਮੇਸਰ ਜੀ ਐਡੇ ਵੱਡੇ ਗੁਨਾਹਗਾਰ ਨੂੰ ਭੀ ਬਖ਼ਸ਼ਣ ਨੂੰ ਸਮ੍ਰੱਥ ਹਨ।ਸਤਿਗੁਰੁ ਸਭਨਾ ਦਾ ਭਲਾ ਮਨਾਇਦਾ;ਤਿਸ ਦਾ ਬੁਰਾ ਕਿਉ ਹੋਇ॥ ਅਨੁਸਾਰ ਸਮ੍ਰੱਥ ਗੁਰੂ ਪ੍ਰਮੇਸਰ ਜੀ ਨੂੰ,ਸਭ ਸਮੇਂ ਸ੍ਰਬੱਤ ਦਾ ਭਲਾ ਕਰਨਾ ਹੀ ਭਾਉਂਦਾ ਹੈ,ਇਸ ਲਈ ਜਪੋ ਪ੍ਰਗਟ ਭਈ.ਸਗਲੇ ਜੁਗ ਅੰਤਰਿ;ਗੁਰ ਨਾਨਕ ਕੀ ਵਡਿਆਈ॥

੯੭.ਸਾਖੀ:-ਗੁਰਮੁਖਿ ਨੇਕ ਸਾਊ ਭਗਤ ਅੰਬਰੀਕ ਜੀ।ਤ੍ਰੇਤੇ'ਚ ਕਸ਼ਪ ਰਿਖੀ ਜੀ ਦੇ ਸਪੁੱਤ੍ਰ ਰਾਜੇ ਸੂਰਜ ਜੀ ਤੋਂ ਸੂਰਜ ਵੰਸ ਚੱਲੀ,(ਅਕਾਸੀ ਸੂਰਜ ਨਹੀਂ)ਦੁਆਪਰ 'ਚ ਰਾਜੇ ਇਖ਼ਵਾਕ ਜੀ ਦੀ ਅਠਾਈਵੀਂ ਪੀੜ੍ਹੀ'ਚ,ਸੂਰਜ ਵੰਸੀ ਰਾਜੇ ਪ੍ਰਸੁਸ਼ਕ ਜੀ ਦੇ ਪਿਆਰੇ ਸਪੁੱਤ੍ਰ,ਭਗਤ ਅੰਬਰੀਕ ਜੀ ਅਯੁੱਧਿਆਪਤਿ ਪ੍ਰਸਿੱਧ ਧਰਮਾਤਮਾ ਛਿਮਾਵਾਨ ਹੋਏ ਹਨ।ਚੱਕ੍ਰਵਰਤੀ ਪਾਤਿਸ਼ਾਹ ਹੁੰਦਿਆਂ,ਆਪ ਤਿਆਗ ਕੇ ਸਰਬ ਦੀ ਚਰਨ-ਧੂੜ ਬਣ ਕੇ,ਭਗਵਾਨ ਜੀ ਦੀ ਬੰਦਗੀ ਕਰਦੇ।ਆਪਣੀ ਪ੍ਰਜਾ ਨੂੰ ਬੰਦਗੀ'ਚ ਲਾਉਣੇ ਕਰਕੇ,ਚੌਹਾਂ ਚੱਕਾਂ 'ਚ ਬਹੁਤ ੨ ਮਹਿਮਾ ਹੋਈ।ਇਨ੍ਹਾਂ ਦੀ ਉਪਮਾ ਸੁਣ ਕੇ ਦੁਰਬਾਸਾ ਰਿਖੀ ਜੀ ਨੂੰ ਹੰਗਤਾ ਈਰਖਾ ਫੁਰੀ,"ਮੈਂ ਕ੍ਰਿਸ਼ਨ ਭਗਵਾਨ ਜੀ ਦਾ ਗੁਰੂ ਹਾਂ।ਇਹ ਰਾਜਾ ਗ੍ਰਿਸਤੀ ਹੈ,ਇਸ ਦਾ ਤੇਜ਼ ਪ੍ਰਤਾਪ ਮੇਰੇ ਨਾਲੋਂ ਵੱਧ ਕਿਉਂ ਹੈ?"ਗੁਰੂ ਪਿਆਰੇ ਭਗਤ ਜੀ ਦਾ ਪ੍ਰਤਾਪ ਨਸ਼ਟ ਕਰਨ ਲਈ,ਰਿਖੀ ਜੀ ਇਨ੍ਹਾਂ ਦੇ ਮਹਿਲਾਂ'ਚ ਆਏ।ਭਗਤ ਜੀ ਨੇ ਨਿਉਂਦਾ ਵਰਜਿਆ।

ਅੰਬਰੀਕ ਮੁਹਿ ਵਰਤੁ ਹੈ;ਰਾਤਿ ਪਈ ਦੁਰਬਾਸਾ ਆਇਆ।ਨੇਕ ਸਾਊ ਗੁਰਮੁਖਿ ਰਾਜੇ ਅੰਬਰੀਕ ਜੀ ਦਾ(ਮੁਹਿ)ਮੂੰਹ ਇਕਾਦਸੀ ਦੇ ਵਰਤੁ ਵਾਲਾ ਹੈ ਸੀ।ਭਗਤ ਜੀ ਦਾ ਪ੍ਰਤਾਪ ਨਾਸ ਕਰਨ ਲਈ,ਰਾਤਿ ਪਈ ਤੋਂ ਦੁਰਬਾਸਾ ਰਿਖੀ ਜੀ ਆਏ।

ਭੀੜਾ ਓਸੁ ਉਪਾਰਣਾ;ਓਹੁ ਉਠਿ ਨ੍ਹਾਵਣਿ.ਨਦੀ ਸਿਧਾਇਆ।ਰਾਜੇ ਨੇ ਦੁਆਦਸੀ'ਚ(ਭੀੜਾ)ਬ੍ਰਤ(ਉਪਾਰਣਾ)ਖੋਲ੍ਹਣਾ ਸੀ,ਕਿਉਂ ਜੋ ਤ੍ਰੌਦਸੀ'ਚ ਖੋਲ੍ਹਣ ਨਾਲ ਹਿੰਦੂ ਮਤਿ'ਚ ਦੋਸ਼ ਗਿਣਦੇ ਹਨ।ਦੁਰਬਾਸਾ ਰਿਖੀ ਜੀ ਉੱਠ ਕੇ ਨਦੀ ਨੂੰ ਨਹਾਉਣ ਚਲੇ ਗਏ।

ਚਰਣੋਦਕੁ ਲੈ ਪੋਖਿਆ;ਓਹੁ ਸਰਾਪੁ ਦੇਵਣ ਨੋ ਧਾਇਆ।ਕਿਉਂਕਿ ਉਨ੍ਹਾਂ ਨੂੰ ਛਕਾਏ ਤੋਂ ਬਿਨਾ,ਭਗਤ ਜੀ ਕੁੱਝ ਛਕ ਨਹੀਂ ਸਕਦੇ ਸਨ,ਅੱਧੀ ਘੜੀ ਪਿੱਛੋਂ ਤਰੌਦਸੀ ਲੱਗਣ ਵਾਲੀ ਸੀ।ਰਿਖੀਜੀ ਦੇ ਅੜਿੱਕਾ ਬਣਨ ਤੋਂ,ਗੁਰਮੁਖਿ ਭਗਤ ਰਾਜੇ ਜੀ ਨੇ ਸਰਬ ਵਿਆਪੀ ਰਾਮਜੀ ਨੂੰ,ਪੂਰਨ ਪ੍ਰੇਮ ਭਾਵਨਾ ਨਾਲ ਅਰਾਧਿਆ।ਮੇਹਰ ਕਰਕੇ ਭਗਵਾਨਜੀ ਨੇ ਪਰਮਪਵਿੱਤ੍ਰ ਸ਼ੁਭ ਸੱਚੇ ਦਰਸ਼ਨ ਬਖ਼ਸ਼ੇ,ਰਾਜੇ ਜੀ ਨੇ ਪਰਮਪਵਿੱਤ੍ਰ ਚਰਨ-ਕਮਲ ਧੋ ਕੇ,ਅੰਮ੍ਰਿਤ ਪੀ ਕੇ ਵਰਤ ਖੋਲ੍ਹਿਆ।ਭਗਵਾਨਜੀ ਨੇ ਹੁਕਮ ਕੀਤਾ,"ਹੇ ਪਿਆਰੇ ਜੀ!ਬ੍ਰਤ ਰੱਖਣ ਦੀ ਕੋਈ ਮਹਾਨਤਾ ਨਹੀਂ।ਪ੍ਰੇਮਾ-ਭਗਤੀ ਸੇਵਾ ਕਰੋ,ਸੁਆਸ ੨ ਨਾਮ ਜਪੋ ਅਪਣੀ ਪ੍ਰਜਾ ਨੂੰ ਜਪਾਉ।"ਜਦ ਦੁਰਬਾਸਾ ਜੀ ਨੇ ਸੁਣਿਆਂ,ਕਿ ਭਗਤ ਜੀ ਨੇ ਮੈਨੂੰ ਛਕਾਏ ਤੋਂ ਬਿਨਾ,ਆਪ ਛਕ ਲਿਆ ਹੈ,ਤਾਂ ਸਰਾਪ ਦੇਣ ਨੂੰ ਤੱਤਾ ਹੋ ਕੇ,ਧਾ ਕੇ ਨਦੀ ਤੋਂ ਵਾਪਿਸ ਆਇਆ।

ਚੱਕ੍ਰ ਸੁਦਰਸਨੁ ਕਾਲ ਰੂਪ;ਹੋਇ ਭੀਹਾਵਲੁ.ਗਰਬੁ ਗਵਾਇਆ।)ਭਗਤ ਤੇਰੇ ਸਭਿ ਪ੍ਰਾਣਪਤਿ ਪ੍ਰੀਤਮ;ਤੂੰ ਭਗਤਨ ਕਾ ਪਿਆਰਾ॥ਅਨੁਸਾਰ ਭਗਤਨ ਜੀ ਦੇ ਅਤਿਅੰਤ ਪਿਆਰੇ ਭਗਵਾਨਜੀ ਨੇ ਸੁਦਰਸ਼ਨ ਚੱਕ੍ਰ ਨੂੰ ਆਗਿਆ ਦਿਤੀ,"ਕ੍ਰੋਧੀ ਨੂੰ ਮਾਰ।"ਸੁਦਰਸ਼ਨ ਚੱਕ੍ਰ ਨੇ ਕਾਲ ਵਾਂਗ(ਭੀਹਾਵਲੁ)ਭਿਆਨਕ ਰੂਪ ਹੋ ਕੇ,ਰਿਖੀਜੀ ਨੂੰ ਮਾਰਨ ਲਈ ਪਿੱਛਾ ਕਰਕੇ ਉਸ ਦਾ ਹੰਕਾਰ ਗੁਆ ਦਿਤਾ।

ਬਾਮ੍ਹਣ ਭੰਨਾ ਜੀਉ ਲੈ;ਰਖਿ ਨ ਹੰਘਨਿ.ਦੇਵ ਸਬਾਇਆ।ਜਦ ਕਾਲ ਰੂਪ ਚੱਕ੍ਰ ਨੂੰ ਸਿਰ'ਤੇ ਦੇਖਿਆ,ਤਾਂ ਬ੍ਰਾਹਮਣ ਆਪਣੀ ਜਾਨ ਲੈ(ਭੰਨਾ)ਭੱਜਿਆ,ਸੁਦਰਸ਼ਨ ਚੱਕ੍ਰ ਪਿੱਛੇ ੨ ਗਏ।ਚੱਕ੍ਰ ਤੋਂ ਡਰਦੇ(ਸਬਾਇਆ)ਸਾਰੇ ਦੇਵਤੇ ਭੀ ਰਿਖੀਜੀ ਨੂੰ ਆਪਣੇ ਕੋਲ ਰੱਖ ਨਾ(ਹੰਘਨਿ)ਸਕੇ।

ਇੰਦ੍ਰ ਲੋਕੁ ਸਿਵ ਲੋਕੁ ਤਜਿ;ਬ੍ਰਹਮ ਲੋਕੁ ਬੈਕੁੰਠ ਤਜਾਇਆ।ਪਹਿਲਾਂ ਇੰਦ੍ਰਪੁਰੀ'ਚ ਰਾਜੇ ਇੰਦ੍ਰ ਜੀ ਪਾਸ ਗਏ,ਤਾਂ ਉਨ੍ਹਾਂ ਨੇ ਤਾੜ ਕੇ ਕਿਹਾ,"ਇੱਥੋਂ ਛੇਤੀ ਭੱਜ ਜਾ,ਨਹੀਂ ਤਾਂ ਇੱਥੇ ਅੱਗ ਲੱਗ ਜਾਵੇਗੀ।"ਇੱਥੋਂ ਭੱਜ ਕੇ ਕੈਲਾਸ਼ ਪਰਬਤ'ਤੇ ਸ਼ਿਵਪੁਰੀ'ਚ ਸ਼ਿਵ ਜੀ ਪਾਸ ਗਏ।ਤਾਂ ਉੱਥੋਂ ਭੀ ਭਜਾ ਦਿਤੇ।ਅੱਗੇ ਭੱਜ ਕੇ ਬ੍ਰਹਮ ਲੋਕ'ਚ ਬ੍ਰਹਮਾਜੀ ਪਾਸ ਗਏ।ਬ੍ਰਹਮਾਜੀ ਨੇ ਭੀ ਤਾੜ ਕੇ ਭਜਾ ਦਿਤੇ।ਇੱਥੋਂ ਤੇਜ਼ੀ ਨਾਲ ਭੱਜ ਕੇ ਬੈਕੁੰਠ'ਚ ਵਿਸ਼ਨੂੰਜੀ ਪਾਸ ਗਏ।ਵਿਸ਼ਨੂੰਜੀ ਨੇ ਤਾੜ ਕੇ ਭਜਾ ਦਿਤੇ ਬੈਕੁੰਠ ਨੂੰ ਛੱਡ ਕੇ ਭੀ ਭੱਜ ਆਏ।ਸੰਤ ਕੇ ਹਤੇ ਕਉ;ਰਖੈ ਨ ਕੋਇ॥ਅਨੁਸਾਰ ਕਿਸੇ ਨੇ ਭੀ ਨ ਰੱਖੇ,ਬਹੁਤ ਹੀ ਤ੍ਰਿਸਕਾਰ ਹੋਇਆ।

ਦੇਵਤਿਆ ਭਗਵਾਨੁ ਸਣੁ;ਸਿਖਿ ਦੇਇ ਸਭਨਾ ਸਮਝਾਇਆ।ਸਭਨਾ ਦੇਵਤਿਆਂ ਨੇ ਵਿਸ਼ਨੂੰ ਭਗਵਾਨਜੀ ਸਮੇਤ,ਸ਼ੁਭ ਸਿੱਖਿਆ ਦੇ ਕੇ ਸਮਝਾਏ,"ਤੂੰ ਸੰਤ ਦੋਖੀ ਹੈਂ,ਭਗਤ ਅੰਬਰੀਕਜੀ

ਤੋਂ ਬਿਨਾ ਤੈਨੂੰ ਕੋਈ ਭੀ ਬਚਾਅ ਨਹੀਂ ਸਕੇਗਾ। ਇਸ ਲਈ ਮਾਣ ਛੱਡ ਕੇ,ਉਨ੍ਹਾਂ ਮਹਾਂਪੁਰਖਾਂ ਦੇ ਚਰਨ ਫੜ ਕੇ ਮੁਆਫ਼ੀ ਮੰਗ। ”

ਆਇ ਪਇਆ ਸਰਣਾਗਤੀ;ਮਾਰੀਦਾ ਅੰਬਰੀਕ ਛੁਡਾਇਆ। ਜਦੋਂ ਦੁਰਬਾਸਾ ਜੀ,ਸੰਤ ਬਿਨਾ.ਮੈ ਥਾਉ ਨ ਕੋਈ;ਅਵਰ ਨ ਸੂਝੈ ਜਾਵਨਾ॥ਅਨੁਸਾਰ ਗੁਰਮੁਖਿ ਸੰਤ ਕ੍ਰਿਪਾਲ ਮਹਾਂਪੁਰਸ਼ ਭਗਤ ਅੰਬੀਰਕਜੀ ਦੇ ਸਰਨੀ ਪਏ,ਤਾਂ ਉਨ੍ਹਾਂ ਨੇ ਮਹਾਨ ਕ੍ਰਿਪਾ ਕਰਕੇ ਮਾਰੀਦੇ ਛੁਡਾ ਲਏ। ਯਥਾ:-ਸੰਤ ਸਰਨਿ ਜੋ ਜਨੁ ਪਰੈ;ਸੋ ਜਨ ਉਧਰਨਹਾਰ॥

ਭਗਤਿ ਵਛਲੁ ਜਗਿ ਬਿਰਦ ਸਦਾਇਆ॥੪॥ਆਪਣੇ ਪਿਆਰੇ ਭਗਤ ਜੀ ਦੀ ਰੱਖਿਆ ਕਰਕੇ,ਜੱਗ'ਤੇ ਵਾਹਿਗੁਰੂ ਜੀ ਨੇ ਆਪਣਾ(ਬਿਰਦ)ਧਰਮ,ਭਗਤਾਂ ਦੇ(ਵਛਲੁ)ਪਿਆਰੇ(ਸਦਾਇਆ) ਸਦਾਇ। ਯਥਾ:-ਭਗਤ ਵਛਲੁ ਤੇਰਾ ਬਿਰਦੁ;ਰਖਾਇਆ ਜੀਉ॥)ਭਗਤਿ ਵਛਲੁ ਹਰਿ ਬਿਰਦੁ;ਆਪਿ ਬਨਾਇਆ॥)

ਸੰਤ ਕੀ ਨਿੰਦਾ;ਦੋਖ ਮਹਿ ਦੋਖੁ॥ਜਿਵੇਂ ਕੰਨ 'ਚ ਖੰਜਖਜੂਰਾ ਵੜਨ ਤੋਂ,ਆਪਣਾ ਸਿਰ ਕੰਧ ਨਾਲ ਪਟਕ ੨ ਕੇ ਮਰ ਜਾਂਦਾ ਹੈ। ਖੰਜਖਜੂਰਾ ਵੜਨਾ ਦੁੱਖ ਹੈ,ਕੰਧ ਨਾਲ ਸਿਰ ਪਟਕਣਾ,ਪੱਕੇ ਫੋੜੇ'ਤੇ ਸੱਟ ਵੱਜਣ ਵਾਂਗ ਦੁੱਖ 'ਚ ਦੁੱਖ ਹੈ,ਇਸ ਤਰ੍ਹਾਂ ਇੱਕ ਰੋਗ ਤੋਂ ਦੂਜਾ,ਫੇਰ ਤੀਜਾ ਰੋਗ ਲੱਗ ਜਾਣਾ,ਵਾਰੀ ੨ ਸਾਰੇ ਸਨੇਹੀ ਮਰ ਜਾਣੇ,ਇਹ ਦੁੱਖ 'ਚ ਦੁੱਖ ਹੈ। ਇਸ ਤਰ੍ਹਾਂ(ਸੰਤ)ਖ਼ਾਲਸੇ ਜੀ(ਕੀ)ਦੀ ਕੀਤੀ ਨਿੰਦਾ,(ਦੋਖ)ਦੁੱਖ(ਮਹਿ)'ਚ(ਦੋਖੁ)ਦੁੱਖ ਹੈ। ਯਥਾ:-ਦੁਖੁ ਵਿਛੋੜਾ;ਇਕੁ ਦੁਖੁ ਭੂਖ॥ਇਕੁ ਦੁਖੁ;ਸਕਤਵਾਰ ਜਮਦੂਤ॥ਇਕੁ ਦੁਖੁ;ਰੋਗੁ ਲਗੈ ਤਨਿ ਧਾਇ॥)ਸਲੋਕ ਮਹਲਾ ੧॥ਦੁਖ ਵਿਚਿ ਜੰਮਣੁ ਦੁਖਿ ਮਰਣੁ ਦੁਖਿ ਵਰਤਣੁ ਸੰਸਾਰਿ॥ਦੁਖੁ ਦੁਖੁ ਅਗੈ ਆਖੀਐ ਪੜ੍ਹਿ ਪੜ੍ਹਿ ਕਰਹਿ ਪੁਕਾਰ॥ਦੁਖ ਕੀਆ ਪੰਡਾ ਖੁਲੀਆ; ਸੁਖੁ.ਨ ਨਿਕਲਿਓ ਕੋਇ॥ਦੁਖ ਵਿਚਿ ਜੀਉ ਜਲਾਇਆ;ਦੁਖੀਆ ਚਲਿਆ ਰੋਇ॥)ਨਿੰਦਕਾਂ ਪਾਸਹੁ.ਹਰਿ ਲੇਖਾ ਮੰਗਸੀ;ਬਹੁ ਦੇਇ ਸਜਾਈ॥ਜੇਹਾ ਨਿੰਦਕ.ਅਪਣੈ ਜੀਇ ਕਮਾਵਦੇ;ਤੇਹੋ ਫਲੁ ਪਾਈ॥)ਨਿੰਦਕ ਕਉ;ਲਾਗੈ ਦੁਖ [1]ਸਾਂਗੈ॥[1]ਬਰਛੀ।

ਨਾਨਕ ਸੰਤ ਭਾਵੈ;ਤਾ ਉਸ ਕਾ ਭੀ.ਹੋਇ ਮੋਖੁ॥੩॥ਪਰਮਪੂਜਨੀਕ ਸੱਚੇ ਸਤਿਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ;ਜੋਤਿ ਸ੍ਵਰੂਪੀ ਰਹਿਓ ਭਰਿ॥ਭਨਿ ਮਥੁਰਾ.ਕਛੁ ਭੇਦੁ ਨਹੀ;ਗੁਰੁ ਅਰਜੁਨੁ ਪਰਤਖ੍ਹ ਹਰਿ॥ਪਰਮਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ,ਪਰਮਪੂਜਨੀਕ ਸੱਚੇ ਸੰਤ ਸਤਿਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ,ਸੰਤ ਗੁਰਸੇਵਕ ਜੀ ਦਾ ਬਹੁਤ ਵੱਡਾ ਸ੍ਰਬ ਵਿਆਪੀ ਮਹਾਂ ਵਿਸਮਾਦ ਅਧਿਕ ਤੋਂ ਅਧਿਕ ਪ੍ਰਤਾਪ ਜਣਾ ਰਹੇ ਹਨ। ਅਵਖਧ ਸਭੇ ਕੀਤਿਅਨੁ;ਨਿੰਦਕ ਕਾ ਦਾਰੂ ਨਾਹਿ॥ ਅਨੁਸਾਰ ਭਾਵੇਂ ਲੋਥ ਨਿੰਦਕ ਦਾ ਦਾਰੂ ਨਹੀਂ ਹੈ,ਕਿਉਂਕਿ ਬਹੁਤੇ ਦੋਸ਼ ਹੀ ਦੋਸ਼ ਹਨ,ਤਾ ਭੀ(ਸੰਤ)ਸ਼ਾਂਤ ਆਤਮਾ ਗੁਰਸੇਵਕ ਜੀ, ਸਤਿਗੁਰੂ ਗ੍ਰੰਥ ਸਾਹਿਬਾਨ ਸੱਚੇ ਪਾਤਿਸ਼ਾਹ ਜੀ ਨੂੰ(ਭਾਵੈ)ਭਾਉਂਦਾ ਹੈ,ਕਿ ਉਸ ਨਿੰਦਕ(ਕਾ)ਦਾ ਭੀ,ਚੌਰਾਸੀ ਦੇ ਗੇੜੇ ਔਗੁਣਾਂ ਤੋਂ(ਮੋਖੁ)ਛੁਟਕਾਰ ਹੋਇ ਜਾਵੇ॥੩॥ਐਸੇ ਮਹਾਨ ਪਰਉਪਕਾਰੀ ਧੀਰਜਧਾਰੀ ਨ੍ਰਿਬਿਕਾਰੀ ਨਿਰੰਕਾਰੀ,ਦੀਨ

ਦਇਆਲ ਕ੍ਰਿਪਾਲ ਕ੍ਰਿਪਾਨਿਧ,ਗੁਰੂ ਪ੍ਰਮੇਸਰ ਜੀ ਦੀ ਮਹਾਂ ਨਿਰਮਲ ਪਰਮਪਵਿੱਤ੍ਰ ਸ਼ੁਭ ਸੱਚੀ ਚਰਨ-ਧੂੜ'ਚ,ਦਾਸਨ ਦਾਸ ਗ੍ਰੀਬ ਹਰ ਸਮੇਂ ਇਸ਼ਨਾਨ ਕਰਦਾ ਹੈ,ਜੋ ਜਨਮ ੨ ਦੀ ਹਉਮੈ ਮੈਲ਼ ਨੂੰ ਨਾਸ ਕਰਦੀ ਹੈ।ਯਥਾ:-(ਮੱਜਨੁ,ਨਿੱਤ)ਗੁਰ ਕੀ ਰੇਣੁ;ਨਿਤ ਮਜਨੁ ਕਰਉ॥ਜਨਮ ਜਨਮ ਕੀ;ਹਉਮੈ ਮਲੁ ਹਰਉ॥

ਸੰਤ ਕੇ ਦੋਖੀ ਕਉ;ਨਾਹੀ ਠਾਉ॥(ਸੰਤ)ਸੱਚੇ ਸਤਿਗੁਰੂ ਸਾਹਿਬ ਜੀ,ਸੰਤਾਂ ਮਹਾਂਪੁਰਸ਼ਾਂ ਨੂੰ,ਦੁਖਾਉਣ ਵਾਲੇ,ਸੰਤ ਜੀ(ਕੇ)ਦੇ ਦੋਖੀ(ਕਉ)ਨੂੰ,ਲੋਕ ਪ੍ਰਲੋਕ,ਸਤਸੰਗਤ,ਸੱਚ ਸਰੂਪ ਬ੍ਰਹਮ ਜੀ 'ਚ,
(ਠਾਉ)ਜਗ੍ਹਾ ਨਾਹੀ ਮਿਲਦੀ,ਕਿਉਂਕਿ ਸੰਤ ਜੀ ਨੂੰ ਦੁਖਾਉਣੇ ਕਰਕੇ,ਵਾਹਿਗੁਰੂ ਜੀ ਦੁਖੀ ਹੋ ਜਾਂਦੇ ਹਨ।ਯਥਾ:-ਸੰਤਨ ਦੁਖ ਪਾਏ ਤੇ ਦੁਖੀ॥ਸੁਖ ਪਾਏ ਸਾਧਨ ਕੇ ਸੁਖੀ॥

ਨਾਨਕ ਸੰਤ ਭਾਵੈ;ਤਾ ਲਏ ਮਿਲਾਇ॥੪॥ਵਾਹਿਗੁਰੂ ਸੱਚੇ ਸਤਿਗੁਰੂ ਨਾਨਕ ਦੇਵ ਸੁਆਮੀ ਸਿਰਜਨਹਾਰ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:-ਭਾਵੇਂ ਸੰਤ ਦੋਖੀ ਕਿਸੇ ਦਾ ਭੀ ਮਿੱਤ ਨਹੀਂ ਹੈ,ਸਦਾ ਅਪਵਿੱਤ੍ਰ ਮਹਾਂ ਹੰਕਾਰੀ ਸਦਾ ਵਿਕਾਰੀ ਹੈ,ਤਾ ਭੀ ਪੂਰਨ ਖਿਮਾ ਸਰੂਪ(ਸੰਤ)ਅਕਾਲ ਪੁਰਖੁ ਜੀ,ਗੁਰਮੁਖਿ ਸਾਧੂ ਜੀ,ਸਤਿਗੁਰੂ ਪ੍ਰਮੇਸਰ ਜੀ ਨੂੰ, ਆਪਣੇ ਨਾਲ ਮਿਲਾਇ(ਲਏ)ਲੈਣਾ ਹੀ(ਭਾਵੈ)ਭਾਉਂਦਾ ਹੈ॥੪॥{ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾਨਿਧਿ;ਮਨਸਾ ਪੂਰਣਹਾਰਾ ॥ਅਨੁਸਾਰ ਵਾਹੁ!ਵਾਹੁ!ਦਿਆਲ ਕ੍ਰਿਪਾਲ ਕ੍ਰਿਪਾਨਿਧਿ ਧੰਨ ਗੁਰੂ ਪ੍ਰਮੇਸਰ ਜੀ,ਗੁਰਸਿਖ ਪ੍ਰੀਤਿ;ਗੁਰੁ ਮਿਲੈ ਗਲਾਟੇ॥ਜਨ ਨਾਨਕ ਪ੍ਰੀਤਿ;ਸਾਧ ਪਗ ਚਾਟੇ॥ਅਨੁਸਾਰ ਆਪ ਜੀ ਦੇ ਸੱਚੇ ਚਰਨ,ਸਦਾ ੨ ਚੱਟੀਏ ਲਾਹਾ ਖੱਟੀਏ।}

ਸੰਤ ਕੇ ਦੋਖੀ ਕਉ;ਅਵਰੁ ਨ ਰਾਖਨਹਾਰੁ॥(ਸੰਤ)ਸੱਚੇ ਸਤਿਗੁਰੂ ਸਾਹਿਬ ਜੀ ਨੂੰ ਦੁੱਖ ਦੇਣ ਵਾਲੇ,ਸੰਤ ਜੀ(ਕੇ)ਦੇ ਦੋਖੀ(ਕਉ)ਨੂੰ,ਲੋਕ ਪ੍ਰਲੋਕ 'ਚ ਪੂਰੇ ਗੁਰੂ ਨਾਨਕ ਦੇਵ ਸਾਹਿਬ ਜੀ ਤੋਂ ਬਿਨਾ,(ਅਵਰੁ)ਹੋਰ ਕੋਈ ਭੀ(ਰਾਖਨਹਾਰੁ)ਰੱਖਣ ਵਾਲਾ(ਨ)ਨਹੀਂ ਹੈ।ਨਾਨਕ ਸੰਤ ਭਾਵੈ;ਤਾ ਲਏ ਉਬਾਰਿ॥੫॥ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਅਵਖਧ ਸਭੇ ਕੀਤਿਅਨੁ;ਨਿੰਦਕ ਕਾ ਦਾਰੂ ਨਾਹਿ॥ਅਨੁਸਾਰ ਭਾਵੇਂ ਸੰਤ ਦੋਖੀ ਨਿੰਦਕ ਦੀ ਕੋਈ ਭੀ ਦਵਾ ਨਹੀਂ,ਉਸ ਨੂੰ ਕੋਈ ਭੀ ਰੱਖਣ ਵਾਲਾ ਨਹੀਂ,ਤਾ ਭੀ ਦਇਆਲ ਕ੍ਰਿਪਾਲ(ਸੰਤ)ਸਤਿਗੁਰੂ ਪ੍ਰਮੇਸਰ ਜੀ ਨੂੰ,ਨਿੰਦਕ ਨੂੰ ਦੁੱਖਾਂ ਤੋਂ ਬਚਾਅ ਲੈਣਾ ਹੀ(ਭਾਵੈ)ਭਾਉਂਦਾ ਹੈ,ਇਸ ਲਈ ਦੁੱਖਾਂ ਤੋਂ (ਉਬਾਰਿ)ਬਚਾਅ(ਲਏ)ਲੈਂਦੇ ਹਨ॥੫॥ਯਥਾ:-ਸਤਿਗੁਰੁ ਮੇਰਾ ਸਦਾ ਦਇਆਲਾ;ਮੋਹਿ ਦੀਨ ਕਉ ਰਾਖਿ ਲੀਆ॥)ਅਕਿਰਤਘਣਾ ਕਾ;ਕਰੇ ਉਧਾਰੁ॥ਪ੍ਰਭੁ ਮੇਰਾ ਹੈ;ਸਦਾ ਦਇਆਰੁ॥) ਅਕਿਰਤਘਣਾ ਨੋ ਪਾਲਦਾ; ਪ੍ਰਭ ਨਾਨਕ ਸਦ ਬਖਸਿੰਦੁ॥

੧੭੯.ਗੁਰਪ੍ਰਸਾਦਿ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਨੂੰ ਡੰਡਉਤ ਕਰਨ ਬਾਰੇ ਪ੍ਰੇਮ ਮਈ ਸ਼ੁਭ ਸਿੱਖਿਆ:- ਬਸਤ੍ਰ ਕੋਲੇ ਹੋਵੇ, ਜਦੋਂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਦਰਸ਼ਨ ਹੋਣ ਤਦੋਂ ਵਿਛਾ ਕੇ ਡੰਡਉਤ ਕੀਤੀ ਜਾਵੇ, ਜੇ ਧਰਤੀ 'ਤੇ ਬੀੜੀਆਂ ਨ

ਹੋਣ ਤਾਂ ਬਿਨਾ ਬਸਤ੍ਰ ਦੇ ਭੀ ਡੰਡਉਤ ਹੋ ਸਕਦੀ ਹੈ ਜੀ ਧੰਨ ਸਤਿਗੁਰੂ ਅਰਜਨ ਦੇਵ ਸਾਹਿਬ ਜੀਓ!ਧੰਨ ਹਨ।ਹੁਣ ਉੱਬਲਦੀ ਦੇਗ 'ਚ ਚੌਂਕੜਾ ਲਾ ਰਹੇ ਹਨ।ਪ੍ਰਤੱਖ ਗੁਰੂ ਪ੍ਰਭੂ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਅੱਗੇ ਡੰਡੇ ਵਾਂਗ ਲੰਮੇ ਪੈ ਕੇ,ਡੰਡਉਤ ਕਰਨ ਦੇ ਬਹੁਤ ਹੀ ਫ਼ਾਇਦੇ ਹਨ।ਜਿਵੇਂ ਚੌਥੇ ਗੁਰੂ ਨਾਨਕ ਸਤਿਗੁਰੂ ਰਾਮਦਾਸ ਸਾਹਿਬ ਜੀ ਫ਼ੁਰਮਾਉਂਦੇ ਹਨ:-ਕਰਿ ਸਾਧੂ ਅੰਜੁਲੀ;ਪੁਨੁ ਵਡਾ ਹੇ॥ਹੇ ਭਾਈ!(ਸਾਧੂ)ਸਤਿਗੁਰੂ ਸਾਹਿਬ ਜੀ ਅੱਗੇ(ਅੰਜੁਲੀ)ਦੋਵੇਂ ਹੱਥ ਜੋੜਨਾ ਕਰਿ,ਜਿਸ ਦਾ ਬਹੁਤ ਵਡਾ ਭਾਰੀ ਪੁਨੁ(ਹੇ)ਹੈ।ਕਰਿ ਡੰਡਉਤ;ਪੁਨੁ ਵਡਾ ਹੇ॥ਹੇ ਭਾਈ!ਪ੍ਰਮੇਸਰ ਦੇ ਅਵਤਾਰ ਸਤਿਗੁਰਾਂ ਅੱਗੇ(ਡੰਡਉਤ)ਡੰਡੇ ਵਾਂਗ ਸਿੱਧੇ ਲੰਮੇ ਪੈ ਕੇ ਡੰਡਉਤ ਕਰਿ,ਜਿਸ ਦਾ ਬਹੁਤ ਵਡਾ ਭਾਰੀ ਪੁਨੁ(ਹੇ)ਹੈ।ਯਥਾ:-ਡੰਡਉਤਿ ਬੰਦਨ ਅਨਿਕ ਬਾਰ;ਸਰਬ ਕਲਾ ਸਮਰਥ॥ਪੰਜਵੇਂ ਗੁਰੂ ਨਾਨਕ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਨੇ ਜਿਵੇਂ ਰੋਮ ੨ ਕਰਕੇ,ਸਤਿਗੁਰੂ ਸਾਹਿਬਾਨ ਜੀ ਦੀ ਪ੍ਰੇਮਾ-ਭਗਤੀ ਕੀਤੀ ਹੈ,ਇਤਨੀ ਗਾੜ੍ਹੀ ਪ੍ਰੀਤੀ ਨਾਲ ਗੁਰੂ ਭਗਤੀ ਕਿਸੇ ਨੇ ਭੀ ਆਪਣੇ ਇਸਟ ਦੇਵ ਜੀ ਦੀ ਨਹੀਂ ਕੀਤੀ।ਸਤਿਗੁਰੂ;ਗੁਰੁ ਅਰਜੁਨੁ ਪਰਤਖੵ ਹਰਿ॥ਜੀ ਅੰਗ ੨੫੬ 'ਤੇ ਫ਼ੁਰਮਾ ਰਹੇ ਹਨ:-ਹੇ(ਸਰਬ)ਸਾਰੀਆਂ(ਕਲਾ)ਸ਼ਕਤੀਆਂ ਕਰਕੇ ਸਮਰਥ ਪ੍ਰਭੂ ਜੀ!ਆਪ ਜੀ ਨੂੰ ਦਾਸਨ ਦਾਸ ਦੀ(ਅਨਿਕ)ਅਨੇਕਾਂ ਬਾਰ ਡੰਡਉਤਿ(ਬੰਦਨ)ਬੰਦਨਾ ਨਮਸਕਾਰ ਹੈ ਜੀ।ਯਥਾ:-ਸੰਤਹ ਚਰਨ;ਮਾਥਾ ਮੇਰੋ ਪਉਤ॥ਅਨਿਕ ਬਾਰ;ਸੰਤਹ ਡੰਡਉਤ॥੧॥ਮੱਥਾ,ਛਾਤੀ ਧਰਤੀ 'ਤੇ ਲਾ ਕੇ,ਡੰਡੇ ਵਾਂਗ ਸਿੱਧੇ ਹੋ ਕੇ,ਮੂਧੇ ਪੈ ਜਾਣਾ,ਦੋਵੇਂ ਬਾਹਾਂ ਅਗਾਂਹ ਵਧਾ ਕੇ,ਹੱਥ ਜੋੜ ਲੈਣੇ,ਦੋਵੇਂ ਪੈਰ ਜੋੜ ਲੈਣੇ ਡੰਡਉਤ ਹੈ।ਡੋਲਨ ਤੇ. ਰਾਖਹੁ ਪ੍ਰਭੂ;ਨਾਨਕ.ਦੇ ਕਰਿ ਹਥ॥ਸਤਿਗੁਰੂ ਪੰਜਵੇਂ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:- ਹੇ (ਪ੍ਰਭੂ)ਸਮ੍ਰੱਥ ਵਾਹਿਗੁਰੂ ਜੀ!ਆਪਣਾ ਪ੍ਰਤੱਖ ਹਥ ਜਾਂ ਕ੍ਰਿਪਾ ਰੂਪੀ ਹਥ ਦੇ (ਕਰਿ)ਕਰਕੇ ਭਾਵ ਸਿਰ 'ਤੇ ਰੱਖ ਕੇ ਵਿਸ਼ੇ ਵਾਸ਼ਨਾ ਪਦਾਰਥਾਂ ਮਾਇਆ 'ਚ ਡੋਲਨ(ਤੇ) ਤੋਂ(ਰਾਖਹੁ)ਰੱਖ ਲਵੋ ਜੀ।ਵਾਹਿਗੁਰੂ॥ ਵਾਹੁ ਵਾਹੁ ਸੱਚੇ ਪਾਤਿਸਾਹ ਜੀ ਨੇ ਇਸ ਸਲੋਕ 'ਚ ਚਾਰ ਪ੍ਰਕਾਰ ਦਾ ਮੰਗਲ਼ ਕੀਤਾ ਹੈ:-ਡੰਡਉਤਿ ਬੰਦਨ ਅਨਿਕ ਬਾਰ;ਨਮਸਕਾਰਕ ਮੰਗਲ਼ ਹੈ।;ਸਰਬ ਕਲਾ ਸਮਰਥ॥ਇਹ ਵਸਤੂ ਨਿਰਦੇਸ਼ ਮੰਗਲ਼ ਹੈ।ਡੋਲਨ ਤੇ.ਰਾਖਹੁ ਪ੍ਰਭੂ;ਇਹ ਅਸ਼ੀਰਵਾਦ ਮੰਗਲ਼ ਹੈ।;ਨਾਨਕ.ਦੇ ਕਰਿ ਹਥ॥ਜਿਵੇਂ ਹੱਥ 'ਤੇ ਹੱਥ ਦੇ ਕਰਕੇ ਭਾਵ ਰੱਖ ਕੇ ਦੇਖ ਲਈਦਾ ਹੈ,ਇਉਂ ਉਪ੍ਰੋਖ ਗਿਆਨ ਦੁਆਰਾ ਵਾਹਿਗੁਰੂ ਨੂੰ ਸਾਖਿਆਤ ਕਰਕੇ ਦੇਖਣਾ ਇਹ ਆਤਮ ਚਿੰਤਨ ਮੰਗਲ਼ ਹੈ।ਯਥਾ:-ਆਪਸ ਕਉ ਆਪਹਿ ਆਦੇਸੁ॥)ਆਪੈ ਜਪਹੁ ਆਪਨਾ ਜਾਪੁ॥ਸੋ ਨਿਮ੍ਰਤਾ ਨਮਸਕਾਰ ਸਹਿਤ ਪ੍ਰੇਮ ਬੇਨਤੀ ਹੈ,ਕਿ ਨਿਤਾ-ਪ੍ਰਤੀ ਦਸ ਮਿੰਟ ਜ਼ਰੂਰ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਅੱਗੇ ਜਾਂ ਘਰ 'ਚ ਸ੍ਰੀ ਗੁਟਕੇ ਜਾਂ ਪੋਥੀਆਂ ਅੱਗੇ ਡੰਡਉਤਿ ਕਰਨੀ ਚਾਹੀਦੀ ਹੈ ਜੀ,ਜਿਸ ਕਰਕੇ ਮਨ ਬਾਣੀ ਸ੍ਰੀਰ ਦੇ ਰੋਗਾਂ ਦੀ ਨਿਵਿਰਤੀ ਹੋਵੇ ਜੀ।

੧੯੦.ਪ੍ਰੇਮੀ ਅਜਿੱਤੇ ਰੰਧਾਵੇ ਜੀ ਨੇ ਤਿੰਨ ਘੰਟੇ ਲਗਾਤਾਰ ਡੰਡਉਤ ਕੀਤੀ:-ਸਰਬ ਕਲਾ ਸਮਰਥ॥ਸਤਿਗੁਰੂ ਪਹਿਲੇ ਪਾਤਿਸਾਹ ਜੀ ਆਪਣੇ ਸਹੁਰੇ ਘਰ ਨੱਗਰ ਪੱਖੋਕੇ ਰੰਧਾਵੇ ਗਏ,ਤਾਂ ਗੁਰਮੁਖਿ ਪ੍ਰੇਮੀ ਅਜਿੱਤੇ ਰੰਧਾਵੇ ਜੀ ਨੇ ਤਿੰਨ ਘੰਟੇ ਲਗਾਤਾਰ ਡੰਡਉਤ ਕੀਤੀ,ਭਾਵ ਡੰਡੇ ਵਾਂਗ

ਸਤਿਗੁਰਾਂ ਸਾਹਮਣੇ ਪਏ ਰਹੇ।ਤਿੰਨ ਘੰਟੇ ਮਗਰੋਂ ਨਿਹਾਲ ੩ ਕਹਿ ਕੇ ਥਾਪੜਾ ਦੇ ਕੇ,ਅਜਪਾ ਜਾਪ ਦੀ ਬਖ਼ਸ਼ਿਸ਼ ਕਰ ਦਿਤੀ,ਜਿਸ ਕਰਕੇ ਵਿਸਮਾਦ ਹੋ ਗਏ,ਸਤਿਗੁਰੂ ਸਾਹਿਬਾਨ ਜੀ ਨੂੰ ਡੰਡਉਤ ਕਰਨ ਦਾ ਐਸਾ ਵਿਸਮਾਦ ਰੰਗ ਹੈ।

੧੯੧. ਪਰਮਪੂਜਨੀਕ ਆਪ ਵਾਹਿਗੁਰੂ ਮਹੱਲੇ ੩ ਜੀ ਨੇ ਡੰਡਉਤ ਕਰਨੀ:-ਸਤਿਗੁਰੂ ਤੀਜੇ ਪਾਤਿਸਾਹ ਜੀ ਨਿਤਾਪ੍ਰਤੀ ਬਿਆਸ ਤੋਂ ਜਲ ਦੀ ਗਾਗਰ ਲਿਜਾ ਕੇ,ਸ੍ਰੀ ਖਡੂਰ ਸਾਹਿਬ ਜੀ

ਵਿਖੇ,ਸਤਿਗੁਰੂ ਦੂਜੇ ਪਾਤਿਸਾਹ ਜੀ ਦਾ ਪਰਮਪਵਿੱਤ੍ਰ ਇਸ਼ਨਾਨ ਕਰਾਉਂਦੇ,ਮਹੱਲੇ ਦੂਜੇ ਜੀ ਦੇ ਉੱਠਣ ਤੋਂ ਪਹਿਲਾਂ ਹੀ ਉੱਠ ਕੇ ਡੰਡਉਤ ਕਰਦੇ,ਇਸ਼ਨਾਨ ਉਪ੍ਰੰਤ ਡੰਡਉਤ ਕਰਕੇ ਗਾਗਰ ਚੁੱਕ ਲੈਂਦੇ,ਰਸਤੇ 'ਚ ਸ੍ਰੀ ਦਮਦਮਾ ਸਾਹਿਬ ਜੀ ਵਿਖੇ ਕਰੀਰ ਦੇ ਮੁੱਢਾਂ 'ਚ ਗਾਗਰ ਰੱਖ ਕੇ,ਜਾਣ ਆਉਣ ਸਮੇਂ ਦੋ ਵਾਰੀ ਡੰਡਉਤਿ ਕਰਦੇ।ਪਰਮਪੂਜਨੀਕ ਸੰਤ ਬਾਬਾ ਗੁਰਬਚਨਸਿੰਘ ਸਾਹਿਬ ਖ਼ਾਲਸੇ ਜੀ ਨੇ ਵਿਸਮਾਦ ਰੰਗ'ਚ ਇਕਾਗ੍ਰ ਹੋ ਕੇ,ਦਾਸਨ ਦਾਸ ਨੂੰ ਪਰਮ ਪਿਆਰ ਨਾਲ,ਸ੍ਰੀ ਕਰੀਰ ਸਾਹਿਬ ਜੀ ਦੇ ਪਾਸ ਉਪ੍ਰੋਕਤ ਬਚਨ ਫ਼ੁਰਮਾਏ ਸਨ।

੧੯੨.ਗੁਰਪ੍ਰਸਾਦਿ:-ਸਾਈਂ ਮੀਆਂ ਮੀਰ ਜੀ, ਜਦੋਂ ਭੀ ਦਲ ਭੰਜਨ ਗੁਰੁ ਸੂਰਮਾ,ਵਡ ਜੋਧਾ ਬਹੁ ਪਰਉਪਕਾਰੀ।ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਾਹਮਣੇ ਜਾਂਦੇ,ਤਦੋਂ ਅਕਸਮਾਤ੍ਰ ਹੀ ਡੰਡਉਤ ਕਰਦੇ।ਸਾਈਂ ਜੀ ਨੂੰ ਸਤਿਗੁਰਾਂ 'ਤੇ ਅਥਾਹ ਸ਼ਰਧਾ ਸੀ।ਓਸ ਵੇਲੇ ਛੇਵੇਂ ਪਾਤਿਸਾਹ ਜੀ ਦੀ ਆਯੂ ਕੇਵਲ ਬਾਰਾਂ ਵਰ੍ਹੇ ਦੀ ਹੀ ਸੀ।ਮੁੱਲਾਂ ਕਾਜ਼ੀਆਂ ਨੇ ਸ਼ਾਹਜਹਾਨ ਪਾਸ ਸ਼ਿਕਾਇਤ ਕੀਤੀ,"ਸਿੱਖਾਂ ਦੇ ਗੁਰੂ ਬਾਲਕ ਅਵੱਸਥਾ 'ਚ ਹਨ।ਆਪਣਾ ਰਾਜ ਤੇਜ਼ ਹੈ,ਆਪਾਂ ਸਾਈਂ ਮੀਆ ਮੀਰ ਜੀ ਨੂੰ ਮਹਾਨ ਮੰਨ ਕੇ ਮੱਥਾ ਟੇਕਦੇ ਹਾਂ,ਪਰ ਉਹ ਸਤਿਗੁਰੂ ਛੇਵੇਂ ਪਾਤਿਸਾਹ ਜੀ ਅੱਗੇ ਪੂਰਨ ਪ੍ਰੇਮ ਭਾਵਨਾ ਨਾਲ ਡੰਡਉਤ ਕਰਦੇ ਹਨ,ਜਿਸ ਕਰਕੇ ਆਪਣੀ ਸਾਰਿਆਂ ਦੀ ਬੜੀ ਭਾਰੀ ਹੱਤਕ ਹੈ।"ਅੱਗੋਂ ਸ਼ਾਹਜਹਾਨ ਕਿਹਾ,"ਮੈਂ ਪੁੱਛਾਂਗਾ।" ਕੁੱਝ ਸਮੇਂ ਬਾਅਦ ਸਾਈਂ ਜੀ ਦੇ ਦਰਸ਼ਨਾ ਨੂੰ ਗਿਆ,ਸਿੱਜਦਾ ਕਰਕੇ ਪੁੱਛਿਆ, "ਸਾਈਂ ਜੀ! ਤੁਸੀਂ ਸਿੱਖਾਂ ਦੇ ਗੁਰੂ ਅੱਗੇ ਡੰਡਉਤ ਕਿਉਂ ਕਰਦੇ ਹੋਂ?"ਅੱਗੋਂ ਕਹਿੰਦੇ, "ਦੁਹਾਈ ਹੈ ਖ਼ੁਦਾਇ ਦੀ,ਦਾਸਨਦਾਸ ਧਿਆਨ ਟਿਕਾਅ ਕੇ,ਜਦੋਂ ਦਰਗਾਹ 'ਚ ਪਹੁੰਚਦਾ ਹੈ,ਤਦੋਂ ਸਤਿਗੁਰੂ ਛੇਵੇਂ ਪਾਤਿਸਾਹ ਜੀ ਨੂੰ ਦਰਗਾਹ ਦੇ ਤਖ਼ਤ 'ਤੇ ਬੈਠੇ ਤੱਕਦਾ ਹੈ,ਇਸੇ ਤਰ੍ਹਾਂ ਪਹਿਲਾਂ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੂੰ ਤੱਕਦਾ ਸਾਂ।"ਵਾਹੁ ਵਾਹੁ ਐਸੇ ਮਹਾਂਪੁਰਖਾਂ ਨੂੰ ਨਮਸਕਾਰ ਹੈ,ਜਿਨ੍ਹਾਂ ਨੇ ਪੀਰਪੁਣੇ ਦਾ ਮਾਣ ਤਿਆਗ ਕੇ ਸਤਿਗੁਰਾਂ ਨੂੰ ਡੰਡਉਤਾਂ ਹੀ ਡੰਡਉਤਾਂ ਕੀਤੀਆਂ।ਕੈਸੀਆਂ ਵਿਸਮਾਦ ਗੁਰਮੁਖਤਾਈ ਦੀਆਂ ਰੀਤੀਆਂ,ਗੁਰੂ ਜੀ ਦੇ ਸੱਚੇ ਮਿੱਠੇ ਪਿਆਰੇ ਚਰਨ-ਕਮਲਾਂ ਨਾਲ ਸੱਚੀਆਂ ਪ੍ਰੀਤੀਆਂ,ਵਾਹ ਪਿਆਰੇ ਵਾਹ ਜੀਵਨ ਬਾਜੀਆਂ ਜੀਤੀਆਂ।

੧੯੩.ਪੀਰ ਬੁੱਧੂਸ਼ਾਹ ਜੀ ਨੂੰ,ਸਤਿਗੁਰੂ ਦਸਵੇਂ ਪਾਤਿਸਾਹ ਜੀ 'ਤੇ ਅਥਾਹ ਹੀ ਸ਼ਰਧਾ ਸੀ।ਭੰਗਾਣੀ ਦੇ ਯੁੱਧ 'ਚ,ਸਤਿਗੁਰਾਂ ਦੇ ਪੱਖ 'ਚ ਇਨ੍ਹਾਂ ਨੇ ਧਰਮ ਯੁੱਧ ਕੀਤਾ।ਆਪਣਾ ਭਰਾ ਦੋ

ਸਪੁੱਤ੍ਰ ਭਤੀਜਾ ਹੋਰ ਮੁਰੀਦਾਂ ਦੀ ਕੁਰਬਾਨੀ ਦੇ ਕੇ ਰੱਬ ਜੀ ਦਾ ਬਹੁਤ ਭਾਰੀ ਸ਼ੁਕਰ ਕੀਤਾ।ਐਸੇ ਅਤਿਅੰਤ ਸ਼ਰਧਾਲੂ ਪ੍ਰੇਮੀ ਪੀਰ ਜੀ ਨੂੰ, ਰੋਮ ੨ ਕਰਕੇ ਨਮਸਕਾਰ ਹੈ। ਪੀਰ ਜੀ ਜਦੋਂ ਭੀ ਸਤਿਗੁਰੂ ਸਾਹਿਬ ਜੀ ਦੇ ਪਰਮ ਮਨੋਹਰ ਦਰਸ਼ਨ ਕਰਦੇ,ਤਦੋਂ ਹੀ ਡੰਡਉਤ ਕਰਦੇ।

੧੯੪.ਗਯਾ ਜੀ ਵਿਖੇ ਮਹਾਤਮਾ ਬੁੱਧ ਜੀ ਦੇ ਸ਼ੀਸ਼ਿਆਂ ਦੇ ਮੰਦਰ ਹਨ।ਉਨ੍ਹਾਂ ਦੇ ਸ਼ਰਧਾਲੂ ਸੁੱਖਣਾ ਅਨੁਸਾਰ ਇੱਕ ਜਾਂ ਦੋ ਕਿਲੋਮੀਟਰ ਡੰਡਉਤ ਕਰਦੇ ਹਨ।ਧਰਤੀ 'ਤੇ ਲੰਬੇ ਪੈ ਕੇ ਡੰਡਉਤ ਕਰਕੇ ਫੇਰ ਉੱਠ ਕੇ ਡੰਡਉਤ ਕਰਨੀ,ਅੱਗੇ ਵਧ ਜਾਣਾ,ਇਉਂ ਡੰਡਉਤ ਕਰਕੇ ਆਪਣੇ ਸ੍ਰੀਰ ਨਾਲ ਧਰਤੀ ਮਿਣ ਦੇਣੀ,ਇਹ ਸ਼ਰਧਾਲੂਆਂ ਦੀ ਸ਼ਰਧਾ ਹੈ।ਮਥੁਰਾ ਵਿਖੇ ਗੋਵਰਧਨ ਪ੍ਰਬਤ ਦਾ ਉਦਾਲਾ ਸਾਢੇ ਸੱਤ ਕੋਹ ਹੈ,ਇਸ ਦੀਆਂ ਪ੍ਰਕਰਮਾਂ,ਡੰਡਉਤਾਂ ਕਰਦੇ ਹਨ,ਜਿਵੇਂ ਗਜ਼ਾਂ ਨਾਲ ਧਰਤੀ ਮਿਣੀਦੀ ਹੈ।

੧੯੫.ਗੁਰਪ੍ਰਸਾਦਿ ਵਾਹਿਗੁਰੂ ਬ੍ਰਹਮ ਜੀ ਨੇ ਭਗਤ ਕਬੀਰ ਸਾਹਿਬ ਜੀ ਦੇ ਅਵਤਾਰ 'ਚ ਪ੍ਰਗਟ ਹੋ ਕੇ ਆਪਣੇ ਗੁਰਦੇਵ ਜੀ ਨੂੰ ਡੰਡਉਤ ਸੇਵਾ ਭਗਤੀ ਇਉਂ ਕੀਤੀ:-ਹੋਇ ਬਿਰਕਤੁ ਬਨਾਰਸੀ;ਰਹਿਦਾ ਰਾਮਾਨੰਦੁ ਗੁਸਾਈਂ।)ਬ੍ਰਹਮਗਿਆਨੀ ਕੈ ਗਰੀਬੀ ਸਮਾਹਾ॥ਬ੍ਰਹਮਗਿਆਨੀ ਪਰਉਪਕਾਰ ਉਮਾਹਾ॥)ਨਾਨਕ ਬ੍ਰਹਮਗਿਆਨੀ;ਆਪਿ ਪਰਮੇਸੁਰ॥)ਬ੍ਰਹਮਗਿਆਨੀ ਸਗਲ ਕੀ ਰੀਨਾ॥ਅਨੁਸਾਰ ਸਭ ਦੀ ਚਰਨ-ਧੂੜ ਬਣੇ ਮਹਾਨ ਪਰਉਪਕਾਰੀ ਪਰਮਪੂਜਨੀਕ ਪੂਰਨ ਬ੍ਰਹਮਗਿਆਨੀ ਨ੍ਰਿਵਿਕਾਰ ਮਹਾਂਪੁਰਸ਼ (ਗੁਸਾਈਂ) ਮਾਲਕ ਰੱਬ ਸਰੂਪ ਰਾਮਾਨੰਦੁ ਸਾਹਿਬ ਜੀ(ਬਿਰਕਤੁ) (ਬਿ+ਰਕਤੁ)(ਰਕਤੁ)ਮੋਹ ਤੋਂ (ਬਿ)ਰਹਿਤ ਹੋਇ ਕੇ(ਬਨਾਰਸੀ)ਕਾਂਸ਼ੀ 'ਚ(ਰਹਿਦਾ)ਰਹਿੰਦੇ ਸਨ ਬ੍ਰਹਮ ਜੀ 'ਚ ਲੀਣ।

ਅੰਮ੍ਰਿਤੁ ਵੇਲੇ ਉਠਿ ਕੈ;ਜਾਂਦਾ ਗੰਗਾ ਨ੍ਹਾਵਣ ਤਾਈਂ।ਨਿੱਤ ਅੰਮ੍ਰਿਤੁ ਵੇਲੇ ਉਠਿ ਕੈ,ਗੰਗਾ ਜੀ(ਤਾਈਂ)'ਤੇ ਨ੍ਹਾਵਣ(ਜਾਂਦਾ)ਜਾਂਦੇ ਸਨ।

ਅਗੋ ਹੀ ਦੇ ਜਾਇ ਕੈ;ਲੰਮਾ ਪਿਆ ਕਬੀਰ ਤਿਥਾਈਂ।ਬ੍ਰਹਮ ਸਰੂਪ ਭਗਤ ਕਬੀਰ ਸਾਹਿਬ ਜੀ ਦੇ ਅੰਦਰ ਵਾਹਿਗੁਰੂ ਜੀ ਦੇ ਮਿਲਣ ਦੀ ਬਹੁਤ ਹੀ ਤੀਬਰ ਇੱਛਾ ਸੀ, ਭਾਵੇਂ ਹੱਡ ਭੰਨਵੀਂ ਮੇਹਨਤ ਧਰਮ-ਕ੍ਰਿਤ ਕਰਦੇ,ਫਿਰ ਭੀ ਹਰ ਸਮੇਂ ਦ੍ਰਿੜ ਪ੍ਰਪੱਕ ਧਿਆਨ ਵਾਹਿਗੁਰੂ ਜੀ ਦਾ ਹੀ ਧਾਰਦੇ,ਪੂਰਨ ਪ੍ਰੇਮ ਵੈਰਾਗ ਨਿਮ੍ਰਤਾ ਗ੍ਰੀਬੀ ਰੋਮ ੨ ਦੇ ਪਿਆਰ ਨਾਲ ਹਿਰਦੇ ਦੀ ਡੂੰਘਿਆਈ 'ਚੋਂ ਅਰਦਾਸ ਕਰਦੇ,"ਹੇ ਵਾਹਿਗੁਰੂ ਜੀ !ਹਮ ਮੂਰਖ;ਮੂਰਖ ਮਨ ਮਾਹਿ॥ਹਉਮੈ ਵਿਚਿ;ਸਭ ਕਾਰ ਕਮਾਹਿ॥ਅਨੁਸਾਰ ਦਾਸਨ ਦਾਸ ਮਹਾਂ ਮੂਰਖ ਗ੍ਰੀਬ ਕੂਕਰ ਗ੍ਰੀਬ ਜੁਲਾਹਾ ਹੈ,ਸ਼ੂੱਦ੍ਰ ਨੀਚ ਜਾਤਿ ਜਾਣ ਕੇ,ਕਿਸੇ ਨੇ ਉਪਦੇਸ਼ ਤਾਂ ਕੀ ਦੇਣਾ ਹੈ,ਸਗੋਂ ਘਣੀ ਨਫ਼ਰਤ ਕਰਦੇ ਹਨ,ਪ੍ਰਛਾਵਾਂ ਭੀ ਨਹੀਂ ਪੈਣ ਦਿੰਦੇ।ਕ੍ਰਿਪਾ ਕਰਕੇ ਆਪਣੇ ਪਿਆਰੇ ਸਾਜੇ ਨਿਵਾਜੇ ਮਹਾਂਪੁਰਸ਼ਾਂ ਦੇ ਮਿੱਠੇ ਪਿਆਰੇ ਚਰਨ-ਕਮਲਾਂ ਨਾਲ ਮੇਲੋ ਜੀ।"ਜਨ ਨਾਨਕ ਕੀ; ਪਰਮੇਸਰਿ ਸੁਣੀ ਅਰਦਾਸਿ॥ਅਨੁਸਾਰ ਅਜਪਾ ਜਾਪ ਵਾਹਿਗੁਰੂ ਜੀ ਨੇ ਮਹਾਨ ਕ੍ਰਿਪਾ ਕਰਕੇ ਵਿਸਮਾਦ ਮਿੱਠੀ ਬਾਣੀ ਦੁਆਰਾ ਕਿਹਾ,"ਹੇ ਪਿਆਰੇ ਜੀ !ਪੂਰਨ ਵੈਰਾਗੀ ਤਿਆਗੀ ਸਿਮਰਨ 'ਚ ਲੀਣ ਪੂਰਨ ਭਗਤ ਰਾਮਾਨੰਦ ਜੀ ਨੂੰ ਗੁਰੂ ਧਾਰੋ।"

ਇਹ ਸੁਣ ਕੇ ਚਾਅ ਚੜ੍ਹ ਗਿਆ।ਰੱਬ ਰੂਪ ਭਗਤ ਰਾਮਾਨੰਦ ਜੀ ਦੇ ਗੰਗਾ ਨੂੰ ਨ੍ਹਾਵਣ ਜਾਣ ਤੋਂ,ਅਗੋ ਹੀ ਜਾਇ ਕੈ (ਤਿਥਾਈਂ)ਤਿੱਥੇ ਉਨ੍ਹਾਂ ਦੇ ਰਸਤੇ 'ਚ,ਬ੍ਰਹਮ ਸਰੂਪ ਕਬੀਰ ਸਾਹਿਬ ਜੀ ਡੰਡੇ ਵਾਂਗ(ਲੰਮਾ) ਲੰਮੇ(ਪਿਆ)ਪੈ ਗਏ।

ਪੈਰੀ ਟੁੰਬ ਉਠਾਲਿਆ;ਬੋਲਹੁ ਰਾਮ ਸਿਖ ਸਮਝਾਈ।)ਮਨਿ ਬੈਰਾਗੁ ਭਇਆ; ਦਰਸਨੁ ਦੇਖਣੈ ਕਾ ਚਾਉ॥ਅਨੁਸਾਰ ਭਗਤ ਕਬੀਰ ਸਾਹਿਬ ਜੀ ਰਸਤੇ 'ਚ ਲੰਮੇ ਪਏ ਸਨ, ਰਾਮਾਨੰਦ ਜੀ ਨੇ ਆਪਣੇ ਦੋਹਾਂ(ਪੈਰੀ)ਪਰਮਪਵਿੱਤ੍ਰ ਚਰਨ-ਕਮਲਾਂ ਨਾਲ ਟੁੰਬ ਕੇ,ਭਾਵ ਦੋਹਾਂ ਚਰਨਾਂ ਦਾ ਠੇਡਾ ਮਾਰ ਕੇ(ਉਠਾਲਿਆ)ਉਠਾਲੇ,ਸ਼ੁਭ(ਸਿਖ)ਸਿੱਖਿਆ ਸਮਝਾਈ,"ਹੇ ਪਿਆਰੇ ਜੀ!ਰਾਮ(ਬੋਲਹੁ)ਕਹੋ,ਭਾਵ ਰਾਮ ਕੇ ਰਾਮ ਕਹੁ।" ਇਹ ਅੱਖਰ ਭਗਤ ਜੀ ਦੇ ਮੂੰਹ ਚੜ੍ਹੇ ਸਨ,ਜੋ ਅਕਸ ਮਾਤ੍ਰ ਹੀ ਪ੍ਰਗਟੇ।ਪਿਆਸੇ ਬਿਬੀਹੇ ਵਾਂਗ ਭਗਤ ਕਬੀਰ ਸਾਹਿਬ ਜੀ ਸਿੱਖਿਆ ਰੂਪੀ ਸੁਆਂਤੀ ਬੂੰਦ ਨੂੰ ਪ੍ਰਾਪਤ ਕਰਕੇ,ਰੋਮ ੨ ਦੇ ਪਿਆਰ ਨਾਲ ਰਾਮ ੨ ਜਪਣ ਲੱਗੇ।ਐਸਾ ਵਿਸਮਾਦ ਜਾਪ ਕੀਤਾ,ਜੋ ਸਦਾ ਲਈ ਸੰਸਾਰ 'ਤੇ ਪ੍ਰਗਟ ਅਮਰ ਹੋ ਗਏ। ਯਥਾ:-ਹਰਿ ਕੇ ਨਾਮ;ਕਬੀਰ ਉਜਾਗਰ॥ਜਨਮ ਜਨਮ ਕੇ;ਕਾਟੇ ਕਾਗਰ॥

ਜਿਉ ਲੋਹਾ ਪਾਰਸੁ ਛੁਹੇ;ਚੰਦਨ ਵਾਸੁ ਨਿੰਮੁ ਮਹਿਕਾਈ।(ਜਿਉ)ਜਿਵੇਂ ਲੋਹਾ, ਪਾਰਸੁ ਨੂੰ(ਛੁਹੇ)ਛੂਹ ਕੇ ਅਕਸ ਮਾਤ੍ਰ,ਸ਼ੁੱਧ ਸੁੰਦਰ ਸੋਨਾ ਬਣ ਜਾਂਦਾ ਹੈ,ਨਿੰਮੁ,ਚੰਦਨ ਦੀ ਸੁਸੰਗਤ ਕਰਕੇ ਚੰਦਨ ਦੀ(ਵਾਸੁ)ਖ਼ੁਸ਼ਬੋ ਦੀ(ਮਹਿਕਾਈ)ਮਹਿਕ ਦਿੰਦੀ ਹੈ,ਤਿਵੇਂ ਭਗਤ ਕਬੀਰ ਸਾਹਿਬ ਜੀ ਪਰਮਪਵਿੱਤ੍ਰ ਚਰਨ ਛੋਹ ਨੂੰ ਪ੍ਰਾਪਤ ਹੋ ਕੇ,ਪੰਜ ਗਿਆਨ ਇੰਦਰੇ,ਪੰਜ ਕਰਮ ਇੰਦਰੇ,ਮਨ ਬੁੱਧ ਦੇ ਵਿਕਾਰ ਦੋਸ਼ ਜਿੱਤ ਕੇ,ਬਾਰਾਂ ਵੰਨ੍ਹੀ ਸ਼ੁੱਧ ਸੋਨੇ ਵਾਂਗ ਸ਼ੁੱਧ ਬ੍ਰਹਮ ਸਰੂਪ ਹੋ ਗਏ।ਯਥਾ:-ਅਬ ਤਉ.ਜਾਇ ਚਢੇ ਸਿੰਘਾਸਨਿ;ਮਿਲੇ ਹੈ.ਸਾਰਿੰਗ ਪਾਨੀ॥ਰਾਮ ਕਬੀਰਾ.ਏਕ ਭਏ ਹੈ;ਕੋਇ.ਨ ਸਕੈ ਪਛਾਨੀ॥ਨਿੰਮ ਦੇ ਚੰਦਨ ਨਾਲ ਛੋਹਣ ਵਾਂਗ,ਭਗਤ ਜੀ,ਸ੍ਰੀ ਰਾਮਾਨੰਦ ਜੀ ਦੇ ਪਰਮਪਵਿੱਤ੍ਰ ਚਰਨ-ਕਮਲਾਂ ਨਾਲ ਛੋਹ ਕੇ ਭਾਰ ਅਠਾਰਹ ਮਹਿ ਚੰਦਨੁ ਊਤਮ;ਚੰਦਨ ਨਿਕਟਿ ਸਭ ਚੰਦਨੁ ਹੁਈਆ॥ਅਨੁਸਾਰ ਬ੍ਰਹਮ ਰੂਪ ਚੰਦਨ ਬਣ ਕੇ,ਸਭ ਨੂੰ ਭਗਤੀ ਦੀ ਸੁਗੰਧੀ ਬਖ਼ਸ਼ਣ ਲੱਗੇ।ਯਥਾ:-ਚੰਦਨ ਭਗਤਾ ਜੋਤਿ ਇਨੇਹੀ;ਸਰਬੇ ਪਰਮਲੁ ਕਰਣਾ॥

ਪਸੂ ਪਰੇਤਹੁ ਦੇਵ ਕਰਿ;ਪੂਰੇ ਸਤਿਗੁਰੁ ਦੀ ਵਡਿਆਈ।(ਪੂਰੇ ਸਤਿਗੁਰੁ) ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਪਰਮਪੂਜਨੀਕ,ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸ਼ਹੀਦਾਂ ਦੇ ਸਿਰਤਾਜ,ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਹੁਣ ਉੱਬਲਦੀ ਦੇਗ਼ 'ਚ ਬੈਠ ਰਹੇ ਹਨ,ਹੁਣ ਤੱਤਾ ੨ ਰੇਤਾ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਸੀਸ 'ਤੇ ਪੁਆ ਰਹੇ ਹਨ,ਹੁਣ ਸੜਦੀ ਬਲਦੀ ਮੱਚਦੀ ਲੋਹ 'ਤੇ ਖੜ੍ਹ ਰਹੇ ਹਨ।ਆਪ ਜੀ ਸਾਰੇ ਸੰਸਾਰ ਨੂੰ ਬਾਣੀ ਗੁਰੂ.ਗੁਰੂ ਹੈ ਬਾਣੀ;ਵਿਚਿ ਬਾਣੀ ਅੰਮ੍ਰਿਤੁ ਸਾਰੇ॥ਗੁਰਬਾਣੀ ਕਹੈ ਸੇਵਕੁ ਜਨੁ ਮਾਨੈ;ਪਰਤਖਿ ਗੁਰੂ ਨਿਸਤਾਰੇ॥ਅਨੁਸਾਰ ਗੁਰਬਾਣੀ ਪੂਰਨ ਗੁਰੂ ਜੀ ਬਖ਼ਸ਼ ਕੇ,ਆਪ ਕੁਰਬਾਨੀ ਦੇ ਕੇ ਆਪਣੇ ਆਪ ਨੂੰ ਮੱਥਾ ਟੇਕਣ ਬਾਰੇ ਨਹੀਂ ਕਹਿ ਰਹੇ,ਬਲਕਿ ਪਰਮਪਵਿੱਤ੍ਰ ਪਰਮਪੂਜਨੀਕ ਨਿਰੰਕਾਰ ਸਰੂਪ

ਗੁਰਬਾਣੀ ਗੁਰੂ ਜੀ ਨੂੰ ਮੱਥਾ ਟੇਕਣ,ਪੂਜਣ ਧਿਆਉਣ ਲਈ ਫ਼ੁਰਮਾ ਰਹੇ ਹਨ,ਦੁਨੀਆਂ ’ਤੇ ਹੋਰ ਕਿਸੇ ਭੀ ਮਹਾਂਪੁਰਸ਼ ਨੇ ਐਸੀ ਵਿਸਮਾਦ ਅਮੋਲਕ ਦਾਤਿ ਨਹੀਂ ਬਖ਼ਸ਼ੀ,;ਧਰਮ ਧੁਜਾ ਅਰਜੁਨੁ ਹਰਿ ਭਗਤਾ॥)ਪ੍ਰੀਤਮ;ਪ੍ਰੇਮ ਭਗਤਿ ਕੇ ਦਾਤੇ॥) ਹਮਰੋ ਕਰਤਾ;ਰਾਮੁ ਸਨੇਹੀ॥);ਗੁਰੁ ਅਰਜੁਨੁ ਪਰਤਖੵ ਹਰਿ॥)ਜਿਨਿ ਪੰਚ ਮਾਰਿ.ਬਿਦਾਰ ਗੁਦਾਰੇ;ਸੋ ਪੂਰਾ.ਇਹ ਕਲੀ ਰੇ॥ਅਨੁਸਾਰ ਪੰਜਾਂ ਵਿਕਾਰਾਂ ਨੂੰ ਜਿੱਤਣ ਵਾਲੇ,ਆਪਣੇ ਪ੍ਰੇਮੀਆਂ ਦੇ ਵਿਕਾਰ ਮੇਟਣ ਨੂੰ ਸਮ੍ਰੱਥ,ਜਿਨ੍ਹਾਂ ਦੇ ਪਰਮਪਵਿੱਤ੍ਰ ਸੱਚੇ ਨਿਰਮਲ ਗੁਰਬਾਣੀ ਦੁਆਰਾ ਪ੍ਰੇਮੀ ਵਿਸਮਾਦ ਵਿਆਪਕ ਬ੍ਰਹਮ ਜੀ ’ਚ ਲੀਣ,ਹਰ ਸਮੇਂ ਅੰਮ੍ਰਿਤ ਬ੍ਰਹਮਾਨੰਦ ਰਸ ਛਕਦੇ ਤੇ ਅੱਗੇ ਪ੍ਰੇਮੀਆਂ ਨੂੰ ਛਕਾਉਂਦੇ ਰਹਿੰਦੇ ਹਨ।ਐਸਾ ਦਾਤਾ;ਸਤਿਗੁਰੁ ਕਹੀਐ॥ਅਨੁਸਾਰ ਵਿਸਮਾਦ ਅਸੰਖ ਸ਼ੁਭ ਗੁਣਾਂ ਅਜਪਾ ਜਾਪ ਦੇ ਦਾਤੇ;ਸਰਬ ਕਲਾ ਸਮਰਥ॥ਵਾਹਿਗੁਰੂ ਮਹੱਲਾ ਪੰਜਵਾਂ ਜੀ ਗੁਰਸਬਦ ਰੂਪ ਪੂਰੇ ਗੁਰੂ ਹਨ।ਐਸੇ ਵਿਸਮਾਦ ਪੂਰੇ ਸਤਿਗੁਰੁ ਦੀ ਵਿਸਮਾਦ ਸੱਚੀ ਵਡਿਆਈ ਹੈ,ਜੋ ਪਸੂ(ਪਰੇਤਹੁ)ਪ੍ਰੇਤਾਂ ਤੋਂ ਅਤੇ ਪਸ਼ੂ ਪ੍ਰੇਤਾਂ ਵਰਗੇ ਹੰਕਾਰੀ ਬਿਭਚਾਰੀ,ਜੀਆਂ ਨੂੰ ਹਾਈਡ੍ਰੋਜਿਨ ਨਾਲ ਫ਼ੂਕਣ ਵਾਲੇ ਅਕ੍ਰਿਤਘਣਾਂ ਨੂੰ(ਦੇਵ)ਪ੍ਰਕਾਸ਼ ਸਰੂਪ ਬ੍ਰਹਮ ਜੀ ਹੀ ਕਰਿ ਦਿੰਦੇ ਹਨ।ਯਥਾ:-ਪਰੇਤਹੁ ਕੀਤੋਨੁ ਦੇਵਤਾ;ਤਿਨਿ ਕਰਣੈਹਾਰੇ॥)ਕਰਿ ਕਿਰਪਾ;ਅੰਤਰਿ ਉਰ ਧਾਰੈ॥ਪਸੁ ਪ੍ਰੇਤ ਮੁਘਦ;ਪਾਥਰ ਕਉ ਤਾਰੈ॥)ਪਸੂ ਪਰੇਤ ਮੁਗਧ ਕਉ ਤਾਰੇ;ਪਾਹਨ ਪਾਰਿ ਉਤਾਰੈ॥

ਅਚਰਜ ਨੋ ਅਚਰਜੁ ਮਿਲੈ;ਵਿਸਮਾਦੈ ਵਿਸਮਾਦੁ ਮਿਲਾਈ।ਲੋਹੇ ਦੇ ਪਾਰਸ ਨੂੰ ਛੂਹ ਕੇ ਸੋਨਾ ਤੇ ਨਿੰਮ ਦੇ ਚੰਦਨ ਦੀ ਸੁਸੰਗਤ ਤੋਂ ਚੰਦਨ ਬਨਣ ਵਾਂਗ,ਭਗਤ ਕਬੀਰ ਸਾਹਿਬ ਜੀ(ਨੋ)ਨੂੰ(ਅਚਰਜ)ਵਿਸਮਾਦ ਭਗਤ ਰਾਮਾਨੰਦ ਜੀ ਦਾ ਅਚਰਜ ਠੇਡਾ ਵੱਜਣ ਤੋਂ (ਅਚਰਜੁ)ਵਿਸਮਾਦ ਹੋ ਕੇ ਅਚਰਜ ਬ੍ਰਹਮ ’ਚ(ਮਿਲੈ)ਮਿਲ ਗਏ।ਯਥਾ:-ਬਿਸਮਨ ਬਿਸਮ ਰਹੇ ਬਿਸਮਾਦ॥)ਨਾਨਕ ਅਚਰਜੁ.ਅਚਰਜ ਸਿਉ ਮਿਲਿਆ;ਕਹਣਾ ਕਛੂ ਨ ਜਾਏ॥)ਅਬ ਤਉ.ਜਾਇ ਚਢੇ ਸਿੰਘਾਸਨਿ;ਮਿਲੇ ਹੈ.ਸਾਰਿੰਗ ਪਾਨੀ॥ਰਾਮ ਕਬੀਰਾ.ਏਕ ਭਏ ਹੈ;ਕੋਇ.ਨ ਸਕੈ ਪਛਾਨੀ॥ਭਗਤ ਸਾਹਿਬ ਜੀ ਅਚਰਜ ਵਿਸਮਾਦ ਸਰੂਪ ’ਚ ਐਸੇ ਮਹਾਂ ਵਿਸਮਾਦ ਮਿਲੇ,ਦੁਖੀ ਵਿਛੁੜੇ ਬੇਅੰਤ ਸ੍ਰਿਸਟੀ ਵਿਸਮਾਦੈ ਵਿਸਮਾਦੁ ਸਰੂਪ ’ਚ (ਮਿਲਾਈ)ਮਿਲਾ ਦਿਤੀ।ਝਰਣਾ ਝਰਦਾ ਨਿਝਰਹੁੰ;ਗੁਰਮੁਖਿ ਬਾਣੀ ਅਘੜ ਘੜਾਈ।ਗੁਰਮੁਖਿ ਗੁਰਾਂ ਦੇ ਬਾਣੀ ਜੀ,(ਅਘੜ)ਨ ਘੜੇ ਜਾਣ ਵਾਲੇ ਮਨ ਨੂੰ ਭੀ(ਘੜਾਈ)ਘੜ ਦਿੰਦੇ ਹਨ।ਗੁਰਮੁਖਿ ਬਾਣੀ ਦੁਆਰਾ ਕਬੀਰ ਸਾਹਿਬ ਜੀ ਦੀ(ਨਿਝਰਹੁੰ)ਆਤਮਾ ’ਚੋਂ ਅੰਮ੍ਰਿਤ ਦਾ(ਝਰਣਾ)ਚਸ਼ਮਾ (ਝਰਦਾ)ਵਗਦਾ,ਭਾਵ ਹਰ ਸਮੇਂ ਰਿਦੇ ਚੋਂ ਅੰਮ੍ਰਿਤ ਉੱਠ ਕੇ ਮੁਖ ’ਚ ਆਉਂਦਾ।ਚਸ਼ਮੇ ਦੇ ਹਰ ਸਮੇਂ ਵਗਣ ਵਾਂਗ ਉਮਾਹ ਉਤਸ਼ਾਹ ਨਾਲ ਪਰਉਪਕਾਰ ਕਰਦੇ।ਯਥਾ:- ਬ੍ਰਹਮਗਿਆਨੀ ਕੈ ਗਰੀਬੀ ਸਮਾਹਾ॥ਬ੍ਰਹਮਗਿਆਨੀ ਪਰਉਪਕਾਰ ਉਮਾਹਾ॥

ਰਾਮ ਕਬੀਰੈ;ਭੇਦੁ ਨ ਭਾਈ॥੧੫॥(ਵਾਰ ੧੦)ਹੇ ਭਾਈ!(ਰਾਮ)ਅਕਾਲ ਪੁਰਖੁ ਜੀ ਤੇ ਸ੍ਰੀ ਭਗਤ(ਕਬੀਰੈ)ਕਬੀਰ ਸਾਹਿਬ ਜੀ ’ਚ ਕੋਈ ਭੀ ਭੇਦੁ(ਨ)ਨਹੀਂ ਜੀ॥੧੫॥ ਯਥਾ:-ਨਾਨਕ

ਸਾਧ ਪ੍ਰਭ;ਭੇਦੁ ਨ ਭਾਈ॥)ਹਰਿ ਹਰਿਜਨ ਦੁਈ.ਏਕ ਹੈ;ਬਿਬ ਬਿਚਾਰ. ਕਛੁ ਨਾਹਿ॥(ਸ੍ਰੀ ਦਸਮ ਪ੯)ਨਾਨਕ ਬ੍ਰਹਮਗਿਆਨੀ;ਆਪਿ ਪਰਮੇਸੁਰ॥)

੧੯੬.ਗੁਰਪ੍ਰਸਾਦਿ॥ ਸਤਿਗੁਰੂ ਸਾਹਿਬ ਜੀ ਦੇ ਸ਼ਰਧਾਲੂਆਂ ਨੂੰ ਵਿਸ਼ੇਸ਼ ਸੁਖ ਇਹ ਹੈ ਕਿ ਉਹ ਸਤਿਗੁਰੂ ਗ੍ਰੰਥ ਸਾਹਿਬ ਜੀ ਦੀਆਂ ਨਿਤਾਪ੍ਰਤੀ ਪੰਜ ਪ੍ਰਕਰਮਾਂ,ਪੰਜ ਹੀ ਡੰਡਉਤਾਂ ਕਰਨ,ਹਰ ਪ੍ਰਕਰਮਾ ਨਾਲ ਸਾਹਮਣੇ ਆ ਕੇ ਡੰਡਉਤ ਕਰਨ।ਇਸ ਤੋਂ ਵੱਧ ਹੋਰ ਜਿਤਨੀਆਂ ਭੀ ਕਰਨ,ਲਾਹਾ ਹੀ ਲਾਹਾ ਹੈ।ਜੇ ਕੋਈ ਬੀਮਾਰ ਹੋਵੇ ਆਪਣੀ ਇੱਛਾ ਅਨੁਸਾਰ ਸੁੱਖਣਾ ਸੁੱਖੇ ਕਿ ਹੇ ਮਹਾਰਾਜ!ਦਾਸ ਨੂੰ ਤੰਦਰੁਸਤੀ ਬਖ਼ਸ਼ੋ,ਦਾਸ ਇੱਕ ਹਜ਼ਾਰ ਪ੍ਰਕਰਮਾਂ ਅਤੇ ਇੱਕ ਹਜ਼ਾਰ ਡੰਡਉਤ ਕਰੇਗਾ,ਜਾਂ ਇਸ ਤੋਂ ਭੀ ਵੱਧ।ਪ੍ਰਤੱਖ ਗੁਰੂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪ੍ਰਕਰਮਾਂ ਅਤੇ ਡੰਡਉਤਾਂ ਨਾਲੋ ਨਾਲ ਹੀ ਬ੍ਰਹਮਾਨੰਦ ਬਖ਼ਸ਼ਦੀਆਂ ਹਨ।ਜਿੱਥੇ ਪ੍ਰਤੱਖ ਗੁਰੂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਾਪਤ ਨ ਹੋਣ,ਓਥੇ ਸ੍ਰੀ ਗੁਟਕੇ ਜਾਂ ਪੋਥੀ ਸਾਹਿਬ ਜੀ ਨੂੰ ਡੰਡਉਤਾਂ ਪ੍ਰਕਰਮਾਂ ਹੋ ਸਕਦੀਆਂ ਹਨ ਜੀ,ਭਾਵ ਘਰ ’ਚ ਭੀ ਨਿੱਤ ਹੀ ਕੀਤੀਆਂ ਜਾਣ ਤਾਂ ਵਿਸੇਸ਼ ਲਾਹਾ ਹੀ ਲਾਹਾ ਹੈ ਜੀ।ਯਥਾ:-ਘਰਿ ਘਰਿ ਅੰਦਰਿ ਧਰਮਸਾਲ ਹੋਵੈ;ਕੀਰਤਨੁ ਸਦਾ ਵਿਸੋਆ॥ਪ੍ਰੇਮੀ ਜਨਾ ਨੂੰ ਉਪ੍ਰੋਕਤ ਪ੍ਰੇਮ ਬੇਨਤੀ ਦਾ ਵਿਸ਼ੇਸ਼ ਹੀ ਲਾਹਾ ਮਨ ਦਾ ਟਿਕਾਅ ਹੋ ਸਕਦਾ ਹੈ। ਸਤਿਗੁਰਾਂ ਦੇ ਫ਼ੁਰਮਾਨ ਅਨੁਸਾਰ,ਤਮਾਮ ਸਤਿਸੰਗਤਾਂ ’ਚ ਪ੍ਰਕਰਮਾ ਅਤੇ ਡੰਡਉਤ ਕਰਨ ਦੀ ਪਰਪਾਟੀ ਪੈਣੀ ਚਾਹੀਦੀ ਹੈ।ਗੁਰਪ੍ਰਸਾਦਿ॥ਰੋਗ ਕਰਕੇ ਇੱਕ ਦੁਖੀ ਪ੍ਰੇਮੀ ਨੇ ਦਾਸਨ ਦਾਸ ਨੂੰ ਧੱਕੇ ਨਾਲ ਡੰਡਉਤ ਕੀਤੀ ਜੋ ਕਰਨੀ ਨਹੀਂ ਚਾਹੀਦੀ ਸੀ।ਦਾਸਨਦਾਸ ਨੂੰ ਮਹਿਸੂਸ ਹੋਇਆ।ਉਸ ਨੇ ਦੱਸਿਆ, “ਦਾਸ ਬਹੁਤ ਡਾਕਟ੍ਰਾਂ ਤੋਂ ਦੁਆਈ ਵਰਤ ਚੁੱਕਾ ਹੈ,ਆਰਾਮ ਨਹੀਂ ਆਉਂਦਾ।” ਦਾਸਨਦਾਸ ਨੇ ਉਸ ਨੂੰ ਸਤਿਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੇ ਇੱਕ ਸੰਪੂਰਨ ਸ੍ਰੀ ਸਹਿਜ ਪਾਠ ਸਾਹਿਬ ਜੀ ਸੁਣਾਏ,ਉਸ ਨੇ ਸੰਪੂਰਨ ਪਾਠ ਸੁਣੇ,ਸਭ ਰੋਗ ਮਿਟਾਵੇ;ਨਵਾ ਨਿਰੋਆ॥ਨਾਨਕ;ਰਖਾ ਆਪੇ ਹੋਆ॥ਅਨੁਸਾਰ ਗੁਰਪ੍ਰਸਾਦਿ ਬਖ਼ਸ਼ਿਸ਼ ਹੋ ਗਈ,ਭਾਵ ਉਸ ਨੇ ਡੰਡਉਤ ਕਰਕੇ ਦਾਸਨਦਾਸ ਦੇ ਮਨ ਨੂੰ ਪਕੜ ਲਿਆ।ਗੁਰਪ੍ਰਸਾਦਿ॥ਬਹੁਤੇ ਐਸੇ ਸ੍ਰੀਰ ਹੋ ਗੁਜ਼ਰੇ ਹਨ,ਜਿਨ੍ਹਾਂ ਆਪਣੀ ਜ਼ਿੰਦਗੀ ’ਚ ਇੱਕ ਵਾਰ ਭੀ ਸਤਿਗੁਰੂ ਗ੍ਰੰਥ ਸਾਹਿਬ ਜੀ ਅੱਗੇ ਡੰਡਉਤ ਨਹੀਂ ਕੀਤੀ,ਇਸੇ ਤਰ੍ਹਾਂ ਜਿਨ੍ਹਾਂ ਨੇ ਹੁਣ ਤੋਂ ਪਹਿਲਾਂ ਡੰਡਉਤ ਨਹੀਂ ਕੀਤੀ,ਉਹ ਕਰਕੇ ਵੱਡਾ ਪੁੰਨ ਪ੍ਰਾਪਤ ਕਰਨ।ਗੁਰਪ੍ਰਸਾਦਿ:- ਸਮਾਜ ’ਚ ਪਰਪਾਟੀ ਪੈਣੀ ਚਾਹੀਦੀ ਹੈ,ਜੇ ਕੋਈ ਪ੍ਰੇਮੀ ਡੰਡਉਤ ਕਰੇ, ਦੇਖਣ ਵਾਲਿਆਂ ਨੂੰ ਹੱਸਣਾ ਨਹੀਂ ਚਾਹੀਦਾ।ਡੰਡਉਤ ਕਰਨ ਵਾਲੇ ਨੂੰ ਲੱਜਾ ਨਹੀਂ ਕਰਨੀ ਚਾਹੀਦੀ।

੧੯੭.ਮੱਥਾ ਟੇਕਣ ਬਾਰੇ ਸ਼ੁਭ ਸਿਖਿਆ:-

ਨੈਨੀ ਦੇਖਉ.ਗੁਰ ਦਰਸਨੋ;ਗੁਰ ਚਰਣੀ ਮਥਾ॥ਪੈਰੀ.ਮਾਰਗਿ ਗੁਰ ਚਲਦਾ;ਪਖਾ ਫੇਰੀ ਹਥਾ॥ਅਕਾਲ ਮੂਰਤਿ.ਰਿਦੈ ਧਿਆਇਦਾ;ਦਿਨੁ ਰੈਨਿ ਜਪੰਥਾ॥) ਉਠੁ ਫਰੀਦਾ ਉਜੂ ਸਾਜਿ; ਸੁਬਹ ਨਿਵਾਜ ਗੁਜਾਰਿ॥ ਜੋ ਸਿਰੁ ਸਾਂਈ ਨਾ ਨਿਵੈ; ਸੋ ਸਿਰੁ ਕਪਿ ਉਤਾਰਿ॥੭੧॥ ਜੋ ਸਿਰੁ ਸਾਈ ਨਾ

ਨਿਵੈ; ਸੋ ਸਿਰੁ ਕੀਜੈ ਕਾਂਇ॥ ਕੁੰਨੇ ਹੇਠਿ ਜਲਾਈਐ; ਬਾਲਣ ਸੰਦੈ ਥਾਇ॥੭੨॥) ਸਲੋਕ ਮਃ ੨॥ ਜੋ ਸਿਰੁ ਸਾਂਈ ਨਾ ਨਿਵੈ; ਸੋ ਸਿਰੁ ਦੀਜੈ ਡਾਰਿ॥ ਨਾਨਕ. ਜਿਸੁ ਪਿੰਜਰ ਮਹਿ ਬਿਰਹਾ ਨਹੀ; ਸੋ ਪਿੰਜਰੁ ਲੈ ਜਾਰਿ॥੧॥ਧੰਨ ਹਨ ਧੰਨ ਹਨ ਧੰਨ ਹਨ,ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀਓ!ਧੰਨ ਹਨ,ਆਪ ਜੀ ਨੂੰ ਪ੍ਰਤੱਖ ਹਾਜਰ ਨਾਜਰ, ਸਿਰ ਊਪਰਿ;ਠਾਢਾ ਗੁਰੁ ਸੂਰਾ॥)ਕਿ ਜਾਹਰ ਜਹੂਰ ਹੈਂ॥ਕਿ ਹਾਜਰਾ ਹਜੂਰ ਹੈਂ॥ ਜਾਣ ਕੇ,ਆਪ ਜੀ ਦੇ ਸਾਹਮਣੇ,ਸ਼ੁੱਧ ਪ੍ਰੇਮ ਭਾਵਨਾ ਨਾਲ,ਦੋਵੇਂ ਹੱਥ ਜੋੜ ਕੇ,ਛਾਤੀ ਨਾਲ ਲਾ ਕੇ,ਮੱਥਾ ਧਰਤੀ 'ਤੇ ਲਾ ਦੇਣਾ ਚਾਹੀਦਾ ਹੈ।ਜਿਸ ਕਰਕੇ ਮੱਥੇ ਨੂੰ

ਚਰਨ-ਧੂੜ ਲੱਗ ਜਾਵੇ।ਅੰਦਰ ਹੰਗਤਾ ਹੋਣ ਕਾਰਨ,ਮੱਥਾ ਟੇਕਣ ਸਮੇਂ ਖ਼ਿਆਲ ਪੱਗ ਵੱਲ ਆ ਜਾਂਦਾ ਹੈ।ਫਰੀਦਾ.ਮੈ ਭੋਲਾਵਾ ਪਗ ਦਾ;ਮਤੁ ਮੈਲੀ ਹੋਇ ਜਾਇ॥ਗਹਿਲਾ ਰੂਹੁ.ਨ ਜਾਣਈ;ਸਿਰੁ ਭੀ ਮਿਟੀ ਖਾਇ॥੨੬॥ਸਤਿਗੁਰੂ ਪ੍ਰਭੂ ਦਸਵੇਂ ਪਾਤਿਸਾਹ ਜੀ ਦਾ ਫੁਰਮਾਨ ਹੈ:-ਜਿਵੇਂ ਮੋਹਰ ਦੇ ਅੱਖਰ ਪੁੱਠੇ ਹੁੰਦੇ ਹਨ,ਕਾਗਜ਼ 'ਤੇ ਲਾਉਣੇ ਕਰਕੇ,ਸਿੱਧੇ ਹੋ ਜਾਂਦੇ ਹਨ।ਇਸ ਤਰਾਂ ਗੁਰੂ ਚਰਨਾ 'ਤੇ ਮੱਥਾ ਰੱਖਣ ਨਾਲ,ਪੁੱਠੇ ਲੇਖ ਸਿੱਧੇ ਹੋ ਜਾਂਦੇ ਹਨ।ਯਥਾ:-ਸੀਸ ਨਿਵਾਇਐ ਗਿਰ ਪੜੈ ਬਹੁ ਪਾਪਨ ਕੀ ਪੋਟ।ਤਾਂ ਤੇ ਸੀਸ ਨਿਵਾਈਐ ਲੱਗੈ ਨ ਜਮ ਕੀ ਚੋਟ॥ਹੰਗਤਾ ਮਿਟ ਕੇ,ਨਿਮ੍ਰਤਾ ਸ਼ਾਂਤੀ ਆਉਂਦੀ ਹੈ।ਸਤਿਗੁਰਾਂ ਦੀ ਖੁਸੀ ਪ੍ਰਾਪਤ ਹੁੰਦੀ ਹੈ।

ਵਾਹਿਗੁਰੂ॥ਮੱਥਾ ਟੇਕਣ ਸਮੇਂ ਹੱਥਾਂ ਦੀਆਂ ਤਲੀਆਂ ਉਪਰ ਜਾਂ ਥੱਲੇ ਨਹੀਂ ਕਰਨੀਆਂ,ਝੋਲ਼ੀ ਬੁੱਕ ਭੀ ਨਹੀਂ ਅੱਡਣੇ।ਵਾਹਿਗੁਰੂ॥ਸਤਿਗੁਰੂ ਸਦਾ ਦਇਆਲੁ ਹੈ ਭਾਈ; ਮੱਥਾ ਟੇਕਣ ਸਮੇਂ ਪੈਸੇ ਦੂਰੋਂ ਚਲਾ ਕੇ ਨਹੀਂ ਸੁੱਟਣੇ,ਸਤਿਗੁਰਾਂ ਦੇ ਸਰੂਪ ਉੱਤੇ ਰੁਪਏ ਨਹੀਂ ਰੱਖਣੇ,ਪੂਰਨ ਸਤਿਕਾਰ ਸਹਿਤ ਗੋਲਕ 'ਚ ਪਾਉ ਜਾਂ ਸਾਹਮਣੇ ਰੱਖੋ।ਫਟੇ ਖੋਟੇ ਰੁਪਏ ਮੱਥਾ ਨਹੀਂ ਟੇਕਣੇ ਚਾਹੀਦੇ।ਵਾਹਿਗੁਰੂ॥ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਖਾਲੀ ਹੱਥ ਮੱਥਾ ਨਹੀਂ ਟੇਕਣਾ ਚਾਹੀਦਾ।ਚਾਹੇ ਫੁੱਲ ਜਾਂ ਦਾਤਣਾ ਟੇਕੋ।ਯਥਾ:-ਭਾਵਨੀ ਭਗਤਿ ਭਾਇ,ਕੌਡੀ ਅਗ੍ਰ ਭਾਗ ਰਾਖੈ;ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ।ਤਥਾ:-ਰਿਕਤ ਪਾਨ ਦਰਸੇ ਨਹੀਂ;ਸੰਤ ਭਿਖਕ ਗੁਰਦੇਵ॥ਫ਼ਲ ਦੀਏ ਫ਼ਲ ਪਾਈਏ;ਫਲੇ ਨ ਫ਼ਲ ਬਿਨ ਸੇਵ।ਪਰਮਪੂਜਨੀਕ(ਗੁਰਦੇਵ) ਸਤਿਗੁਰੂ ਸੰਤ,(ਭਿਖਕ)ਮੰਗਤ ਜਨ ਦੇ (ਰਿਕਤ) ਖਾਲੀ (ਪਾਨ)ਹੱਥ (ਦਰਸੇ) ਦਰਸਨ ਨਹੀਂ ਕਰਨੇ ਚਾਹੀਦੇ।ਜੇਕਰ ਫ਼ਲ ਅਰਪੀਏ ਤਾਂ ਹੀ ਫ਼ਲ ਮਿਲਦਾ ਹੈ।ਬਿਨਾ ਸੇਵਾ ਤੋਂ ਫਲ ਨਹੀਂ (ਫਲੈ) ਫਲਦਾ।ਵਾਹਿਗੁਰੂ॥ ਪਾਲਕੀ ਉਤੇ ਸਾਹਮਣੇ ਜਾਂ ਭੁੰਜੇ ਦੇਗ ਨ ਰੱਖੋ।

੧੯੮.ਵਾਹਿਗੁਰੂ॥ਪੂਰਨ ਬ੍ਰਹਮਗਿਆਨੀ ਸੰਤ ਬਾਬਾ ਅਤਰ ਸਿੰਘ ਸਾਹਿਬ ਜੀ,ਸਤਿਸੰਗਤ 'ਚ ਸਮਾਨ ਵਿਛਾਈ 'ਤੇ ਬੈਠਦੇ,ਬਹੁਤੀ ਸ਼ਰਧਾ ਵਾਲੇ ਪ੍ਰੇਮੀ ਆਪ ਜੀ ਨੂੰ ਮੱਥਾ ਟੇਕ ਦਿੰਦੇ।ਪਰਮਪੂਜਨੀਕ ਸੱਚੇ ਸਤਿਗੁਰਾਂ ਦੇ ਸਤਿਕਾਰ ਲਈ,ਬਾਬਾ ਜੀ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਤਾਬਿਆ ਸਜ ਕੇ ਚੌਰ ਕਰਨ ਲੱਗ ਗਏ,ਜਿਸ ਕਰਕੇ ਕੋਈ ਮੱਥਾ ਨ ਟੇਕੇ।

੧੮੯.ਵਾਹਿਗੁਰੂ॥ ਪੂਰਨ ਬ੍ਰਹਮਗਿਆਨੀ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ,ਪਟਿਆਲੇ ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ ਜੀ,ਕਥਾ ਕਰਨ ਉਪ੍ਰੰਤ ਤਾਬਿਆ ਬੈਠੇ ਸਨ,ਇੱਕ ਮਾਤਾ ਜੀ ਨੇ ਆਪ ਜੀ ਦੇ ਚਰਨੀਂ ਹੱਥ ਲਾ ਦਿਤਾ।ਆਪ ਜੀ ਸਹਾਰ ਨ ਸਕੇ,ਕਹਿ ਦਿੱਤਾ, "ਮਾਈ ਤੈਨੂੰ ਤਾਪ ਚੜ੍ਹੇ,ਇਹ ਕੀ ਕੀਤਾ"?ਮਾਈ ਨੇ ਆਕੜ ਕੇ ਕਿਹਾ,"ਸੰਤ ਤਾਂ ਬਥੇਰੇ ਦੇਖੇ ਹਨ,ਪਰ ਐਹੋ ਜਿਹੇ ਕਿਤੇ ਨਹੀਂ ਦੇਖੇ।"ਗਿਰਿ ਬਸੁਧਾ ਜਲ ਪਵਨ ਜਾਇਗੋ;ਇਕਿ ਸਾਧ ਬਚਨ ਅਟਲਾਧਾ॥ਅਨੁਸਾਰ ਮਾਈ ਨੂੰ ਤਾਪ ਚੜ੍ਹਨ ਲੱਗਾ।ਇੱਕ ਸਾਲ ਬਾਅਦ ਆਪ ਜੀ ਫੇਰ

ਪਟਿਆਲੇ ਗਏ,ਸ੍ਰੀ ਨਿਸਾਨ ਸਾਹਿਬ ਜੀ ਦੀਆਂ ਪ੍ਰਕਰਮਾ ਕਰ ਰਹੇ ਸਨ ਤਾਂ ਉਸੇ ਮਾਈ ਨੇ ਰੋ ਕੇ ਕਿਹਾ,"ਬਾਬਾ ਜੀ ਆਪ ਜੀ ਦੇ ਬਚਨਾਂ ਨਾਲ ਮੈਨੂੰ ਤਾਪ ਚੜ੍ਹਿਆ ਰਹਿੰਦਾ ਹੈ।"ਤਾਂ ਸੰਤਾਂ ਨੇ ਹੱਸ ਕੇ ਕਿਹਾ,"ਜੇ ਮੇਰੇ ਬਚਨਾਂ ਨਾਲ ਤੈਨੂੰ ਤਾਪ ਚੜ੍ਹ ਜਾਂਦਾ ਹੈ ਤਾਂ ਉਤਰ ਜਾਵੇ।" ਤਾਪ ਉਤਰ ਗਿਆ।ਇਉਂ ਗੁਰੂ ਗੁਰ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਪਾਸ ਜੇ ਕੋਈ ਆਪ ਜੀ ਦੇ ਚਰਨੀਂ ਹੱਥ ਜਾਂ ਮੱਥਾ ਲਾਉਂਦਾ,ਆਪ ਜੀ ਬਿਲਕੁਲ ਹੀ ਨ ਲਾਉਣ ਦਿੰਦੇ।ਇਸ ਲਈ ਗੁਰੂ ਸਾਹਿਬ ਜੀ ਦੀ ਹਜ਼ੂਰੀ 'ਚ ਮੱਥਾ ਟੇਕਣਾ ਜਾਂ ਟਿਕਾਉਣਾ,ਪੈਰੀ ਹੱਥ ਲਾਉਣਾ ਜਾਂ ਲੁਆਉਣਾ ਨਹੀਂ।ਅਣਜਾਣਪੁਣੇ 'ਚ ਜੇ ਕੋਈ ਲਾਵੇ ਤਾਂ ਪਿਆਰ ਸਤਿਕਾਰ ਖਿਮਾ ਧੀਰਜ ਨਾਲ਼ ਸਮਝਾਉਣਾ।

੧੯੦.ਆਪਣੇ ਆਪ ਨੂੰ ਮੱਥਾ ਨ ਟਿਕਾਉਣ ਦੇ ਫ਼ਾਇਦੇ ਮਹਾਂ ਵਿਸਮਾਦ ਸ਼ੁਭ ਵਿਚਾਰ:- ਵਾਹਿਗੁਰੂ॥ਪਾਰਬ੍ਰਹਮ ਪ੍ਰਮੇਸਰ ਅਨਤਕਲਾ ਦੇ ਮਾਲਕ,ਗੁਰੂ ਗੁਰ ਨਾਨਕ ਦੇਵ ਸਾਹਿਬ ਜੀ ਦੀ ਆਪਣੇ 'ਤੇ ਬਹੁਤ ਭਾਰੀ ਕ੍ਰਿਪਾ ਹੈ,ਜੋ ਦਾਸਾਂ ਗਰੀਬਾਂ ਨਿਮਾਣਿਆਂ,ਬੇਸਮਝਾਂ ਮੂਰਖਾਂ ਨੂੰ ਪਰਮਪਵਿੱਤ੍ਰ ਪਰਮਪੂਜਨੀਕ ਗੁਰਬਾਣੀ ਜੀ ਬਖ਼ਸ਼ੇ ਹਨ।ਜਿਨ੍ਹਾਂ ਨੂੰ ਦਸੇ ਸਤਿਗੁਰੂ ਸਾਹਿਬਾਨ ਜੀ ਅਤੇ ਤਮਾਮ ਸ਼ਹੀਦਾਂ ਗੁਰਮੁਖਾਂ ਸੰਤਾਂ ਭਗਤਾਂ ਨੇ,ਆਪਣੇ ਪਰਮਪੂਜਨੀਕ ਇਸਟ ਗੁਰੂ ਮੰਨਿਆ ਪੂਜਿਆ ਹੈ।ਇਸ ਕਰਕੇ ਪਰਮਪੂਜਨੀਕ ਇਲਾਹੀ ਗੁਰਬਾਣੀ ਜੀ ਨੂੰ,ਸ਼ਰਧਾ ਪ੍ਰੇਮ ਨਾਲ ਮੱਥਾ ਟੇਕਣਾ ਟਿਕਾਉਣਾ,ਪੜ੍ਹਨਾ ਤੇ ਪੜ੍ਹਾਉਣਾ,ਕਥਾ ਕੀਰਤਨ ਸਿੱਖਣਾ ਤੇ ਸਿਖਾਉਣਾ,ਪੂਜਣਾ 'ਤੇ ਪੁਜਾਉਣਾ ਸੇਵਕਾਂ ਦਾ ਫਰਜ਼ ਹੈ।ਹੰਗਤਾ ਅਉਗਣਾ ਦੀ ਨਵਿਰਤੀ ਅਤੇ ਆਤਮ ਸੁਖ ਦੀ ਪ੍ਰਾਪਤੀ ਲਈ,ਬੜੀ ਸੁਖਦਾਇਕ ਬੇਨਤੀ ਹੈ,ਆਪਣੇ ਆਪ ਨੂੰ ਮੱਥਾ ਟਿਕਾਉਣ ਦੀ ਬਜਾਏ,ਜਿਥੇ ਬੈਠੀਏ ਆਪਣੇ ਆਸਣ ਦੇ ਸਿਰ੍ਹਾਣੇ ਵਾਲੇ ਪਾਸੇ,ਪੋਥੀ ਗੁਟਕੇ ਸਾਹਿਬ ਜੀ ਨੂੰ,ਪੂਰਨ ਸਤਿਕਾਰ ਸਹਿਤ,ਉਚੇ ਅਸਥਾਨ 'ਤੇ ਸਜਾ ਲਈਏ।ਸਰਬ ਵਿਆਪੀ ਜੀ ਦੀ ਪਰਮਪਵਿੱਤ੍ਰ ਪਰਮਪੂਜਨੀਕ,ਅੰਮ੍ਰਿਤ ਰੂਪ ਗੁਰਬਾਣੀ ਜੀ ਨੂੰ,ਪੂਰਨ ਸ਼ਰਧਾ ਸਹਿਤ,ਆਪ ਮੱਥਾ ਟੇਕੀਏ ਤੇ ਟਿਕਾਈਏ,ਚੌਰ ਕਰੀਏ 'ਤੇ ਕਰਾਈਏ।ਜਦੋਂ ਕੋਈ ਪ੍ਰੇਮੀ ਆਵੇ ਤਾਂ ਪਹਿਲਾਂ ਹੀ ਬੇਨਤੀ ਕਰ ਦੇਈਏ, "ਭਾਈ ਪਰਮਪੂਜਨੀਕ ਪਰਮਪਵਿੱਤ੍ਰ ਗੁਰਬਾਣੀ ਗੁਰੂ ਜੀ ਨੂੰ ਮੱਥਾ ਟੇਕ,ਜਿਸ ਕਰਕੇ

ਤੇਰਾ ਭਲਾ ਹੋਵੇ।" ਆਪਣੇ ਆਪ ਨੂੰ ਮੱਥਾ ਟਿਕਾਉਣ ਕਰਕੇ ਹੰਗਤਾ ਵਧਦੀ ਹੈ,ਆਏ ਪ੍ਰੇਮੀ ਦੀ ਮੱਥਾ ਟੇਕੇ ਤੋਂ ਬਿਨਾ,ਤ੍ਰਿਪਤੀ ਨਹੀਂ ਹੁੰਦੀ।ਆਪਣੇ ਆਪ ਨੂੰ ਮੱਥਾ ਟਿਕਾਉਂਦਿਆਂ ੨,ਭੈੜੀ ਆਦਤ ਪ੍ਰਪੱਕ ਹੋ ਜਾਂਦੀ ਹੈ।

ਆਪਣੇ ਆਪ ਨੂੰ ਮੱਥਾ ਟਿਕਾਉਣ ਵਾਲੇ ਦੇ ਦੋ ਪ੍ਰਯੋਜਨ ਹੁੰਦੇ ਹਨ,ਇੱਕ ਤਾਂ ਆਪਣੀ ਦੇਹ ਦੀ ਪੂਜਾ,ਦੂਜੇ ਧਨ ਦੀ ਪ੍ਰਾਪਤੀ।ਜੇ ਉਹ ਗੁਰਬਾਣੀ ਗੁਰੂ ਜੀ ਨੂੰ ਮੱਥਾ ਟੇਕੇ,ਟਿਕਾਵੇ ਤਾਂ ਦੇਹ ਦੀ ਪੂਜਾ ਕਰਾਉਣ ਦੀ ਇੱਛਾ ਹੀ ਮਰ ਜਾਵੇ,ਬੁਰੀ ਹਉਮੈ ਤੋਂ ਭੀ ਬਚ ਜਾਵੇ।ਨਾਗਨੀ ਮਾਇਆ ਦੀ ਭੀ ਨਿਰਯਤਨ ਹੀ ਪ੍ਰਾਪਤੀ ਹੋ ਜਾਵੇ।ਪਰਮਪੂਜਨੀਕ ਪਰਮਪਵਿੱਤ੍ਰ ਗੁਰਬਾਣੀ ਗੁਰੂ ਜੀ ਦੇ ਸਤਿਕਾਰ ਤੋਂ ਕੁਦਰਤੀ ਸ਼ਾਂਤੀ ਪ੍ਰਾਪਤ ਹੁੰਦੀ ਹੈ।ਜਿੱਥੇ ਪਰਮਪੂਜਨੀਕ ਗੁਰੂ ਗੁਰ ਸਤਿਗੁਰੂ ਅੰਗਦ ਦੇਵ ਸਾਹਿਬ ਜੀ ਸਰੂਪ ਗੁਰਬਾਣੀ ਗੁਰੂ ਜੀ ਨੂੰ ਮੱਥਾ ਟਿਕਾਇਆ ਜਾਂਦਾ ਹੈ,ਓਥੇ ਅੰਮ੍ਰਿਤ ਰੂਪ ਗੁਰਬਾਣੀ ਦੇ ਮੰਨਣ ਪੂਜਣ ਸਤਿਕਾਰ ਦੇ ਹੀ ਬਚਨ ਹੁੰਦੇ ਹਨ।ਜਿਸ ਕਰਕੇ ਸਾਰੇ ਵਾਤਾਵਰਨ 'ਤੇ ਸੁੰਦਰ ਸੋਹਣਾ,ਸ਼ਾਂਤੀ ਭਰਪੂਰ ਅਸਰ ਪੈਂਦਾ ਹੈ।ਆਉਣ ਵਾਲੇ ਪ੍ਰੇਮੀਆਂ ਦੀ ਹੰਗਤਾ ਮਿਟਦੀ ਹੈ।ਉਹ ਆਪੋ ਆਪਣੇ ਘਰਾਂ 'ਚ ਜਾ ਕੇ, ਗੁਰਬਾਣੀ ਦਾ ਅਦਬ ਸਤਿਕਾਰ ਮੰਨਣ ਪੂਜਣ ਕਰਦੇ ਕਰਾਉਂਦੇ ਹਨ।

ਵਾਹਿਗੁਰੂ॥ਦੇਹਧਾਰੀ ਜਦੋਂ ਕਿਸੇ ਬੰਦੇ ਨੂੰ ਆਪਣੇ ਡੇਰੇ ਵੱਲ ਆਉਂਦਾ ਵੇਖਦੇ ਹਨ,ਤਦੋਂ ਛੇਤੀ ਆਪਣੇ ਉੱਚੇ ਆਸਣ 'ਤੇ ਬੈਠ ਜਾਂਦੇ ਹਨ,ਬਈ ਸਾਨੂੰ ਮੱਥਾ ਟੇਕੇ।ਉਨਾਂ ਨੂੰ ਦੇਖਣ ਵਾਲੇ ਭੀ,ਉਨ੍ਹਾਂ ਵਾਂਗ ਆਪਣੇ ਆਪ ਨੂੰ ਮੱਥਾ ਟਿਕਾਉਣ ਲੱਗ ਜਾਂਦੇ ਹਨ।ਇਹ ਗ਼ਲਤ ਲੀਹ ਬਣੀ ਹੀ ਰਹਿੰਦੀ ਹੈ।ਇਸ ਤਰ੍ਹਾਂ ਪ੍ਰਾਣ ਸੁਖਦਾਤੇ ਵਾਹਿਗੁਰੂ ਜੀ ਦੀ ਪ੍ਰਾਪਤੀ ਨਹੀਂ ਹੋ ਸਕਦੀ।

੧੯੧.ਵਾਹਿਗੁਰੂ॥ਆਪਣੇ ਆਪ ਨੂੰ ਮੱਥਾ ਨਹੀਂ ਟਿਕਾਉਣਾ,ਇਸ 'ਤੇ ਗੁਰਮੁਖਿ ਪਿਆਰੇ ਭਰਤ ਜੀ ਦਾ ਸੋਹਣਾ ਦ੍ਰਿਸ਼ਟਾਂਤ:-ਤ੍ਰੇਤੇ ਦੇ ਅਵਤਾਰ ਗੁਰਮੁਖਿ ਸ੍ਰੀ ਰਾਮਚੰਦਰ ਜੀ,ਜਦੋਂ ਸੋਹਣ ਸੁੰਦਰ ਸਡੌਲ ਜਵਾਨ ਹੋਏ,ਦੇਖ ਕੇ ਰਾਜਾ ਦਸਰਥ ਜੀ ਬੜੇ ਪ੍ਰਸੰਨ ਹੋਏ ਕਿ ਮੇਰਾ ਲਾਇਕ ਬੱਚਾ ਗੱਦੀ 'ਤੇ ਬੈਠੇਗਾ।ਪਰ ਕਕੈਈ ਨੂੰ ਈਰਖਾ ਰੂਪੀ ਸਪਨੀ ਲੜ ਗਈ,ਜਿਸ ਕਰਕੇ ਸੋਗ ਨਾਲ ਮੰਜੇ ਤੇ ਪੈ ਗਈ।ਰਾਜੇ ਨੇ ਕਾਰਨ ਪੁੱਛਿਆ,ਕਹਿੰਦੀ, "ਮਰਦ ਇਕਰਾਰ ਤਾਂ ਕਰ ਲੈਂਦੇ ਹਨ,ਪਰ ਨਿਭਾਉਂਦੇ ਨਹੀਂ।ਅੱਗੋਂ ਕਿਹਾ, "ਕਿਹੜਾ ਇਕਰਾਰ?ਤਾਂ ਕਿਹਾ, "ਮੈਨੂੰ ਜੋ ਦੋ (ਕੌਲ) ਬਚਨ ਦਿਤੇ ਸਨ,ਉਹ ਪੂਰੇ ਕਰੋ।" ਅੱਗੋਂ ਕਿਹਾ "ਦੱਸ।" ਤਾਂ ਕਿਹਾ, "ਸ੍ਰੀ ਰਾਮਚੰਦਰ ਜੀ ਨੂੰ ਚੌਦਾਂ ਵਰੇ ਦਾ ਬਨਵਾਸ,ਮੇਰੇ ਸਪੁੱਤ੍ਰ ਭਰਤ ਜੀ ਨੂੰ ਰਾਜ।"ਇਹ ਸੁਣ ਕੇ ਰਾਜੇ ਨੇ ਮੱਥੇ 'ਤੇ ਹੱਥ ਮਾਰਿਆ,ਹਾਏ ਮੈਂ ਪੱਟਿਆ ਗਿਆ।ਕਕੈਈ ਨੂੰ ਗਾਲਾਂ ਕੱਢੀਆਂ ਤੇ ਕਿਹਾ, "ਮੇਰੇ ਅਵਤਾਰੀ ਸਪੁੱਤ੍ਰ ਨੂੰ ਰੋਲ ਦੇਵੇਂਗੀ।"

ਵਾਹਿਗੁਰੂ॥ਪਿਤਾ ਜੀ ਦਾ ਹੁਕਮ ਮੰਨ ਕੇ,ਗੁਰਮੁਖਿ ਸ੍ਰੀ ਰਾਮਚੰਦ੍ਰ ਜੀ ਸੀਤਾ ਲਛਮਣ ਜੀ ਸਮੇਤ,ਬਨਵਾਸ ਨੂੰ ਤੁਰੇ ਤਾਂ ਸਾਰੀ ਅਯੁਧਿਆਪੁਰੀ ਧਾਹਾਂ ਮਾਰਕੇ ਰੋਈ।ਹਵਾ ਪਾਣੀ ਅਗਨੀ ਧਰਤੀ ਅਕਾਸ਼ ਸਾਰੇ ਹੀ ਰੋਏ।ਪਰ ਡਾਢੇ ਅੱਗੇ ਕਿਸੇ ਦਾ ਜੋਰ ਨਹੀਂ ਸੀ।ਯਥਾ:-ਜਿਸੁ ਠਾਕੁਰ

ਸਿਉ;ਨਾਹੀ ਚਾਰਾ॥ਤਾ ਕਉ;ਕੀਜੈ ਸਦ ਨਮਸਕਾਰਾ॥ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਜਿਸੁ (ਠਾਕੁਰ) ਮਾਲਕ (ਸਿਉ) ਨਾਲ ਕੋਈ(ਚਾਰਾ) ਯਤਨ ਨਹੀਂ ਚੱਲ ਸਕਦਾ,ਉਸ ਨੂੰ ਸਦਾ ੨ ਨਮਸਕਾਰ (ਕੀਜੈ) ਕਰਨਾ ਕਰੋ।ਰਾਜਾ ਜੀ ਮਹਿਲਾਂ ਤੇ ਚੜ੍ਹ ਕੇ ਅਪਣੇ ਅਤੀ ਪਿਆਰੇ ਦੁਲਾਰੇ ਅਵਤਾਰੀ ਬਾਲਕ ਜੀ ਦੀ ਕੰਡ ਵੱਲ ਪਿਆਰ ਨਾਲ ਵੇਖਦੇ ਰਹੇ,ਸ੍ਰੀਰ ਚਿੱਤ ਵਿਆਕੁਲ ਹੋ ਗਿਆ।ਜਦੋਂ ਨੇਤ੍ਰਾਂ ਤੋਂ ਉਹਲੇ ਹੋਏ,ਐਸਾ ਜ਼ਬਰਦਸਤ ਚੱਕਰ ਆਇਆ,ਰਾਜਾ ਜੀ ਮਹਿਲਾਂ ਤੋਂ ਡਿੱਗ ਕੇ ਚੜ੍ਹਾਈ ਕਰ ਗਏ,ਜਿਸ ਕਰਕੇ ਦੇਸ਼ 'ਚ ਦੂਹਰਾ ਸੋਗ਼ ਪੈ ਗਿਆ।

ਗੁਰਮੁਖਿ ਪਿਆਰੇ ਭਰਤ ਜੀ ਨੇ ਆਪਣੇ ਨਾਨਕੇ ਘਰ,ਪਿਤਾ ਜੀ ਦੇ ਮਰਨ ਅਤੇ ਅਪਣੇ ਅਵਤਾਰੀ ਭਰਾਤਾ ਜੀ ਦਾ ਬਨਵਾਸ ਨੂੰ ਜਾਣਾ ਸੁਣ ਕੇ,ਲੂੰ ੨ ਕਰਕੇ ਰੋਂਦੇ ੨ ਝੱਟ ਪੱਟ ਘਰ ਪਹੁੰਚੇ।ਭਰਤ ਜੀ ਨੇ ਅਪਣੀ ਮਾਂ ਅਤੇ ਪਿਤਾ ਨੂੰ ਗਾਲ਼ਾਂ ਕੱਢੀਆਂ ਅਤੇ ਬੜਾ ਹੀ ਦੁੱਖ ਮੰਨਿਆ ਕਿ ਮੇਰੇ ਭਰਾ ਨੂੰ ਇਨ੍ਹਾਂ ਨੇ ਘਰੋਂ ਕੱਢਿਆ ਹੈ।

ਰਾਜ ਲਈ ਸੰਤ ਦੋਖੀ ਔਰੰਗੇ ਨੇ,ਤਿੰਨ ਭਰਾ ਵੱਢੇ,ਪਿਤਾ ਨੂੰ ਕੈਦ ਕੀਤਾ।ਪਰ ਭਰਤ ਜੀ ਨੇ ਭਰਾ ਦਾ ਉੱਤਮ ਉਚਾ ਪਿਆਰ ਦਿਖਾ ਦਿਤਾ।ਅਪਣੀ ਮਾਂ ਨੂੰ ਕਿਹਾ,"ਤੂੰ ਮੇਰੀ ਮਾਂ ਨਹੀਂ ਡੈਣ ਹੈਂ।ਮੈਨੂੰ ਰਾਜ ਨਹੀਂ ਦਿਤਾ ਸਗੋਂ ਨਰਕ ਸਹੇੜਿਆ ਹੈ।ਦੱਸ,ਇਹ ਕਿਵੇਂ ਹੋ ਸਕਦਾ ਹੈ?ਜਿਸ ਗੁਰਮੁਖਿ ਅਵਤਾਰੀ ਭਰਾ ਦਾ ਹੱਕ ਹੋਵੇ,ਉਹ ਜੰਗਲਾਂ 'ਚ ਰੁਲ਼ੇ,ਅਤੇ ਜਿਸ ਦਾ ਹੱਕ ਨਹੀਂ ਉਹ ਰਾਜ ਗੱਦੀ 'ਤੇ ਬੈਠੇ।"ਯਥਾ:-ਹਕੁ ਪਰਾਇਆ ਨਾਨਕਾ;ਉਸੁ ਸੂਅਰ.ਉਸੁ ਗਾਇ॥ਗੁਰੁ ਪੀਰੁ.ਹਾਮਾ ਤਾ ਭਰੇ;ਜਾ ਮੁਰਦਾਰੁ ਨ ਖਾਇ॥ ਪ੍ਰਪੱਕ ਨਿਯਮ ਕਰ ਲਿਆ ਕਿ ਮੈਂ ਰਾਜ ਨਹੀਂ ਕਰਾਂਗਾ।ਮਨ 'ਚ ਵਿਚਾਰ ਕੀਤੀ ਕਿ ਭਗਵਾਨ ਜੀ ਦੇ ਚਰਨ-ਕਮਲ ਫੜਦੇ ਹਾਂ,ਵਾਪਸ ਆ ਕੇ ਰਾਜ ਸਿੰਘਾਸਨ 'ਤੇ ਸਜਣਗੇ।ਫ਼ੌਜ਼ ਤਿਆਰ ਕਰਕੇ ਸ਼ਰਧਾ ਅਦਬ ਸਤਿਕਾਰ ਨਾਲ ਮਗਰ ੨ ਗਏ।ਫੌਜ ਦੀ ਧੂੜ ਉੱਡ ਕੇ ਅਕਾਸ਼ 'ਚ ਚੜ੍ਹੀ,ਦੋਹਾਂ ਸੂਰਬੀਰਾਂ ਨੇ ਸ਼ਸ਼ਤ੍ਰ ਸੰਭਾਲ਼ੇ,ਬਈ ਦੁਸ਼ਮਣ ਚੜ੍ਹ ਕੇ ਆ ਰਿਹਾ ਹੈ।ਸਾਰੇ ਠਿਠੰਬਰ ਕੇ ਅਗਾਂਹ ਵਧਣ ਤੋਂ ਰੁਕ ਗਏ,ਬਈ ਸ੍ਰੀ ਭਗਵਾਨ ਜੀ ਦਾ ਤੀਰ ਖਾਲੀ ਨਹੀਂ ਜਾਣਾ,ਪਰ ਭਰਤ ਜੀ ਸਭ ਤੋਂ ਅੱਗੇ ਵਧੇ,ਇੱਧਰੋਂ ਭਰਤ ਜੀ ਨੇ ਜਾਂਦਿਆਂ ਹੀ ਚਰਨ-ਕਮਲ ਫੜ ਲਏ,ਭਗਵਾਨ ਜੀ ਨੇ ਡੌਲ਼ਿਆਂ ਤੋਂ ਫੜ ਕੇ ਛਾਤੀ ਨਾਲ ਲਾ ਕੇ ਪਿਆਰ ਦਿਤਾ,ਧੀਰਜ ਦੇ ਕੇ ਰੋਣੋ ਵਰਜਿਆ। ਸ੍ਰੀ ਭਰਤ ਜੀ ਨੂੰ ਐਸਾ ਅਕਹਿ ਅਨੰਦ ਪ੍ਰਾਪਤ ਹੋਇਆ,ਜੋ ਲੱਖਾਂ ਕ੍ਰੋੜਾਂ ਜੁੱਗ ਇੰਦ੍ਰ ਪਦਵੀ ਤੇ ਭੀ ਬੈਠ ਕੇ ਪ੍ਰਾਪਤ ਨਹੀਂ ਹੋ ਸਕਦਾ।

ਸ੍ਰੀ ਭਰਤ ਜੀ ਨੇ ਸ੍ਰੀ ਰਾਮਚੰਦ ਜੀ ਨੂੰ,ਪ੍ਰਮੇਸਰ ਸਰੂਪ ਮੰਨ ਕੇ,ਹੱਥ ਜੋੜ ਕੇ ਨਿਮ੍ਰਤਾ ਸਹਿਤ ਪ੍ਰੇਮ ਬੇਨਤੀ ਕੀਤੀ,"ਆਪ ਜੀ ਚੱਲ ਕੇ ਰਾਜ ਸੰਭਾਲੋ।"ਅੱਗੋਂ ਕਿਹਾ,"ਆਪ ਜੀ ਦਾ ਪ੍ਰੇਮ ਦਿਲ 'ਤੇ ਲਿਖ ਲਿਆ ਹੈ,ਸਦਾ ਲਈ ਦਿਲ 'ਚ ਵਸ ਗਿਆ ਹੈ।ਆਪ ਜੀ ਨੇ ਦਾਸ ਦੇ

ਪਿਆਰ 'ਚ ਭਾਵੇਂ ਰਾਜ ਭਾਗ ਤਿਆਗਿਆ ਹੈ,ਦਾਸ ਦੇ ਪੈਰ ਫੜ ਕੇ ਵੱਡਾ ਭਾਰੀ ਸਨਮਾਨ ਭੀ ਕੀਤਾ ਹੈ,ਪਰ ਫੇਰ ਭੀ ਦਾਸ ਨੇ ਪਿਤਾ ਜੀ ਦਾ ਬਚਨ ਮੰਨਣਾ ਹੈ।ਦਾਸ ਸਦਾ ਤੇਰੇ ਨਾਲ ਹੈ,ਆਪ ਜੀ ਜਾ ਕੇ ਰਾਜ ਸੰਭਾਲੋ।"ਅੱਗੋਂ ਕਿਹਾ, "ਜੇ ਆਪ ਜੀ ਨੇ ਬਿਲਕੁਲ ਹੀ ਨਹੀਂ ਜਾਣਾ ਤਾਂ ਦਾਸ ਨੂੰ ਅਪਣੀਆਂ ਚਰਨ(ਪਾਦਕਾਂ)ਖੜਾਵਾਂ ਬਖ਼ਸ਼ੋ,ਦਾਸਨ ਦਾਸ ਇਨ੍ਹਾਂ ਨੂੰ ਤਖ਼ਤ ਤੇ ਸਜਾ ਕੇ,ਪੂਜੇਗਾ,ਮੱਥੇ 'ਤੇ ਰੱਖਿਆ ਕਰੇਗਾ,ਇਨ੍ਹਾਂ ਦੀ ਤਾਬਿਆ ਬੈਠ ਕੇ,ਸੇਵਕ ਬਣ ਕੇ ਰਾਜ ਭਾਗ ਦੀ ਸੰਭਾਲ਼ ਕਰੇਗਾ।ਸੋ ਭਰਤ ਜੀ ਨੇ ਸ੍ਰੀ ਭਗਵਾਨ ਜੀ ਦੀ ਪ੍ਰਸੰਨਤਾ ਦੀ ਪ੍ਰਾਪਤੀ ਲਈ,ਖੜਾਵਾਂ ਦੀ ਪੂਜਾ ਕੀਤੀ ਕਰਾਈ।ਆਪ ਤਿਆਗ ਕੇ ਭਾਉ ਭਗਤੀ ਸਹਿਤ ਰਾਜ ਭਾਗ ਸੰਭਾਲ਼ਿਆ।ਜਿਸ ਤਰ੍ਹਾਂ ਉਨ੍ਹਾਂ ਨੇ ਚਰਨ ਖੜਾਵਾਂ ਦਾ ਪੂਜਨ ਕੀਤਾ, ਇਸ ਤੋਂ ਕ੍ਰੋੜਾਂ ਗੁਣਾਂ ਵੱਧ ਪ੍ਰੇਮ ਪਿਆਰ ਸਤਿਕਾਰ ਨਾਲ,ਸਾਨੂੰ ਗੁਰਬਾਣੀ ਗੁਰੂ ਜੀ ਦਾ ਅਦਬ ਸਤਿਕਾਰ ਪੂਜਨ ਕਰਨਾ ਕਰਾਉਣਾ,ਮੱਥਾ ਟੇਕਣਾ ਟਿਕਾਉਣਾ ਚਾਹੀਦਾ ਹੈ।

ਪਰਮਪੂਜਨੀਕ ਸਤਿਗੁਰੂ ਸਾਹਿਬਾਨ ਜੀ 'ਤੇ ਹਰ ਸਮੇਂ ਚੌਰ ਕਰਨ ਦੇ ਮਹਾਂ ਲਾਭ ਮਹਾਂ ਮਹਾਨ ਮਹਿਮਾ, ਪਰਮ ਸੰਤ ਭਾਈ ਬਾਲਾ ਜੀ,ਸਤਿਗੁਰੂ ਨਾਨਕ ਦੇਵ ਸਾਹਿਬ ਜੀ 'ਤੇ ਚੌਰ ਦੀ ਸ਼ੁਭ ਸੱਚੀ ਸੇਵਾ ਕਰਨੀ:-ਅਜੈ ਚਵਰੁ ਸਿਰਿ ਢੁਲੈ;ਨਾਮੁ ਅੰਮ੍ਰਿਤੁ ਮੁਖਿ ਲੀਅਉ॥ਗੁਰ ਅਰਜੁਨ ਸਿਰਿ ਛਤ੍ਰੁ;ਆਪਿ ਪਰਮੇਸਰਿ ਦੀਅਉ॥ਅਨੁਸਾਰ ਸਤਿਗੁਰੂ ਸਾਹਿਬਾਨ ਜੀ ਦਾ ਚੌਰ(ਅਜੈ)ਅਜਿੱਤ ਹੈ।

੧੯੨.ਅਨਤ ਕਲਾ ਹੋਇ;ਠਾਕੁਰੁ ਚੜਿਆ॥)ਸਰਬ ਕਲਾ ਭਰਪੂਰ ਪ੍ਰਭ;ਪਰਮਪੂਜਨੀਕ ਸੱਚੇ ਵਾਹਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਤੇ ਰਾਤ ਦਿਨੇ ਪਰਮਪਵਿੱਤ੍ਰ ਚੌਰ ਕਰਨ ਦੀ ਮਹਾਨ ਮਹਾਨਤਾ ਹੈ ਜੀ। ਪਰਮਪੂਜਨੀਕ ਪਰਮ ਸੰਤ ਭਾਈ ਬਾਲੇ ਜੀ ਨੇ, ਰਾਜਨ ਕੇ ਰਾਜਾ. ਮਹਾਰਾਜਨ ਕੇ ਮਹਾਰਾਜਾ;ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਬਹੁਤ ਭਾਰੀ ਸੱਚੀ ਉੱਚੀ ਸੇਵਾ ਭਗਤੀ ਕੀਤੀ। ਸਤਿਗੁਰੂ ਸਾਹਿਬ ਜੀ ਦੇ ਪਰਮਪਵਿੱਤ੍ਰ ਬਸਤ੍ਰ ਅਤਿਅੰਤ ਹੀ ਪ੍ਰੇਮ ਸਤਿਕਾਰ ਨਾਲ ਧੋਂਦੇ ਅਤੇ ਸੁੱਚਮ ਨਾਲ ਪ੍ਰਛਾਦੇ ਬਣਾ ਕੇ ਛਕਾਉਂਦੇ, ਆਈ ਸਤਿਸੰਗਤ ਜੀ ਦੀ ਸੇਵਾ ਸੰਭਾਲ ਬੜੇ ਹੀ ਪ੍ਰੇਮ ਉਤਸ਼ਾਹ ਨਾਲ ਕਰਦੇ, ਹਰ ਪ੍ਰਕਾਰ ਦੀ ਸੇਵਾ ਨਿਭਾਉਂਦਿਆਂ, ਫੇਰ ਭੀ ਟਾਈਮ 'ਚੋਂ ਟਾਈਮ ਕੱਢ ਕੇ ਸੱਚੇ ਪਾਤਿਸਾਹ ਜੀ 'ਤੇ ਚੌਰ ਦੀ ਸ਼ੁਭ ਸੱਚੀ ਸੇਵਾ ਕਰਦੇ। ਜਦੋਂ ਸਤਿਸੰਗਤ ਜੀ ਦਰਸ਼ਨਾਂ ਨੂੰ ਆ ਜਾਂਦੇ ਤਾਂ ਆਏ ਪ੍ਰੇਮੀ ਨੰਬਰਵਾਰ ਚੌਰ ਕਰਦੇ, ਰਲ ਮਿਲ ਕੇ ਸ਼ੁਭ ਸੱਚੀ ਸੇਵਾ ਕਰਨ ਦਾ ਬਹੁਤ ਭਾਰੀ ਅਨੰਦ ਰਸ ਫ਼ਲ ਮਾਣਦੇ। ਇਸੇ ਤਰ੍ਹਾਂ ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ, ਜਿਸ ਦਿਨ ਤੋਂ ਪਹਿਲੇ ਪਾਤਿਸਾਹ ਜੀ ਦੀ ਸ਼ੁਭ ਸੱਚੀ ਸੇਵਾ 'ਚ ਆਏ, ਰਾਤ ਦਿਨੇ ਇੱਕ ਰਸ ਸੇਵਾ ਅਤੇ ਚੌਰ ਦੀ ਸੇਵਾ ਕਰਦੇ ਰਹਿੰਦੇ, ਜਿਸ ਕਰਕੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ ਭਾਰੀ ਪ੍ਰਸੰਨ ਹੋ ਕੇ ਗੁਰਤਾ ਬਖ਼ਸ਼ ਕੇ ਪ੍ਰੇਮੀਆਂ ਨੂੰ ਹੁਕਮ ਕਰਕੇ ਮਹੱਲੇ ਦੂਜੇ ਜੀ 'ਤੇ ਚੌਰ ਕਰਨ ਲਾਇਆ, ਉਸ ਦਿਨ ਤੋਂ ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ 'ਤੇ ਚੌਰ ਹੋਣ ਲੱਗਾ।

ਸਤਿਗੁਰੂ ਤੀਜੇ ਪਾਤਿਸਾਹ ਜੀ ਨੇ, ਓਹੀ ਚੌਰ ਸਤਿਗੁਰੂ ਦੂਜੇ ਪਾਤਿਸਾਹ ਜੀ ’ਤੇ ਕਰਕੇ ਪਰਮ ਪ੍ਰਸੰਨਤਾ ਲਈ। ਸਤਿਗੁਰੂ ਚੌਥੇ ਪਾਤਿਸਾਹ ਜੀ ਨੇ ਸਤਿਗੁਰੂ ਤੀਜੇ ਪਾਤਿਸਾਹ ਜੀ ਅਤੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੇ ਸਤਿਗੁਰੂ ਚੌਥੇ ਪਾਤਿਸਾਹ ਜੀ ’ਤੇ ਚੌਰ ਕਰਕੇ ਬਹੁਤ ਭਾਰੀ ਪ੍ਰਸੰਨਤਾ ਲਈ। ਇਸੇ ਤਰ੍ਹਾਂ ਸਤਿਗੁਰੂ ਪੰਜਵੇਂ ਗੁਰੂ ਨਾਨਕ ਦੇਵ ਸਾਹਿਬ ਜੀ ਨੇ, ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਬਾਣੀ ਨੂੰ ਆਪ ਚੌਰ ਕੀਤਾ ਅਤੇ ਹੋਰ ਪ੍ਰੇਮੀਆਂ ਤੋਂ ਕਰਵਾਇਆ! ਇਸੇ ਤਰ੍ਹਾਂ ਦਸ ਸਤਿਗੁਰੂ ਸਾਹਿਬਾਨ ਜੀ ਨੇ ਆਪ ਪ੍ਰਤੱਖ ਵਾਹਿਗੁਰੂ ਸਰੂਪ ਹੁੰਦਿਆਂ, ਪਰਮਪਵਿੱਤ੍ਰ ਚੌਰ ਦੀ ਸ਼ੁਭ ਸੱਚੀ ਮਰਯਾਦਾ ਤੋਰੀ ਹੈ।

ਨਿਰਵੈਰ ਸੱਚੇ ਸਤਿਗੁਰਾਂ ਜੀ ਅੰਦਰ ਆਪਣੀ ਪੂਜਾ ਕਰਾਉਣ ਦੀ ਇੱਛਾ ਨਹੀਂ ਸੀ, ਇਸ
ਕਰਕੇ ਆਪ ਵਾਹਿਗੁਰੂ ਜੀ ਦਾ ਪ੍ਰਤੱਖ ਸਰੂਪ ਹੁੰਦਿਆਂ ਭੀ ਪਰਮਪੂਜਨੀਕ ਗੁਰਬਾਣੀ ਜੀ ’ਤੇ ਚੌਰ ਕਰ ਕਰਵਾ ਕੇ ਸ੍ਰਿਸ਼ਟੀ ਨੂੰ ਨਿਹਾਲ ਕੀਤਾ। ਸਤਿਗੁਰੂ ਪਹਿਲੇ ਪਾਤਿਸਾਹ ਜੀ ਤੋਂ ਹੀ ਸ੍ਰੀ ਗੁਰਬਾਣੀ ਜੀ ਦੀ ਪੂਜਾ ਅਤੇ ਸੇਵਾ ਕਰਨ ਦੀ ਸਿੱਖਿਆ ਸੰਸਾਰ ਨੂੰ ਮਿਲੀ ਹੈ। ਸਤਿਗੁਰੂ ਸਾਹਿਬਾਨ ਜੀ ਅੰਦਰ ਦੇਹ ਅਭਿਮਾਨ ਨਹੀਂ ਸੀ, ਸੱਚੇ ਸਤਿਗੁਰੂ ਸਾਹਿਬਾਨ ਜੀ ਆਪਣੀ ਦੇਹ ਦੀ ਪੂਜਾ ਨਹੀਂ ਕਰਾਉਣੀ ਚਾਹੁੰਦੇ ਸਨ, ਪਰਮਪੂਜਨੀਕ ਸਤਿਗੁਰੂ ਪਹਿਲੇ ਪਾਤਿਸਾਹ ਜੀ ਨੇ ਸੰਸਾਰ ਨੂੰ ਗੁਰਬਾਣੀ ’ਤੇ ਚੌਰ ਕਰਨ ਲਾਇਆ। ਜੇ ਆਪ ਜੀ ਗੁਰਬਾਣੀ ਦੀ ਪੂਜਾ ਨ ਕਰਦੇ ਕਰਾਉਂਦੇ ਤਾਂ ਪਰਮਪੂਜਨੀਕ ਗੁਰਬਾਣੀ ਪੋਥੀਆਂ ਅਲੋਪ ਹੋ ਜਾਣੀਆਂ ਸਨ।

੧੯੩.ਅਜੈ ਚਵਰੁ ਸਿਰਿ ਢੁਲੈ; ਨਾਮੁ ਅੰਮ੍ਰਿਤੁ ਮੁਖਿ ਲੀਅਉ॥ ਪ੍ਰਭੂ ਪੰਜਵੇਂ ਪਾਤਿਸਾਹ ਜੀ ਦੇ ਤਾਰੇ ਸਵਾਰੇ ਹਰਿਬੰਸ ਭੱਟ ਜੀ, ਸੱਚੇ ਸਤਿਗੁਰਾਂ ਜੀ ’ਤੇ ਚੌਰ ਹੁੰਦਾ ਦੇਖ ਕੇ, ਪਰਮਪ੍ਰਸੰਨ ਹੋ ਕੇ ਫ਼ੁਰਮਾਉਂਦੇ ਹਨ:- ਸਤਿਗੁਰੂ ਨਾਨਕ ਦੇਵ ਸਾਹਿਬ ਜੀ ਵਾਲਾ, (ਅਜੈ) ਅਜਿੱਤ (ਚਵਰੁ) ਚੌਰ (ਅਜੈ) ਅਜੇ ਤੱਕ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਦੇ ਸਿਰਿ ਉੱਪਰ (ਢੁਲੈ) ਢੁਲ ਰਿਹਾ ਭਾਵ ਹੋ ਰਿਹਾ ਹੈ, ਪਰ ਫੇਰ ਭੀ ਆਪ ਜੀ ਮਾਣ ਨਹੀਂ ਕਰਦੇ। ਅੰਮ੍ਰਿਤੁ ਰੂਪ ਨਾਮੁ ਹੀ (ਮੁਖਿ) ਮੁਖੋਂ (ਲੀਅਉ) ਲੈਂਦੇ ਭਾਵ ਉਚਾਰਦੇ ਹਨ। ਇਹ ਸਭ ਨਾਮ ਦੀ ਹੀ ਵਡਿਆਈ ਹੈ। ਵਾ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਨੇ ਆਪਣੇ ਮਨ ਇੰਦ੍ਰੇ ਅਤੇ ਜਗਤ ਨੂੰ ਜਿੱਤਿਆ ਹੈ, ਆਪ (ਅਜੈ) ਅਜਿੱਤ ਸੂਰਮੇ ਹਨ। ਇਸ ਕਰਕੇ ਸਤਿਗੁਰੂ ਸਾਹਿਬ ਜੀ ਦੇ ਸੀਸ ’ਤੇ ਜੋ ਚੌਰ (ਢੁਲੈ) ਢੁਲ ਰਿਹਾ ਭਾਵ ਹੋ ਰਿਹਾ ਹੈ, ਉਹ ਭੀ (ਅਜੈ) ਅਜਿੱਤ ਹੈ, ਜਿਵੇਂ ਰਾਜੇ ਜਾਂ ਦੰਭੀ ਦੇ ਹਾਰਨ ਜਾਂ ਮਰਨ ਤੋਂ ਉਸ ਦਾ ਚੌਰ ਭੀ ਹਾਰ ਜਾਂਦਾ ਹੈ, ਇਉਂ ਸਤਿਗੁਰਾਂ ਜੀ ਦੇ ਚੌਰ ਨੂੰ ਕੋਈ ਜਿੱਤ ਨਹੀਂ ਸਕਦਾ।

ਵਾ ਕਾਲ਼ ਭੀ ਨਹੀਂ ਜਿੱਤ ਸਕਦਾ, ਇਸ ਕਰਕੇ ਇਹ ਅਜਿੱਤ ਚੌਰ ਹੈ, ਜੋ ਹੁਣ ਤੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ’ਤੇ ਹੋ ਰਿਹਾ ਹੈ ਅਤੇ ਸਦਾ ਹੀ ਹੁੰਦਾ ਰਹੇਗਾ। ਯਥਾ:- ਵਡਾ ਤੇਰਾ ਦਰਬਾਰੁ; ਸਚਾ ਤੁਧੁ ਤਖਤੁ॥ ਸਿਰਿ ਸਾਹਾ ਪਾਤਿਸਾਹੁ; ਨਿਹਚਲੁ ਚਉਰੁ ਛਤੁ॥ਸਤਿਗੁਰੂ ਅਰਜਨ ਦੇਵ ਸਾਹਿਬ ਜੀ ਨੇ ਅਜਿੱਤ ਚੌਰ ਦੀ ਮਰਯਾਦਾ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਕਾਇਮ ਕੀਤੀ

ਹੈ। ਬ੍ਰਹਮ ਕੁਟੀਆ ਤੋਂ ਅਰੰਭ ਕਰਕੇ, ਸ੍ਰੀ ਦਰਬਾਰ ਸਾਹਿਬ ਜੀ ਚ ਲਗਾਤਾਰ ਚੌਰ ਹੁੰਦਾ ਰਹਿੰਦਾ, ਸੇਵਾਦਾਰ ਬਦਲਦੇ ਰਹਿੰਦੇ। ਸ੍ਰੀ ਗੁਰੂ ਪੰਜਵੇਂ ਪਾਤਿਸਾਹ ਜੀ, ਜਦੋਂ ਆਪ ਚੌਰ ਕਰਦੇ ਤਾਂ ਚੇਹਰੇ ਦੀ ਲਾਲੀ ਅਮੋਲਕ ਵਿਸਮਾਦ ਨੂਰੋ ਨੂਰ ਹੋ ਜਾਂਦੀ। ਜੇਕਰ ਹਰ ਇੱਕ ਸਿੱਖ ਦੇ ਘਰ ਚ ਪਰਮਪੂਜਨੀਕ ਸ੍ਰੀ ਗੁਰਬਾਣੀ 'ਤੇ ਚੌਰ ਹੋਵੇ ਤਾਂ ਬਹੁਤ ਵੱਡਾ ਭਾਰੀ ਪੁੰਨ ਫ਼ਲ ਮਿਲੇ। ਗੱਲ ਕੀ! ਪ੍ਰੇਮੀ ਸਿੱਖਾਂ ਨੇ ਪਰਮਪੂਜਨੀਕ ਸਤਿਗੁਰੂ ਸਾਹਿਬਾਨ ਜੀ 'ਤੇ ਭਾਰੀ ਪ੍ਰੇਮ ਸਹਿਤ ਚੌਰ ਕਰਕੇ ਵਿਸ਼ੇਸ਼ ਲਾਹਾ ਲਿਆ ਹੈ। ਸਤਿਗੁਰੂ ਸਾਹਿਬਾਨ ਜੀ ਜਿੱਧਰ ੨ ਨੂੰ ਜਾਂਦੇ, ਪ੍ਰੇਮੀ ਭਾਰੀ ਉਤਸ਼ਾਹ ਪ੍ਰੇਮ ਨਾਲ ਮਗਰ ੨ ਚੌਰ ਕਰਦੇ ਜਾਂਦੇ।

੧੯੪.ਪੂਰਨ ਬ੍ਰਹਮਗਿਆਨੀ ਬਾਬਾ ਬਿਧੀਚੰਦ ਸਾਹਿਬ ਜੀ ਤੇ ਭਾਈ ਜੇਠਾ ਸਾਹਿਬ ਜੀ ਨੇ,ਸਤਿਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ 'ਤੇ ਚੌਰ ਕਰਨੀ। ਗੁਰਪ੍ਰਸਾਦਿ ਵਾਹਿਗੁਰੂ॥ ਵਾਹਿਗੁਰੂ ਮਹੱਲੇ ਛੇਵੇਂ ਜੀ ਨੇ ਸਦਾ ਲਈ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਤੋਂ ਡਰੋਲੀ ਭਾਈ ਨੂੰ ਜਾਣ ਸਮੇਂ, ਸਤਿਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਸੁੰਦਰ ਪਾਲਕੀ ਚ ਸਜਵਾਏ, ਚੌਂਹ ਪ੍ਰੇਮੀਆਂ ਨੇ ਨਮਸਕਾਰ ਕਰਕੇ ਚੁੱਕੇ। ਪੂਰਨ ਬ੍ਰਹਮਗਿਆਨੀ ਬਾਬਾ ਬਿਧੀਚੰਦ ਸਾਹਿਬ ਜੀ ਤੇ ਭਾਈ ਜੇਠਾ ਸਾਹਿਬ ਜੀ ਸੱਜੇ ਖੱਬੇ ਚੌਰ ਕਰਨ ਲਾਏ। ਯਥਾ:- ਦੋਇ ਦਿਸ਼ਾ ਦੁਇ ਚਵਰ ਢੁਰਰਾਵੈਂ॥ ਪੂਰਨ ਪ੍ਰੇਮ ਸੰਗ ਵਾਹਿਗੁਰੂ ਵਾਹਿਗੁਰੂ ਗਾਵੈਂ॥ ਆਪ ਜੀ ਨੰਗੇ ਚਰਨੀ ਦੋ ਕੋਹ ਪੂਰਨ ਅਦਬ ਸਤਿਕਾਰ ਲਈ ਨਾਲ ਤੁਰੇ।

ਗੁਰੂ ਗੁਰ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਦੇ ਚੌਰਦਾਰ ਭਾਈ ਜੱਸਾ ਸਾਹਿਬ ਜੀ ਸਨ। ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ ਕਲੂ ਮਹਿ ਸਾਕਾ॥ ਸਾਧਨਿ ਹੇਤਿ ਇਤੀ ਜਿਨਿ ਕਰੀ॥ ਸੀਸੁ ਦੀਯਾ ਪਰੁ ਸੀ ਨ ਉਚਰੀ॥੧੩॥ ਧਰਮ ਹੇਤ ਸਾਕਾ ਜਿਨਿ ਕੀਆ॥ ਸੀਸੁ ਦੀਆ ਪਰੁ ਸਿਰਰੁ ਨ ਦੀਆ॥ਧਰਮ ਲਈ ਸੀਸ ਕੁਰਬਾਨ ਕਰਨ ਵਾਲੇ ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਦੇ ਪ੍ਰੇਮੀ ਚੌਰਦਾਰ ਭਾਈ ਸੋਭਾ ਰਾਮ ਜੀ ਸਨ। ਇਨ੍ਹਾਂ ਦੇ ਸਪੁੱਤ੍ਰ ਭਾਈ ਕੀਰਤੀਆ ਜੀ, ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਦੇ ਚੌਰਦਾਰ ਸਨ।

੧੯੫.ਸਤਿਗੁਰੂ ਦਸਵੇਂ ਪਾਤਿਸਾਹ ਜੀ ਜਦੋਂ ਉੱਚ ਦੇ ਪੀਰਾਨ ਪੀਰ ਬਣ ਕੇ ਮਾਛੀਵਾੜਿਓਂ ਤੁਰੇ, ਤਾਂ ਪਿਆਰੇ ਦਇਆ ਸਿੰਘ ਸਾਹਿਬ ਜੀ ਚੌਰ ਕਰਦੇ ਆਏ। ਪਲੰਘ ਦੀ ਸੇਵਾ ਕਰਨ ਵਾਲੇ ਪਿਆਰੇ ਧਰਮ ਸਿੰਘ ਸਾਹਿਬ ਜੀ, ਭਾਈ ਮਾਨ ਸਿੰਘ ਸਾਹਿਬ ਜੀ, ਭਾਈ ਨਵੀ ਖਾਂ ਜੀ, ਭਾਈ ਗਨੀ ਖਾਂ ਜੀ, ਪੰਜਾਂ ਪ੍ਰੇਮੀਆਂ ਦੇ ਕੋਲ਼ੇ ਚੌਰ ਸਨ।ਭਾਰੀ ਕਸ਼ਟਾਂ ਦੁਸ਼ਮਨ ਦੇ ਘੇਰਿਆਂ ਚ ਭੀ ਗੁਰੂ ਸਾਹਿਬ ਜੀ 'ਤੇ ਚੌਰ ਕਰਦੇ ਰਹੇ। ਇਸ ਨੂੰ ਸੱਚੀ ਆਸ਼ਕੀ ਕਹੀਦਾ ਹੈ। ਯਥਾ:- ਗੁਰਮੁਖਿ ਸਚੀ ਆਸਕੀ; ਜਿਤੁ ਪ੍ਰੀਤਮੁ ਸਚਾ ਪਾਈਐ॥

ਬਾਲਾਨ ਬਾਲ॥ਸਤਿਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸਾ ਜੀ ਨੇ ਜਦੋਂ ਸ੍ਰੀ ਦਮਦਮੇ ਸਾਹਿਬ ਜੀ ਵਿਖੇ ਸਤਿਗੁਰੂ ਗ੍ਰੰਥ ਸਾਹਿਬ ਜੀ ਕੰਠੋਂ ਉਚਾਰੇ, ਤਾਂ ਪਿਆਰੇ ਦਇਆ ਸਿੰਘ ਜੀ ਆਦਿ ਮਹਾਂਪੁਰਖਾਂ ਨੇ ਬਾਣੀ ਨੂੰ ਚੌਰ ਕੀਤਾ।੧੭੬੫ ਬਿ: ਕੱਤਕ ਸ਼ੁਦੀ ਦੂਜ ਨੂੰ ਸੱਚੇ ਸਤਿਗੁਰੂ

ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਦੇ ਕੇ ਵਾਹਿਗੁਰੂ ਮਹੱਲੇ ਦਸਵੇਂ ਜੀ ਨੇ ਆਪ ਚੌਰ ਕੀਤਾ,ਪੰਜਾਂ ਸਿੰਘਾਂ ਅਤੇ ਸਾਰੇ ਜਗਤ ਨੂੰ ਚੌਰ ਕਰਨ ਲਾਇਆ, ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਚਵਰ ਤਖ਼ਤ ਛਤ੍ਰ ਦੇ ਮਾਲਕ' ਹਨ।ਅਰਦਾਸਿ ਕਰਨ ਸਮੇਂ ਹਰ ਸਿੱਖ ਚਵਰ ਤਖ਼ਤ ਦੇ ਮਾਲਕ ਕਹਿ ਕੇ ਅਰਦਾਸਿ ਕਰਦਾ ਹੈ। ਸੋ ਸਮ੍ਰੱਥ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਆਪ ਕ੍ਰਿਪਾ ਕਰਕੇ ਸਿੱਖਾਂ ਨੂੰ ਚੌਰ ਕਰਨ ਦੀ ਬਖ਼ਸ਼ਿਸ਼ ਕੀਤੀ ਅਤੇ ਕਿਹਾ, "ਹੇ ਗੁਰੂ ਪਿਆਰੇ ਖ਼ਾਲਸਾ ਜੀ!ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਦਾ ਚੌਰ ਕਰਦੇ ਰਹਿਣਾ।"

ਬਿਰਾਜਮਾਨ ਜਾਂ ਪ੍ਰਕਾਸ਼ਣ ਸਮੇਂ ਜੇਕਰ ਬਹੁਤੇ ਪ੍ਰੇਮੀ ਹਾਜ਼ਰ ਨਾ ਹੋਣ ਤਾਂ ਭੀ ਗੁਰੂ ਮਰਯਾਦਾ ਅਨੁਸਾਰ ਘੱਟ ਤੋਂ ਘੱਟ ਇੱਕ ਪ੍ਰੇਮੀ ਤਾਂ ਚੌਰ ਕਰਨ ਲਈ ਜ਼ਰੂਰ ਹੀ ਹੋਵੇ। ਸਤਿਗੁਰਾਂ ਜੀ ਨੇ ਗੁਰਬਾਣੀ 'ਤੇ ਚੌਰ ਕਰਨ ਦੀ ਮਰਯਾਦਾ ਹੁਕਮ ਕਰਕੇ ਤੋਰੀ ਹੈ। ਆਪ ਚੌਰ ਕੀਤਾ ਅਤੇ ਕਰਵਾਇਆ। ਬਿਨਾ ਚੌਰ ਦੇ ਪ੍ਰਕਾਸ਼ ਕਰਨ ਵਾਲੇ ਦੀ ਬੜੀ ਭਾਰੀ ਗ਼ਲਤੀ ਹੈ। ਸਤਿਗੁਰੂ ਸਾਹਿਬ ਜੀ ਗੁਰਤਾ ਗੱਦੀ ਬਿਰਾਜਮਾਨ ਚਵਰ ਤਖ਼ਤ ਛਤ੍ਰ ਦੇ ਮਾਲਕ ਹਨ, ਇਸ ਕਰਕੇ ਚੌਰ ਕਰਨੀ ਅਤੀ ਹੀ ਜ਼ਰੂਰੀ ਹੈ। ਬਹੁਤੇ ਪ੍ਰੇਮੀ ਇਕੱਠੇ ਹੋਣ, ਹਰੇਕ ਦੇ ਹੱਥ ਚ ਚੌਰ ਹੋਵੇ। ਸੱਚੇ ਸਤਿਗੁਰਾਂ ਜੀ ਦੇ ਪਲੰਘੇ ਦੁਆਲੇ ਖੜ੍ਹ ਕੇ, ਸਤਿਗੁਰਾਂ ਜੀ ਨੂੰ ਚੌਰ ਕਰਨ ਅਤੇ ਉੱਚੀ ਜਾਪ ਭੀ ਕਰਨ, ਤਾਂ ਧੰਨ ੨ ਹੀ ਹੋ ਜਾਵੇ ਜੀ। ਸੱਚੇ ਸਤਿਗੁਰਾਂ ਜੀ ਨੇ ਮਹਾਨ ਕ੍ਰਿਪਾ ਕਰਕੇ ਆਪਣੇ ਪਿਆਰੇ ਸਿੱਖਾਂ ਨੂੰ ਸਤਿਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੁੱਗੋ ਜੁੱਗ ਅਟੱਲ ਗੁਰੂ ਬਖ਼ਸ਼ੇ ਹਨ ਅਤੇ ਸਤਿਗੁਰੂ ਸਾਹਿਬਾਂਨ ਜੀ ਨੇ ਸੱਚੇ ਸ੍ਰੀ ਗੁਰਬਾਣੀ ਗੁਰੂ ਜੀ ਦੀ ਆਪ ਪੂਜਾ ਕੀਤੀ। ਜਿਸ ਕਰਕੇ ਸਾਰੇ ਜਗਤ ਨੂੰ ਚਾਹੀਦਾ ਹੈ ਕਿ ਅੰਮ੍ਰਿਤ ਰੂਪ ਪਰਮਪੂਜਨੀਕ ਸ੍ਰੀ ਗੁਰਬਾਣੀ ਜੀ ਦਾ ਵਿਸ਼ੇਸ਼ ਪੂਜਣ ਕਰਕੇ ਆਤਮਨੰਦ ਪ੍ਰਾਪਤ ਕਰੇ।ਬਾਣੀ ਗੁਰੂ.ਗੁਰੂ ਹੈ ਬਾਣੀ; ਵਿਚਿ ਬਾਣੀ ਅੰਮ੍ਰਿਤੁ ਸਾਰੇ॥ਗੁਰੁਬਾਣੀ ਕਹੈ ਸੇਵਕੁ ਜਨੁ ਮਾਨੈ;ਪਰਤਖਿ ਗੁਰੂ ਨਿਸਤਾਰੇ॥

੧੯੬.ਅਨਤ ਕਲਾਵਾਨ ਸਦ ਸਦਾ ਮੇਹਰਵਾਨ ਸੂਰਬੀਰ ਬਹਾਦਰ ਰਾਜਾਨ ਰਾਜ॥ਸਤਿਗੁਰੂ ਗੋਬਿੰਦ ਸਿੰਘ ਸਾਹਿਬ ਮਹਾਰਾਜ ਜੀ,ਅਪਣੇ ਨਿਰਗੁਨ ਸਰੂਪ ਦੁਆਰਾ ਹੁਣ ਕੋਟਾਨ ਕੋਟਿ ਸੂਰਜਾਂ ਨੂੰ ਪ੍ਰਕਾਸ਼ ਰਹੇ ਹਨ।ਪਸ਼ੂ ਜ਼ਾਤੀ 'ਚੋਂ ਪ੍ਰਸਾਦੀ ਹਾਥੀ ਨੇ ਸਤਿਗੁਰੂ ਜੀ 'ਤੇ ਚੌਰ ਕਰਕੇ ਵਿਸਮਾਦ ਖ਼ੁਸ਼ੀ ਪ੍ਰਾਪਤ ਕੀਤੀ।ਯਥਾ:-ਚਮਰ ਚਾਰੁ ਕੋ;ਤਬਿ ਗਹਿਬਾਯੋ॥ ਥਿਰ ਹੋਇ;ਗੁਰ ਪਰ ਭਲੇ ਝੁਲਾਯੋ॥(ਗੁ:ਪ੍ਰ:ਸੂ:)(ਤਬਿ)ਤਦੋਂ ਪ੍ਰਸਾਦੀ ਹਾਥੀ ਦੇ ਸੁੰਢ 'ਚ(ਚਾਰੁ)ਸੁੰਦਰ(ਚਮਰ)ਚੌਰ ਫੜਾਇਆ,ਉਸ ਨੇ ਸੱਚੇ ਪਾਤਿਸਾਹ ਜੀ 'ਤੇ(ਭਲੇ)ਚੰਗੀ ਤਰ੍ਹਾਂ ਪ੍ਰੇਮ ਭਾਵਨਾ ਸਹਿਤ (ਝੁਲਾਯੋ) ਝੁਲਾਇਆ।

ਦਾਸ ਲੇ ਮਤਿ ਕਰਿ ਫੇਰਹਿ॥ ਜਿਸ ਤਰ੍ਹਾਂ ਖਾਸ ਪ੍ਰੇਮੀ ਚੌਰ (ਲੇ) ਲੈ ਕੇ (ਮਤਿ) ਅਕਲ (ਕਰਿ) ਕਰਕੇ (ਫੇਰਹਿ) ਫੇਰਦਾ ਹੈ। ਤਥਾ ਢੁਰਾਵਤਿ ਚਾਮਰਿ ਪ੍ਰਰੇਹਿ॥(ਤਥਾ)ਤਿਸ ਤਰ੍ਹਾਂ(ਚਾਮਰਿ)ਚੌਰ ਨੂੰ ਹਿਲਾ ਕੇ ਬੜੇ ਹੀ ਸੁੰਦਰ ਤਰੀਕੇ ਨਾਲ (ਢੁਰਾਵਤਿ) ਢੁਲਾਉਂਦਾ ਸੀ। ਜਿਸ ਨੂੰ ਦੇਖ ਕੇ,ਸ੍ਰੀ ਗੁਰੂ ਸਾਹਿਬ ਜੀ ਸਮੇਤ ਸਾਰੀ ਸਭਾ ਭੀ ਪ੍ਰਸੰਨ ਅਤੇ ਵਿਸਮਾਦ ਹੋ ਗਈ।

ਗੁਰ ਬਿਲਾਸ ਪਾਤਿਸਾਹੀ ੧੦ ਚ ਲਿਖਿਆ ਹੈ:-ਆਨ ਕਰੀ ਅਭ ਬੰਦਨ ਬਾਰਨ; ਸ੍ਰੀ ਗੁਰ ਕੇ ਪਗ ਸੋਂ ਚਿੱਤ ਲਾਈ॥ (ਬਾਰਨ) ਹਾਥੀ ਨੇ (ਆਨ) ਆ ਕੇ ਸ੍ਰੀ ਸਤਿ ਗੁਰ ਸਾਹਿਬ ਜੀ (ਕੇ) ਦੇ (ਪਗ) ਚਰਨਕਵਲਾਂ (ਸੋਂ) ਸਾਥ ਚਿੱਤ (ਲਾਈ) ਲਾ ਕੇ, (ਅਭ) ਦਿਲੀ ਪਿਆਰ ਸਤਿਕਾਰ ਨਾਲ (ਬੰਦਨ) ਨਮਸਕਾਰ (ਕਰੀ) ਕੀਤੀ। ਚੌਰ ਲਯੋ ਕਰ ਬੀਚ ਸੰਭਾਲ ਕੈ;ਫੇਰਤ ਹੈ ਗੁਰ ਤੇ ਚਹੂੰ ਘਾਈ॥ ਆਪਣੇ (ਕਰ) ਸੁੰਡ (ਬੀਚ) ਵਿੱਚ ਚੌਰ (ਲਯੋ) ਲੈ ਭਾਵ ਸੰਭਾਲ (ਕੈ) ਕੇ ਬੜੇ ਭਾਰੀ ਪ੍ਰੇਮ ਸ਼ਰਧਾ ਸਤਿਕਾਰ ਨਾਲ ਸਤਿ ਗੁਰ ਸਾਹਿਬ ਜੀ ’ਤੇ (ਚਹੂੰ) ਚੌਹੀਂ (ਘਾਈ) ਤਰਫੀਂ (ਫੇਰਤ) ਫੇਰਦਾ ਹੈ। ਜੇਕਰ ਅਸੀਂ ਸਦਾ ਹੀ ਚੜ੍ਹਦੀ ਕਲਾ ਤੇ ਸ੍ਰਬੱਤ ਦਾ ਭਲਾ ਚਾਹੁੰਦੇ ਹਾਂ, ਤਾਂ ਪ੍ਰਸਾਦੀ ਹਾਥੀ ਜੋ ਪਸ਼ੂ ਹੈ, ਉਸ ਤੋਂ ਸ਼ੁਭ ਸਿੱਖਿਆ ਲੈ ਕੇ ਲਗਾਤਾਰ ਰਾਤ ਦਿਨੇ ਚੌਰ ਕਰੀਏ।

੧੯੭.ਰਾਤ ਦਿਨੇ ਚੌਰ ਕਰਨ,ਚੌਰ ਦੀ ਸੰਭਾਲ਼ ਬਾਰੇ ਖ਼ਾਸ ਧਿਆਨ ਯੋਗ ਪ੍ਰੇਮ ਬੇਨਤੀਆਂ:- ਚੌਰ ਕਰਨ ਵਾਲਾ ਪ੍ਰੇਮੀ ਜਾਪ ਭੀ ਕਰੇ। ਗੁਰੂ ਸਾਹਿਬ ਜੀ ਦੇ ਮਿੱਠੇ ਪਿਆਰੇ ਚਰਨਾਂ ਚ ਰਹਿਣ ਵਾਲੇ ਪ੍ਰੇਮੀ, ਪ੍ਰੇਮ ਰੰਗ ਚ ਰੱਤੇ ਹੋਏ, ਇਕਾਗ੍ਰ ਹੋ ਕੇ ਦੋਹਾਂ ਹੱਥਾਂ ਨਾਲ ਚੌਰ ਕਰਕੇ ਗਦ ੨ ਹੋ ਜਾਂਦੇ ਹਨ। ਚੌਰ ਕਰਨ ਨਾਲ ਬਹੁਤ ਸਤਿਕਾਰ ਪਿਆਰ ਅਤੇ ਟਿਕਾਅ ਵਧ ਦਾ ਫੁੱਲਦਾ ਹੈ। ਗੁਰੂ ਘਰ ਚ ਰਹਿਣ ਵਾਲੇ ਪ੍ਰੇਮੀ ਅਤੇ ਘਰ ਚ ਰਹਿਣ ਵਾਲੇ ਪ੍ਰਵਾਰ, ਪਰਮਪੂਜਨੀਕ ਸਤਿਗੁਰੂ ਗ੍ਰੰਥ ਸਾਹਿਬ ਜੀ, ਪੋਥੀਆਂ ਸਾਹਿਬਾਨ ਜੀ ’ਤੇ ਪਲੰਘ ਦੇ ਚੁਫੇਰੇ ਇਕੱਠੇ ਹੋ ਕੇ, ਜਾਪ ਕਰਦਿਆਂ ਚੌਰ ਕਰਨ, ਤਾਂ ਬਹੁਤ ਭਾਰੀ ਫ਼ਲ ਮਿਲੇ। ਜੇ ਪਲੰਘਾ ਸਾਹਿਬ ਜੀ ਨਾ ਹੋਣ ਤਾਂ ਸ੍ਰੀ ਗੁਟਕਾ ਸਾਹਿਬ ਜੀ ਰੁਮਾਲੇ ਚ ਸਜਾ ਕੇ ਉੱਤੇ ਚੌਰ ਕੀਤਾ ਜਾਵੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਆਪ ਗੁਰਬਾਣੀ ਪੜ੍ਹਦਿਆਂ ਖੱਬੇ ਹੱਥ ਨਾਲ ਚੌਰ ਭੀ ਕਰਦੇ ਰਹੋ। ਜਦੋਂ ਸ੍ਰੀ ਗੁਟਕੇ ਸਾਹਿਬ ਜੀ ਤੋਂ ਜਾਂ ਜ਼ਬਾਨੀ ਨਿੱਤਨੇਮ ਜਾਂ ਸਿਮਰਨ ਕਰਦੇ ਹੋਵੋਂ, ਤਦੋਂ ਪੋਥੀਆਂ ਜਾਂ ਗੁਟਕਾ ਸਜਾ ਕੇ ਜਾਂ ਸਤਿਗੁਰੂ ਗ੍ਰੰਥ ਸਾਹਿਬ ’ਤੇ ਸੱਜੇ ਹੱਥ ਨਾਲ ਚੌਰ ਅਤੇ ਨਮਸਕਾਰ ਭੀ ਕਰਦੇ ਰਹੋ। ਧੰਨ ਗੁਰੂ ਗੁਰ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਚੌਰ ਦੀ ਮਹਾਨਤਾ ਮੰਨ ਕੇ, ਗੁਰਬਾਣੀ ਗੁਰੂ ਸਾਹਿਬ ਜੀ ’ਤੇ ਆਪ ਚੌਰ ਕੀਤਾ। ਯਥਾ:- ਬੁੱਢੇ ਗੁਰੂ ਗ੍ਰਿੰਥ ਲੀਨ ਸਿਰ ਧਾਰੀ॥ ਚਵਰ ਕਰਹਿਂ; ਗੁਰ ਵਾਰੰ ਵਾਰੀ॥ ਬਾਬੇ ਬੁੱਢੇ ਸਾਹਿਬ ਜੀ ਨੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੂਰਨ ਅਦਬ ਸਤਿਕਾਰ ਨਾਲ ਆਪਣੇ ਸੀਸ ’ਤੇ ਸਜਾ ਲਿਆ ਅਤੇ ਸ੍ਰੀ ਗੁਰੂ ਪੰਜਵੇਂ ਪਾਤਿਸਾਹ ਜੀ, ਆਪ ਬਾਰ ੨ ਚੌਰ ਕਰਨ ਲੱਗੇ।

ਇੱਕ ਜਗ੍ਹਾ ਲਿਖਿਆ ਦੇਖਿਆ ਕਿ ਜਦੋਂ ਕੋਈ ਪ੍ਰੇਮੀ ਤਾਬਿਆ ਬੈਠਾ ਹੋਵੇ, ਤਦੋਂ ਕੋਈ ਭੀ ਚੌਰ ਨਾ ਕਰੇ, ਨਵੇਂ ਆਏ ਪ੍ਰੇਮੀ ਨੂੰ ਸ੍ਰੀ ਚੌਰ ਸਾਹਿਬ ਜੀ ਕਰਨ ਦਾ ਚਾਅ ਉਤਸਾਹ ਪ੍ਰੇਮ ਹੁੰਦਾ ਹੈ। ਚੌਰ ਕਰਨ ਨਾਲ ਪ੍ਰੇਮ ਵਧਦਾ ਹੈ। ਇਸ ਲਈ ਅੱਗੇ ਹੱਥ ਵਧਾ ਕੇ ਖੜ੍ਹ ਕੇ ਚੌਰ ਕਰੋ। ਜੇ ਥੜਾ ਸਾਹਿਬ ਜੀ ਵੱਡੇ ਹੋਣ ਤਾਂ ਬਰਾਬਰ ਖੜ੍ਹ ਕੇ ਚੌਰ ਕਰੋ। ਚੌਰ ਕੇਵਲ ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਹੋਣਾ ਚਾਹੀਦਾ ਹੈ। ਤਾਬਿਆ ਚ ਬੈਠੇ ਪ੍ਰੇਮੀ ’ਤੇ ਚੌਰ ਨਾ ਹੋਵੇ। ਜੇ ਕੋਈ ਪ੍ਰੇਮੀ ਤਾਬਿਆ ਬੈਠਾ ਦਰਸ਼ਨ ਕਰਦਾ ਹੋਵੇ, ਚੌਰ ਉਸ ਦੀਆਂ ਅੱਖਾਂ ਸਾਹਮਣੇ ਜਾਂ ਲਾਈਟ

ਸਾਹਮਣੇ ਕਰਕੇ ਉਸ ਨੂੰ ਪ੍ਰੇਸਾਨ ਨਹੀਂ ਕਰਨਾ। ਅੱਗੇ ਦੇਣਾ ਹੋਵੇ, ਤਦੋਂ ਚੌਰ ਨੂੰ ਨਮਸਕਾਰ ਕਰਕੇ ਅੱਗੇ ਦੇਵੋ ਅਤੇ ਲੈਣ ਵਾਲਾ ਪ੍ਰੇਮੀ ਨਮਸਕਾਰ ਕਰਕੇ ਹੀ ਲਵੇ। ਆਏ ਪ੍ਰੇਮੀਆਂ ਨੂੰ ਚੌਰ ਕਰਨੋ ਵਰਜਣਾ ਨਹੀਂ ਚਾਹੀਦਾ, ਸਗੋਂ ਨੰਬਰਵਾਰ ਸਾਰੇ ਚੌਰ ਕਰਦੇ ਰਹਿਣ। ਚੌਰ ਲੈਣ ਜਾਂ ਦੇਣ ਸਮੇਂ ਚੌਰ ਨੂੰ ਚੁੰਮਣਾ ਨਹੀਂ, ਇਹ ਘੋਰ ਪਾਪ ਅਤੇ ਬੇਅਦਬੀ ਹੈ, ਨਮਸਕਾਰ ਹੀ ਕਰਨੀ ਚਾਹੀਦੀ ਹੈ।

ਗੁਰੂ ਇਤਿਹਾਸ ਅੰਦਰ ਲਿਖਿਆ ਹੈ ਕਿ ਸਤਿਗੁਰੂ ਸਾਹਿਬ ਜੀ ਦੇ ਉੱਪਰ ਹਮੇਸ਼ਾ ਦੋ ਚੌਰ ਹੁੰਦੇ ਸਨ। ਇਸੇ ਤਰ੍ਹਾਂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉੱਪਰ ਭੀ ਸੱਜੇ ਖੱਬੇ ਹੰਸ ਵਰਗੇ ਸੋਹਣੇ ਦੋ ਹੀ ਚੌਰ ਕਰਨੇ ਚਾਹੀਦੇ ਹਨ ਅਤੇ ਨਾਲ ਜਾਪ ਭੀ ਕੀਤਾ ਜਾਵੇ। ਅਦਬ ਸਤਿਕਾਰ ਸਹਿਤ ਇਸ ਤਰ੍ਹਾਂ ਚੌਰ ਹੋਣ ਤਾਂ ਦਿਲ ਨੂੰ ਬੜੇ ਹੀ ਸੁੰਦਰ ਲੱਗਣ, ਧੰਨ ੨ ਹੀ ਹੋ ਜਾਵੇ। ਗੁਰੂ ਜੀ
ਦੇ ਪ੍ਰੇਮੀ ਉਪਾਸ਼ਕ ਸਜੇ ਦੀਵਾਨ ਚ ਇਸ ਤਰ੍ਹਾਂ ਹੀ ਚੌਰ ਕਰਨ ਜੀ। ਦੀਵਾਨ ਤੋਂ ਅੱਗੋਂ ਪਿੱਛੋਂ ਭੀ ਜੇਕਰ ਦੋ ਚੌਰ ਅਤੇ ਜਾਪ ਕੀਤਾ ਜਾਵੇ ਤਾਂ ਬਹੁਤ ੩ ਫ਼ਲ ਮਿਲੇ। ਬਿਨੈ:- ਸਤਿਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਨੂੰ ਹਰ ਨੱਗਰ ਦੇ ਪ੍ਰੇਮੀ ਰੌਲ਼ਾਂ ਲਾ ਕੇ ਰਾਤ ਦਿਨੇ ਲਗਾਤਾਰ ਹਮੇਸਾਂ ਲਈ, ਪੂਰਨ ਪ੍ਰੇਮ ਸਹਿਤ ਜਾਪ ਕਰਦਿਆਂ ਸਤਿਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਨੂੰ ਚੌਰ ਕਰਨ ਤਾਂ ਸ੍ਰਬੱਤ ਦਾ ਭਲਾ ਅਤੇ ਧੰਨ ੨ ਹੀ ਹੋ ਜਾਵੇ, ਜਾਪ ਬੰਦ ਹੀ ਨ ਕਰਨ, ਜੁੱਗੋ ਜੁੱਗ ਕਰੀ ਹੀ ਜਾਣ। ਘਰਾਂ ਚ ਬੈਠੇ ਬਜ਼ੁਰਗ ਪੋਥੀਆਂ ਨੂੰ ਚੌਰ ਅਤੇ ਜਾਪ ਨਿਤਾ ਪ੍ਰਤੀ ਵੱਧ ਤੋਂ ਵੱਧ ਕਰਨ। ਇਸ ਤਰ੍ਹਾਂ ਕਰਨ ਵਾਲਿਆਂ ਦੇ ਦਾਸਨ ਦਾਸ ਚਰਨ ਚੱਟਦਾ ਹੈ। ਬਿਨੈ:- ਜੇਕਰ ਖੜ੍ਹ ਕੇ ਚੌਰ ਕੀਤਾ ਜਾਵੇ ਤਾਂ ਵਧੇਰੇ ਸਤਿਕਾਰ ਹੈ, ਨਾਲੇ ਸ੍ਰੀਰ ਚ ਹਿੰਮਤ ਪੈ ਜਾਂਦੀ ਹੈ। ਜਿਵੇਂ ਗੁਰਮੁਖਿ ਪਿਆਰੇ ਭਾਈ ਮੇਵਾ ਸਿੰਘ ਸਾਹਿਬ ਜੀ ਅਭਿਆਸੀ ਪਿੰਡ ਸਹੌਲੀ ਵਾਲਿਆਂ ਨੇ ਦੱਸਿਆ, ਦਾਸਨਦਾਸ ਬੈਠ ਕੇ ਚੌਰ ਕਰ ਰਿਹਾ ਸੀ, ਧੰਨ ਸਤਿਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਹੀ ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਬੈਠੇ ਦਿਸੇ, ਹੌਲੀ ੨ ਆਪਣਾ ਸਰੂਪ ਉੱਚਾ ਕਰਨ ਲੱਗੇ, ਦਾਸ ਹੱਥ ਉੱਚਾ ਕਰਕੇ ਚੌਰ ਕਰਦਾ ਰਿਹਾ, ਮਹਾਰਾਜ ਜੀ ਹੋਰ ਉੱਚੇ ਹੁੰਦੇ ਗਏ, ਤਾਂ ਦਾਸਨਦਾਸ ਖੜ੍ਹ ਕੇ ਚੌਰ ਕਰਨ ਲੱਗਾ। ਇਸ ਤੋਂ ਦਾਸਨ ਦਾਸ ਨੂੰ ਸਿੱਖਿਆ ਮਿਲੀ ਕਿ ਚੌਰ ਖੜ੍ਹ ਕੇ ਹੀ ਕਰਨਾ ਚਾਹੀਦਾ ਹੈ। "ਮਨੁ ਤਨੁ ਆਗੈ ਰਾਖਿ ਕੈ;ਊਭੀ ਸੇਵ ਕਰੇਇ॥ਅਨੁਸਾਰ ਸੇਵਾ ਕਰਨ ਵਾਲੇ ਪ੍ਰੇਮੀ ਸਤਿਗੁਰੂ ਸਾਹਿਬ ਜੀ ਦੀ ਹਜ਼ੂਰੀ 'ਚ ਸਾਵਧਾਨ ਖੜ੍ਹੇ ਰਹਿੰਦੇ, ਜਦੋਂ ਸਤਿਗੁਰੂ ਮਹਾਰਾਜ ਜੀ ਕਿਸੇ ਸੇਵਾ ਨੂੰ ਕਹਿੰਦੇ, ਤਾਂ ਭੱਜ ਕੇ ਜਾਂਦੇ, ਪਹਿਰੇਦਾਰ ਖੜ੍ਹ ਕੇ ਪੈਹਰਾ ਦਿੰਦੇ ਹਨ, ਬੈਠਣ ਨਾਲ ਨੀਂਦ ਆ ਜਾਂਦੀ ਹੈ। ਜੇ ਸ੍ਰੀਰ ਆਗਿਆ ਨਾ ਦੇਵੇ ਤਾਂ ਬੈਠ ਕੇ ਭੀ ਚੌਰ ਕਰ ਸਕੀਦਾ ਹੈ।

ਚੌਰ ਨੂੰ ਧੋਣ ਸਮੇਂ ਵਾਲਾਂ ਦਾ ਮੁੱਢ ਗਿੱਲਾ ਨਾ ਕਰੋ। ਜੇਕਰ ਚੌਰ ਨੂੰ ਪੈਰ ਲੱਗ ਜਾਵੇ ਤਾਂ ਉਸੇ ਵੇਲੇ ਧੋ ਦੇਉ। ਸ੍ਰੀ ਚੌਰ ਸਾਹਿਬ ਜੀ ਸ਼ੀਸ਼ੇ ਦੀ ਅਲਮਾਰੀ ਚ ਲਮਕਾਏ ਜਾਣ ਤਾਂ ਬੜੇ ਹੀ ਸੁੰਦਰ ਸੋਹਣੇ ਲੱਗਣ। ਲੱਕੜ ਦਾ ਵੱਡਾ ਕੰਘਾ ਲੋੜ ਪੈਣ 'ਤੇ ਧੀਰਜ ਪ੍ਰੇਮ ਸਹਿਤ ਕਰਦੇ

ਰਹਿਣਾ, ਕੰਘਾ ਕਰਨੇ ਕਰਕੇ ਸ੍ਰੀ ਚੌਰ ਸਾਹਿਬ ਜੀ ਸੁੰਦਰ ਸੋਹਣਾ ਸਜਦੇ ਹਨ। ਕੰਘਾ ਕੇਵਲ ਚੌਰ ਲਈ ਹੀ ਵਰਤਿਆ ਜਾਵੇ। ਸ੍ਰੀ ਚੌਰ ਸਾਹਿਬ ਜੀ ਸਤਿਗੁਰੂ ਗ੍ਰੰਥ ਸਾਹਿਬ ਜੀ ਉੱਪਰ ਅਤੇ ਪੈਰਾਂ ਵਾਲੀ ਵਿਛਾਈ 'ਤੇ ਨਹੀਂ ਰੱਖਣੇ, ਜਿਸ ਮੰਜੀ ਸਾਹਿਬ ਜੀ 'ਤੇ ਪ੍ਰਕਾਸ਼ ਹਨ, ਪਾਠਕ ਦੇ ਸਾਹਮਣੇ ਚੌਰ ਰੱਖਣ ਨਾਲ ਰੁਮਾਲਾ ਨਹੀਂ ਉੱਡਦਾ। ਸਾਹਮਣੇ ਥਾਂ ਨਾ ਹੋਣ ਤੋਂ ਨਿੱਕੇ ਸਟੂਲ 'ਤੇ ਰੱਖ ਸਕਦੇ ਹੋਂ। ਚੌਰ ਨੂੰ ਝਟਕੇ ਨਾਲ, ਬਹੁਤੇ ਜੋਰ ਨਾਲ ਨਹੀਂ ਕਰਨਾ। ਅੱਧੇ ਚੱਕ੍ਰ ਵਾਂਗ ਸੱਜਿਉਂ ਖੱਬੇ ਨੂੰ ਤੇ ਖੱਬਿਉਂ ਸੱਜੇ ਨੂੰ, ਧੀਰੇ ੨ ਮਨ ਦੇ ਪ੍ਰੇਮ ਸ਼ਰਧਾ ਸਤਿਕਾਰ ਨਾਲ ਜਾਪ ਕਰਦਿਆਂ ਕਰਨਾ ਚਾਹੀਦਾ ਹੈ, ਦੋਹਾਂ ਹੱਥਾਂ ਨਾਲ ਕਰਨੇ ਕਰਕੇ ਵਧੇਰੇ ਸਤਿਕਾਰ ਹੈ ਜੀ। ਬਿਨੈ:-ਬੰਦੇ ਜਾਂ ਮੁਰਦੇ ਜਾਂ ਹਥੌਲੇ ਵਾਲੇ ਅਪਵਿੱਤ੍ਰ ਚੌਰ ਨੂੰ ਸੱਚੇ ਸਤਿਗੁਰੂ ਸਾਹਿਬ ਜੀ 'ਤੇ ਨਹੀਂ ਵਰਤਣਾ ਅਤੇ ਨਾ ਹੀ ਸੱਚੇ ਸਤਿਗੁਰੂ ਸਾਹਿਬ ਜੀ ਦੇ ਚੌਰ ਸਾਹਿਬ ਜੀ ਨੂੰ ਪਖੰਡੀ ਬੰਦੇ ਅਤੇ ਮੁਰਦੇ ਅਥਵਾ ਹਥੌਲੇ ਆਦਿ ਹੋਰ ਕਿਸੇ 'ਤੇ ਭੀ ਨਹੀਂ ਵਰਤਣਾ। ਸਤਿਗੁਰੂ ਗ੍ਰੰਥ ਸਾਹਿਬ ਜੀ ਕੋਟਿ ਬ੍ਰਹਮੰਡਾਂ ਨੂੰ ਉਧਾਰਣਹਾਰ ਚਵਰ ਤਖ਼ਤ ਦੇ ਮਾਲਕ ਹਨ, ਉਨ੍ਹਾਂ ਦੇ ਬਰਾਬਰ ਗੱਦੇ 'ਤੇ ਬੈਠ ਕੇ, ਚੰਦੋਆ ਨਹੀਂ ਲਾਉਣਾ ਅਤੇ ਨਾ ਹੀ ਚੌਰ ਆਪਣੇ 'ਤੇ ਕਰਵਾਉਣਾ। ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਪਰਮਪਵਿੱਤ੍ਰ ਹਜ਼ੂਰੀ ਚ ਆਪਣੇ 'ਤੇ ਚੌਰ ਕਰਾਉਣ ਅਤੇ ਚੰਦੋਆ ਲੁਆਉਣ ਵਾਲੇ ਦੀ ਹੰਗਤਾ ਵਧਦੀ ਹੈ ਅਤੇ ਇਹ ਘੋਰ ਪਾਪ ਹੈ। ਇਹ ਗ਼ਲਤੀ ਭੁੱਲ ਕੇ ਭੀ ਨਹੀਂ ਕਰਨੀ। ਬਿਨੈ:-ਮੋਰ ਦੇ ਖੰਭਾਂ ਦੀਆਂ ਟਿੱਕੀਆਂ ਨੂੰ ਚਿੜੀਆਂ ਤੋੜ ਲੈਂਦੀਆਂ ਹਨ ਅਤੇ ਭੁਰਦਾ ਰਹਿੰਦਾ ਹੈ। ਕਈ ਮਾੜੇ ਨਾਈਲਨ ਦੇ ਉਲਝੇ ਚੌਰ ਹੁੰਦੇ ਹਨ, ਜਿਹੜੇ ਹਮੇਸ਼ਾ ਉਲਝੇ ਹੀ ਰਹਿੰਦੇ ਹਨ, ਉਹ ਭੀ ਨਹੀਂ ਚਾਹੀਦੇ। ਬੜੇ ਭਾਰੀ ਸ਼ੌਂਕ ਸਤਿਕਾਰ ਚਾਅ ਨਾਲ ਸੋਹਣੇ ਤੋਂ ਸੋਹਣੇ ਚੌਰ ਰੱਖਣੇ ਚਾਹੀਦੇ ਹਨ।

ਬਿਨੈ:-ਗੱਡੀ ' ਸਫ਼ਰ ਕਰਨ ਸਮੇਂ ਨਾਲ ਦੇ ਪ੍ਰੇਮੀ ਤੋਂ ਗੁਰਬਾਣੀ 'ਤੇ ਚੌਰ ਕਰਾਉ। ਯਾਤ੍ਰਾ ਦਾ ਬਹੁਤ ਭਾਰੀ ਫ਼ਲ ਮਿਲੇਗਾ। ਬਿਨੈ:-ਸਤਿਗੁਰਾਂ ਜੀ ਨੇ ਪ੍ਰੇਮੀਆਂ ਨੂੰ ਪ੍ਰੇਮ ਬਖ਼ਸ਼ ਕੇ ਨਿਹਾਲ ਕੀਤਾ ਹੈ। ਯਥਾ:-ਮੇਰੀ ਬਾਂਧੀ ਭਗਤੁ ਛਡਾਵੈ;ਬਾਂਧੈ ਭਗਤੁ.ਨ ਛੂਟੈ ਮੋਹਿ॥ਏਕ ਸਮੈ ਮੋਕਉ ਗਹਿ ਬਾਂਧੈ;ਤਉ ਫੁਨਿ ਮੋ ਪੈ ਜਬਾਬੁ ਨ ਹੋਇ॥ਸਦਾ ਲਈ ਲਗਾਤਾਰ ਰਾਤ ਦਿਨੇ ਸਤਿਗੁਰੂ ਗ੍ਰੰਥ ਸਾਹਿਬ ਜੀ 'ਤੇ ਘੱਟ ਤੋਂ ਘੱਟ ਇੱਕ ਚੌਰ ਹੋਣਾ ਚਾਹੀਦਾ ਹੈ। ਪ੍ਰਭੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਚਰਨ ਕਮਲਾਂ ਚ ਅਰਦਾਸ ਬੇਨਤੀ ਹੈ ਕਿ ਆਪਣੇ ਪੰਥ ਨੂੰ ਬਲ ਬਖ਼ਸ਼ਣ, ਤਾਂ ਜੋ ਹਰ ਗੁਰਦੁਆਰੇ ਸਾਹਿਬ ਜੀ ਚ ਦਿਨ ਰਾਤ ਲਗਾਤਾਰ ਚੌਰ ਤੇ ਜਾਪ ਹੁੰਦੇ ਹੀ ਰਹਿਣ। ਰਾਤ ਨੂੰ ਜਦੋਂ ਗੁਰੂ ਸਾਹਿਬ ਜੀ ਬਿਰਾਜਮਾਨ ਕੀਤੇ ਜਾਣ, ਤਦੋਂ ਭੀ ਚੌਰ ਅਤੇ ਨਾਲ ਜਾਪ ਹੁੰਦਾ ਰਹੇ। ਇੱਕ ਪਲ ਭੀ ਚੌਰ ਅਤੇ ਜਾਪ ਕਰਨੋ ਹਟਣਾ ਨਹੀਂ ਚਾਹੀਦਾ। ਇਸ ਤਰ੍ਹਾਂ ਦੁਨੀਆਂ ਭਰ ਚ ਤਮਾਮ ਅਸਥਾਨਾਂ 'ਤੇ ਰਾਤ ਦਿਨੇ ਇੱਕ ਰਸ ਚੌਰ ਅਤੇ ਜਾਪ ਹੁੰਦਾ ਰਹੇ ਜੀ। ਨਮਸਕਾਰ।

੧੯੮.ਪਰਮਪੂਜਨੀਕ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰ ਪੂਜਨ ਪ੍ਰੇਮਾ-ਭਗਤੀ ਕਰਨ ਬਾਰੇ ਖ਼ਾਸ ਪ੍ਰੇਮਮਈ ਸ਼ੁਭ ਸੱਚੀ ਮਰਯਾਦਾ ਸਿੱਖਿਆ ਦੇ ਨੁਕਤੇ:- ੧੯੯.ਦਲ

ਭੰਜਨ ਗੁਰੁ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ। ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੂੰ, ਪ੍ਰੇਮੀ ਸ਼ਰਧਾਲੂਆਂ ਨੇ ਹੱਥ ਜੋੜ ਕੇ ਪੁੱਛਿਆ, "ਹੇ ਗ੍ਰੀਬ ਨਿਵਾਜ, ਦੀਨਾ ਨਾਥ ਜੀਉ! ਆਪ ਜੀ ਨੇ ਪੱਟੀ ਕਿਉਂ ਬੰਨ੍ਹੀ ਹੈ ਜੀ?" ਫ਼ੁਰਮਾਇਆ, "ਫਲਾਨੇ ਸਿੰਘ ਨੂੰ ਮੇਰੇ ਪਾਸ ਬੁਲਾਉ, ਆਪਣਾ ਸ੍ਰੀ ਗੁਟਕਾ ਸਾਹਿਬ ਜੀ ਨਾਲ ਲੈ ਕੇ ਆਉਣ।" ਹੁਕਮ ਪਾ ਕੇ ਸਿੰਘ ਜੀ ਆ ਗਏ। ਸ੍ਰਬੰਸ ਦਾਨੀ ਸਤਿਗੁਰੂ ਸਾਹਿਬ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਸਰੂਪ ਗੁਰਬਾਣੀ ਜੀ ਦੇ ਪਰਮਪਵਿੱਤ੍ਰ ਸ੍ਰੀ ਗੁਟਕੇ ਸਾਹਿਬ ਜੀ ਨੂੰ ਅਦਬ ਸਹਿਤ ਨਮਸਕਾਰ  ਵਿੱਚੋਂ ਡੱਕਾ ਕੱਢਿਆ ਤਾਂ ਕਿਹਾ, "ਇਸ ਸਿੰਘ ਨੇ ਮੇਰੇ ਪੱਟੀ ਬੰ੍ਹਨਾਈ ਹੈ, ਪਰਮਪੂਜਨੀਕ ਸ੍ਰੀ ਗੁਰਬਾਣੀ ਜੀ ਮੇਰੇ ਨੇਤ੍ਰ ਹਨ। ਇਸ ਨੇ ਸ੍ਰੀ ਗੁਟਕੇ ਸਾਹਿਬ ਜੀ 'ਚ ਡੱਕਾ ਰੱਖਿਆ ਸੀ, ਉਹ ਦਾਸ ਦੀ ਅੱਖ 'ਚ ਵੱਜਾ ਹੈ।" ਉਸ ਸਿੰਘ ਨੇ ਪਰਮਪਵਿੱਤ੍ਰ ਚਰਨ-ਕਮਲ ਫੜ ਕੇ ਮੁਆਫ਼ੀ ਮੰਗੀ, ਤਾਂ ਸਾਰੇ ਪ੍ਰੇਮੀਆਂ ਨੇ ਹੱਥ ਜੋੜ ਕੇ ਨਮਸਕਾਰ ਕੀਤੀ ਅਤੇ ਬਾਰ ੨ ਕਿਹਾ, "ਧੰਨ ਗੁਰੂ ਗੋਬਿੰਦ ਸਿੰਘ ਸਾਹਿਬ ਜੀ! ਧੰਨ ਗੁਰੂ ਗੋਬਿੰਦ ਸਿੰਘ ਸਾਹਿਬ ਜੀ!"

੨੦੦.ਜਿਹੜੇ.ਪਰਮਪੂਜਨੀਕ ਆਦਿ ਅੰਤਿ;ਏਕੈ ਅਵਤਾਰਾ॥ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਸਾਹਿਬ ਜੀ ਆਪਣੇ ਘਰਾਂ 'ਚ ਰੱਖ ਕੇ,ਸਤਿਕਾਰ ਨਹੀਂ ਕਰਦੇ,ਅਦਬ ਸਤਿਕਾਰ ਵਾਲੇ ਅਸਥਾਨ 'ਤੇ ਪੂਰਨ ਅਦਬ ਸਤਿਕਾਰ ਸਹਿਤ ਪਹੁੰਚਾ ਦੇਣ,ਪੰਜ ਸਿੰਘ ਨਾਲ ਜਾਣ।ਕਈ ਇਹ ਗ਼ਲਤ ਸੋਚਦੇ ਹਨ ਜੇ ਅਸੀਂ ਘਰੋਂ ਸਤਿਗੁਰੂ ਸਾਹਿਬ ਜੀ ਦਾ ਪਰਮਪਵਿੱਤ੍ਰ ਸਰੂਪ ਛੱਡ ਆਏ,ਤਾਂ ਸਾਡਾ ਸਭ ਕੁੱਝ ਹੀ ਚਲਿਆ ਜਾਵੇਗਾ,ਇਹ ਗ਼ਲਤ ਖ਼ਿਆਲ ਹੈ,ਸਗੋਂ ਸਤਿਕਾਰ ਵਾਲੇ ਥਾਂ ਪਹੁੰਚਾਉਣੇ ਕਰਕੇ ਬਹੁਤ ਵੱਡਾ ਫ਼ਲ ਮਿਲੇਗਾ।ਸੱਚੇ ਸਤਿਗੁਰੂ ਸਾਹਿਬ ਜੀ ਦੀ ਬਣਾਈ ਮਰਯਾਦਾ ਅਨੁਸਾਰ ਸੱਚੇ ਸਤਿਗੁਰੂ ਸਾਹਿਬ ਜੀ ਦਾ ਪਰਮ ਸਤਿਕਾਰ ਹੋਣਾ ਬਹੁਤ ਹੀ ਜ਼ਰੂਰੀ ਹੈ।ਕਈ ਥਾਂਈ ਵੱਡੇ ਬਜ਼ੁਰਗ ਬਹੁਤੀ ਗਿਣਤੀ 'ਚ ਸਰੂਪ ਹਨ,ਜੋ ਪ੍ਰਕਾਸ਼ ਨਹੀਂ ਹੋ ਸਕਦੇ,ਉਨ੍ਹਾਂ ਦਾ ਭੀ ਪੂਰਨ ਸਤਿਕਾਰ ਹੋਣਾ ਚਾਹੀਦਾ ਹੈ।ਸੋ ਜੇ ਕਰ ਪ੍ਰਕਾਸ਼ ਨਾ ਭੀ ਹੋ ਸਕਣ ਤਾਂ ਭੀ ਘਰੇ ਸਤਿਕਾਰ ਨਾਲ਼ ਰੱਖੇ ਸੁਭਾਇਮਾਨ ਕੀਤੇ ਜਾ ਸਕਦੇ ਹਨ।ਇਹ ਬਚਨ ਹਰੇਕ ਗੁਰਦੁਆਰੇ ਸਾਹਿਬ ਜੀ ਲਿਖ ਕੇ ਲਾਉਣੇ ਚਾਹੀਦੇ ਹਨ।

੨੦੧.ਵਾਹਿਗੁਰੂ.ਪਰਮਪੂਜਨੀਕ ਸੱਚੇ ਸਤਿਗੁਰੂ ਅਮਰਦਾਸ ਸਾਹਿਬ ਜੀ ਦੀ ਸਪੁੱਤ੍ਰੀ ਬੀਬੀ ਭਾਨੀ ਜੀ ਭਗਤੀ ਦੇ ਅਵਤਾਰ ਹੋਏ ਹਨ,ਜਿਨ੍ਹਾਂ ਨੇ ਆਪਣੇ ਪਰਮਪੂਜਨੀਕ ਪਿਤਾ ਜੀ ਦੀ ਚੌਂਕੀ ਦੇ ਟੁੱਟੇ ਪਾਵੇ ਹੇਠਾਂ ਹਥੇਲੀ ਰੱਖ ਦਿਤੀ,ਤਾਂ ਲੱਕੜ ਹਥੇਲੀ 'ਚ ਖੁੱਭ ਗਈ,ਇਤਨਾ ਭਾਰੀ ਸਤਿਕਾਰ ਕੀਤਾ।ਇਸ  ਜਿੱਥੇ ੨ ਭੀ ਪ੍ਰੇਮੀ ਗੁਰਸਿੱਖ ਪ੍ਰਚਾਰ ਕਰਨ,ਉਹ ਆਪਣੇ ੨ ਇਲਾਕੇ 'ਚ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪੂਜਨੀਕ ਸਰੂਪਾਂ ਦਾ ਅਦਬ ਸਤਿਕਾਰ ਕਾਇਮ ਕਰਨ,ਥਾਂ ੨ ਜਾ ਕੇ ਪ੍ਰਚਾਰ ਕਰਕੇ ਪ੍ਰੇਮੀਆਂ ਨੂੰ ਸੇਵਾ ਸਤਿਕਾਰ 'ਚ ਲਾਉਣ।ਜਿਨ੍ਹਾਂ ਸੰਤਾਂ ਦੀ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਨਾਮ 'ਤੇ ਮੰਨਤਾ ਪੂਜਾ ਹੁੰਦੀ ਹੈ,ਉਨ੍ਹਾਂ ਨੂੰ ਪ੍ਰੇਮ ਸਹਿਤ ਬੇਨਤੀ ਹੈ ਕਿ ਸਤਿਗੁਰੂ ਸਤਿਗੁਰੂ;ਸਤਿਗੁਰ ਗੁਬਿੰਦ ਜੀਉ॥ਦੇ ਸਰੂਪਾਂ ਦਾ ਸਤਿਕਾਰ

ਕਰਨ ਤੇ ਕਰਾਉਣ। ਪ੍ਰੀਤਮ;ਪ੍ਰੇਮ ਭਗਤਿ ਕੇ ਦਾਤੇ॥ਧਾਰਮਿਕ ਗ੍ਰੰਥ ਨੂੰ ਗਿੱਲੇ ਥੰਦੇ ਹੱਥ ਨਹੀਂ ਲਾਉਣੇ ਚਾਹੀਦੇ,ਸਾਬਣ ਨਾਲ ਧੋ ਪੂੰਝ ਕੇ ਲਾਉ।

੨੦੨.ਮਹਾਰਾਜ ਸਾਹਿਬ ਜੀ ਮੇਹਰ ਕਰਕੇ,ਅੱਗ ਲੱਗਣ ਤੋਂ ਬਚਾਅ ਕੇ ਹੀ ਰੱਖਣ:- ਕਈ ਮੂਰਖ ਧੂਫ਼ ਜਾਂ ਮੋਮਬੱਤੀ ਜਗਾ ਕੇ ਚਲੇ ਜਾਂਦੇ ਹਨ।ਇਸ ਅਣਗਹਿਲੀ ਕਾਰਨ ਕਈ ਵਾਰੀ ਅੱਗ ਲੱਗ ਚੁੱਕੀ ਹੈ।ਧੂਫ਼ ਮੋਮਬੱਤੀ ਜੋਤਿ ਕੋਲ਼ੇ ਇੱਕ ਪ੍ਰੇਮੀ ਦਾ ਹੋਣਾ ਅਤੀ ਹੀ ਜ਼ਰੂਰੀ ਹੈ।ਜਿੱਥੇ ਰੁਮਾਲੇ ਲਮਕਦੇ ਹੋਣ,ਹੇਠਾਂ ਜੋਤਿ ਜਗਾਉਣ ਤੋਂ ਜਾਂ ਜਗਦੀ ਜੋਤਿ 'ਤੇ ਰੁਮਾਲਾ ਲਮਕਾਉਣ ਤੋਂ ਅੱਗ ਲੱਗਣ ਦਾ ਕਾਰਨ ਬਣ ਜਾਂਦਾ ਹੈ।ਉਪ੍ਰੋਕਤ ਬੇਨਤੀ ਦਾ ਖਾਸ ਖ਼ਿਆਲ ਰੱਖਣਾ ਚਾਹੀਦਾ ਹੈ,ਧੂਫ਼ ਜਾਂ ਜੋਤਿ ਰੁਮਾਲਿਆਂ ਤੋਂ ਦੂਰ ਹੋਣ।ਕਈ ਵਾਰੀ ਬਿੱਲੀ ਜਾਂ ਚੂਹੀ ਜੋਤਿ ਦੀ ਮੱਚਦੀ ਬੱਤੀ ਲੈ ਜਾਂਦੀ ਹੈ।ਅੱਗ ਲੱਗਣ ਦੇ ਬਹੁਤ ਕਾਰਣ ਬਣ ਚੁੱਕੇ ਹਨ।ਇਸ ਘੋਰ ਪਾਪ ਤੋਂ ਮਹਾਰਾਜ ਸਾਹਿਬ ਜੀ ਮੇਹਰ ਕਰਕੇ ਬਚਾ ਕੇ ਹੀ ਰੱਖਣ।ਸੋ ਜੋਤਿ ਧੂਫ਼,ਜਾਲ਼ੀ ਸ਼ੀਸ਼ੇ ਦੀ ਸੰਦੂਕੜੀ 'ਚ ਹੀ ਲਾਈ ਜਾਵੇ।

ਇੱਕ ਪਿੰਡ 'ਚ ਆਰਤੀ ਕਰਨ ਸਮੇਂ ਦੀਵਿਆਂ ਤੋਂ ਕਾਗਜ਼ ਦੇ ਫੁੱਲਾਂ ਨੂੰ ਅੱਗ ਲੱਗ ਗਈ,ਘਰ ਵਾਲਿਆਂ ਨੇ ਭਾਰੀ ਦੁੱਖ ਮੰਨਿਆਂ ਬਈ ਸਾਡੇ ਘਰੇ ਕੁਸਗਨ ਹੋ ਗਿਆ ਹੈ।ਆਰਤੀ ਸਮੇਂ ਦੀਵੇ ਨਹੀਂ ਜਗਾਉਣੇ ਚਾਹੀਦੇ।ਸੱਚੇ ਸਤਿਗੁਰੂ ਸਾਹਿਬ ਜੀ ਨੇ ਆਰਤੀ ਦੇ ਸ਼ਬਦ ਉਚਾਰੇ ਹਨ,ਉਨ੍ਹਾਂ ਦਾ ਕੀਰਤਨ ਕਰਕੇ ਹੀ ਆਰਤੀ ਕਰਨੀ ਚਾਹੀਦੀ ਹੈ।ਆਰਤੀ ਕਰਨੋਂ ਰੋਕਣਾ ਭੀ ਨਹੀਂ ਚਾਹੀਦਾ।ਆਰਤੀ ਕੀਰਤਨੁ ਸਦਾ ਅਨੰਦ॥

੨੦੩.ਸੁਖ ਨਿਧਾਨ;ਪ੍ਰੀਤਮ ਪ੍ਰਭ ਮੇਰੇ॥ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਕੋਲ਼ੇ ਅਖ਼ਬਾਰ ਪੜ੍ਹਨ,ਹੋਰ ਗੱਲਾਂ ਕਰਨ ਤੋਂ ਪੂਰਾ ੨ ਸੰਕੋਚ ਕਰਨਾ ਚਾਹੀਦਾ ਹੈ। ਕਈ ਵਾਰੀਂ ਬੇਖ਼ਿਆਲੀ 'ਚ ਬੰਦੇ ਬਹਿਸ ਕਰਦੇ ੨ ਆਪੋ ਵਿੱਚੀਂ,ਸਤਿਗੁਰੂ ਸਾਹਿਬ ਜੀ ਦੇ ਪਾਸ ਹੀ ਲੜ ਪੈਂਦੇ ਹਨ।ਇਸ ਕਰਕੇ ਹਜ਼ੂਰੀ 'ਚ ਗੱਲਾਂ ਅਤੇ ਲੜਨ ਤੋਂ ਪੂਰਾ ੨ ਸੰਕੋਚ ਰੱਖਣਾ ਚਾਹੀਦਾ ਹੈ।ਗੁਰਬਾਣੀ ਪੜ੍ਹਨ ਸਮੇਂ ਗ਼ਾਲ਼ ਕੱਢਣੀ ਬਹੁਤ ਬੁਰੀ ਹੈ।

੨੦੪.ਗੁਰੂ ਜੀ ਦੀ ਸ਼ੁਭ ਸੇਵਾ ,ਮਾਇਆ ਭੇਟਾ ਕਰਨ ਵਾਲੇ ਪ੍ਰੇਮੀ,ਨਿਮ੍ਰਤਾ ਸਹਿਤ ਵਿਸ਼ੇਸ਼ ਲਾਹੇਵੰਦ ਬੇਨਤੀ ਪ੍ਰਵਾਨ ਕਰਨ,ਜੋ ੨ ਭੀ ਪ੍ਰੇਮ ਭੇਟਾ ਦੇਣ,ਆਪਣੇ ਨਾਮ ਦੀ ਬਜਾਏ,ਕੇਵਲ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਨਾਮ ਲਿਖਾਉਣ 'ਚ ਸੰਤੁਸ਼ਟ ਹੋਣ,ਤਾਂ ਲੱਖਾਂ ਮਣਾ ਪੁੰਨ ਅਤੇ ਇਕਾਗ੍ਰਤਾ ਬਣੇ।ਐਸੇ ਪ੍ਰੇਮੀ ਜਨਾ ਨੂੰ ਰੋਮ ੨ ਕਰਕੇ ਨਮਸਕਾਰ ਹੈ। ਜੇ ਨਾਮ ਲਿਖਾਉਣਾ ਹੋਵੇ ਤਾਂ ਇਸ ਤਰ੍ਹਾਂ ਲਿਖਾਉਣ,"ਦਾਸਨ ਦਾਸ ਹਰੀ ਸਿੰਘ ਤੋਂ,ਗੁਰੂ ਗੁਰ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ ਮਹਾਨ ਕ੍ਰਿਪਾ ਕਰਕੇ,ਇੱਕ ਲੱਖ ਰੁਪੈ ਦੀ ਸ਼ੁਭ ਸੇਵਾ ਕਰਵਾਈ ਹੈ।"ਸਦਾ ਜੋ ੨ ਪ੍ਰੇਮੀ ਪੜ੍ਹਨਗੇ,ਉਹ ਸਤਿਗੁਰੂ ਨਾਨਕ ਦੇਵ ਸਾਹਿਬ ਸੱਚੇ ਪਾਤਿਸਾਹ ਜੀ ਦਾ ਨਾਮ ਹੀ ਪੜ੍ਹਨਗੇ।ਉਸ ਦਾ ਵਿਸ਼ੇਸ਼ ਫ਼ਲ,ਸਤਿਗੁਰੂ ਸਾਹਿਬ ਜੀ ਦਾ ਪਰਮਪਵਿੱਤ੍ਰ ਨਾਮ

ਲਿਖਾਉਣ ਵਾਲੇ,ਪੜ੍ਹਨ ਵਾਲਿਆਂ ਨੂੰ ਭੀ ਮਿਲੇਗਾ ਅਤੇ ਸੱਚੇ ਸਤਿਗੁਰੂ ਜੀ ਦੀ ਵਿਸ਼ੇਸ਼ ਹੀ ਖ਼ੁਸ਼ੀ ਪ੍ਰਾਪਤ ਹੋਵੇਗੀ।

੨੦੫. ਸੱਚੇ ਸਤਿਗੁਰੂ ਸਾਹਿਬ ਜੀ ਵੱਲ ਪੈਰ ਨਹੀਂ ਕਰਨੇ:-ਸ੍ਰੀ ਤਰਨਤਾਰਨ ਸਾਹਿਬ ਜੀ ਵਿਖੇ,ਇੱਕ ਆਦਮੀ ਪ੍ਰਕਰਮਾਂ 'ਚ ਸ੍ਰੀ ਦਰਬਾਰ ਸਾਹਿਬ ਜੀ ਵੱਲ ਪੈਰ ਕਰੀ ਪਿਆ ਸੀ।ਦਾਸ ਨੇ ਕਿਹਾ,"ਭਾਈ! ਇੱਧਰ ਪੈਰ ਨਾ ਕਰ।"ਉਸ ਕਿਹਾ,"ਚਾਰ ਚੁਫ਼ੇਰੇ ਰੱਬ ਹੈ।"ਪੂਰਨ ਪ੍ਰਭੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਮੱਕੇ ਵਾਲਾ ਦ੍ਰਿਸ਼ਟਾਂਤ ਲੈ ਕੇ,ਕਿਸੇ ਭੀ ਧਰਮ ਦੇ ਧਾਰਮਿਕ ਅਸਥਾਨ ਅਤੇ ਸੱਚੇ ਸਤਿਗੁਰੂ ਸਾਹਿਬ ਜੀ ਵੱਲ ਪੈਰ ਕਰਕੇ ਨਹੀਂ ਪੈਣਾ ਚਾਹੀਦਾ।ਜਦੋਂ ਸੱਚੇ ਸਤਿਗੁਰੂ ਸਾਹਿਬ ਜੀ ਬਾਹਰ ਜਾਂਦੇ ਸਨ ਤਾਂ ਚੋਬਦਾਰ ਅਤੇ ਹੋਰ ਪ੍ਰੇਮੀ ਸਿੱਖ ਅੱਗੇ ੨ ਦੌੜਦੇ ਸਨ।ਜੇਕਰ ਕੋਈ ਰਸਤੇ ਵੱਲ ਪੈਰ ਕਰੀ ਪਿਆ ਹੁੰਦਾ,ਤਾਂ ਉਸ ਨੂੰ ਉਠਾਉਂਦੇ,"ਉੱਠ ਭਾਈ!ਸਾਵਧਾਨ ਹੋ,ਸਿਰ ਢਕ,ਮੱਥਾ ਟੇਕ,ਭਾਗਾਂ ਵਾਲਾ ਬਣ।" ਉਸ ਨੂੰ ਚਾਅ ਚੜ੍ਹ ਜਾਂਦਾ।
ਅੱਗੋਂ ਕਹਿੰਦਾ,"ਆਪ ਜੀਆਂ ਦਾ ਧੰਨਵਾਦ ਹੈ,ਜੋ ਸੁੱਤੇ ਪਏ ਦਾਸਨ ਦਾਸ ਨੂੰ ਜਗਾ ਕੇ,ਰਾਜਨ ਕੇ ਰਾਜਾ. ਮਹਾਰਾਜਨ ਕੇ ਮਹਾਰਾਜਾ; ਜੀ ਦੇ ਪਰਮਪਵਿੱਤ੍ਰ ਸੱਚੇ ਦਰਸ਼ਨ ਕਰਵਾ ਦਿਤੇ ਹਨ ਜੀ।"

੨੦੬.ਦੁਕਾਨਦਾਰਾਂ ਨੂੰ ਨਿਮ੍ਰਤਾ ਸਹਿਤ ਸਤਿਕਾਰ ਬਾਰੇ ਪ੍ਰੇਮ ਬੇਨਤੀ ਹੈ ਕਿ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਜੀ ਦੇ ਸਰੂਪਾਂ 'ਤੇ ਦੋ ੨ ਸੁੰਦਰ ਰੁਮਾਲੇ ਚੜ੍ਹਾ ਕੇ,ਸਜਾ ਫਬਾ ਕੇ ਸਤਿਕਾਰ ਸਹਿਤ ਪੂਜਣ।ਤਮਾਮ ਧਾਰਮਿਕ ਗ੍ਰੰਥਾਂ 'ਤੇ ਸੁੰਦਰ ਰੁਮਾਲੇ ਚੜ੍ਹਾਏ ਜਾਣ ਤਾਂ ਬਹੁਤ ਹੀ ਭਲਾ ਹੋਵੇ,ਦੁਕਾਨ ਸਜੇ ਫ਼ਬੇ ਧੰਨ ੨ ਹੋ ਜਾਵੇ। ਛੋਟੇ ਵੱਡੇ ਤਮਾਮ ਸਾਈਜ਼ ਦੇ ਤਣੀਆਂ ਵਾਲੇ ਰੁਮਾਲੇ ਲੋੜ੍ਹ ਕੇ ਜਾਂ ਪੀਕੋ ਕਰਕੇ ਦੁਕਾਨ 'ਤੇ ਵਾਧੂ ਰੱਖੇ ਜਾਣ।ਖ਼ਾਸ ਤੌਰ 'ਤੇ ਧਾਰਮਿਕ ਗ੍ਰੰਥਾਂ ਵਾਲੀਆਂ ਦੁਕਾਨਾਂ 'ਤੇ ਰੁਮਾਲੇ ਭੀ ਨਾਲ ਹੀ ਮਿਲਣੇ ਚਾਹੀਦੇ ਹਨ।ਧਾਰਮਿਕ ਪੋਥੀਆਂ ਜਾਂ ਸਤਿਗੁਰੂ ਸਾਹਿਬ ਜੀ ਦੇ ਸਰੂਪ ਦੁਕਾਨ ਤੋਂ ਲਿਆਉਣ ਵਾਲੇ ਪ੍ਰੇਮੀ ਭੀ ਆਪਣੇ ਨਾਲ ਸੁੰਦਰ ਰੁਮਾਲੇ,ਚੌਰ ਅਤੇ ਹੋਰ ਜ਼ਰੂਰੀ ਬਸਤ੍ਰ ਲਿਜਾਣ।ਬਿਨੈ:-ਗੁਰਮੁਖਿ ਦੁਕਾਨਦਾਰ ਧਾਰਮਿਕ ਗ੍ਰੰਥ ਲੈਣ ਵਾਲਿਆਂ ਨੂੰ ਲਿਖਤੀ ਸੇਵਾ ਸੰਭਾਲ ਦੀ ਪੂਰੀ ੨ ਸਿੱਖਿਆ ਦੇ ਕੇ ਆਪਣਾ ਜਨਮ ਸਫ਼ਲਾ ਕਰਨ।

੨੦੭.ਸ੍ਰੀ ਗੁਰਦੁਆਰੇ ਸਾਹਿਬ ਜੀ 'ਚ ਅੰਮ੍ਰਿਤ ਵੇਲੇ ਸਭ ਤੋਂ ਪਹਿਲਾਂ ਨਗਾਰਾ ਵਜਾਉਣਾ ਚਾਹੀਦਾ ਹੈ।ਮਗਰੋਂ ਲੋੜ ਅਨੁਸਾਰ ਵਜਾਓ।ਨਗਾਰੇ ਦੀ ਗਰਜ ਨਾਲ ਦਲਿੱਦ੍ਰ ਦੂਰ ਹੁੰਦਾ ਹੈ,ਬੀਰ-ਰਸ ਜਾਗਦਾ ਹੈ। ਯਥਾ:-ਝੰਡੇ ਝੂਲਦੇ ਨਗਾਰੇ ਆਉਂਦੇ ਵੱਜਦੇ, ਨੀਲੇ 'ਤੇ ਅਸਵਾਰ ਪਾਤਿਸਾਹ॥

੨੦੮.ਖ਼ਾਸ ਧਿਆਨ ਨਾਲ ਇਸ ਬੇਨਤੀ ਦਾ ਮੰਨਣ ਕਰੋ ਜੀ।ਕਾਰਣ ਕਰਣ ਕਰੀਮ॥ ਜੀ ਦੇ ਸਰੂਪਾਂ ਦੀ ਜਿਲਦ ਦੇ ਅੰਦਰ ਸਾਫ਼ ਨਾ ਕਰਨੇ ਕਰਕੇ ਗਰਦ ਜਮ੍ਹਾਂ ਹੋ ਜਾਂਦੀ ਹੈ।ਇਸ ਪ੍ਰੇਮੀ ਜਨ,ਗ੍ਰੰਥੀ ਸਿੰਘ ਸਾਹਿਬਾਨ ਜੀ ਆਪ ਗਰਦ ਝਾੜਨ,ਸੇਵਾਦਾਰਾਂ ਨੂੰ ਦੱਸਦੇ ਰਹਿਣ।ਦਾਸ

ਨੇ ਟਾਟਾ ਸ਼ਹਿਰ ਵਿਖੇ ਕਿਸੇ ਪ੍ਰੇਮੀ ਘਰੇ,ਸ੍ਰੀ ਮੁਖਵਾਕ ਲੈਣ ਲੱਗਿਆਂ ਜ਼ਿਲਦ ਦੇ ਅੰਦਰਲੇ ਪਾਸੇ ਤੋਂ ਸੁੱਕੀ ਕਿਰਲੀ ਕੱਢੀ। ਬੇਨਤੀ ਕੀਤੀ ਤੋਂ ਬਿਨਾ ਇਸ ਗੱਲ ਦਾ ਖ਼ਿਆਲ ਨਹੀਂ ਰਹਿੰਦਾ। ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ;ਜੀ ਦੀ ਖ਼ੁਸ਼ੀ ਲੈਣ,ਨਿਮ੍ਰਤਾ ਸਹਿਤ ਇਸ ਬੇਨਤੀ ਨੂੰ ਖ਼ਾਸ ਧਿਆਨ ਨਾਲ ਸੁਣ ਕੇ ਮੰਨੋ,ਅੱਗੇ ਦੱਸਦੇ ਰਹੋ। ਸਤਿਕਾਰ ਦਾ ਵੱਡਾ ਭਾਰੀ ਪੁੰਨ ਅਮਰ ਫ਼ਲ ਹੈ। ਸੋ ਸਭ ਦੁਨੀਆਂ ਭਰ 'ਚ ਜਿਤਨੇ ਭੀ ਸਰੂਪ ਹਨ,ਇੱਕ ੨ ਪੱਤ੍ਰਾ ਕਰਕੇ,ਮਲਮਲ ਦਾ ਬਸਤ੍ਰ ਪੋਲਾ ੨ ਲਾ ਕੇ,ਕੁੱਝ ਸਮੇਂ ਮਗਰੋਂ,ਗਰਦ ਝਾੜ੍ਹਦੇ ਰਹੋ ਜੀ। ਵਿਰਲੇ ੨ ਪ੍ਰੇਮੀ ਇਸ ਤਰ੍ਹਾਂ ਦੀ ਸੱਚੀ ਸੇਵਾ ਕਰਕੇ ਸ਼ੁਭ ਸੱਚਾ ਇਸ਼ਨਾਨ ਕਰਦੇ ਹਨ। ਸਾਚਾ ਨਾਵਣੁ;ਗੁਰ ਕੀ ਸੇਵਾ॥

੨੦੯.ਸ੍ਰੀ ਗੁਰਦੁਆਰੇ ਸਾਹਿਬ ਜੀ ਵਿਖੇ ਨਿੱਤਨੇਮ ਦੇ ਰੀਕਾਰਡ ਲਾਉਣ ਦੀ ਬਜਾਏ,ਨਿੱਤਨੇਮ ਵੇਲੇ ਆਪ ਹੀ ਸ਼ੁੱਧ ਅੰਮ੍ਰਿਤ ਬਾਣੀ ਪੜ੍ਹਨ ਸੁਨਣ ਦਾ ਵਿਸ਼ੇਸ਼ ਫ਼ਲ ਹੈ। ਜੇਕਰ ਅਸੀਂ ਪੀਰਾਨ ਪੀਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ,ਗੁਰੂ ਸੰਗਤ ਜੀ ਨੂੰ ਸ਼ੁੱਧ ਅੰਮ੍ਰਿਤ ਗੁਰਬਾਣੀ

ਸੁਣਾਈਏ ਤਾਂ ਸਤਿਗੁਰੂ ਸਾਹਿਬ ਜੀ ਭਾਰੀ ਪ੍ਰਸੰਨ ਹੁੰਦੇ ਹਨ। ਜੋ ਪ੍ਰੇਮੀ ਭਾਵਨਾ ਨਾਲ ਬਾਣੀ ਸੁਣਾਉਂਦੇ ਹਨ,ਉਹ ਸੁਣਾਉਂਦਿਆਂ ੨ ਮਹਾਂਪੁਰਸ਼ ਬਣ ਜਾਂਦੇ ਹਨ। ਬਹੁਤੇ ਗ੍ਰੰਥੀ ਸਿੰਘ ਮੰਜੇ 'ਤੇ ਪਏ ਹੀ ਰੀਕਾਰਡ ਲਾ ਦਿੰਦੇ ਹਨ। ਦਲਿੱਦ੍ਰ ਤਾਂ ਪਹਿਲਾਂ ਹੀ ਬਹੁਤ ਹੈ,ਪਰ ਇਸ ਨਾਲ ਹੋਰ ਵਧ ਗਿਆ। ਜਿਸ ਕਰਕੇ ਸ਼ੁੱਧ ਸੰਥਿਆ ਕਰਨੋ ਹਟ ਹੀ ਗਏ ਹਨ। ਜ਼ਰੂਰੀ ਪ੍ਰੇਮ ਬੇਨਤੀ ਹੈ ਕਿ ਆਪ ਸ਼ੁੱਧ ਸੰਥਿਆ ਕਰਕੇ,ਭਾਈ ਗੋਪਾਲੇ ਸਾਹਿਬ ਜੀ ਵਾਂਗ,ਸ਼ੁੱਧ ਬਾਣੀ ਸੁਣਾ ਕੇ,ਕੋਟਿ ਬ੍ਰਹਮੰਡਾਂ ਦੇ ਮਾਲਕ ਸੱਚੇ ਸਤਿਗੁਰੂ ਸਾਹਿਬ ਜੀ ਅਤੇ ਸਤਿਸੰਗਤ ਜੀ ਦੀ ਖ਼ੁਸ਼ੀ ਲੈਣੀ ਚਾਹੀਦੀ ਹੈ।

੨੧੦.ਵਿਸ਼ੇਸ਼ ਸ਼ੁੱਧ ਰੀਕਾਰਡ ਕੀਤੀ ਬਾਣੀ ਹੀ ਸਪੀਕ੍ਰ 'ਚ ਲਾ ਕੇ,ਸ੍ਰੀ ਗੁਟਕੇ ਸਾਹਿਬ ਜੀ ਪ੍ਰਕਾਸ਼ ਕਰਕੇ ਸੁਣੀ ਜਾਵੇ। ਜਿਸ ਕਰਕੇ ਅਪਣੀਆਂ ਗ਼ਲਤੀਆਂ ਦੀ ਸ਼ੁੱਧੀ ਹੋਵੇ।

੨੧੧.ਜਿੱਥੋਂ ਸ੍ਰੀ ਗੁਰਦੁਆਰੇ ਸਾਹਿਬ ਜੀ ਦੇ ਦਰਸ਼ਨ ਕਰੋਂ, ਦੋਵੇਂ ਹੱਥ ਜੋੜ ਸਿਰ ਝੁਕਾ ਕੇ ਗੁਰ ਫ਼ਤਹਿ ਬੁਲਾ ਕੇ ਜੈਕਾਰਾ ਗਜਾਉ।

੨੧੨.ਜਿਹੜੇ ਪ੍ਰੇਮੀ ਸ੍ਰੀ ਗੁਰਬਾਣੀ ਜੀ ਰੀਕਾਰਡ ਕਰਦੇ ਹਨ,ਉਨ੍ਹਾਂ ਨੂੰ ਭੀ ਖ਼ਾਸ ਪ੍ਰੇਮ ਸਹਿਤ ਬੇਨਤੀ ਹੈ ਕਿ ਪੂਰੀ ਲਗ ਮਾਤ੍ਰ ਧਿਆਨ ਨਾਲ ਲਾ ਕੇ ਸ਼ੁੱਧ ਰੀਕਾਰਡ ਕਰਨ। ਰੀਕਾਰਡ ਕਰਨ ਤੋਂ ਬਾਦ ਉਸ ਦੀ ਸ਼ੁੱਧਾਈ ਬਰ ਜ਼ਰੂਰ ਹੀ ਕਰਨ ਜੀ।

੨੧੩.ਧਾਰਮਿਕ ਗ੍ਰੰਥਾਂ ਦੇ ਪੱਤ੍ਰਿਆਂ 'ਤੇ ਰੂਹ ਕਿਉੜਾ ਨਹੀਂ ਛਿੜਕਣਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਾਜ 'ਚ ਦਿਤੇ ਨਹੀਂ ਕਹਿਣਾ,ਆਪਣੀ ਪਿਆਰੀ ਬੱਚੀ ਨੂੰ,ਇਹ ਸ਼ੁਭ ਸਿਖਿਆ ਦਿਤੀ ਜਾਵੇ:-"ਹੇ ਪਿਆਰੀ ਬੱਚੀ ਸੌਹਰੇ ਘਰ,ਸੱਚੇ ਸਤਿਗੁਰੂ ਸੱਚੇ ਪਾਤਿਸ਼ਾਹ ਜੀ ਨੂੰ,ਪਰਮ ਉੱਚੇ ਸੁੱਚੇ ਗੁਰੂ ਪਰਮੇਸਰ ਮੰਨ ਕੇ,ਅਨਿਕ ਪ੍ਰਕਾਰ ਦੀ ਸ਼ੁਭ ਸੱਚੀ ਸੇਵਾ ਕਰਕੇ ਨਿਹਾਲ ਹੋਈਂ।"

੨੧੪.ਕਈ ਪ੍ਰੇਮੀਂ ਵਾਰੋ ਵਾਰੀਂ ਆ ਕੇ ਓਹੀ ਨਿੱਤਨੇਮ ਦੀ ਬਾਣੀ,ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੜ੍ਹਦੇ ਹਨ,ਜਿਸ ਪਰਮਪਵਿੱਤ੍ਰ ਪੱਤ੍ਰੇ ਮੈਲ਼ੇ ਹੋ ਕੇ ਫਟ ਜਾਂਦੇ ਹਨ।ਇਸ ਸਤਿਕਾਰ ਨੂੰ ਮੁਖ ਰੱਖਦਿਆਂ,ਨਿੱਤਨੇਮ ਜਾਂ ਸੁਖਮਨੀ ਸਾਹਿਬ ਜੀ ਦੀ ਸ੍ਰੀ ਗੁਰਬਾਣੀ ਨੂੰ ਸ੍ਰੀ ਗੁਟਕੇ ਸਾਹਿਬ ਤੋਂ ਹੀ ਪੜ੍ਹਨਾ ਚਾਹੀਦਾ ਹੈ।ਸਪੀਕ੍ਰ 'ਚ ਪੜ੍ਹਨ ਦਾ ਬਹੁਤ ਹੀ ਪੁੰਨ ਫ਼ਲ ਹੈ।

੨੧੫.ਵਾਹਿਗੁਰੂ ਗੁਰਬਾਣੀ ਸੁੰਦਰ ਸ਼ੁੱਧ ਛਪਾਈ ਬਾਰੇ ਰਸਾਲੇ ਛਾਪਕਾਂ,ਸਮੂਹ ਪ੍ਰੇਮੀਆਂ ਨੂੰ ਖ਼ਾਸ ਪ੍ਰੇਮ ਨਿੰਮਰਤਾ ਸਹਿਤ ਪ੍ਰੇਮ ਬੇਨਤੀ ਹੈ ਕਿ ਇੱਕ ਅੱਖਰ ਲਗ ਦਾ ਨਾਮ ਲੈ ਕੇ,ਅੱਖਾਂ ਨਾਲ ਇੱਕ ਦੂਜੇ ਦੇ ਅੱਖਰ ਦੇਖ ਕੇ,ਪਰੂਫ਼ ਪੜ੍ਹਿਆ ਜਾਵੇ।ਗੁਰਸਬਦ ਰਤਨ ਪ੍ਰਕਾਸ਼ ਦੇ ਲਿਖਾਰੀ ਅਕਾਲੀ ਕੌਰ ਸਿੰਘ ਜੀ ਹਨ, ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਰੇਕ ਤੁਕ ਦਾ ਤੱਤਕਰਾ ਹੈ ਜੋ ਪੰਜਾਬ ਭਾਸ਼ਾ ਵਿਭਾਗ ਤੋਂ ਮਿਲਦਾ ਹੈ ਜੀ। ਇਸ ਤੋਂ ਗੁਰਬਾਣੀ ਤੁਕਾਂ ਸੋਧ ਕੇ ਸੱਚੇ ਸਤਿਗੁਰਾਂ ਦੀਆਂ ਖੁਸ਼ੀਆਂ ਪ੍ਰਾਪਤ ਕਰੋ ਜੀ।ਵਾਹਿਗੁਰੂ ॥ਅੰਮ੍ਰਿਤ -ਰੂਪ ਗੁਰਬਾਣੀ ਜੀ ਦੇ ਅੱਖਰਾਂ ਨੂੰ ਬਿੰਗੇ ਟੇਢੇ ਲਿਖ ਕੇ,ਟਾਈਟਲ ਬਨਾਉਣਾ ਠੀਕ ਨਹੀਂ, ਛਾਪੇ ਦੇ ਅੱਖਰਾਂ ਅਨੁਸਾਰ ਹੀ ਲਿਖੋ ਜੀ ।ਰਸਾਲੇ ਛਾਪਕ ਲੇਖਾਂ ਦੀਆ ਤੁਕਾਂ ਲਗਾਂ ਦੀ ਪੂਰਨ ਸ਼ੁਧਾਈ ਕਰਨ ਜੀ। ਹੇ ਪ੍ਰੇਮੀ ਜਨੋ!ਹਮਰੋ ਕਰਤਾ;ਰਾਮੁ ਸਨੇਹੀ॥ਦੇ ਪੂਰਨ ਅਵਤਾਰ ਗੁਰੂ ਗੁਰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੇ ਸਰੂਪ,ਧਾਰਮਿਕ ਗ੍ਰੰਥ ਸਪੈਸ਼ਲ ਕੀਮਤੀ ਤੋਂ ਕੀਮਤੀ ਅਤੀ ਸੁੰਦਰ ਕਾਗਜ਼ 'ਤੇ ਪ੍ਰੇਮ ਸ਼ਰਧਾ ਨਾਲ ਸ਼ੁੱਧਾਈ ਸਹਿਤ ਛਾਪਣੇ ਚਾਹੀਦੇ ਹਨ।ਜੇਕਰ ਸੁੰਦਰ ਸੋਹਣੇ ਕੀਮਤੀ ਕਾਗਜ਼ 'ਤੇ ਕੀਮਤੀ ਤੋਂ ਕੀਮਤੀ ਸਿਆਹੀ ਨਾਲ ਛਪਾਈ ਹੋਵੇ ਤਾਂ ਪ੍ਰੇਮੀਆਂ ਨੂੰ ਵੱਡਾ ਭਾਰੀ ਚਾਅ ਉਤਸ਼ਾਹ ਖ਼ੁਸ਼ੀ ਖੇੜਾ ਅਨੰਦ ਪ੍ਰਾਪਤ ਹੁੰਦਾ ਹੈ।ਸ੍ਰੀ ਗੁਰਬਾਣੀ ਜੀ ਦੇ ਸਤਿਕਾਰ ਦੀਆਂ ਮੁਰਾਦਾਂ,ਸ੍ਰੀ ਗੁਰਬਾਣੀ ਜੀ ਦੇ ਪੂਰਨ ਸਤਿਕਾਰ ਕਰਨ ਤੋਂ ਹੀ ਪ੍ਰਾਪਤ ਹੁੰਦੀਆਂ ਹਨ।ਜਿਵੇਂ;ਗੁਰੁ ਅਰਜੁਨੁ ਪਰਤਖ੍ਹ ਹਰਿ॥ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਸੰਪੂਰਨ ਕਰਕੇ,੧੬੬੧ ਬਿਕ੍ਰਮੀ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਪਹਿਲੀ ਬਾਰ ਪ੍ਰਕਾਸ਼ ਕੀਤੇ,ਕਿੰਨਾ ਲੰਮਾਂ ਸਮਾਂ ਹੋ ਚੁੱਕਾ ਹੈ,ਓਸ ਸਮੇਂ ਸ੍ਰੀ ਗੁਰਬਾਣੀ ਜੀ ਲਿਖਣ ,ਸਤਿਗੁਰੂ ਸਾਹਿਬ ਜੀ ਨੇ ਚੰਗੇ ਤੋਂ ਚੰਗਾ ਕੀਮਤੀ ਤੋਂ ਕੀਮਤੀ ਕਾਗਜ਼ ਵਰਤਿਆ।ਇਸ ਜੋ ਕਾਗਜ਼ ਦੁਨੀਆਂ ਭਰ 'ਚ ਅੱਵਲ ਹੋਵੇ,ਓਸ 'ਤੇ ਹੀ ਅੰਮ੍ਰਿਤ ਪਰਮਪਵਿੱਤ੍ਰ ਬਾਣੀ ਜੀ ਛਾਪੇ ਜਾਣ।ਸੱਚੇ ਪ੍ਰੇਮ ਕੀਤੀ ਸੇਵਾ ਦਾ ਬਹੁਤ ਵੱਡਾ ਭਾਰੀ ਫ਼ਲ ਹੈ ਜੀ।ਸਾਚੁ ਕਹੌਂ ਸੁਨ ਲੇਹੁ ਸਭੈ;ਜਿਨ ਪ੍ਰੇਮੁ ਕੀਓ.ਤਿਨ ਹੀ ਪ੍ਰਭੁ ਪਾਇਓ॥ਗੁਰੂ ਗੁਰ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਜੀ ਫ਼ੁਰਮਾਉਂਦੇ ਹਨ:-ਦਾਸਨ ਦਾਸ(ਸਾਚੁ)ਸੱਚੇ ਬਚਨ(ਕਹੌਂ)ਕਹਿੰਦਾ ਹੈ,(ਸਭੈ) ਸਾਰੇ ਧਿਆਨ ਨਾਲ ਸੁਨ(ਲੇਹੁ)ਲਵੋ!(ਜਿਨ)ਜਿਨ੍ਹਾਂ ਨੇ ਸ੍ਰੀ ਵਾਹਿਗੁਰੂ ਜੀ ਨਾਲ ਵਿਸਮਾਦ ਪ੍ਰੇਮੁ(ਕੀਓ)ਕੀਤਾ ਹੈ,(ਤਿਨ)ਤਿਨ੍ਹਾਂ ਨੇ ਹੀ(ਪ੍ਰਭੁ)ਸਮ੍ਰੱਥ ਸੱਚੇ ਵਾਹਿਗੁਰੂ ਜੀ(ਪਾਇਓ)ਪਾਏ ਹਨ।ਸ੍ਰੀ ਗੁਰਬਾਣੀ ਜੀ ਛਾਪਣ ਲਈ ਕੀਮਤੀ ਤੋਂ ਕੀਮਤੀ ਸਪੈਸ਼ਲ ਕਾਗਜ਼ ਹੀ ਤਿਆਰ ਕੀਤਾ ਜਾਵੇ।

੨੧੬. (ਬੇਅਦਬੀ ਕਰਨ ਵਾਲਾ ਕਿਤੇ ਕਮਲ਼ਾ ਤਾਂ ਨਹੀਂ,ਪੂਰਨ ਗੁਰੂ ਜੀ ਦੇ ਹੁਕਮ ਅਨੁਸਾਰ,ਖਿਮਾ ਕਰੋ,ਜਾਨੋ ਮਾਰਨਾ ਵੱਡੀ ਸਜ਼ਾ ਹੈ,ਫੇਰ ਮੁੜ ਕੇ ਜਿਉਂਦਾ ਨਹੀਂ ਹੋ ਸਕਦਾ) ਸਤਿਗੁਰੂ ਸਾਹਿਬ ਜੀ ਦੇ ਪਾਵਨ ਪਵਿੱਤ੍ਰ ਸੁੰਦਰ ਸਰੂਪ 'ਤੇ ਜਾਂ ਸ੍ਰੀ ਗੁਰਦੁਆਰੇ ਸਾਹਿਬ ਜੀ 'ਤੇ ਵਾਰ ਨਹੀਂ ਕਰਨਾ ਚਾਹੀਦਾ:-ਜਦੋਂ ਪ੍ਰੇਮੀ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਸਵਾਰੇ ਨੂੰ ਲਿਜਾ ਰਹੇ ਹੋਣ,ਜਾਂ ਪਰਮਪਵਿੱਤ੍ਰ ਦਰਸ਼ਨ ਕਰਦੇ ਹੋਣ,ਜਾਂ ਸ਼ਰਨ ਬੈਠੇ ਹੋਣ,ਜਾਂ ਸ੍ਰੀ ਗੁਟਕੇ ਸਾਹਿਬ ਜੀ ਤੋਂ ਜਾਂ ਜ਼ਬਾਨੀ ਗੁਰਬਾਣੀ ਪੜ੍ਹਦੇ ਹੋਣ,ਜਾਂ ਸਮਾਧੀ 'ਚ ਬੈਠੇ ਹੋਣ,ਜਾਂ ਸ੍ਰੀ ਗੁਰਦੁਆਰੇ ਸਾਹਿਬ ਜੀ ਦੀ ਹੱਦ 'ਚ ਬੈਠੇ ਹੋਣ,ਪ੍ਰਕਰਮਾਂ ਜਾਂ ਦੀਵਾਨ 'ਚ ਬੈਠੇ ਹੋਣ,ਜਾਂ ਸ੍ਰੋਵਰ 'ਚ ਇਸ਼ਨਾਨ ਕਰਦੇ ਹੋਣ,ਤਾਂ ਉਨ੍ਹਾਂ 'ਤੇ ਕਦੇ ਭੁੱਲ ਕੇ ਭੀ ਵਾਰ ਨਹੀਂ ਕਰਨਾ ਚਾਹੀਦਾ,ਸੱਚੇ ਸਤਿਗੁਰੂ ਸਾਹਿਬ ਜੀ ਦੀ ਭਾਰੀ ਖ਼ੁਸ਼ੀ ਲੈਣੀ ਚਾਹੀਦੀ ਹੈ।

੨੧੭.ਕੋਟਾਨ ਕੋਟ ਬ੍ਰਹਮੰਡਾਂ ਦੇ ਮਾਲਕ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਤੇ ਕਦੇ ਭੁੱਲ ਕੇ ਭੀ ਵਾਰ ਨਹੀਂ ਕਰਨਾ:-ਇੱਕ ਬੀਬੀ ਜੀ ਨੇ ਪ੍ਰੇਮ ਸ਼ਰਧਾ ਸਹਿਤ,ਸ੍ਰੀ ਸਹਿਜ ਪਾਠ ਸਾਹਿਬ ਜੀ ਆਰੰਭ ਕਰਵਾਏ।ਉਸ ਦਾ ਪਤੀ ਨੌਕਰੀ ਤੋਂ ਘਰੇ ਛੁੱਟੀ ਆਇਆ,ਦੇਖ ਕੇ ਸੜ ਬਲ਼ ਕੇ ਕੋਇਲੇ ਹੋ ਗਿਆ।ਓਸ ਨੇ ਸ੍ਰੀ ਸਤਿਗੁਰੂ ਸਾਹਿਬ ਜੀ ਦੇ ਸਰੂਪ 'ਤੇ ਵਾਰ ਕਰਕੇ ਬੇਅਦਬੀ ਕਰ ਦਿਤੀ,ਬੀਬੀ ਨੇ ਸਤਿਗੁਰੂ ਸਾਹਿਬ ਜੀ ਦੇ ਪ੍ਰੇਮੀ ਸਿੰਘਾਂ ਪਾਸ ਜਾ ਕੇ ਰੋ ੨ ਕੇ ਬੇਨਤੀ ਕੀਤੀ।"ਇਸ ਦੁਸ਼ਟ ਨੂੰ ਜਾਨੋਂ ਹੀ ਮਾਰ ਦਿਉ।ਮੈਂ ਭਾਵੇਂ ਰੰਡੀ ਹੀ ਹੋ ਜਾਵਾਂ,ਪਰ ਇਸ ਨੂੰ ਭਾਰੀ ਡੰਨ ਮਿਲਣਾ ਚਾਹੀਦਾ ਹੈ।"ਨਾਸਤਕ ਨੂੰ ਸਿੰਘਾਂ ਨੇ ਗੱਡੀ ਚੜ੍ਹਾ ਦਿਤਾ।ਜਦੋਂ ਸਿੰਘਾਂ ਦੀ ਗ੍ਰਿਫ਼ਤਾਰੀ ਹੋਈ,ਤਾਂ ਓਸੇ ਬੀਬੀ ਨੂੰ ਪੁੱਛਿਆ,"ਦੱਸ ਬੀਬੀ ਇਹੋ ਹੀ ਬੰਦੇ ਸਨ?"ਤਾਂ ਕਿਹਾ,"ਨਹੀਂ!ਮੈਨੂੰ ਚੰਗੀ ਤਰ੍ਹਾਂ ਸਿਆਣ ਹੈ,ਇਹ ਨਹੀਂ ਹਨ।"ਇਹ ਸਫ਼ਾਈ ਦਿਤੀ।ਸਿੰਘਾਂ ਨੂੰ ਪੁਲੀਸ ਨੇ ਸ਼ਹੀਦ ਕਰ ਦਿਤਾ।

ਪਰਮਪੂਜਨੀਕ ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸਾ ਜੀ ਨੇ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਵਿਖੇ ਕੱਤਕ ਸੁਦੀ ਦੂਜ ੧੭੬੫ ਬਿ: ਨੂੰ ਗੁਰਤਾ ਗੱਦੀ ਬਖ਼ਸ਼ੀ ਹੈ।ਇਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਸਾਰ ਭਰ ਦੇ ਪਰਮਪੂਜਨੀਕ ਗੁਰੂ ਹਨ।ਜਿਹੜੇ ਬੇਅਦਬੀ ਕਰਦੇ ਹਨ,ਉਹ ਦੁਸ਼ਟ ਅਹੰਕਾਰੀ,ਆਪਣੇ ਪੈਰਾਂ 'ਤੇ ਆਪ ਹੀ ਕੁਹਾੜਾ ਮਾਰਦੇ ਹਨ।ਜਿਵੇਂ ਦੁਸ਼ਟ ਅਹੰਕਾਰੀ ਦੁਰਾਚਾਰੀ ਮੱਸੇ ਰੰਗੜ ਦਾ ਸਿਰ ਭਾਈ ਸਾਹਿਬ ਭਾਈ ਸੁੱਖਾ ਸਿੰਘ,ਭਾਈ ਸਾਹਿਬ ਭਾਈ ਮਹਿਤਾਬ ਸਿੰਘ ਜੀ ਨੇ ਵੱਢਿਆ ਸੀ।ਅਹਿਮਦਸ਼ਾਹ ਅਬਦਾਲੀ ਨੇ ਪਰਮਪੂਜਨੀਕ ਹਰੀ ਰੂਪ ਸ੍ਰੀ ਹਰਿਮੰਦਰ ਸਾਹਿਬ ਜੀ ਨੂੰ ਬਰੂਦ ਨਾਲ ਉਡਾਇਆ ਸੀ।ਓਸ ਮਹਾਂ ਪਾਪੀ ਦੇ,ਸ੍ਰੀ ਹਰਿਮੰਦਰ ਸਾਹਿਬ ਜੀ ਦੀ ਇੱਟ ਨੱਕ 'ਤੇ ਵੱਜੀ ਤਾਂ ਪਲਮ ਦੌੜਨ ਤੋਂ ਮਰ ਗਿਆ,ਸੋ ਸਤਿਗੁਰੂ ਸਾਹਿਬ ਜੀ ਦੇ ਪਾਵਨ ਪਵਿੱਤ੍ਰ ਸੁੰਦਰ ਸਰੂਪ 'ਤੇ ਜਾਂ ਸ੍ਰੀ ਗੁਰਦੁਆਰੇ ਸਾਹਿਬ ਜੀ 'ਤੇ ਵਾਰ ਨਹੀਂ ਕਰਨਾ ਚਾਹੀਦਾ।

ਹਰ ਇੱਕ ਧਰਮ ਦੇ ਧਾਰਮਿਕ ਗ੍ਰੰਥ,ਹਰ ਇੱਕ ਧਰਮ ਦੇ ਮਹਾਂਪੁਰਸ਼ ਦਾ ਅਦਬ ਸਤਿਕਾਰ ਕਰਨਾ ਚਾਹੀਦਾ ਹੈ।ਹਰ ਇੱਕ ਧਰਮ ਦੇ ਧਾਰਮਿਕ ਅਸਥਾਨ 'ਤੇ ਇਹ ਸ਼ੁਭ ਸਿੱਖਿਆ ਖੋਲ੍ਹ ਕੇ ਲਿਖੀ ਹੋਵੇ ਕਿ ਕਿਸੇ ਭੀ ਧਰਮ ਦੇ ਧਾਰਮਿਕ ਅਸਥਾਨ ਅਤੇ ਧਾਰਮਿਕ ਗ੍ਰੰਥ ਦੀ ਬੇਅਦਬੀ ਨਹੀਂ ਕਰਨੀ ਚਾਹੀਦੀ, ਸਗੋਂ ਪੂਰਨ ਅਦਬ ਸਤਿਕਾਰ ਪਿਆਰ ਹੀ ਕਰਨਾ ਚਾਹੀਦਾ ਹੈ।

੨੧੮. ਸਾਖੀ:-(ਬੇਅਦਬੀ ਕਰਨ ਵਾਲਾ ਕਿਤੇ ਕਮਲ਼ਾ ਤਾਂ ਨਹੀਂ,ਖਿਮਾ ਕਰੋ।ਐਨਾ ਜ਼ਿਆਦਾ ਨਾ ਕੁੱਟਿਆ ਜਾਵੇ ਜਾਨੋ ਹੀ ਮਰ ਜਾਵੇ)ਬੇਅਦਬੀ ਕਰਨ ਵਾਲੇ ਨੂੰ ਕੁੱਟ:-ਪਰਮਪੂਜਨੀਕ ਪਰਮ ਸਤਿਕਾਰ ਯੋਗ ਨਾਮ ਰਸੀਏ ਤੱਤ ਵੇਤੇ ਪੂਰਨ ਬ੍ਰਹਮਗਿਆਨੀ ਮਹਾਨ ਪਰਉਪਕਾਰੀ,ਬ੍ਰਹਮਗਿਆਨੀ ਪਰਉਪਕਾਰ ਉਮਾਹਾ॥ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ ਦੇ ਖ਼ਾਸ ਪ੍ਰੇਮੀ ਬਾਬਾ ਤਾਰਾ ਸਿੰਘ ਜੀ ਚੱਕੋਵਾਲੀਏ ਕਿਹਾ,"ਇੱਕ ਦੰਭੀ ਨੇ ਲਾਇਲਪੁਰ ਕਿਹਾ,""ਮੈਂ ਗੁਰੂ ਗੁਰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਰਮਪਵਿੱਤ੍ਰ ਦਰਸ਼ਨ ਕਰਾਉਂਦਾ ਹਾਂ।""ਮੂਰਖ ਗ੍ਰੰਥੀ ਨੂੰ ਕਹਿ ਕੇ,ਸ੍ਰੀ ਸਤਿਗੁਰੂ ਸਾਹਿਬ ਜੀ ਅਲਮਾਰੀ 'ਚ ਬਿਰਾਜਮਾਨ ਕਰਾ ਦਿਤੇ,ਆਪ ਸ੍ਰੀ ਮੰਜੀ ਸਾਹਿਬ ਜੀ 'ਤੇ ਚੜ੍ਹ ਕੇ ਬੈਠ ਗਿਆ।ਅਸੀਂ ਕਿਹਾ ਹੁਣ ਦਰਸ਼ਨ ਕਰਾ?ਕਹਿੰਦਾ,""ਪੰਜ ਸੌ ਰੁਪਏ ਲੈ ਕੇ ਕਰਾਵਾਂਗਾ,ਨਾਲ ਦੇ ਪਿੰਡ ਆਇਉ।""ਅਸੀਂ ਮਿਥੇ ਸਮੇਂ 'ਤੇ ਪਹੁੰਚ ਗਏ।ਬਾਹਰ ਖੇਤਾਂ 'ਚ ਕੋਠ਼ੇ ਹੋਰ ਕੋਈ ਨਹੀਂ ਸੀ।ਦਾਸ ਨੇ ਕਿਹਾ,"ਹੁਣ ਦਰਸ਼ਨ ਕਰਾ",ਕਿਹਾ,"ਪੰਜ ਸੌ ਰੁਪਏ ਦੇਵੋ।""ਦੇ ਦਿਤੇ,ਜਦੋਂ ਦੇਖਿਆ ਦੰਭੀ ਹੈ ਤਾਂ ਦਾਸ ਨੇ ਹੇਠਾਂ ਸੁੱਟ ਕੇ ਆਟੇ ਵਾਂਗ ਗੁੰਨ੍ਹਿਆ,ਗੋਡੇ ਮਾਰੇ,ਜੱਖਣਾ ਕੱਢ ਦਿਤੀ।ਮਿੰਨਤਾਂ ਕਰਕੇ ਛੁੱਟਿਆ।"ਫਿਕਾ ਮੂਰਖੁ ਆਖੀਐ;ਪਾਣਾ ਲਹੈ ਸਜਾਇ॥ਅਨੁਸਾਰ ਮੂਰਖ ਨੇ ਜੁੱਤੀਆਂ ਦੀ ਸਜ਼ਾ ।ਇਉਂ ਸ੍ਰੀ ਸਤਿਗੁਰੂ ਸਾਹਿਬ ਜੀ ਦੀ ਬੇਅਦਬੀ,ਕੁੱਟ ਮਾਰ ਨਿਰਾਦਰੀ ਜਾਂ ਮੌਤ ਦਾ ਕਾਰਨ ਬਣ ਜਾਂਦੀ ਹੈ,ਦਰਗਾਹ 'ਚ ਭੀ ਸਖ਼ਤ ਮਾਰ ਪੈਂਦੀ ਹੈ।ਜਿਹੜਾ ਦੰਭੀ ਸਤਿਗੁਰੂ ਜੀ ਪਾਸ ਜਾ ਕੇ ਆਪਣਾ ਹੰਕਾਰ ਵਧਾਉਂਦਾ ਹੈ,ਉਹ ਕਿੱਥੇ ਬਖ਼ਸ਼ਿਆ ਜਾਵੇਗਾ?ਯਥਾ:-ਹਉਮੈ ਜਲਿਆ;ਮਨਹੁ ਵਿਸਾਰੇ॥ਜਮਪੁਰਿ ਵਜਹਿ;ਖੜਗ ਕਰਾਰੇ॥ਜਿਹੜਾ ਹੰਕਾਰੀ ਮਨੋ,ਗੁਰੂ ਨਾਨਕ ਸਾਹਿਬ ਜੀ ਨੂੰ(ਵਿਸਾਰੇ) ਭੁਲਾ ਕੇ ਹਉਮੈ 'ਚ ਸੜਿਆ ਰਹਿੰਦਾ ਹੈ,ਉਸ ਦੇ ਜਮਪੁਰੀ 'ਚ ਕਰਾਰੇ(ਖੜਗ)ਖੰਡੇ ਵੱਜਦੇ ਹਨ।

੨੧੯. ਵਾਹਿਗੁਰੂ।ਗੁਰੂ ਗੁਰ ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਨਾਮ ਰੱਖਣਾ,ਨਾਮ ਪੂਰਾ ਹੀ ਲੈਣਾ ਚਾਹੀਦਾ ਹੈ।

ਰਾਜਨ ਕੇ ਰਾਜਾ. ਮਹਾਰਾਜਨ ਕੇ ਮਹਾਰਾਜਾ; ਗੁਰੂ ਗੁਰ ਸਤਿਗੁਰੂ ਗੋਵਿੰਦ ਸਿੰਘ ਸਾਹਿਬ ਜੀ ਨੇ ਅਪਾਰ ਕ੍ਰਿਪਾ ਹੁਕਮ ਕੀਤਾ ਹੈ, "ਜਨਮ ਤੋਂ ਬਾਅਦ ਬੱਚੇ ਬੱਚੀ ਦਾ ਨਾਮ,ਪਰਮ ਪਵਿੱਤ੍ਰ ਪਰਮਪੂਜਨੀਕ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਹੀ ਰੱਖਿਆ ਕਰੋ।" ਇਸ ਦੀ ਮਾਨਤਾ ਮਹਾਨਤਾ ਕਹੀ ਨਹੀਂ ਜਾ ਸਕਦੀ।ਜੇਕਰ ਦੀਵਾਨ ਸਮਾਗਮ ਮਗਰੋਂ ਜੁੜੀ ਸਤਿਸੰਗਤ ਜੀ 'ਚ,ਨਾਮ

ਰੱਖਣ ਵਾਲੇ ਬਹੁਤੇ ਬੱਚੇ ਹੋਣ,ਤਾਂ ਸ੍ਰੀ ਮੁਖਵਾਕ ਦੇ ਪਹਿਲੇ ਅੱਖਰ ਤੋਂ ਇੱਕ ਬੱਚੇ ਦਾ ਨਾਮ ਰੱਖਣਾ,ਦੂਜੇ ਅੱਖਰ ਤੋਂ ਦੂਜੇ ਦਾ ਤੀਜੇ ਤੋਂ ਤੀਜੇ ਦਾ।ਬਹੁਤਾ ਵੱਡਾ ਨਾਮ ਰਖਾਉਣ ਨਾਲ ਹੰਗਤਾ ਵਧਦੀ ਹੈ।ਜੇਕਰ ਵੱਡਾ ਨਾਮ ਹੋਵੇ ਤਾਂ ਨਾਮ ਲੈਣ ਵਾਲੇ ਅੱਧਾ ਨਾਮ ਹੀ ਲੈਂਦੇ ਹਨ,ਜੋ ਸਜਦਾ ਭੀ ਨਹੀਂ।ਇਸ ਹਜ਼ੂਰ ਨੇ ਕਿਹਾ ਹੈ:- ਮੋਟਾ ਨਾਉ ਧਰਾਈਐ;ਗਲਿ ਅਉਗਣ ਭਾਰਾ॥ ਸੋ ਨਾਮ ਥੋੜੇ ਅੱਖਰਾਂ ਵਾਲਾ ਹੀ ਹੋਵੇ,ਜਿਸ ਦੇ ਅਰਥ ਸੁਆਦਲੇ ਹੋਣ।ਜਿਸ ਮੁਖ ’ਚ ਰਸ ਆਵੇ,ਨਾਮ ਲੈਣ ਦਾ ਫਲ਼ ਭੀ ਮਿਲੇ।ਜਿਵੇਂ:-ਰਾਮ ਸਿੰਘ,ਭਗਵਾਨ ਸਿੰਘ।ਵਾਹਿਗੁਰੂ।ਗੁਰੂ ਗੁਰ ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਨਾਮ ਰੱਖਿਆ ਜਾਣ ਕੇ,ਨਾਮ ਪੂਰਾ ਹੀ ਲੈਣਾ ਚਾਹੀਦਾ ਹੈ।ਟੀਟੂ ਬਿਟੂ ਬੱਬੂ ਆਦਿ ਅਧੂਰੇ ਨਾਮ ਨ ਰੱਖੋ।ਇਨ੍ਹਾਂ ਦਾ ਕੋਈ ਅਰਥ ਨਹੀਂ ਨਿਕਲਦਾ।ਧੰਨ ਸਤਿਗੁਰੂ ਗੋਵਿੰਦ ਸਿੰਘ ਸਾਹਿਬ ਜੀ ਨੇ ਆਪਣੇ ਸਿੱਖਾਂ ਦੀ ਕਲਿਆਣ ਲਈ,ਕਿੰਨੀ ਬਖ਼ਸ਼ਿਸ਼ ਭਰੀ ਮਰਯਾਦਾ ਬਣਾਈ ਹੈ।ਹਰੇਕ ਗੁਰਦੁਆਰੇ ’ਚ ਲਿਖਿਆ ਜਾਵੇ ਕਿ ਹੇ ਭਾਈ!ਅੰਮ੍ਰਿਤਧਾਰੀ ਸਿੰਘ ਸਿੰਘਣੀ ਅਤੇ ਬੱਚੇ ਬੱਚੀ ਦਾ ਅੱਧਾ ਨਾਮ ਨਹੀਂ ਲੈਣਾ।ਭਾਵੇਂ ਅੰਮ੍ਰਿਤ ਨ ਭੀ ਛਕਿਆ ਹੋਵੇ ਫੇਰ ਭੀ ਪੂਰਾ ਨਾਮ ਲੈਣ ਦਾ ਭਾਰੀ ਰਸ ਅਤੇ ਪੁੰਨ ਫਲ਼ ਹੈ।ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਦਾ ਹੁਕਮ ਹੈ ਕਿ ਅੰਮਿਤ੍ਰਧਾਰੀ ਸਿੰਘ ਸਿੰਘਣੀ ਦਾ ਪੂਰਾ ਨਾਮ ਲਵੋ।ਜਿਹੜਾ ਅੱਧਾ ਨਾਮ ਲਵੇਗਾ ਉਹ ਤਨਖਾਹੀਆ ਹੈ,ਉਹ ਜਮ ਦੇ ਵੱਸ ਪਵੇਗਾ।ਯਥਾ:-ਸਿੱਖ ਕੋ ਆਧਾ ਨਾਮ ਨ ਲੇਯ।ਲੇਯ ਜੁ ਜਮ ਕੇ ਵਸ ਹੁਇ ਤੇਯ।

੨੨੦.ਖ਼ਾਸ ਨਿਮ੍ਰਤਾ ਸਹਿਤ ਗੁਣੀ ਗਿਆਨੀਆਂ ਦੇ ਚਰਨਾਂ ’ਤੇ ਮੱਥਾ ਰੱਖ ਕੇ ਅਤੀ ਨਿਮ੍ਰਤਾ ਸਹਿਤ ਪ੍ਰੇਮ ਬੇਨਤੀ ਹੈ ਕਿ ਜਿਹੜੇ ਮਹਿੰਗੇ ਕੀਮਤੀ ਸ੍ਰਬੱਤ ਦੇ ਭਲੇ ਦੇ ਗ੍ਰੰਥ ਲਿਖਣ,ਓਨ੍ਹਾਂ ਦੇ ਅਰਥ ਭੀ ਲਿਖਣ,ਜਿਸ ਕਰਕੇ ਆਮ ਪਰਜਾ ਪੜ੍ਹ ਕੇ ਲਾਹਾ ਲਵੇ।ਬਹੁਤੀ ਮਹਿੰਗੀ ਲਿਖਤ ਨੂੰ ਆਮ ਪਰਜਾ ਨਹੀਂ ਪੜ੍ਹਦੀ, ਕੀਮਤੀ ਤੋਂ ਕੀਮਤੀ ਗ੍ਰੰਥ ਅਲੋਪ ਹੋ ਜਾਂਦੇ ਹਨ।

੨੨੧.ਪ੍ਰੀਤਮ;ਪ੍ਰੇਮ ਭਗਤਿ ਕੇ ਦਾਤੇ॥ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਬਾਣੀ ਪੜ੍ਹਦਿਆਂ,ਜ਼ਿਲਦ ਦੇ ਅੰਦਰ ਜੋ ਖਾਲੀ ਪੱਤ੍ਰੇ ਹੁੰਦੇ ਹਨ,ਉਨ੍ਹਾਂ ਨੂੰ ਪਾੜ ਕੇ ਹੱਦ ਨਹੀਂ ਲਾਉਣੀ ਚਾਹੀਦੀ।ਸ੍ਰੀ ਪੋਥੀ ਸਾਹਿਬ ਜੀ ’ਚ ਨੋਟਾਂ ਦੀ ਹੱਦ ਭੀ ਨਹੀਂ ਲਾਉਣੀ ਚਾਹੀਦੀ,ਕਿਉਂ ਜੋ ਨੋਟ ਨੂੰ ਜਗਤ ਜੂਠ ਵਾਲੇ ਭੈੜੇ ਜੂਠੇ ਹੱਥ ਲੱਗੇ ਹੁੰਦੇ ਹਨ।ਇਸ ਤਰ੍ਹਾਂ ਕਰਨ ਵਾਲਾ ਮੂਰਖ ਤਨਖ਼ਾਹੀਆ ਹੈ,ਉਸ ਦੇ ਅੰਦਰ ਸਤਿਗੁਰੂ ਸਾਹਿਬ ਜੀ ਦਾ ਭੈ ਅਦਬ ਸਤਿਕਾਰ ਨਹੀਂ ਹੈ।ਇਸ ਕਾਪੀ ’ਤੇ ਅੰਗ ਲਿਖੋ ।ਪੱਤ੍ਰਾ ਮੁਚੋ ਕੇ ਭੀ ਹੱਦ ਨਹੀਂ ਲਾਉਣੀ ਚਾਹੀਦੀ,ਪੱਤ੍ਰਾ ਟੁੱਟ ਜਾਂਦਾ ਹੈ।

੨੨੨. ਨਿੱਤਨੇਮ ਸ੍ਰੀ ਸੁਖਮਨੀ ਸਾਹਿਬ ਜੀ ਦੇ ਲਗ ਮਾਤ੍ਰ ਦੀ ਸ਼ੁੱਧਾਈ ਕਰਕੇ,ਇਕੱਠੇ ਬੈਠ ਕੇ ਪੜ੍ਹਨ ਅਰਥ ਵੀਚਾਰਨ ਬਾਰੇ ਪ੍ਰੇਮ ਬੇਨਤੀ:-ਧੰਨ ਵਾਹਿਗੁਰੂ,ਨਾਨਕ ਨਦਰੀ;ਨਦਰਿ ਨਿਹਾਲ॥(ਨਦਰੀ)ਮੇਹਰ ਕਰਨ ਵਾਲੇ ਪਰਮਪੂਜਨੀਕ(ਨਾਨਕ) ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ,(ਨਦਰਿ)ਮੇਹਰ ਕਰਕੇ ਕਲਜੁੱਗੀ ਜੀਆਂ ਨੂੰ ਅੰਮ੍ਰਿਤ ਅਮੋਲਕ ਬਾਣੀ ਜੀ ਦੀ ਦਾਤਿ ਬਖ਼ਸ਼ ਕੇ ਨਿਹਾਲ ੨ ਕੀਤਾ ਹੈ।ਪਹਿਲਾਂ ਵਿਸ਼ੇਸ਼ ਮੇਹਨਤ ਕਰਕੇ, ਨਿੱਤਨੇਮ ਸ੍ਰੀ ਸੁਖਮਨੀ

ਸਾਹਿਬ ਜੀ ਦੇ ਲਗ ਮਾਤ੍ਰ ਦੀ ਸ਼ੁੱਧਾਈ ਕੀਤੀ ਜਾਵੇ,ਭਾਵ ਸ਼ੁੱਧ ਉਚਾਰਣ ਪਕਾਇਆ ਜਾਵੇ।ਪਤੀ ਸਤੀ ਮਿੱਤ੍ਰ ਪੁੱਤ੍ਰ ਸਬੰਧੀ ਇਕੱਠੇ ਬੈਠ ਕੇ ਅੰਮ੍ਰਿਤ ਰੂਪ ਸ੍ਰੀ ਗੁਰਬਾਣੀ ਜੀ ਪੜ੍ਹਨ ਸੁਨਣ ਵਿਚਾਰਨ ਲਿਖਣ,ਕਿਉਂਕਿ ਜੀਆਂ ਦੇ ਅੰਦਰ ਦੈਵੀ ਗੁਣਾਂ ਦੀ ਘਾਟ ਹੈ।ਆਪੋ ਵਿੱਚੀਂ ਮਿਲ ਕੇ ਸ਼ਰਾਬ ਸਿਨਮਿਆਂ ਕਲੱਬਾਂ 'ਚ ਜਾ ਕੇ ਵਿਕਰਾਲ ਕ੍ਰਿਆ 'ਚ ਲੱਗੇ ਰਹਿੰਦੇ ਹਨ,ਜਿਸ ਕਰਕੇ ਆਪੋ ਵਿੱਚੀਂ ਲੜਦੇ ਰਹਿੰਦੇ ਹਨ।ਜੇਕਰ ਸ੍ਰੀ ਜਪੁ ਜੀ ਸਾਹਿਬ,ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ਇੱਕ ੨ ਪਉੜੀ ਕਰਕੇ ਇਕੱਠੇ ਬੈਠ ਕੇ ਪੜ੍ਹਨ ਅਰਥ ਵੀਚਾਰਨ,ਹੋਰ ਬਾਣੀ ਭੀ ਇੱਕ ੨ ਸ਼ਬਦ ਕਰਕੇ ਪੜ੍ਹਨ ਵੀਚਾਰਨ, ਤਾਂ ਆਪੋ ਵਿੱਚੀਂ ਦਾ ਕਲੇਸ਼ ਮਿਟੇ,ਸਨਿਗਧ ਪ੍ਰੇਮ ਬਣੇ ਸ਼ੁਭ ਗੁਣ ਪ੍ਰਫੁੱਲਤ ਹੋਣ।ਸ੍ਰੀ ਗੁਟਕੇ ਪੋਥੀਆਂ ਸਾਹਿਬਾਨ 'ਚ ਛਾਪੇ ਦੀਆਂ ਗ਼ਲਤੀਆਂ ਭੀ ਦੂਰ ਹੋਣ। ਕਈ ਥਾਈਂ ਮਹੀਨਾ ੨ ਸ੍ਰੀ ਸੁਖਮਨੀ ਸਾਹਿਬ ਜੀ ਦਾ ਮਿਲ ਕੇ ਪਾਠ ਕਰਦੇ ਹਨ,ਇਸੇ ਤਰ੍ਹਾਂ ਸ੍ਰੀ ਜਪੁ ਜੀ ਸਾਹਿਬ ਜੀ ਜਾਂ ਸ੍ਰੀ ਸੁਖਮਨੀ ਸਾਹਿਬ ਜੀ ਦੇ ਅਖੰਡ ਜਾਪ ੪੮ ਘੰਟੇ ਕਰਨੇ ਕਰਕੇ ਭਾਰੀ ਲਾਹਾ ਹੋ ਸਕਦਾ ਹੈ।ਅਰੰਭ ਭੋਗ 'ਤੇ ਦੇਗ਼ ਭੀ ਕੀਤੀ ਜਾਵੇ।ਅੰਮ੍ਰਿਤ ਸ੍ਰੀ ਗੁਰਬਾਣੀ ਜੀ ਨੂੰ ਮਿਲ ਕੇ ਪੜ੍ਹਨ ਨਾਲ ਗੁਣ ਪ੍ਰਗਾਸਦੇ ਹਨ।ਯਥਾ:-;ਮਿਲਿ ਸੰਗਤਿ ਗੁਣ ਪਰਗਾਸਿ॥੨॥ਜਦੋਂ ਮਿਲ ਕੇ ਸ੍ਰੀ ਗੁਰਬਾਣੀ ਜੀ ਪੜ੍ਹੀ ਜਾਵੇ,ਤਾਂ ਆਲਸੀ ਦਲਿੱਦ੍ਰੀ ਮਨ ਭੀ ਉਤਸ਼ਾਹ ਕਰਦਾ ਹੈ।ਇਹ ਦੇਖਿਆ ਹੈ ਕਿ ਪ੍ਰੇਮੀ ਜਨ ਜਦੋਂ ਮਿਲ ਕੇ ਸ੍ਰੀ ਗੁਰਬਾਣੀ ਜੀ ਪੜ੍ਹਦੇ ਹਨ,ਤਾਂ ਸਾਰੇ ਖਿੱਚ ਕਰਦੇ ਹਨ ਕਿ ਮੈਂ ਪੜ੍ਹਾਂ ਮੈਂ ਪੜ੍ਹਾਂ,ਇਉਂ ਚਾਅ ਉਤਸ਼ਾਹ ਵਧਦਾ ਹੈ ਅਤੇ ਅਮੋਲਕ ਪ੍ਰੇਮ ਪ੍ਰਾਪਤ ਹੁੰਦਾ ਹੈ।

ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ, ਹੁਣ ਉੱਬਲਦੀ ਦੇਗ ਅੰਦਰ ਚੌਂਕੜਾ ਲਾ ਰਹੇ ਹਨ। ਸ਼ਹੀਦਾਂ ਦੇ ਸਿਰਤਾਜ ਗੁਰੂ ਗ੍ਰੀਬ ਨਿਵਾਜ ਜੀ ਦੀ ਕ੍ਰਿਪਾ ਦਾ ਸਦਕਾ, ਜੇਕਰ ਪ੍ਰੇਮੀ ਜਨ ਇਕੱਤ੍ਰ ਹੋ ਕੇ, ਮਨ ਦੇ ਮੇਲੀ ਹੋ ਕੇ ਅਤੀ ਹੀ ਪ੍ਰੇਮ ਨਾਲ ਗੁਰੂ ਚਰਨਾਂ ਦਾ ਧਿਆਨ ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀਓ! ਧੰਨ ਹਨ। ਕਹਿ ਕੇ ਅਵਾਜ਼ ਮਿਲਾ ਕੇ ਮਿੱਠੀ ਪਿਆਰੀ ਸੁਰ 'ਚ ਇਕੱਠੇ ਜਾਪ ਕਰਨ, ਤਾਂ ਉਨ੍ਹਾਂ 'ਚੋਂ ਇੱਕ ਪ੍ਰੇਮੀ ਸਤਿਗੁਰੂ ਪਹਿਲੇ ਪਾਤਿਸਾਹ ਜੀ ਦੇ ਉਪਕਾਰ ਕੌਤਕ ਸੁਣਾਵੇ। ਜਿਵੇਂ ਦੌਲਤਾਂ ਦਾਈ ਨੂੰ ਨਿਹਾਲ ਕੀਤਾ, ਰਾਏ ਬੁਲਾਰ ਜੀ ਨੂੰ ਤਾਰਿਆ, ਸੱਪ ਨੇ ਛਾਂ ਕੀਤੀ, ਗੋਪਾਲ ਪਾਂਧੇ ਨੂੰ ਤਾਰਿਆ, ਨੂਰਦੀਨ ਖ਼ਾਂ ਮੁੱਲਾਂ ਨੂੰ ਤਾਰਿਆ, ਪਰਮਪੂਜਨੀਕ ਸੱਚੇ ਚਰਨਾਂ ਨਾਲ ਮੱਕਾ ਘੁਮਾਇਆ, ਕੌੜੇ ਰੀਠੇ ਮਿੱਠੇ ਕੀਤੇ, ਸੱਜਣ ਠੱਗ, ਭੂਮੀਏ ਚੋਰ, ਕਾਰੂ ਪਾਤਿਸਾਹ, ਲਾਜਵਰਦ ਅਤੇ ਦੇਵਲੂਤ ਆਦਿ ਰਾਕਸ਼ਾਂ ਨੂੰ ਤਾਰਿਆ। ਯਥਾ:- ਤਾਰੇ ਗਨੇ ਜਾਤ; ਤੇਰੇ ਤਾਰੇ ਨਾ ਗਿਨਾਤ ਹੈ। ਇਸ ਤਰ੍ਹਾਂ ਜਾਪ ਕਰਨ ਵਾਲੇ ਆਪਣੇ ਕੰਨਾਂ 'ਤੇ ਹੱਥ ਰੱਖ ਕੇ ਜਾਪ ਕਰਨ ਅਤੇ ਜਸ ਸੁਨਾਉਣ ਵਾਲੇ ਤੋਂ ਜਸ ਭੀ ਸੁਣਦੇ ਜਾਣ। ਜਸ ਸੁਨਾਉਣ ਵਾਲਾ, ਗੁਰੂ ਜਸ ਆਪਣੇ ਕੰਨਾਂ 'ਤੇ ਹੱਥ ਰੱਖ ਕੇ ਸੁਣਾਈ ਜਾਵੇ, ਨਾਲੇ ਜਾਪਕਾਂ ਤੋਂ ਜਾਪ ਭੀ ਸੁਣੇ। ਸਮੇਂ ਅਨੁਸਾਰ ਤਰਤੀਬ ਨਾਲ ਗੁਰੂ ਗੁਰ ਸਤਿਗੁਰੂ ਗ੍ਰੰਥ ਸਾਹਿਬ ਜੀ ਸਮੇਤ

ਦਸਾਂ ਪਾਤਿਸਾਹਾਂ ਜੀ ਦਾ ਜਾਪ ਨੰਬਰਵਾਰ ਪ੍ਰੇਮ 'ਚ ਰਸ ੨ ਕੇ ਕੀਤਾ ਜਾਵੇ ਤਾਂ ਬਹੁਤ ੨ ਹੀ ਅਨੰਦ ਹੋਵੇ ਜੀ। ਹਰੇਕ ਸਤਿਗੁਰੂ ਸਾਹਿਬ ਜੀ ਦੇ ਨਾਮ ਨਾਲ ਉਪ੍ਰੋਕਤ ਜਾਪ ਵਾਂਗ ਪਰਉਪਕਾਰ ਸੁਣਾਏ ਜਾਣ। ਇਸ ਤਰ੍ਹਾਂ ਜੇ ਪੰਜ ਮਿੰਟ ਇੱਕ ਪਾਤਿਸਾਹੀ ਦਾ ਪਰਮਪਵਿੱਤ੍ਰ ਨਾਮ ਜਪਿਆ ਜਾਵੇ, ਤਾਂ ੫੫ ਮਿੰਟ ਸਮਾਂ ਹੋ ਗਿਆ, ਸਮਾਂ ਤੁਹਾਡੀ ਮੌਜ ਅਨੁਸਾਰ ਹੈ। ਮਿਲ ਕੇ ਜਾਪ ਕਰਨ ਦੇ ਬਹੁਤ ਹੀ ਜ਼ਿਆਦਾ ਫਾਇਦੇ ਹਨ। ਇਸ ਤਰ੍ਹਾਂ ਮਿਲਤ ਨਾਲ ਸਾਰਾ ਪ੍ਰਵਾਰ ਹੀ ਜਾਪ ਕਰੇ।

੨੨੩.ਪਾਰਬ੍ਰਹਮ ਕੇ ਗੁਰ ਅਵਤਾਰ,ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਥ ਨੂੰ ਬਲ ਬਖ਼ਸ਼ਣ,ਐਸੇ ਉੱਚ ਦਰਜੇ ਦੇ ਪ੍ਰਬੰਧ ਹੋਣ,ਜਿਤਨੇ ਭੀ ਪਰਮਪਵਿੱਤ੍ਰ ਸਰੂਪ ਦੁਨੀਆਂ 'ਚ ਹਨ,ਸਭ ਦੀ ਲਿਸਟ ਬਣਾਈ ਹੋਵੇ,ਵੱਖ ੨ ਇਲਾਕਿਆਂ ਦੀਆਂ ਜੱਥੇਬੰਦੀਆਂ ਬਣਾ ਕੇ ਪਰਮਪਵਿੱਤ੍ਰ ਸਰੂਪਾਂ ਗੁਰਦੁਆਰਿਆਂ ਦੀ ਸੇਵਾ ਸੰਭਾਲ ਦੀ ਚੈਕਿੰਗ ਹੁੰਦੀ ਰਹੇ।ਸਤਿਗੁਰੂ ਸਾਹਿਬ ਦਾ ਵਿਸ਼ੇਸ਼ ਸਤਿਕਾਰ ਆਪ ਕੀਤਾ,ਕਰਾਇਆ ਜਾਵੇ।ਜਿਹੜਾ ਸਤਿਕਾਰ ਨਾ ਕਰੇ,ਉਸ ਨੂੰ ਯੋਗ ਤਨਖ਼ਾਹ ਲਾਈ ਜਾਵੇ,ਜਿਸ ਕਰਕੇ ਸਾਰਿਆਂ ਨੂੰ ਡਰ ਹੋਵੇ,ਸਾਵਧਾਨ ਰਹਿਣ।

੨੨੪.ਗੱਡੀ 'ਤੇ ਲਾਇਬ੍ਰੇਰੀ ਸਜਾ ਕੇ, ਪਿੰਡ ੨ ਜਾ ਕੇ ਧਰਮ ਪ੍ਰਚਾਰ ਕੀਤਾ ਜਾਵੇ।ਸੁੰਦਰ ਸੁਹਣੇ ਬਣੇ ਬਣਾਏ ਰੁਮਾਲੇ ਦਸਤਾਰਾਂ ਕੜੇ ਕੰਘੇ ਕ੍ਰਿਪਾਨਾਂ ਬਸਤ੍ਰ ਤੇ ਕਢਾਈ ਕਰਕੇ ਜਾਂ ਲਿਖ ਕੇ ਸ਼ੀਸ਼ੇ 'ਚ ਜੜੇ ਹੋਏ ਸ਼ਬਦ ਤੁਕਾਂ ਸ਼ਹੀਦਾਂ ਭਗਤਾਂ ਦੇ ਨਾਮ ਫੋਟੋ ਦਿਤੇ ਜਾਣ। ਸ਼ੁੱਧ ਨਿੱਤਨੇਮ ਕਥਾ ਕੀਰਤਨ ਦੀਆਂ ਕੈਸਟਾਂ ਸੁਨਣ ,ਧਾਰਮਿਕ ਪੋਥੀਆਂ ਪੜ੍ਹਨ ਦਿਤੀਆਂ ਜਾਣ,ਜਾਂ ਵਿੱਕਰੀ ਕੀਤੀਆਂ ਜਾਣ।ਘਰ ੨ ਜਾ ਕੇ ਸ੍ਰੀ ਗੁਟਕੇ ਪੋਥੀਆਂ ਸਾਹਿਬਾਨ ਜੀ 'ਤੇ ਰੁਮਾਲੇ ਚੜ੍ਹਾਏ ਜਾਣ, ਗੁਰੂ ਸਾਹਿਬ ਜੀ ਦੀਆਂ ਖ਼ੁਸ਼ੀਆਂ ਪਾਈਆਂ ਜਾਣ।

੨੨੫.ਜੋ ਪਰਉਪਕਾਰੀ ਅਵਤਾਰ ਜਾਂ ਮਹਾਂਪੁਰਸ਼ ਹੋਏ ਹਨ,ਕਦੇ ਭੁੱਲ ਕੇ ਭੀ ਉਨ੍ਹਾਂ ਦੀ ਨਿੰਦਾ ਨਹੀਂ ਕਰਨੀ ਚਾਹੀਦੀ।ਜਿਹੜੇ ਨਿੰਦਕ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਅਤੇ ਮਹਾਂਪੁਰਸ਼ਾਂ ਜੀ ਦੀ ਨਿੰਦਾ ਕਰਦੇ ਹਨ,ਉਹ ਕਿਸੇ ਭੀ ਧਾਰਮਿਕ ਸਮਾਗਮ 'ਤੇ ਜਾਣ,ਤਾਂ ਔਗੁਣ ਗ੍ਰਹਿਣ ਕਰਕੇ ਪਾਪਾਂ ਦੇ ਅਧਿਕਾਰੀ ਬਣਦੇ ਹਨ।ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰਤਾ ਗੱਦੀ ਬਿਰਾਜਮਾਨ ਕ੍ਰੋੜਾਂ ਗੁਣਾਂ ਦੇ ਦਾਤੇ ਹਨ,ਉਨ੍ਹਾਂ ਤੋਂ ਕੋਈ ਭੀ ਗੁਣ ਗ੍ਰਹਿਣ ਨਹੀਂ ਕਰ ਸਕਦੇ।ਹੰਗਤਾ ਨਹੀਂ ਤਿਆਗਦੇ,ਹੰਗਤਾ 'ਚ ਹੀ ਸੜ ਜਾਂਦੇ ਹਨ।ਉਨ੍ਹਾਂ ਦੀ ਕੁਸੰਗਤ ਖੋਟੇ ਬਚਨਾਂ ਤੋਂ ਬਚੋ।ਸਾਕਤ ਕਾ ਬਕਨਾ ਇਉ ਜਾਨਉ; ਜੈਸੇ ਪਵਨੁ ਝੁਲਾਈ॥(ਸਾਕਤ)ਕਠੋਰ ਚਿੱਤ ਪਾਪੀ ਦਾ ਬੋਲਣਾ ਇਉਂ ਵਿਅਰਥ ਜਾਣੋ,ਜਿਵੇਂ(ਪਵਨੁ)ਹਵਾ ਦੇ(ਝੁਲਾਈ)ਝੁੱਲਣ ਤੋਂ ਖੜਕਾ ਹੁੰਦਾ ਹੈ,ਪਰ ਉਹ ਵਿਅਰਥ ਹੀ ਹੁੰਦਾ ਹੈ।ਪਰਮਪੂਜਨੀਕ ਧੰਨ ਭਗਤ ਸ੍ਰੀ ਨਾਮਦੇਵ ਸਾਹਿਬ ਜੀ,ਜਿਨ੍ਹਾਂ ਨੇ ਪਿਆਰੇ ਰੱਬ ਜੀ ਕੁੱਤਿਆਂ 'ਚੋਂ ਸਾਖਿਆਤ ਕਰ ਲਏ ਸਨ। ਪਰਮਪੂਜਨੀਕ ਧੰਨ ਬਾਬਾ ਘਨਈਆ ਜੀ,ਜਿਨ੍ਹਾਂ ਨੇ ਦੁਸ਼ਮਣਾਂ 'ਚੋਂ ਪਿਆਰੇ ਰੱਬ ਜੀ ਸਾਖਿਆਤ ਕੀਤੇ।ਆਪ ਜੀ,ਦੁਸ਼ਮਣਾਂ ਦੇ ਮੂੰਹ 'ਚ ਭੀ ਪਾਣੀ ਪਾਉਂਦੇ ਮੱਲ੍ਹਮ ਪੱਟੀ ਭੀ ਕਰਦੇ ਸਨ।ਸਤਿਗੁਰੂ ਨਾਨਕ ਦੇਵ ਸਾਹਿਬ ਜੀ

ਨੇ ਕ੍ਰਿਪਾ ਕਰਕੇ,ਸਾਨੂੰ ਅਕ੍ਰਿਤਘਣਾਂ ਨੂੰ ਪ੍ਰਮੇਸਰ ਰੂਪ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਖ਼ਸ਼ੇ ਹਨ,ਜੋ ਕ੍ਰਿਪਾ ਕਰਕੇ ਵਾਹਿਗੁਰੂ ਜੀ ਦੀ ਸਾਖਿਆਤਤਾ ਬਖ਼ਸ਼ਦੇ ਹਨ।

੨੨੬.ਪਰਮਪੂਜਨੀਕ ਪੂਰਨ ਬ੍ਰਹਮਗਿਆਨੀ ਸੰਤ ਬਾਬਾ ਗੁਰਮੁਖਿ ਸਿੰਘ ਜੀ ਪਟਿਆਲੇ ਵਾਲੇ ਸੰਗਤਾਂ ਨੂੰ ਵਾਹਿਗੁਰੂ ਮੰਤ੍ਰ ਦਾ ਜਾਪ ਕਰਾਉਂਦੇ ਸਨ।ਉਨ੍ਹਾਂ ਦੀ ਪ੍ਰਸਿੱਧ ਸੰਪ੍ਰਦਾ 'ਚ ਹੁਣ ਤੱਕ ਭੀ ਜਾਪ ਦੀ ਪ੍ਰਪਾਟੀ ਚੱਲ ਰਹੀ ਹੈ।ਜਾਪ ਕਰਨ ਵਾਲੇ ਪ੍ਰੇਮੀ ਸਤਿਗੁਰੂ ਗ੍ਰੰਥ ਸਾਹਿਬ ਜੀ ਦੀਆਂ ਪ੍ਰਕਰਮਾਂ,ਜਾਪ ਕਰਦਿਆਂ ਕਰਨ,ਇੱਕ ਪ੍ਰੇਮੀ ਚੌਰ ਕਰਦਾ ਰਹੇ,ਜਿਸ ਦਾ ਬਹੁਤ ਫ਼ਾਇਦਾ ਹੋਵੇ।ਜਿੱਥੇ ਸਤਿ ਸਰੂਪ ਜੀ ਦੇ ਪ੍ਰਕਾਸ਼ ਨਾ ਹੋ ਸਕਦੇ ਹੋਣ,ਉੱਥੇ ਮੇਜ਼ 'ਤੇ ਗੱਦੇ ਉੱਪਰ ਰੁਮਾਲਾ ਵਿਛਾ ਕੇ ਸ੍ਰੀ ਗੁਟਕਾ ਸਾਹਿਬ ਜੀ ਸਜਾ ਕੇ,ਉੱਪਰ ਰੁਮਾਲਾ ਦੇ ਕੇ ਚੌਰ ਅਤੇ ਜਾਪ ਕਰਦਿਆਂ ਪ੍ਰਕਰਮਾਂ ਕੀਤੀਆਂ ਜਾਣ।ਮਗਰੋਂ ਅਰਦਾਸ ਭੀ ਸ੍ਰੀ ਗੁਟਕਾ ਸਾਹਿਬ ਜੀ ਅੱਗੇ ਕੀਤੀ ਜਾਵੇ ਜੀ।ਜਾਪ ਕਰਨ ਦਾ ਬਹੁਤ ਭਾਰੀ ਫ਼ਲ ਹੈ।ਇਉਂ ਘਰ ੨ ਜਾਪ ਕੀਤਾ ਜਾਵੇ,ਤਾਂ ਸੱਚੇ ਸਤਿਗੁਰੂ ਸਾਹਿਬ ਜੀ ਦੀ ਵੱਡੀ ਭਾਰੀ ਮਿਹਰ ਹੋਵੇ।ਸੋ ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਜਾਂ ਪਰਮਪਵਿੱਤ੍ਰ ਸ੍ਰੀ ਗੁਟਕਾ ਸਾਹਿਬ ਜੀ ਦੀ ਚਰਨ ਸ਼ਰਨ ਜਾਪ ਕਰਨ ਦਾ ਵਿਸ਼ੇਸ਼ ਲਾਹਾ ਹੈ।

੨੨੭.ਰਾਜਨ ਕੇ ਰਾਜਾ.ਮਹਾਰਾਜਨ ਕੇ ਮਹਾਰਾਜਾ;ਪੀਰਾਨ ਪੀਰ ਸਤਿਗੁਰੂ ਗ੍ਰੰਥ ਸਾਹਿਬ ਜੀ ਪਾਸ,ਮਿੱਟੀ ਦੇ ਤੇਲ ਦਾ ਦੀਵਾ,ਬਦਬੋ ਵਾਲੀ ਕੋਈ ਭੀ ਚੀਜ਼ ਨ ਲਿਜਾਵੋ॥ਪ੍ਰੇਮੀ ਸਿੱਖ ਜੀ ਨੇ,

ਚੰਦਨ ਕੇਸਰ ਘਸਾ ਕੇ ਛਿੜਕ ਕੇ ਅਤੇ ਫੁੱਲ ਚੜ੍ਹਾ ਕੇ,ਲਖ ਖੁਸੀਆ ਪਾਤਿਸਾਹੀਆ; ਪ੍ਰਾਪਤ ਕਰਨੀਆਂ ਹਨ।ਜੇ ਆਪਾਂ ਨੂੰ ਕੋਟਿ ਬ੍ਰਹਮੰਡ ਦੇ ਮਾਲਕ,ਰਾਜਾਨ ਰਾਜ॥ਸੱਚੇ ਸਤਿਗੁਰੂ ਸ੍ਰੀ ਗੁਰੂ ਦਸਵੇਂ ਪਾਤਿਸਾਹ ਜੀ ਦਰਸ਼ਨ ਬਖ਼ਸ਼ਣ,ਤਾਂ ਆਪਾਂ ਸ਼ਰਧਾ ਸਹਿਤ ਸੁਗੰਧੀਆਂ ਲੈ ਕੇ ਹੀ ਹਾਜ਼ਰ ਹੋ ਕੇ ਖ਼ੁਸ਼ੀਆਂ ਪ੍ਰਾਪਤ ਕਰਾਂਗੇ।

੨੨੮.ਚਰਨ ਚੱਟ ਕੇ ਪ੍ਰੇਮ ਬੇਨਤੀ ਹੈ ਕਿ ਘਰਾਂ 'ਚ ਪਉੜੀਆਂ ਹੇਠਾਂ ਸੰਦੂਕ ਪੇਟੀਆਂ 'ਤੇ ਜਾਂ ਕਿਸੇ ਭੀ ਅਪਵਿੱਤ੍ਰ ਜਗ੍ਹਾ 'ਚ ਗ੍ਰੀਬ ਨਿਵਾਜ ਸਤਿਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਜਾਂ ਬਿਰਾਜਮਾਨ ਨਹੀਂ ਕਰਨੇ ਚਾਹੀਦੇ,ਕਿਉਂਕਿ ਪੌੜੀਆਂ ਉੱਪਰ ਦੀ ਜੋੜੇ ਜਾਂਦੇ ਹਨ ਤੇ ਜਗ੍ਹਾ ਭੀ ਤੰਗ ਹੁੰਦੀ ਹੈ।ਇਸ ਤਰ੍ਹਾਂ ਬੇਅਦਬੀ ਕਰਕੇ ਬੜੇ ਭਾਰੀ ਪਾਪ ਲੱਗਦੇ ਹਨ।ਇਸ ਲਈ ਜਿਹੜੇ ਭੀ ਵੀਰ ਸਤਿਗੁਰੂ ਗ੍ਰੰਥ ਸਾਹਿਬ ਜੀ ਘਰ 'ਚ ਪ੍ਰਕਾਸ਼ ਕਰਨ ਦਾ ਚਾਉ ਰੱਖਦੇ ਹੋਣ,ਉਨ੍ਹਾਂ ਲਈ ਜ਼ਰੂਰੀ ਹੈ ਕਿ ਗੁਰੂ ਮਹਾਰਾਜ ਲਈ ਚੰਗਾ ਤੇ ਸੁੰਦਰ ਖੁੱਲ੍ਹਾ ਕਮਰਾ ਬਨਾਉਣ।

੨੨੯.ਸ਼ਬਦ ਤੁਕਾਂ ਦੀ ਗਿਣਤੀ ਦੇ ਅੱਖਰ ਨਹੀਂ ਬੋਲੀਦੇ,ਸਾਰੇ ਸ੍ਰੀ ਸਰੂਪ ਸਾਹਿਬ ਜੀ 'ਚ ਕਿੰਨੇ ਅੰਕ ਹਨ? ਜੇ ਉਹ ਪੜ੍ਹੀਏ ਤਾਂ ਕਿਤਨਾ ਟਾਈਮ ਲੱਗੇਗਾ? ਗਿਣਤੀ ਦੇ ਅੰਕ ਬੋਲਣ ਨਾਲ ਪ੍ਰੇਮੀਆਂ ਦਾ ਰਸ ਭੀ ਟੁੱਟਦਾ ਹੈ।ਬਾਣੀ ਦੇ ਸ੍ਰੋਤੇ ਭੀ ਕਾਹਲੇ ਪੈਂਦੇ ਹਨ।ਸੋ ਨਿਮ੍ਰਤਾ ਸਹਿਤ

ਪ੍ਰੇਮ ਬੇਨਤੀ ਹੈ ਕਿ ਗੁਰੂ ਮਰਯਾਦਾ ਸ੍ਰੀ ਦਮਦਮੀ ਟਕਸਾਲ,ਹੋਰ ਸੰਪ੍ਰਦਾਵਾਂ ਅਨੁਸਾਰ ਅਸਟਪਦੀ ਸ਼ਬਦ ਦੀ ਗਿਣਤੀ ਦੇ ਅੰਕ ਨਹੀਂ ਬੋਲਣੇ ਚਾਹੀਦੇ ਜੀ।

੨੩੦.ਕਈ ਥਾਈਂ ਸਪੀਕ੍ਰ 'ਚ ਉੱਚੀ ਬਾਣੀ ਪੜ੍ਹਨ ਤੋਂ ਕਲੇਸ਼ ਕਰਦੇ ਹਨ ਕਿ ਬੱਚਿਆਂ ਦੀ ਪੜ੍ਹਾਈ 'ਚ ਵਿਘਨ ਪੈਂਦਾ ਹੈ, ਸਾਨੂੰ ਸੌਣ ਨਹੀਂ ਦਿੰਦੇ। ਜੇਕਰ ਗੰਦੇ ਰੀਕਾਰਡ ਲੱਗੇ ਹੋਣ ਤਾਂ ਕੋਈ ਭੀ ਨਹੀਂ ਰੋਕਦਾ। ਕਈ ਥਾਈਂ ਇਤਰਾਜ਼ ਅੰਮ੍ਰਿਤ ਵੇਲੇ ਦਾ ਨਿੱਤਨੇਮ ਵੱਡੇ ਦਿਨ ਕੀਤਾ ਜਾਂਦਾ ਹੈ। ਦਰਅਸਲ ਚਾਹੀਦਾ ਇਹ ਹੈ ਕਿ ਅਸੀਂ ਆਪ ਸ਼ਰਧਾ ਕਰੀਏ ਅਤੇ ਬੱਚਿਆਂ ਦੀ ਸ਼ਰਧਾ ਬਣਾਈਏ। ਸ੍ਰੀ ਗੁਰਬਾਣੀ ਜੀ ਸੁਨਣ ਨਾਲ ਬੱਚਿਆਂ ਦਾ ਇਖ਼ਲਾਕ ਬਣਦਾ ਹੈ, ਬੱਚੇ ਨਸ਼ੇ ਆਦਿ ਦੋਸ਼ਾਂ ਤੋਂ ਬਚੇ ਰਹਿੰਦੇ ਹਨ। ਜੇਕਰ ਕੰਨਾਂ 'ਚ ਸ੍ਰੀ ਗੁਰਬਾਣੀ ਜੀ ਦੀ ਮਿੱਠੀ ਧੁਨ ਪਵੇ ਤਾਂ ਕੰਨ ਪਵਿੱਤ੍ਰ ਹੁੰਦੇ ਹਨ ਅਤੇ ਮਨ ਇਕਾਗ੍ਰ ਹੁੰਦਾ ਹੈ। ਮਨ ਦੇ ਇਕਾਗ੍ਰ ਹੋਣ ਨਾਲ ਸਕੂਲੀ ਵਿੱਦਿਆ ਭੀ ਸੌਖੀ ਹੀ ਦਿਮਾਗ਼ 'ਚ ਆਉਂਦੀ ਹੈ। ਅਸੀਂ ਇਹ ਭੀ ਗ਼ਲਤੀ ਨਾਲ ਕਹਿੰਦੇ ਹਾਂ ਕਿ ਕੰਨਾਂ 'ਚ ਸ੍ਰੀ ਗੁਰਬਾਣੀ ਜੀ ਪੈਣ ਨਾਲ ਨੀਂਦ ਨਹੀਂ ਆਉਂਦੀ। ਗੁਰੂ ਰੂਪ ਸ੍ਰੀ ਗੁਰਬਾਣੀ ਜੀ ਦੀ ਅੰਮ੍ਰਿਤ ਰੂਪ ਕਥਾ ਅਤੇ ਕੀਰਤਨ ਸੁਨਣ ਨਾਲ ਤਾਂ ਮਨ ਟਿਕਦਾ ਹੈ। ਦਿਮਾਗੀ ਸੋਚਾਂ ਚਿੰਤਾਂ ਪਰੇਸ਼ਾਨੀਆਂ ਭੁੱਲਣ ਨਾਲ ਦਿਮਾਗ਼ ਹੌਲ਼ਾ ਹੁੰਦਾ ਹੈ, ਸਗੋਂ ਫਿਕਰ ਚਿੰਤਾਂ ਦੂਰ ਹੋਣੇ ਨੀਂਦ ਆਉਂਦੀ ਹੈ। ਇਸ ਇਹ ਕਹਿਣਾ ਗ਼ਲਤ ਹੈ ਕਿ ਸ੍ਰੀ ਗੁਰਬਾਣੀ ਜੀ ਦੀ ਅਵਾਜ਼ ਨਾਲ ਨੀਂਦ 'ਚ ਵਿਘਨ ਪੈਂਦਾ ਹੈ।

੨੩੧.ਸੰਤ ਬਾਬਾ ਸੁੰਦਰ ਸਿੰਘ ਜੀ ਖ਼ਾਲਸਾ,ਸੰਤ ਬਾਬਾ ਅਤਰ ਸਿੰਘ ਜੀ ਖ਼ਾਲਸਾ,ਸੰਤ ਬਾਬਾ ਮੱਘਰ ਸਿੰਘ ਜੀ ਖ਼ਾਲਸਾ ਬ੍ਰਹਮਗਿਆਨੀ ਮਹਾਂਪੁਰਸ਼ਾਂ ਨੇ,ਗੁਰੂ ਪ੍ਰੇਮ ਸਤਿਕਾਰ 'ਚ ਲੀਣ ਹੋ ਕੇ ਪਿੰਡ ਭਿੰਡਰਾਂ ਵਿਖੇ,ਗੁਰਦੁਆਰਾ ਸ੍ਰੀ ਅਖੰਡ ਪ੍ਰਕਾਸ਼ 'ਚ ਅਮੋਲਕ ਬਚਨ ਕੀਤੇ।"ਐਸਾ ਕੌਣ ਮਹਾਂਪੁਰਸ਼ ਹੈ ਜਿਸ ਨੇ ਵੱਧ ਤੋਂ ਵੱਧ ਸਤਿਗੁਰੂ ਸਾਹਿਬ ਦੇ ਦਰਸ਼ਨ ਕੀਤੇ ਹੋਣ?"ਤਾਂ ਵੀਚਾਰ ਹੋਈ ਕਿ ਬਾਬਾ ਬੁੱਢਾ ਸਾਹਿਬ ਜੀ ਨੇ ਸੱਤਾਂ ਸਤਿਗੁਰੂ ਸਾਹਿਬ ਦੇ,ਬਾਬਾ ਬੁੱਢਣ ਸ਼ਾਹ ਜੀ ਨੇ ਪਹਿਲੇ ਅਤੇ ਛੇਵੇਂ ਸਤਿਗੁਰੂ ਸਾਹਿਬ ਦੇ ਦਰਸ਼ਨ ਕੀਤੇ ਸਨ।ਸੰਤ ਬਾਬਾ ਸੁੰਦਰ ਸਿੰਘ ਜੀ ਖ਼ਾਲਸਾ ਨੇ ਹੱਥ ਜੋੜ ਕੇ ਕਿਹਾ,"ਦਾਸਨ ਦਾਸ ਦਾ ਇਹ ਨਿਸਚਾ ਹੈ,ਕਿ ਜਿਸ ਨੇ ਪਰਮਪੂਜਨੀਕ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਦਰਸ਼ਨ ਕਰ ਲਏ,ਗੁਰ ਸਬਦ ਵੀਚਾਰ ਕਮਾ ਲਿਆ,ਉਸ ਨੇ ਪ੍ਰਤੱਖ ਦਸਾਂ ਪਾਤਿਸਾਹਾਂ ਜੀ ਦੇ ਦਰਸ਼ਨ ਕਰ ਲਏ।"ਅੱਗੋਂ ਸੰਤ ਬਾਬਾ ਅਤਰ ਸਿੰਘ ਸਾਹਿਬ ਜੀ ਨੇ ਹੱਥ ਜੋੜ ਕੇ ਕਿਹਾ,"ਅਸੀਂ ਤੁਹਾਡੇ ਇਸ ਨਿਸਚੇ ਨੂੰ ਨਮਸਕਾਰ ਕਰਦੇ ਹਾਂ।"ਸੰਤ ਬਾਬਾ ਸੁੰਦਰ ਸਿੰਘ ਜੀ ਰੁਮਾਲਾ ਚੁੱਕ ਕੇ,ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਦਰਸ਼ਨ ਕਰਦੇ,ਤਾਂ ਚੇਹਰੇ 'ਤੇ ਇੱਕ ਰਸ ਬੱਝਵਾਂ ਪ੍ਰਕਾਸ਼ ਪੈਂਦਾ ਸੀ,ਗਦ ੨ ਨਿਹਾਲ ੩ ਹੋ ਜਾਂਦੇ ਸਨ।ਜਹ;ਝਿਲਿਮਿਲਿਕਾਰੁ ਦਿਸੰਤਾ॥(ਜਹ)ਜਿੱਥੇ ਜਿਸ ਮਹਾਂਪੁਰਖ ਦੇ ਰਿਦੇ 'ਚ(ਝਿਲਿਮਿਲਿਕਾਰੁ)ਇੱਕ ਰਸ ਬੱਝਵਾਂ ਪ੍ਰਕਾਸ਼(ਦਿਸੰਤਾ)ਦਿਸਦਾ ਹੈ।ਤਹ;ਅਨਹਦ ਸਬਦ

ਬਜੰਤਾ॥(ਤਹ)ਤਿੱਥੇ ਤਿਸ ਮਹਾਂਪੁਰਖ ਜੀ ਦੇ ਰਿਦੇ 'ਚ(ਅਨ+ਹਦ)ਹਦ ਤੋਂ(ਅਨ)ਰਹਿਤ ਇੱਕ ਰਸ ਗੁਰ ਸਬਦ ਦਾ ਅਜਪਾ ਜਾਪ(ਬਜੰਤਾ)ਵੱਜਦਾ ਭਾਵ ਪ੍ਰਗਟ ਹੁੰਦਾ ਹੈ।

੨੩੨.ਗ੍ਰੰਥੀ ਤੋਂ ਬਿਨਾ ਬੇਅੰਤ ਗੁਰਦੁਆਰੇ ਵਿਹਲੇ ਹੀ ਪਏ ਹਨ।ਤਨਖ਼ਾਹ ਘੱਟ ਹੋਣ ਕਰਕੇ ਏਸ ਪਾਸੇ ਲਾਇਕ ਗੁਰਮੁਖਿ ਘੱਟ ਹੀ ਲੱਗਦੇ ਹਨ।ਜਿਸ ਪ੍ਰੇਮੀ ਨੇ ਆਦਿ ਸਤਿਗੁਰੂ ਗ੍ਰੰਥ ਸਾਹਿਬ ਜੀ,ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਲਗ ਮਾਤ੍ਰ ਦੀ ਸ਼ੁੱਧੀ ਸਹਿਤ ਸੰਥਾ ਕੀਤੀ ਹੋਵੇ,ਓਸ ਦੀ ਤਨਖ਼ਾਹ ਯੋਗਤਾ,ਮਹਿੰਗਾਈ ਅਨੁਸਾਰ ਖੁੱਲੀ ਹੋਵੇ,ਜਿਸ ਕਰਕੇ ਲਾਇਕ ਤੋਂ ਲਾਇਕ ਗੁਰਮੁਖਿ ਸ੍ਰੀ ਗੁਰਬਾਣੀ ਜੀ ਦੀ ਲਗ ਮਾਤ੍ਰ ਦੀ ਸ਼ੁੱਧੀ,ਅਰਥ,ਗੁਰੂ ਇਤਿਹਾਸ ਵੀਚਾਰ ਕੇ ਨੌਕਰੀਆਂ 'ਤੇ ਲੱਗ ਸਕਣ,ਪ੍ਰਚਾਰ 'ਚ ਬੇਅੰਤ ਹੀ ਵਾਧਾ ਹੋਵੇ।ਪੰਜ ਸੌ ਘਰ ਦਸ ਹਜ਼ਾਰ ਤਨਖ਼ਾਹ ਦੇਵੇ ਤਾਂ ਵੀਹ ਰੁਪੈ ਮਹੀਨੇ ਦੇ ਇੱਕ ਘਰ ਦੇ ਬਨਣਗੇ।ਜਿੱਥੇ ੨ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਜੀ ਖ਼ਾਲਸਾ ਜੱਥੇ ਸਮੇਤ ਚਰਨ ਪਾਉਂਦੇ ਰਹੇ,ਓਥੇ ੨ ਸਤਿਸੰਗਤ,ਗ੍ਰੰਥੀ ਜੀ ਦਾ ਵਿਸ਼ੇਸ਼ ਸਤਿਕਾਰ ਕਰਦੇ ਹਨ।ਜਿੱਥੇ ਸਤਿਕਾਰ ਹੋਵੇ ਓਥੇ ਹੀ ਗ੍ਰੰਥੀ ਟਿਕਦੇ ਹਨ।ਕਈ ਬੰਦੇ ਗ੍ਰੰਥੀ ਨੂੰ ਇਉਂ ਸਮਝਦੇ ਹਨ ਕਿ ਇਹ ਤਾਂ ਵਿਹਲਾ ਹੈ।ਸੋ ਗ੍ਰੰਥੀ ਜੀ ਦੀ ਤਨਖ਼ਾਹ ਖੁੱਲ੍ਹ ਦਿਲੀ ਨਾਲ ਦੇਣੀ ਚਾਹੀਦੀ ਹੈ।ਪਰਮ ਸਤਿਕਾਰ ਯੋਗ ਗ੍ਰੰਥੀ ਜੀ ਦੀ ਤਨਖ਼ਾਹ ਭਾਵੇਂ ਘੱਟ ਹੋਵੇ,ਤਾਂ ਭੀ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਖ਼ੁਸ਼ੀ ਲੈਣ ਦੇ ਖ਼ਿਆਲ ਨਾਲ ਸੇਵਾ ਨਿਭਾਉਣ।ਸੇਵਾ ਕਰਤ ਹੋਇ ਨਿਹਕਾਮੀ॥ਤਿਸ ਕਉ ਹੋਤ ਪਰਾਪਤਿ ਸੁਆਮੀ॥ਸੋ ਜੇ ਕੋਈ ਬੁਰਾ ਭਲਾ ਕਹੇ,ਤਾਂ ਭੀ ਆਪਣੇ ਆਪ ਨੂੰ ਸਤਿਗੁਰੂ ਸਾਹਿਬ ਜੀ ਦਾ ਗੋਲਾ ਸਮਝ ਕੇ ਖ਼ੁਸ਼ੀ ਨਾਲ ਡਿਊਟੀ ਕਰਕੇ ਪ੍ਰਸੰਨ ਰਹਿਣ।ਸਭ ਨਾਲ ਨਿਮ੍ਰਤਾ ਹਲੀਮੀ ਪ੍ਰੇਮ ਨਾਲ ਵਰਤਣ।ਇਉਂ ਢਿੱਲੀ ਦਲੀਲ ਨਾ ਰੱਖੇ ਕਿ ਮੈਂ ਸੁੱਤਾ ਹੀ ਰਹਾਂ।ਐਸਾ ਸੁਖ ਰੋਗ ਬਣ ਜਾਂਦਾ ਹੈ।ਦੁਖੁ ਦਾਰੂ ਸੁਖੁ ਰੋਗੁ ਭਇਆ;ਜਾ ਸੁਖੁ ਤਾਮਿ ਨ ਹੋਈ॥

ਗੁਰੂ ਗੁਰ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਸੱਚੇ ਧਰਮ ਨੂੰ ਪ੍ਰਚਾਰਨ ਦੇ ਆਸ਼ੇ ਨਾਲ ਸੇਵਾ ਕਰਨੀ ਚਾਹੀਦੀ ਹੈ।ਸੇਵਾ ਕਰਨ ਵਾਲੇ ਮਹਾਂਪੁਰਸ਼ ਸਦਾ ਅਮਰ ਹਨ,ਉਨ੍ਹਾਂ ਦੀਆਂ ਸੰਪ੍ਰਦਾਵਾਂ ਜੱਗ 'ਤੇ ਚੱਲ ਰਹੀਆਂ ਹਨ।ਸਮਦ੍ਰਿਸ਼ਟੀ ਵਾਲੇ ਤੱਤ ਬੇਤੇ ਮਹਾਂਪੁਰਸ਼,ਪਰਮ ਸੰਤ ਬਾਬਾ ਘਨਈਆ ਸਾਹਿਬ ਜੀ ਤੀਰ ਗੋਲ਼ੇ ਗੋਲ਼ੀਆਂ ਦੀ ਵਰਖਾ ਹੁੰਦੀ ਤੋਂ ਮੱਚਦੇ ਜੰਗ ਚ, ਵੈਰੀਆਂ ਦੇ ਮੂੰਹ 'ਚ ਪਾਣੀ ਪਾਉਂਦੇ,ਮੱਲ੍ਹਮ ਪੱਟੀ ਕਰਦੇ ਸਨ। ਹੁਣ ਤੱਕ ਭੀ ਉਨ੍ਹਾਂ ਦੀ ਸੰਪ੍ਰਦਾ 'ਚ ਜਦੋਂ ਕਿਸੇ ਨੂੰ ਸੇਵਾ ਸੰਭਾਲਣੀ ਹੋਵੇ,ਤਦੋਂ ਉਸ ਨੂੰ ਝਾੜੂ, ਮੱਲ੍ਹਮ ਦੀ ਡੱਬੀ ਇੱਕ ਕਟੋਰਾ ਦਿੰਦੇ ਹਨ।ਝਾੜੂ:-ਗੁਰੂ ਘਰ 'ਚ ਝਾੜੂ ਦੇਣਾ।ਡੱਬੀ:-ਮੱਲ੍ਹਮ ਪੱਟੀ ਦੀ ਮੁਫਤ ਸੇਵਾ ਕਰਨੀ।ਕਟੋਰਾ:-ਸਭ ਨੂੰ ਜੀ ਆਇਆਂ ਕਹਿ ਕੇ ਲੰਗਰ ਜਲ ਛਕਾਉਣਾ,ਸੰਸਾਰ ਵਲੋਂ ਜਿਉਂਦੇ ਮਰ ਕੇ ਸੱਚੀ ਸੇਵਾ ਕਰਨੀ।ਮੁਰਦਾ ਹੋਇ ਮੁਰੀਦ;ਨ ਗਲੀ ਹੋਵਣਾ।ਸਾਬਰੁ ਸਿਦਕਿ ਸਹੀਦੁ,ਭਰਮ ਭਉ ਖੋਵਣਾ।ਗੋਲਾ ਮੁਲ ਖਰੀਦੁ,ਕਾਰੇ ਜੋਵਣਾ।ਨਾ ਤਿਸੁ ਭੁਖ ਨ ਨੀਦ;ਨ ਖਾਣਾ ਸੋਵਣਾ।ਪੀਹਣਿ ਹੋਇ ਜਦੀਦ;ਪਾਣੀ ਢੋਵਣਾ।ਪਖੇ ਦੀ ਤਾਗੀਦ,ਪਗ ਮਲਿ ਧੋਵਣਾ। ਸੇਵਕ ਹੋਇ ਸੰਜੀਦੁ,ਨ

ਹਸਣ ਰੋਵਣਾ।ਦਰ ਦਰਵੇਸ ਰਸੀਦ;ਪਿਰਮ ਰਸ ਭੇਵਣਾ।ਚੰਦ ਮੁਮਾਰਖ ਈਦ,ਪੁਗ ਖਲੋਵਣਾ॥੧੮॥ਗ੍ਰੰਥੀ ਜੀ ਦਾ ਫਰਜ਼ ਹੈ ਕਿ ਦੋਵੇਂ ਸਮੇਂ ਆਈ ਸਤਿਸੰਗਤ ਜੀ ਨੂੰ ਨਿੱਤਨੇਮ ਸ੍ਰੀ ਮੁਖਵਾਕ ਸੁਨਾਉਣੇ,ਬੱਚਿਆਂ ਨੂੰ ਸੰਥਿਆ ਕਰਾਉਣੀ।ਧਾਰਮਿਕ ਪੋਥੀਆਂ ਦੀ ਸੇਵਾ ਸੰਭਾਲ ਸਤਿਸੰਗਤ ਜੀ ਨੂੰ ਪੜ੍ਹਨ ਦੇਣੀਆਂ,ਲੈਣੀਆਂ।ਸ੍ਰੀ ਸਤਿਗੁਰੂ ਸਾਹਿਬ ਜੀ ਦੇ ਪਰਮਪਵਿੱਤ੍ਰ ਪੱਤ੍ਰਿਆਂ ਦੀ ਗਰਦ ਝਾੜ੍ਹਨੀ।ਕਥਾ ਕੀਰਤਨ ਆਦਿ ਦੀ ਸੇਵਾ ਕਰਨੀ। ਸੰਗਤਾਂ ਨੂੰ ਗੁਰੂ ਤੀਰਥ ਯਾਤ੍ਰਾ ਕਰਾਕੇ ਨਸ਼ੇ ਛੁਡਾਉਣੇ।ਨਿਸ਼ਕਾਮ ਸੇਵਾ 'ਚ ਉਤਸ਼ਾਹ ਰੱਖਣਾ ਧਰਮ ਪ੍ਰਚਾਰ ਕਰਨਾ।

ਤਮਾਮ ਪ੍ਰੇਮੀਆਂ ਦੇ ਚਰਨਾਂ 'ਤੇ ਮੱਥਾ ਰੱਖ ਕੇ ਪ੍ਰੇਮ ਬੇਨਤੀ ਹੈ ਕਿ ਸਤਿਕਾਰਯੋਗ ਗ੍ਰੰਥੀ ਜੀ ਦੀ ਪੂਰੀ ਮੱਦਦ ਕਰਨ।ਪ੍ਰਕਾਸ਼ ਬਿਰਾਜਮਾਨ ਸਮੇਂ ਚੌਰ ਸਾਹਿਬ ਜੀ ਦੀ ਸੇਵਾ ਕਰਨ।ਇਹ ਨਾ ਸਮਝਣ ਕਿ ਗ੍ਰੰਥੀ ਜੀ ਦੀ ਹੀ ਡਿਊਟੀ ਹੈ,ਅਸੀਂ ਸੇਵਾ ਕਿਉਂ ਕਰੀਏ?ਸਤਿ ਸਰੂਪ ਜੀ ਦੇ ਪੂਰਨ ਅਦਬ ਸਤਿਕਾਰ ਦੀ ਸੰਪੂਰਨ ਸੇਵਾ ਇਕੱਲੇ ਤੋਂ ਨਹੀਂ ਹੋ ਸਕਦੀ।ਜਦੋਂ ਸਾਰੀ ਸੰਗਤ ਪ੍ਰੇਮ ਸਹਿਤ ਸੇਵਾ ਕਰਦੀ ਹੈ,ਤਦੋਂ ਹੀ ਸੱਚੀ ਸੇਵਾ ਹੁੰਦੀ ਹੈ।ਸਤਿਸੰਗਤ ਜੀ ਦਾ ਪ੍ਰੇਮ ਦੇਖਕੇ ਗ੍ਰੰਥੀ ਸਿੰਘ ਜੀ ਦਾ ਪ੍ਰੇਮ ਵਧਦਾ ਹੈ।ਗ੍ਰੰਥੀ ਸਿੰਘ ਜੀ ਦਾ ਪ੍ਰੇਮ ਦੇਖ ਕੇ ਸਾਧਸੰਗਤ ਜੀ ਦਾ ਪ੍ਰੇਮ ਵਧਦਾ ਹੈ।ਦੋਹਾਂ ਸਿਰਿਆਂ ਦੇ ਮਾਲਕ ਸੁਆਮੀ ਸਾਹਿਬ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ।ਪ੍ਰੇਮੀ ਜਨ ਦਿਲੀ ਪਿਆਰ ਸਤਿਕਾਰ ਕਰਦਿਆਂ ਗ੍ਰੰਥੀ ਸਿੰਘ ਨਾਲ ਮਿਲ ਕੇ ਸੇਵਾ ਸੰਭਾਲ ਕਰਨ। ਗ੍ਰੰਥੀ ਜੀ ਭੀ ਪ੍ਰੇਮ ਪ੍ਰਚਾਰ ਪ੍ਰੇਮੀਆਂ ਤੋਂ ਸੇਵਾ ਲੈਣ।ਆਪ ਸਾਵਧਾਨ ਰਹੇ ਕਿ ਸਾਰੀ ਸੇਵਾ ਇਹ ਲੁੱਟ ਰਹੇ ਹਨ,ਮੈਂ ਭੀ ਸੇਵਾ ਕਰਾਂ!ਗ੍ਰੰਥੀ ਸਿੰਘ ਜੀ ਪਾਰਟੀਬਾਜ਼ੀ 'ਚ ਹਿੱਸਾ ਨਾ ਲੈਣ।ਜਿੱਥੇ ਗੱਲ ਸਨੁਣ ਉਥੇ ਹੀ ਛੱਡ ਦੇਣ,ਨਿੰਦਾ ਚੁਗਲੀ ਨਾ ਕਰਨ।ਗੁਰੂ ਨਾਨਕ ਸਾਹਿਬ ਜੀ ਦਾ ਬੰਦਾ ਬਣ ਕੇ ਪਾਰਟੀਬਾਜ਼ੀ ਖ਼ਤਮ ਕਰਨ 'ਚ ਹੀ ਆਪਣਾ ਭਲਾ ਸਮਝਣ,ਸੰਥਾ ਕਥਾ ਕੀਰਤਨ ਸਿਖਾਉਣ ਵਾਲੇ ਵਿਰਲੇ ੨ ਹੀ ਗ੍ਰੰਥੀ ਹੁੰਦੇ ਹਨ,ਐਸੇ ਗੁਰਮੁਖਾਂ ਨੂੰ ਸਦਾ ੨ ਨਮਸਕਾਰ ਹੈ।ਉਨ੍ਹਾਂ ਦੀ ਸੇਵਾ ਸਤਿਕਾਰ ਸ੍ਰੀ ਗੁਰਬਾਣੀ ਜੀ ਦੀ ਸੰਥਾ ਸ਼ੁੱਧੀ,ਕੀਰਤਨ ਕਥਾ ਦਾ ਵਿਸ਼ੇਸ਼ ਲਾਹਾ ਲੈਣਾ ਚਾਹੀਦਾ ਹੈ।

੨੩੩.ਪਰਮਪੂਜਨੀਕ ਗੁਰਤਾ ਗੱਦੀ ਬਿਰਾਜਮਾਨ ਸਦਾ ੨ ਮੇਹਰਵਾਨ,ਗੁਰੂ ਗੁਰ ਭਗਵਾਨ, ਅਨਤਕਲਾਵਾਨ,ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਪਰਮਪੂਜਨੀਕ ਪ੍ਰਕਾਸ਼ ਵਾਲੀ ਜਗ੍ਹਾ ਜਾਂ ਸ੍ਰੀ ਗੁਰਦੁਆਰੇ ਸਾਹਿਬ ਜੀ ਵਿਖੇ,ਜਾਂ ਘਰਾਂ 'ਚ ਗੋਹੇ ਦਾ ਪੋਚਾ ਬਿਲਕੁਲ ਨਹੀਂ ਦੇਣਾ ਚਾਹੀਦਾ,ਕਿਉਂਕਿ ਇਹ ਪਸ਼ੂ ਦਾ ਬਦਬੋ ਵਾਲਾ ਬਿਸਟਾ ਹੈ।ਸਾਖੀ:-ਸ੍ਰੀ ਸੁਲਤਾਨਪੁਰ ਸਾਹਿਬ ਜੀ ਵਿਖੇ ਬੱਸ ਅੱਡੇ ਪਾਸ,ਬੇਈਂ ਨਦੀ ਦੇ ਪਰਲੇ ਪਾਸਿਓਂ,ਬ੍ਰਾਹਮਣ ਗਾਂ ਏਧਰ ਲਿਆਉਣੀਂ ਚਾਹੁੰਦਾ ਸੀ।ਮਸੂਲੀਏ ਨੇ ਪੁਲ਼ ਦਾ ਟੈਕਸ ਮੰਗਿਆ ਤਾਂ ਅੱਗੋਂ ਕਿਹਾ,"ਮੈਂ ਗ੍ਰੀਬ ਹਾਂ।"ਉਨ੍ਹਾਂ ਦਾ ਰੌਲ਼ਾ ਸੁਣ ਕੇ ਲੋਕ ਇਕੱਠੇ ਹੋ ਗਏ।ਸਤਿਗੁਰੂ ਨਾਨਕ ਦੇਵ ਸਾਹਿਬ ਜੀ ਭੀ ਉੱਥੇ ਚਲੇ ਗਏ।ਮਸੂਲੀਏ ਨੇ ਓਸੇ ਗਾਂ ਦੇ ਗੋਹੇ ਨਾਲ ਮੂਰਤੀਆਂ ਵਾਲੀ ਜਗ੍ਹਾ 'ਤੇ ਪੋਚਾ ਦਿਤਾ।ਇਹ ਦੇਖ ਕੇ ਸਤਿਗੁਰੂ ਜੀ ਨੇ ਫ਼ੁਰਮਾਇਆ:-ਸਲੋਕੁ ਮਃ੧॥ਗਊ

ਬਿਰਾਹਮਣ ਕਉ,ਕਰੁ ਲਾਵਹੁ;ਗੋਬਰਿ ਤਰਣੁ ਨ ਜਾਈ॥ਪੂਰਨ ਬ੍ਰਹਮ ਜੀ ਦੇ(ਮਃ)ਸਰੂਪ(੧)ਪਹਿਲੇ ਪਾਤਿਸਾਹ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਆਸਾ ਜੀ ਦੀ ਵਾਰ ਦੇ ਸੋਲ਼ਵੇਂ ਸਲੋਕ 'ਚ ਫ਼ੁਰਮਾਉਂਦੇ ਹਨ:-ਹੇ ਭਾਈ! ਗਾਂ ਬਿਰਾਹਮਣ(ਕਉ) ਨੂੰ(ਕਰੁ) ਟੈਕਸ (ਲਾਵਹੁ) ਲਾਉਂਦੇ ਹੋ।ਗੋਹੇ ਦੇ ਪੋਚੇ ਸੰਸਾਰ ਸਮੁੰਦ੍ਰ,ਬੈਤਰਨੀ-ਨਦੀ ਤੋਂ(ਤਰਣੁ)ਤਰਿਆ ਨਹੀਂ(ਜਾਈ)ਜਾਵੇਗਾ।

ਮੁਕਤ ਮਾਰਗ ਗ੍ਰੰਥ:-ਕੋਟਾਨ ਕੋਟਿ ਬ੍ਰਹਮੰਡਾਂ ਦੇ ਮਾਲਕ,ਕੋਟਾਨ ਕੋਟਿ ਸੂਰਜਾਂ ਦੇ ਪ੍ਰਕਾਸ਼ਕ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਮਾਲਵੇ ਵਿਖੇ,ਪਟਿਆਲੇ ਦੇ ਇਲਾਕੇ 'ਚ ਪਰਮਪਵਿੱਤ੍ਰ ਪਰਮਪੂਜਨੀਕ ਸੱਚੇ ਚਰਨ-ਕਮਲ ਪਾਏ।ਸੁੰਦਰ ਦੀਵਾਨ 'ਚ ਪਿਆਰੇ ਸਤਿਗੁਰੂ ਸਾਹਿਬ ਜੀ ਗੁਰਤਾ ਗੱਦੀ ਤਖ਼ਤ 'ਤੇ ਬਿਰਾਜਮਾਨ ਸਨ।ਸੀਸ ਉੱਪਰ ਸੁਨੈਹਰੀ ਛਤ੍ਰ ਝੁੱਲ ਰਿਹਾ ਸੀ,ਉੱਪਰ ਸੁੰਦਰ ਕੀਮਤੀ ਚੰਦੋਆ ਤਾਣਿਆਂ ਹੋਇਆ ਸੀ।ਹਜ਼ੂਰੀ 'ਚ ਅੰਮ੍ਰਿਤ ਰੂਪ ਕੀਰਤਨ ਹੋ ਰਿਹਾ ਸੀ।ਸ੍ਰੀ ਹਜ਼ੂਰ ਸਾਹਿਬ ਜੀ ਇਕਾਗ੍ਰ ਹੋ ਕੇ ਪ੍ਰੇਮ ਸਹਿਤ ਕੀਰਤਨ ਸ੍ਰਵਣ ਕਰ ਰਹੇ ਸਨ। ਚਿਹਰੇ 'ਤੇ ਜਮਾਲ ਜਲਾਲ ਨੂਰ ਬੇਸੁਮਾਰ ਸੀ,ਕਿਉਂਕਿ ਆਪ ਜੀ ਕੋਟਾਨ ਕੋਟਿ ਸ਼ੁਭ-ਗੁਣਾਂ ਸੂਰਜਾਂ ਚੰਦ੍ਰਮਿਆਂ ਤਾਰਿਆਂ ਬਿਜਲੀਆਂ ਅਗਨੀਆਂ ਟਿਟਿਆਣਿਆਂ ਆਦਿ ਦੇ ਪ੍ਰਕਾਸ਼ਕ ਹਨ।ਆਪ ਜੀ ਦੇ ਚਿਹਰੇ 'ਤੇ ਇੱਕ ਰਸ ਬੱਝਵਾਂ ਪ੍ਰਕਾਸ਼ ਸੀ।ਦਰਸ਼ਨ ਜਨਮਾਂ ੨ ਦੇ ਪਾਪ ਦੂਰ ਹੁੰਦੇ ਸਨ।ਪ੍ਰੇਮੀ ਆਪ ਜੀ ਦੇ ਸਨਿਗਧ ਪ੍ਰੇਮ 'ਚ ਮਸਤ ਹੋ ਕੇ,ਕੀਰਤਨ 'ਚ ਲੀਨ ਹੋ ਗਏ।ਭੋਗ ਪਿਆ,ਇੱਕ ਸਿੱਖ ਸਿੱਖਣੀ ਨੇ ਆ ਕੇ ੧੦੧ ਰੁਪਏ ਚਰਨਾਂ 'ਤੇ ਰੱਖੇ,ਘਣੀ ਨਿਮ੍ਰਤਾ ਸਹਿਤ ਪ੍ਰੇਮ ਬੇਨਤੀ ਕੀਤੀ,"ਹੇ ਦੀਨਾ ਨਾਥ ਪ੍ਰਭੂ ਜੀ!ਅਸੀਂ ਦੋਵੇਂ ਸ੍ਰੀਰ ਤਿਆਗ ਕੇ ਪ੍ਰਲੋਕ ਨੂੰ ਚਲੇ ਗਏ ਸਾਂ।ਜਮਾਂ ਨੇ ਸਾਡੀ ਰੂਹ ਨੂੰ ਗੋਹੇ 'ਚ ਗੱਡ ਦਿਤਾ,ਜਿਸ ਅਤੀ ਹੀ ਦੁਖੀ ਹੋਏ।ਅਸੀਂ ਆਪ ਜੀ ਦੇ ਸਿੱਖ ਸੇਵਕ ਹਾਂ,ਕ੍ਰਿਪਾ ਬਚਾਵੋ।"ਸਤਿਗੁਰਾਂ ਕਿਹਾ,"ਹੇ ਪ੍ਰੇਮੀਓ!ਪਰਮਪੂਜਨੀਕ ਦਾਦੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਦੇ ਮਹਾਨ ਪਰਉਪਕਾਰ ਦੀ ਸਾਖੀ ਸੁਣੋ,ਸੰਮਤ ੧੬੭੨ 'ਚ ਸੁਥਰੇ ਸ਼ਾਹ ਜੰਮਿਆਂ।ਇਸ ਦੇ ਮੂੰਹ 'ਚ ਦੰਦ ਦੇਖ ਕੇ ਭਾਰੀ ਕੁਸਗਨ ਸਮਝ ਕੇ,ਇਸ ਨੂੰ ਕੁਥਰਾ ਕਹਿ ਕੇ ਬਾਹਰ ਸੁੱਟ ਦਿਤਾ।ਇਤਨੇ ਨੂੰ ਪਰਮਪੂਜਨੀਕ ਦਾਦੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਓੱਥੇ ਆ ਗਏ,ਉਸ ਨੂੰ ਆਪ ਆਪਣੇ ਹਸਤ ਕਮਲਾਂ 'ਤੇ ਚੁੱਕ ਕੇ,ਨਾਨਕ ਨਦਰੀ;ਨਦਰਿ ਨਿਹਾਲ॥ਦੀ ਮੇਹਰ ਭਰੀ ਨਿਗ੍ਹਾ ਪਾ ਕੇ ਨਿਹਾਲ ਕਰ ਦਿਤਾ,ਕਿਹਾ,"'ਇਸ ਨੂੰ ਕੁਥਰਾ ਨਾ ਕਹੋ,ਸੁਥਰੇ ਸ਼ਾਹ ਕਹੋ।"'ਸਤਿਗੁਰੂ ਸਾਹਿਬ ਦੇ ਬਚਨ ਪੂਰੇ ਹੋਏ।ਇਸ ਮਹਾਂਪੁਰਸ਼ ਨੇ ਵੱਡੇ ਹੋ ਕੇ ਸਤਿਗੁਰੂ ਛੇਵੇਂ,ਸੱਤਵੇਂ ਪਾਤਿਸਾਹ ਜੀ ਦੀ ਸੇਵਾ ਭਗਤੀ ਕੀਤੀ।ਇੱਕ ਵਾਰ ਗੁਰੂ ਗੁਰ ਸਤਿਗੁਰੂ ਛੇਵੇਂ ਪਾਤਿਸਾਹ ਜੀ ਨੂੰ ਪ੍ਰਛਾਦਾ ਕੀਤਾ।ਸਤਿਨਾਮੁ ਕਹਿ ਕੇ ਚੌਂਕੇ 'ਚ ਮਿੱਟੀ ਦਾ ਪੋਚਾ ਫੇਰ ਕੇ,ਅੰਮ੍ਰਿਤ ਗੁਰਬਾਣੀ ਪੜ੍ਹ ਕੇ ਲੰਗਰ ਤਿਆਰ ਕੀਤਾ।ਪੂਰਨ ਅਦਬ ਸਤਿਕਾਰ ਨਾਲ ਆਪ ਜਾ ਕੇ ਸ੍ਰੀ ਸਤਿਗੁਰੂ ਸਾਹਿਬ ਜੀ ਨੂੰ ਆਪਣੇ ਡੇਰੇ 'ਚ ਲਿਆਇਆ।ਇਸ ਦੇ ਪ੍ਰੇਮ 'ਤੇ ਸਤਿਗੁਰੂ ਸਾਹਿਬ ਜੀ ਭਾਰੀ ਪ੍ਰਸੰਨ ਹੋਏ,ਕਿਹਾ,"'ਪ੍ਰੇਮੀਆਂ! ਇਹ ਕੀ ਕੀਤਾ ਹੈ?"'ਕਹਿੰਦਾ,"'ਦਾਸ

ਆਪ ਜੀ ਦਾ ਗ੍ਰੀਬ ਸਿੱਖ ਬੱਚਾ ਹੈ।ਇਸ ਦਾਸਨ ਦਾਸ ਨੇ ਗੋਹੇ ਦਾ ਪੋਚਾ ਨਹੀਂ ਦਿਤਾ,ਪਰ ਬਹੁਤ ਸਾਰੇ ਐਸੇ ਪ੍ਰਾਣੀ ਹਨ ਜੋ ਗੋਹੇ ਦਾ ਪੋਚਾ ਦਿੰਦੇ ਹਨ।ਸੂਤਿਕ ਨੂੰ ਦੂਰ ਕਰਨ ,ਤੇਰਵੇਂ ਦਿਨ ਗੋਹਾ ਖਾਂਦੇ,ਮੂਤ ਪੀਂਦੇ ਹਨ,ਜੋ ਵੱਡਾ ਭਾਰੀ ਪਾਪ ਹੈ।ਹੇ ਸੱਚੇ ਪਾਤਿਸਾਹ ਜੀ !ਆਪ ਜੀ ਨੇ ਕ੍ਰਿਪਾ ਸਾਨੂੰ ਗੋਹੇ ਮੂਤ ਤੋਂ ਬਚਾਅ ਲਿਆ ਹੈ।""ਅੱਗੋਂ ਫ਼ੁਰਮਾਇਆ,""ਭਾਈ !ਆਪਜੀ ਨੇ ਪਰਮਪਵਿੱਤ੍ਰ ਗੁਰਬਾਣੀ ਪੜ੍ਹ ਕੇ ਚੌਂਕਾ ਸੁੱਚਾ ਕਰ ਲਿਆ" ਉਪ੍ਰੋਕਤ ਸਾਖੀ ਸੁਣਾ ਕੇ,ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਸਿੱਖ ਸਿੱਖਣੀ ਨੂੰ ਕਿਹਾ,"ਤੁਸੀਂ ਮੂਰਖਾਂ ਦੇ ਪਿੱਛੇ ਲੱਗ ਕੇ ਗੋਹਾ ਖਾਂਦੇ ਪੀਂਦੇ ਸੀ,ਇਸ ਤੁਹਾਨੂੰ ਪ੍ਰਲੋਕ 'ਚ ਇਹੋ ਹੀ ਖਾਣ ਪੀਣ ਨੂੰ ਮਿਲਿਆ।ਹੇ ਭਾਈ !ਪਰਮਪੂਜਨੀਕ ਸ਼੍ਰੋਮਣੀ ਭਗਤ ਕਬੀਰ ਸਾਹਿਬ ਜੀ ਭੀ ਗੋਹੇ ਦੀ ਮਨਾਹੀ ਦਾ ਉਪਦੇਸ਼ ਦਿੰਦੇ ਹਨ।ਗੋਬਰੁ ਜੂਠਾ ਚਉਕਾ ਜੂਠਾ;ਜੂਠੀ ਦੀਨੀ ਕਾਰਾ॥(ਗੋਬਰੁ)ਗੋਹਾ ਪਸ਼ੂ ਦਾ ਵਿਸ਼ਟਾ ਹੈ,ਜਿਸ ਚੋਂ ਬਦਬੋ ਆਉਂਦੀ ਹੈ।ਜਿੱਥੇ ਗੋਹਾ ਫੇਰਿਆ ਜਾਵੇ,ਓੱਥੇ ਹਵਾ ਨਾਲ ਉੱਡ ਕੇ ਕਪੜਿਆਂ,ਥਾਲ਼ੀਆਂ 'ਚ ਪੈਂਦਾ ਹੈ।ਇਸ ਗੋਬਰੁ ਜੂਠਾ ਹੈ।ਗੋਹੇ ਦਾ ਪੋਚਾ ਫੇਰਨੇ ਚਉਕਾ ਭੀ ਜੂਠਾ ਹੋ ਜਾਂਦਾ ਹੈ।ਚਉਕੇ ਦੀ(ਕਾਰਾ)ਕਾਰ,ਹੱਦ ਜੋ(ਦੀਨੀ)ਦਿਤੀ,ਉਹ ਭੀ ਜੂਠੀ ਹੈ।ਕਹਿ ਕਬੀਰ ਤੇਈ ਨਰ ਸੂਚੇ;ਸਾਚੀ ਪਰੀ ਬਿਚਾਰਾ॥)ਸ੍ਰੀ ਕਬੀਰ ਸਾਹਿਬ ਜੀ(ਕਹਿ)ਫ਼ੁਰਮਾਉਂਦੇ ਹਨ ਕਿ(ਤੇਈ)ਓਹੀ(ਨਰ)ਮਹਾਂਪੁਰਸ਼(ਸੂਚੇ)ਪਵਿੱਤ੍ਰ ਹਨ,ਜਿਨ੍ਹਾਂ ਨੂੰ ਸਾਚੀ ਬ੍ਰਹਮ (ਬਿਚਾਰਾ) ਵੀਚਾਰ(ਪਰੀ)ਪ੍ਰਾਪਤ ਹੋ ਗਈ ਹੈ।" ਸਿੱਖ ਸਿੱਖਣੀ ਨੇ ਕਿਹਾ,"ਹੇ ਗ੍ਰੀਬ ਨਿਵਾਜ,ਪੰਥ ਦੇ ਵਾਲੀ ਜੀਓ !ਸੂਤਿਕ ਪਾਤਿਕ ਦੀ ਨਿਵਿਰਤੀ ਦਾ ਉਪਾਅ ਦੱਸੋ ਜੀ?""ਗੁਰੂ ਪਿਆਰਿਓ !ਤੁਸੀਂ ਗੋਬਰ ਮੂਤ੍ਰ ਦੀ ਬਜਾਏ ਦੁੱਧ ਘਿਓ ਬਦਾਮ ਮਿਸ਼ਰੀ ਅਲੈਚੀਆਂ ਆਦਿ ਘੋਟ ਮਿਲਾ ਕੇ,ਸਤਿਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸਾਹ ਜੀ ਦੇ ਸਾਹਮਣੇ ਲਿਆ ਕੇ,ਅੰਮ੍ਰਿਤ

ਰੂਪ ਸ੍ਰੀ ਗੁਰਬਾਣੀ ਜੀ ਪੜ੍ਹ ਕੇ,ਅਰਦਾਸ ਭੋਗ ਲੁਆ ਕੇ ਵੰਡ ਕੇ ਛਕੋ।ਕਥਾ ਕੀਰਤਨ ਕਰੋ ਸੁਣੋ,ਭਜਨ ਬੰਦਗੀ ਦਾ ਪ੍ਰਵਾਹ ਚਲਾਉ।ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਰਮਪਵਿੱਤ੍ਰ ਸੱਚੇ ਨਾਮ 'ਤੇ ਲੰਗਰ ਚਲਾ ਕੇ,ਨਿੱਤਨੇਮੀ ਪ੍ਰੇਮੀ ਗ੍ਰੀਬਾਂ ਨੂੰ ਬਸਤ੍ਰ ਮਾਇਆ ਭੋਜਨ ਦੇਣਾ।ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦਾ ਨਾਮ ਜਪਿਆ ਜਪਾਇਆ ਕਰੋ,ਸ੍ਰਬ ਕਾਰਜ ਰਾਸ ਹੋਣਗੇ, ਸਦਾ ਚੜ੍ਹਦੀਆਂ ਕਲਾਂ ਹੋਣਗੀਆਂ,ਸੂਤਿਕ ਪਾਤਿਕ ਦੀ ਨਿਵਿਰਤੀ ਹੋਵੇਗੀ।ਗੁਰੂਆਂ ਦੇ ਗੁਰੂ,ਪੀਰਾਂ ਦੇ ਪੀਰ ਸਤਿਗੁਰੂ ਨਾਨਕ ਦੇਵ ਸਾਹਿਬ ਜੀ'ਤੇ ਪੂਰਨ ਭਰੋਸਾ ਰੱਖਣ ਨਾਲ,ਲੋਕ ਸੁਖੀਏ ਪ੍ਰਲੋਕ ਸੁਹੇਲੇ ਦੀ ਬਖ਼ਸ਼ਿਸ਼ ਹੋਵੇਗੀ।"ਇਹ ਲੋਕ ਸੁਖੀਏ;ਪਰਲੋਕ ਸੁਹੇਲੇ॥ ਨਾਨਕ ਹਰਿ ਪ੍ਰਭਿ; ਆਪਹਿ ਮੇਲੇ॥੪॥) ਇਹ ਲੋਕੇ ਸੁਖੁ ਪਾਇਆ॥ ਨਹੀ ਭੇਟਤ ਧਰਮ ਰਾਇਆ॥ਪੂਰਨ ਅਦਬ ਸਤਿਕਾਰ ਸ਼ਰਧਾ ਨਿਮ੍ਰਤਾ ਸਹਿਤ ਸਿਰ ਝੁਕਾ ਕੇ ਕਹੋ।ਧੰਨ ਗੁਰੁ ਗੋਬਿੰਦ ਸਿੰਘ ਜੀ,ਧੰਨ ਗੁਰੂ ਗੋਬਿੰਦ ਸਿੰਘ ਜੀ,ਅਨਿਕ ਬਾਰ ਸਦਾ ੨ ਨਮਸਕਾਰ।ਜਿਨ੍ਹਾਂ ਨੇ ਮਲ ਮੂਤ ਛੁਡਾ ਕੇ ਖੰਡੇ ਬਾਟੇ ਦਾ ਅੰਮ੍ਰਿਤ,ਪ੍ਰਸ਼ਾਦਿ ਵੰਡ ਕੇ ਛਕਣ ਦਾ ਉਪਦੇਸ਼ ਬਖ਼ਸ਼ਿਆ ਹੈ ਜੀ। ਇਸ ਅੰਮ੍ਰਿਤ ਰੂਪ ਬਾਣੀ 'ਚ ਲਿਖਿਆ ਹੈ। ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥

੨੩੪.ਗੁਰੂ ਪੰਥ ਜੀ ਦੇ ਸੱਚੇ ਮਿੱਠੇ ਚਰਨਕਮਲਾਂ 'ਤੇ ਮੱਥਾ ਰੱਖ ਕੇ ਪ੍ਰੇਮ ਬੇਨਤੀ ਕਰਦਾ ਹਾਂ,ਬੀਤੇ ਘੱਲੂਘਾਰਿਆਂ 'ਚ ਸ੍ਰੀ ਸਤਿਗੁਰੂ ਸਾਹਿਬਾਨ ਜੀ ਦੀਆਂ ਪਰਮਪਵਿੱਤ੍ਰ ਯਾਦਗਾਰਾਂ ਅਲੋਪ ਹੋ ਗਈਆਂ ਹਨ।ਕਈ ਥਾਂਈ ਉਨ੍ਹਾਂ ਦਾ ਪੂਰਾ ਸਤਿਕਾਰ ਭੀ ਨਹੀਂ ਹੁੰਦਾ।ਲਾਲਚ ਦੇ ਕੇ ਗੁਰੂ ਪੰਥ ਜੀ ਉਨ੍ਹਾਂ ਨੂੰ ਪ੍ਰਾਪਤ ਕਰਨ।ਉਨ੍ਹਾਂ ਦੀ ਖ਼ਾਸ ਸੁਰੱਖਿਆ ਸੰਭਾਲ ਕਰਨ।

੨੩੫.ਹਰ ਘਰ ਸਾਹਮਣੇ ਇਹ ਸ਼ੁਭ ਬੋਲ ਲਿਖਣੇ ਚਾਹੀਦੇ ਹਨ।"ਵਾਹਿਗੁਰੂ ਜੀ ਕਾ ਖ਼ਾਲਸਾ॥ਵਾਹਿਗੁਰੂ ਜੀ ਕੀ ਫ਼ਤੇਹ॥""ਬੋਲੇ ਸੋ ਨਿਹਾਲ॥ਸਤਿ ਸ੍ਰੀ ਅਕਾਲ॥""ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਧੰਨ ਹਨ!"ਜਿਤਨਾ ਚਿਰ ਲਿਖਿਆ ਰਹੇਗਾ,ਜਿਹੜਾ ਭੀ ਪ੍ਰੇਮੀ ਘਰ 'ਚ ਵੜੇਗਾ ਓਹ ਪ੍ਰੇਮ ਨਾਲ ਮੱਥਾ ਟੇਕ ਕੇ ਪੜ੍ਹੇਗਾ।

੨੩੬.ਵਾਹਿਗੁਰੂ:- ਕੋਟਾਨ ਕੋਟਿ ਬ੍ਰਹਮੰਡਾਂ ਦੇ ਰਚਣਹਾਰ, ਪਾਰਬ੍ਰਹਮ ਜੀ ਦੇ ਗੁਰ ਅਵਤਾਰ, ਜੁੱਗੋ ਜੁੱਗ ਅਟੱਲ, ਗੁਰਤਾ ਗੱਦੀ ਬਿਰਾਜਮਾਨ, ਸਦਾ ਸਦਾ ਮਿਹਰਵਾਨ, ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ ਗਿਆਰਵੀਂ ਗੱਦੀ ਦੇ ਮਾਲਕ ਨਹੀਂ ਕਹਿਣਾ ਚਾਹੀਦਾ, ਕਿਉਂਕਿ ਦਸਾਂ ਜਾਮਿਆਂ ਦੇ ਅੰਦਰ ਪਰਮਪੂਜਨੀਕ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਇੱਕੋ ਇੱਕ ਜੋਤਿ ਵਰਤੀ ਹੈ। ਗੁਰਤਾ ਗੱਦੀ ਭੀ ਇੱਕੋ ਇੱਕ ਹੀ ਹੈ। ਯਥਾ:- ਹਰਿ ਜੁਗਹ ਜੁਗੋ. ਜੁਗ ਜੁਗਹ ਜੁਗੋ; ਸਦ ਪੀੜੀ ਗੁਰੂ ਚਲੰਦੀ॥) ਏਕੈ ਏਕੈ ਏਕ ਤੂਹੀ॥ ਏਕੈ ਏਕੈ ਤੂ ਰਾਇਆ॥ਪੂਰਨ ਅਦਬ ਸਤਿਕਾਰ ਪਿਆਰ ਨਾਲ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ ਦਸ ਸਤਿਗੁਰੂ ਸਾਹਿਬਾਨ ਜੀ ਦੀ ਇੱਕੋ ਇੱਕ ਆਤਮਿਕ ਜੋਤਿ ਕਹਿਣਾ ਚਾਹੀਦਾ ਹੈ। ਦੰਭੀਆਂ ਪਖੰਡੀਆਂ ਦੀਆਂ ਦੇਹੀਆਂ ਤੇ

ਬਨਾਉਟੀ ਗੱਦੀਆਂ ਵੱਖ ੨ ਹੁੰਦੀਆਂ ਹਨ। ਜਿਵੇਂ ਬਾਬੇ ਬਕਾਲ਼ੇ ਸਾਹਿਬ ਜੀ ਵਿਖੇ ਬਾਈ ਮੰਜੀਆਂ ਲੱਗੀਆਂ ਸਨ।

੨੩੭.ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ ਬੀੜ ਅੱਖਰ ਨਹੀਂ ਵਰਤਣਾ ਚਾਹੀਦਾ। ਇਹ ਅੱਖਰ ਸਤਿਗੁਰੂ ਜੀ ਨੇ ਨਹੀਂ ਵਰਤਿਆ,ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਿਹਾ ਹੈ। ਭਾਈ ਬੰਨੋ ਜੀ, ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ (ਬੀੜ) ਜਿਲਦ ਬੰਨ੍ਹਾ ਕੇ ਲਿਆਏ ਸਨ, ਤਦੋਂ ਤੋਂ ਬੀੜ ਕਹਿਣ ਲੱਗ ਗਏ। ਬੀੜ ਦਾ ਭਾਵ ਸੰਘਣਾ ਜੰਗਲ਼ ਅਤੇ ਪਸ਼ੂਆਂ ਦੇ ਚਰਨ ਦੀ ਚਾਰਗਾਹ ਭੀ ਹੁੰਦਾ ਹੈ।

੨੩੮ ਤੋਂ ੩੨੩ ਨੰਬਰ ਤੱਕ ਗੁਰਤਾ ਗੱਦੀ ਬਿਰਾਜਮਾਨ ਸਤਿਗੁਰੂ ਭਗਵਾਨ,ਮਿਹਰਵਾਨੁ.ਸਾਹਿਬੁ ਮਿਹਰਵਾਨੁ॥ਸਾਹਿਬੁ ਮੇਰਾ.ਮਿਹਰਵਾਨੁ॥ਗੁਰੂ ਗੁਰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਸ਼ੇਸ਼ ਪ੍ਰੇਮ ਸਹਿਤ ਸਤਿਕਾਰ ਬਾਰੇ ਨਿਮ੍ਰਤਾ ਸਹਿਤ ਖ਼ਾਸ ਪ੍ਰੇਮ ਬੇਨਤੀਆਂ,੮੫ ਨੰਬਰ ਹਨ,ਹਰ ਨੰਬਰ ਅੱਗੇ ਵਾਹਿਗੁਰੂ ਜੀ ਲਿਖਿਆ ਹੈ,ਨਿਮ੍ਰਤਾ ਸ਼ਰਧਾ ਪ੍ਰੇਮ ਧਿਆਨ ਨਾਲ ਜ਼ਰੂਰ ਬਰ ਜ਼ਰੂਰ ਪੜ੍ਹ ਕੇ,ਆਪ ਮੰਨਣ ਕਰੋ ਕਰਾਉ,ਗੁਰੂ ਪ੍ਰਮੇਸਰ ਜੀ ਦੀ ਖ਼ੁਸ਼ੀ ਦੀਆਂ ਲੱਖਾਂ ਪਾਤਿਸ਼ਾਹੀਆਂ ਪ੍ਰਾਪਤ ਕਰਕੇ ਜੀਵਨ ਮੁਕਤੀ ਪਾਉ:-ਵਾਹਿਗੁਰੂ॥ ਜਿਨ੍ਹਾਂ ਕੈਸਟਾਂ

ਸੀਡੀਆਂ ਰੀਕਾਰਡਾਂ ਕੰਪਿਊਟ੍ਰਾਂ 'ਚ ਸ੍ਰੀ ਗੁਰਬਾਣੀ ਜੀ ਭਰੇ ਹੋਣ,ਉਨ੍ਹਾਂ ਦਾ ਪੋਥੀਆਂ ਵਾਂਗ ਹੀ ਸਤਿਕਾਰ ਕਰਨਾ ਚਾਹੀਦਾ ਹੈ। ਜੇਕਰ ਪੋਥੀਆਂ 'ਤੇ ਪੋਥੀਆਂ ਸਜਾਈਆਂ ਹੋਣ,ਤਾਂ ਹੇਠਲੀ ਪੋਥੀ ਲੈਣ ਸਮੇਂ ਨਮਸਕਾਰ ਸਤਿਕਾਰ ਨਾਲ ਉਪਰਲੀਆਂ ਪੋਥੀਆਂ ਪਹਿਲਾਂ ਚੁੱਕੋ, ਫੇਰ ਹੇਠਲੀ ਪੋਥੀ ਸਤਿਕਾਰ ਨਾਲ ਲੈ ਲਵੋ। ਹੇਠਲੀ ਪੋਥੀ ਨੂੰ ਖਿੱਚ ਕੇ ਚੁੱਕਣ ਨਾਲ ਉੱਪਰਲੀਆਂ ਪੋਥੀਆਂ ਡਿੱਗ ਪੈਂਦੀਆਂ ਹਨ।

ਵਾਹਿਗੁਰੂ। ਅੰਮ੍ਰਿਤ ਗੁਰਬਾਣੀ ਪੜ੍ਹਨ ਲੱਗਿਆਂ ਹਾਸ ਰਸ ਨਾਲ ਅੱਖਰ ਅੱਗੇ ਪਿੱਛੇ ਨਹੀਂ ਬੋਲਣੇ ਜੀ। ਵਾਹਿਗੁਰੂ॥ਜਿਵੇਂ ਦੂਜੇ ਨੂੰ ਸ਼ਸਤ੍ਰ ਸਿੱਧਾ ਕਰਨ ਵਾਲਾ ਤਨਖ਼ਾਹੀਆ ਹੈ,ਤਿਵੇਂ ਗੁਰਬਾਣੀ ਦੇ ਨੇੜੇ ਪਿੰਨ ਸਿੱਧਾ ਕਰਨ ਵਾਲਾ ਭੀ ਤਨਖ਼ਾਹੀਆ ਹੈ,ਕਿਉਂ ਜੋ ਉੱਤੇ ਲਕੀਰ ਵਗ ਜਾਵੇਗੀ। ਇੱਕ ਦੂਜੇ ਦੇ ਪਿੰਨ ਤਾਂ ਕੀ ਖੁਭੋਣਾ ਹੈ?ਇੱਕ ਦੂਜੇ ਨੂੰ ਸਿੱਧਾ ਭੀ ਨਹੀਂ ਕਰਨਾ ਜੀ। ਬੰਦੇ ਦੇ ਨੇੜੇ ਗੱਡੀ ਲਿਜਾ ਕੇ ਮਖ਼ੌਲ ਨਾਲ ਉਸ ਨੂੰ ਡਰਾਉਣਾ ਕਿ ਤੇਰੇ 'ਤੇ ਗੱਡੀ ਚੜ੍ਹਾਉਣ ਲੱਗਿਆਂ ਹਾਂ,ਐਸੇ ਮਖ਼ੌਲ ਨਾਲ ਕਈ ਮੌਤਾਂ ਹੋਈਆਂ ਹਨ। ਐਸਾ ਕਰਨ ਵਾਲਾ ਮਹਾਂ ਮੂਰਖ ਤਨਖ਼ਾਹੀਆ।

ਵਾਹਿਗੁਰੂ॥ਰੁਮਾਲੇ, ਸ੍ਰੀ ਗੁਟਕੇ ਸਾਹਿਬ ਜੀ,ਟਰੰਕ, ਪਲੰਘੇ ਅਲਮਾਰੀਆਂ 'ਚ ਫ਼ਰਨੈਲ ਦੀਆਂ ਗੋਲ਼ੀਆਂ ਪਾ ਕੇ,ਚੰਗੀ ਤਰ੍ਹਾਂ ਸਾਂਭ ਕੇ ਰੱਖਣੇ ਚਾਹੀਦੇ ਹਨ। ਜਿਸ ਕੀੜੇ,ਸਿਉਂਕ ਤੋਂ ਪੂਰਾ ੨ ਬਚਾਅ ਰਹਿ ਸਕੇ। ਧੁੱਪ ਹਵਾ ਲਵਾਉਂਦੇ ਰਹਿਣਾ ਚਾਹੀਦਾ ਹੈ। ਧਾਰਮਿਕ ਗ੍ਰੰਥਾਂ ਦੀ ਸੰਭਾਲ ਨਾ ਹੋਣੇ ਸਿਉਂਕ ਆਦਿ ਬਹੁਤ ਸਾਰੇ ਕੀਮਤੀ ਗ੍ਰੰਥ ਅਲੋਪ ਹੋ ਚੁੱਕੇ ਹਨ। ਮਹਾਤਮਾ ਦੀ ਚੜ੍ਹਾਈ ਕਰਨ ਤੋਂ ਪੋਥੀਆਂ ਦੀ ਸੇਵਾ ਸੰਭਾਲ ਵੱਲ ਖ਼ਾਸ ਹੀ ਧਿਆਨ ਰੱਖਣਾ ਚਾਹੀਦਾ ਹੈ। ਸਤਿਗੁਰਾਂ ਦੇ ਫੋਟੋ ਅਤੇ ਗੁਰਬਾਣੀ ਲਿਖੀ ਵਾਲੇ ਰੁਮਾਲਿਆਂ ਦੇ ਬਸਤ੍ਰ ਬਨਾਉਣੇ ਕਰਕੇ ਭਾਰੀ ਬਿਅਦਬੀ ਹੁੰਦੀ ਹੈ।

ਵਾਹਿਗੁਰੂ॥ਨਿਮ੍ਰਤਾ ਸਹਿਤ ਪ੍ਰੇਮ ਬੇਨਤੀ ਹੈ ਕਿ ਗੁਰਮੁਖਿ ਪਿਆਰੇ ਰਾਗੀ ਢਾਡੀ ਕਵੀਸ਼ਰ ਜਨ,ਸ੍ਰੀ ਗੁਰਬਾਣੀ ਜੀ ਦੇ ਮੰਗਲ਼ਾਂ ਨੂੰ ਲਗਾਂ ਮਾਤ੍ਰਾਂ ਸਹਿਤ ਸ਼ੁੱਧ ਲਿਖ ਕੇ ਵਿਸ਼ੇਸ਼ ਸ਼ੁੱਧੀ ਕਰਨ,ਜਦੋਂ ਸ਼ੁੱਧ ਮੰਗਲ਼ ਗਾ ਕੇ ਸਤਿਗੁਰੂ ਸਾਹਿਬ ਜੀ ਅਤੇ ਸਤਿਸੰਗਤ ਜੀ ਨੂੰ ਸੁਨਾਉਂਣਗੇ,ਤਦੋਂ ਸੱਚੇ ਸਤਿਗੁਰੂ ਸਾਹਿਬ ਜੀ ਦੀ ਵਿਸ਼ੇਸ਼ ਕ੍ਰਿਪਾ ਹੋਵੇਗੀ। ਗੁਰੂ ਰੂਪ ਸ੍ਰੀ ਗੁਰਬਾਣੀ ਜੀ ਦਾ ਪੂਰਾ ਸਤਿਕਾਰ ਪੂਜਨ ਤਾਂ ਹੀ ਹੈ ਜੇਕਰ ਵਿਸ਼ੇਸ਼ ਸ਼ੁੱਧੀ ਸਹਿਤ ਪੜ੍ਹੀ ਜਾਵੇ ਜੀ।

ਵਾਹਿਗੁਰੂ॥ਆਪੋ ਆਪਣੇ ਘਰਾਂ 'ਚ ਅੰਮ੍ਰਿਤ ਗੁਰਬਾਣੀ ਗੁਰੂ ਜੀ ਦਾ ਵਿਸ਼ੇਸ਼ ਸਤਿਕਾਰ ਕਰਨ ਬਾਰੇ ਸਿੱਖਿਆ:-ਵਾਹਿਗੁਰੂ ਗੁਰਮੁਖਿ ਪ੍ਰੇਮੀ ਜਨੋ! ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ;ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਵੱਡੀ ਭਾਰੀ ਵਿਸ਼ੇਸ਼ ਖ਼ੁਸ਼ੀ ਦੀ ਪ੍ਰਾਪਤੀ ਲਈ ਆਪੋ ਆਪਣੇ ਘਰਾਂ 'ਚ ਅੰਮ੍ਰਿਤ ਗੁਰਬਾਣੀ ਗੁਰੂ ਜੀ ਦਾ ਵਿਸ਼ੇਸ਼ ਸਤਿਕਾਰ ਕਰੋ। ਘਰ 'ਚ ਇਕੱਲੇ ੨ ਸ੍ਰੀ ਗੁਟਕੇ ਸਾਹਿਬ ਜੀ,ਧਾਰਮਿਕ ਗ੍ਰੰਥ 'ਤੇ ਅੱਡ ੨ ਸੋਹਣੇ ਤੋਂ ਸੋਹਣੇ ਰੁਮਾਲੇ ਚੜ੍ਹਾਉ,ਖ਼ਾਸ ਪਵਿੱਤ੍ਰ ਜਗ੍ਹਾ'ਤੇ ਸਜਾਉ ਜੀ। ਪ੍ਰੇਮ-ਭਾਵਨਾ ਨਾਲ ਚੌਰ ਕਰੋ,ਰਾਤ ਦਿਨੇ ਬਾਰ ੨

ਨਮਸਕਾਰ ਕਰੋ।ਸਲੋਕੁ ਮਃ ੧॥ਬਲਿਹਾਰੀ ਗੁਰ ਆਪਣੇ;ਦਿਉਹਾੜੀ ਸਦ ਵਾਰ॥ਅਕਾਲ ਪੁਰਖ(ਮਃ)ਸਰੂਪ(੧)ਪਹਿਲੇ ਪਾਤਿਸਾਹ ਗੁਰੂ ਗੁਰ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਸਲੋਕੁ ਫ਼ੁਰਮਾਉਂਦੇ ਹਨ:-ਦਾਸਨ ਦਾਸ ਆਪਣੇ(ਗੁਰ)ਸੱਚੇ ਸਤਿਗੁਰੂ ਗੁਰ ਸਬਦ ਅਕਾਲ ਪੁਰਖੁ ਸਾਹਿਬ ਜੀ ਤੋਂ (ਦਿਉਹਾੜੀ)ਹਰੇਕ ਦਿਨ 'ਚ(ਸਦ)ਸਦਾ ੨(ਬਲਿਹਾਰੀ)ਕੁਰਬਾਨ ਜਾਂਦਾ ਹੈ। ਵਾਹਿਗੁਰੂ॥ਛੋਟੇ ਬੱਚੇ ਦਾ ਸਿਰ ਢੱਕ ਕੇ,ਜੋੜਾ ਲਾਹ ਕੇ ਸਤਿਗੁਰੂ ਸਾਹਿਬ ਦੇ ਸਾਹਮਣੇ ਲਿਜਾਓ। ਵਾਹਿਗੁਰੂ॥ਸਤਿਗੁਰੂ ਸਾਹਿਬ ਦੇ ਪਲੰਘੇ ਅਤੇ ਪ੍ਰਕਾਸ਼ ਕੀਤੇ ਸਰੂਪ ਉੱਪਰ ਮੱਛਰਦਾਨੀ ਲਾਈ ਜਾਵੇ ਤਾਂ ਹੋਰ ਭੀ ਚੰਗਾ ਹੈ। ਵਾਹਿਗੁਰੂ॥ਵਾਹਿਗੁਰੂ ਪ੍ਰਮੇਸਰ ਰੂਪ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਪਰਮਪਵਿੱਤ੍ਰ ਹਜ਼ੂਰੀ 'ਚ ਸਜੇ ਦੀਵਾਨ 'ਚ ਕੀਰਤਨ ਹੋ ਰਿਹਾ ਸੀ,ਗੁਰੂ ਪਿਆਰੀ ਸਤਿਸੰਗਤ ਜੀ ਸੁਣ ਰਹੇ ਸਨ,ਇੱਕ ਅਹੰਕਾਰੀ ਕਾਰ ਚੋਂ ਉੱਤਰਿਆ,ਉਸ ਦੇ ਅੱਗੇ ੨ ਬਸਤ੍ਰ ਵਿਛਾਏ ਗਏ।ਉਹ ਉਨ੍ਹਾਂ ਦੇ ਉੱਪਰ ਦੀ ਹਉਮੈ ਸਹਿਤ ਤੁਰਦਾ ਹੋਇਆ ਸਤਿਗੁਰੂ ਸਾਹਿਬ ਜੀ ਵੱਲ ਆਇਆ,ਇਉਂ ਬਸਤ੍ਰਾਂ 'ਤੇ ਤੁਰਨਾ ਗੁਰੂ ਮਰਯਾਦਾ,ਗੁਰੂ ਸਤਿਕਾਰ ਦੇ ਭਾਰੀ ਉਲਟ ਹੈ।ਐਸੇ ਬੰਦੇ ਨੂੰ ਦੇਖਣ ਵਾਲਿਆਂ ਦਾ ਹੰਕਾਰ ਵਧਦਾ ਹੈ,ਦੈਵੀ ਗੁਣ ਕੁਦਰਤੀ ਘਟਦੇ ਹਨ।

ਵਾਹਿਗੁਰੂ॥ਤਾਬਿਆ ਬੈਠਣ ਵਾਲੇ ਪ੍ਰੇਮੀ ਦਾ ਰੁਮਾਲਿਆਂ ਨੂੰ ਪੈਰ ਨ ਲੱਗੇ।ਆਪਣਾ ਗੋਡਾ ਭੀ ਮੰਜੀ ਸਾਹਿਬ ਉੱਪਰ ਨ ਕਰਨ ਪਿੱਛੇ ਹੀ ਰੱਖਣ।ਹਰ ਇੱਕ ਪਾਠਕ ਰੁਮਾਲਾ ਚੌਹਰਾ ਹੱਥਾਂ ਦੇ ਹੇਠਾਂ ਰੱਖੇ,ਮਲਮਲ ਦੇ ਨਵੇਂ ਬਸਤ੍ਰ ਰੁਮਾਲੇ ਨਾਲ ਪੋਲੇ ੨ ਹੱਥ ਨਾਲ ਗਰਦ ਭੀ ਝਾੜ੍ਹਦਾ ਰਹੇ।ਖੱਬੇ ਅੰਗ ਦੇ ਦਰਸ਼ਨ ਕਰਨ ਸਮੇਂ ਸੱਜੇ ਅੰਗ 'ਤੇ ਰੁਮਾਲਾ ਪਾ ਲੈਣਾ,ਸੱਜੇ ਅੰਗ ਦੇ ਦਰਸ਼ਨ ਕਰਨੇ ਹੋਣ
ਤਾਂ ਖੱਬੇ ਅੰਗ 'ਤੇ ਰੁਮਾਲਾ ਪਾ ਲੈਣਾ ਚਾਹੀਦਾ ਹੈ।ਸਮੇਂ ਅਨੁਸਾਰ ਇਕੱਲੇ ੨ ਪੱਤ੍ਰੇ ਦੀ ਗਰਦ ਝਾੜੀ ਜਾਵੇ।ਬਸਤ੍ਰ ਜ਼ਿਆਦਾ ਦਬਾ ਕੇ ਨਹੀਂ ਫੇਰਨਾ,ਕਈਆਂ ਸਰੂਪਾਂ ਦੀ ਸਿਆਹੀ ਕੱਚੀ ਹੁੰਦੀ ਹੈ।ਪੱਤ੍ਰੇ 'ਤੇ ਭੀ ਹੱਥ ਨਹੀਂ ਫੇਰਨਾ,ਹੱਥ ਮੈਲਾ ਖੁਰਦਰਾ ਹੁੰਦਾ ਹੈ।

ਵਾਹਿਗੁਰੂ॥ਪਰਮਪਵਿੱਤ੍ਰ ਗੁਰੂ ਰੂਪ ਸ੍ਰੀ ਗੁਟਕੇ ਪੋਥੀਆਂ ਸਾਹਿਬਾਨ ਜੀ,ਮਜ਼ਬੂਤ ਜ਼ਿਲਦ ਸਮੇਤ ਹੀ ਛਾਪੇ ਜਾਣੇ ਚਾਹੀਦੇ ਹਨ ਜੀ। ਵਾਹਿਗੁਰੂ॥ਇੱਕ ਸਿੰਘ ਨੇ ਆਪਣੇ ਟਰੰਕ 'ਚ ਮਾਇਆ ਰੱਖੀ।ਕਿਸੇ ਪਾਪੀ ਨੇ ਟਰੰਕ ਬਾਹਰ ਲਿਜਾ ਕੇ,ਮਾਇਆ ਕੱਢ,ਪੋਥੀਆਂ ਬਾਹਰ ਰੱਖ ਦਿਤੀਆਂ, ਇਸ ਪੋਥੀਆਂ 'ਚ ਮਾਇਆ ਨਹੀਂ ਰੱਖਣੀ ਚਾਹੀਦੀ।

ਵਾਹਿਗੁਰੂ॥ਸ੍ਰੀ ਦਰਬਾਰ ਸਾਹਿਬ ਜੀ ਦੇ ਅੰਦਰ ਜਾਂ ਸਾਹਮਣੇ ਕੁਰਸੀ,ਗਦੈਲਾ ਚੌਂਕੀ,ਮੰਜਾ ਆਦਿ ਡਾਹ ਕੇ ਸਰੀਕੇ ਨਾਲ ਬੈਠਣਾ ਬਿਠਾਉਣਾ,ਮਹਾਂ ਪਾਪ ਹੈ,ਗੁਰੂ ਸੰਗਤ ਜੀ ਖਾਸ ਪ੍ਰੇਮ ਨਾਲ ਸੰਭਾਲ ਕਰੇ।

ਵਾਹਿਗੁਰੂ॥ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸ਼ੁਭ ਸੱਚੀ ਸੇਵਾ 'ਚ ਘੱਟ ਤੋਂ ਘੱਟ ਇੱਕ ਪ੍ਰੇਮੀ,ਹਰ ਸਮੇਂ ਜ਼ਰੂਰ ਹੀ ਹਾਜ਼ਰ ਰਹੇ। ਜੇ ਕੋਈ ਸੇਵਾਦਾਰ ਨਾ ਹੋਵੇ, ਤਾਂ ਜਿੰਦਾ ਲਾਉਣਾ ਚਾਹੀਦਾ ਹੈ, ਕਿਉਂਕਿ ਕੋਈ ਬੇਅਦਬੀ ਜਾਂ ਚੋਰੀ ਨਾ ਕਰ ਸਕੇ। ਨਿੱਕੇ ਬੱਚੇ ਜਿਨ੍ਹਾਂ ਨੂੰ ਸਮਝ

ਨਹੀਂ ਹੁੰਦੀ, ਉਹ ਭੀ ਗ਼ਲਤੀ ਕਰ ਸਕਦੇ ਹਨ। ਮਾਪੇ ਆਪਣੇ ਬੱਚਿਆਂ ਨੂੰ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰ ਦੀ ਸ਼ੁਭ ਸਿੱਖਿਆ ਦੇਣ। ਗੁਰਮੁਖੀ ਅੱਖਰਾਂ ਵਾਲੀ ਕਿਤਾਬ ਸ੍ਰੀ ਗੁਟਕੇ ਸਾਹਿਬ ਜੀ ਨੂੰ ਜੂਠੇ ਹੱਥ ਨਾ ਲਾਉਣ।ਨਿੱਕੇ ਬੱਚੇ ਸਿਆਣਿਆਂ ਦੀ ਰੀਸ ਨਾਲ ਤਾਬਿਆ ਬੈਠ ਕੇ ਚੌਰ ਕਰਨ ਲੱਗ ਜਾਂਦੇ ਹਨ, ਜਿਨ੍ਹਾਂ ਨੂੰ ਹੱਥ ਪੈਰ ਧੋਣ ਦਾ ਅਤੇ ਸਤਿਕਾਰ ਦਾ ਗਿਆਨ ਨਹੀਂ ਹੁੰਦਾ, ਇਸ ਇੱਕ ਪ੍ਰੇਮੀ ਪਹਿਰਾ ਦੇਵੇ ਅਤੇ ਨਾਲੇ ਜਾਪ ਕਰੇ।ਵਾਹਿਗੁਰ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਸ੍ਰੀ ਕੋਠੜੀ ਸਾਹਿਬ ਜੀ ਵਿਖੇ,ਪਰਮਪੂਜਨੀਕ ਗੁਰੂ ਗੁਰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਲੰਘੇ ਹੇਠਾਂ ਬਿਰਾਜਦੇ ਸਨ,ਜਿਵੇਂ ਕੂਕਰ ਆਪਣੇ ਮਾਲਕ ਦੇ ਪਲੰਘੇ ਹੇਠਾਂ ਪੈਂਦਾ ਹੈ।ਐਡੀ ਭਾਰੀ ਸ਼ਰਧਾ ਨਿਮ੍ਰਤਾ ਗ੍ਰੀਬੀ ਰੱਖਦੇ ਸਨ। ਇਸ ਤੋਂ ਭਾਰੀ ਸਿੱਖਿਆ ਲੈ ਕੇ ਸਤਿਗੁਰੂ ਗ੍ਰੰਥ ਸਾਹਿਬ ਜੀ ਜਾਂ ਪਰਮਪਵਿੱਤ੍ਰ ਪੋਥੀਆਂ ਪਲੰਘੇ 'ਤੇ ਸਜਾ ਕੇ ਪਲੰਘੇ ਹੇਠਾਂ ਬਿਰਾਜੋ।

ਵਾਹਿਗੁਰੂ॥ਜੋੜੀ ਵਜਾਉਣ ਵਾਲਾ ਸਾਬਣ ਨਾਲ ਹੱਥ ਧੋ ਕੇ ਚੰਗੀ ਤਰ੍ਹਾਂ ਪੂੰਝ ਕੇ ਪੱਤ੍ਰਿਆਂ ਨੂੰ ਲਾਵੇ। ਕੀਰਤਨ ਕਰਨ ਵਾਲੇ ਸਾਰੇ ਪ੍ਰੇਮੀਆਂ ਦੇ ਗਲ਼ 'ਚ ਪਰਨਾ ਹੋਵੇ।ਜੋੜੇ ਵਾਲੇ ਹੱਥ ਸਾਬਣ ਨਾਲ ਚੰਗੀ ਤਰ੍ਹਾਂ ਧੋ ਕੇ ਬਸਤ੍ਰ ਨਾਲ ਖੁਸ਼ਕ ਪੋਥੀ ਨੂੰ ਲਾਵੋ। ਹੱਥ ਧੋਣ ਵੇਲੇ ਪੁੱਠੇ ਪਾਸਿਓਂ ਗੁੱਟ ਤੱਕ ਚੰਗੀ ਤਰ੍ਹਾਂ ਧੋਣੇ ਚਾਹੀਦੇ ਹਨ। ਕਈ ਪ੍ਰੇਮੀ ਉਂਗਲ਼ਾਂ ਹੀ ਗਿੱਲੀਆਂ ਕਰਦੇ ਹਨ।

ਵਾਹਿਗੁਰੂ॥ਗੁਰੂ ਸਵਾਰੇ ਪ੍ਰੇਮੀ ਜਨੋ!ਜੇ ਇੱਕ ਪਿੰਡ ਚ ਇੱਕ ਤੋਂ ਵੱਧ ਗੁਰਦੁਆਰੇ ਸਾਹਿਬ ਜੀ ਹੋਣ ਤਾਂ ਆਪੋ ਵਿੱਚੀ ਪ੍ਰੇਮ ਨਾਲ ਬਾਣੀ ਪੜ੍ਹਨ ਦਾ ਸਮਾਂ ਨੀਯਤ ਕਰ ਲੈਣਾ ਚਾਹੀਦਾ ਹੈ।ਇਸ ਤਰ੍ਹਾਂ ਬਾਣੀ ਦਾ ਵਿਸੇਸ ਅਦਬ ਸਤਿਕਾਰ ਅਤੇ ਵੱਡਾ ਪੁੰਨ ਧਰਮ ਹੈ।ਇੱਕ ਦੂਜੇ ਦੇ ਸੁਭਾਅ ਨੂੰ ਨਹੀਂ ਦੇਖਣਾ,ਗੁਰਬਾਣੀ ਗੁਰੂ ਦੇ ਸਤਿਕਾਰ ਨੂੰ ਮੁੱਖ ਰੱਖਣਾ ਹੈ।ਦੋ ਸਪੀਕਰ ਇਕੱਠੇ ਲੱਗਣੇ ਗੁਰਬਾਣੀ ਦੀ ਸਮਝ ਨਹੀਂ ਪੈਂਦੀ।

ਵਾਹਿਗੁਰੂ॥ਸ੍ਰੀ ਮੰਜੀ ਸਾਹਿਬ ਜੀ ਹੇਠਾਂ ਧਾਰਮਿਕ ਗ੍ਰੰਥ ਨਹੀਂ ਰੱਖਣੇ,ਗ੍ਰੰਥ ਮੂਧੇ ਹੋ ਜਾਂਦੇ ਹਨ।ਇਸ ਵਿੱਦਿਆਰਥੀਆਂ ਨੂੰ ਪ੍ਰੇਮ ਬੇਨਤੀ ਹੈ ਕਿ ਆਪੋ ਆਪਣੀਆਂ ਪੋਥੀਆਂ ਨੂੰ ਖ਼ਾਸ ਅਦਬ ਪੂਰਨ ਪ੍ਰੇਮ ਸਤਿਕਾਰ ਸਹਿਤ ਸੰਭਾਲ ਕੇ ਰੱਖਣ। ਵਾਹਿਗੁਰੂ॥ਅੰਮ੍ਰਿਤ ਕੀਰਤਨ ਕਰਨ ਸਮੇਂ ਜਾਂ ਸ੍ਰੀ ਗੁਟਕੇ ਸਾਹਿਬ ਜੀ ਤੋਂ ਨਿੱਤਨੇਮ ਕਰਨ ਸਮੇਂ,ਸ੍ਰੀ ਗੁਟਕੇ ਸਾਹਿਬ ਜੀ 'ਤੇ ਰੁਮਾਲਾ ਹੋਣਾ ਅਤੀ ਹੀ ਜ਼ਰੂਰੀ ਹੈ। ਕਈ ਪ੍ਰੇਮੀ ਕੇਵਲ ਇੱਕੋ ਇੱਕ ਮੈਲ਼ੇ ਜਿਹੇ ਰੁਮਾਲੇ 'ਚ ਹੀ ਕਈ ਪੋਥੀਆਂ ਸੰਤੋਖਦੇ ਹਨ,ਹਰੇਕ ਪੋਥੀ 'ਤੇ ਵੱਖ ੨ ਰੁਮਾਲਾ ਚੜ੍ਹਾਉਣਾ ਚਾਹੀਦਾ ਹੈ,ਜਿਸ ਕਰਕੇ ਸ੍ਰੀ ਸਤਿਗੁਰੂ ਸਾਹਿਬ ਜੀ,ਸਤਿਸੰਗਤ ਜੀ ਦੀ ਆਤਮਾ ਪ੍ਰਸੰਨ ਹੋਵੇ। ਵਾਹਿਗੁਰੂ॥ਸੱਚੇ ਸ੍ਰੀ ਗੁਰਬਾਣੀ ਜੀ ਪੜ੍ਹਨ ਵਾਲੇ ਪ੍ਰੇਮੀ ਜੀ ਦੇ ਸਿਰ੍ਹਾਣੇ ਵੱਲ ਨਹੀਂ ਬੈਠਣਾ, ਪੈਂਦ ਵੱਲ ਬੈਠ ਸਕਦੇ ਹੋਂ ਜੀ। ਵਾਹਿਗੁਰੂ॥ਜਦੋਂ ਸਤਿਗੁਰੂ ਗ੍ਰੰਥ ਸਾਹਿਬ ਜੀ ਹੁਕਮਨਾਮਾ ਬਖ਼ਸ਼ਦੇ ਹਨ,ਭਾਵੇਂ ਸ਼ਬਦ ਜ਼ਬਾਨੀ ਕੰਠ ਹੋਵੇ,ਤਾਂ ਭੀ ਮੁਖ 'ਚ ਹੀ ਬੋਲਣਾ,ਸਤਿਸੰਗਤ ਜੀ ਨੂੰ ਨਾ ਸੁਣੇ, ਕਿਉਂ ਜੋ ਅਵਾਜ਼ ਨਾਲ ਨਹੀਂ ਰਲ਼ਦੀ,ਅਸ਼ੁੱਧ ਬੋਲਿਆ ਜਾਂਦਾ ਹੈ,ਦਿਲ 'ਤੇ ਲਿਖ ਲੈਣਾ।ਪੂਰਨ ਮਹਾਂਪੁਰਸ਼ ਤਾਂ ਕੀ?ਕੋਈ ਬੱਚਾ

ਭੀ ਅਮੋਲਕ ਬਚਨ ਸੁਣਾਵੇ,ਉਹ ਭਾਵੇਂ ਚੇਤੇ ਹੋਣ ਤਾਂ ਭੀ ਖ਼ਿਆਲ ਨਾਲ ਸਿਰ ਝੁਕਾ ਕੇ ਸੁਣੋ,ਨਮਸਕਾਰ ਕਰਕੇ ਮੰਨੋ ।

ਵਾਹਿਗੁਰੂ॥ਜਿਸ ਪਲੰਘੇ ਮੇਜ ਤੇ ਧਾਰਮਿਕ ਪਰਮਪਵਿੱਤ੍ਰ ਪੋਥੀਆਂ ਸਜਾਈਆਂ ਹੋਣ,ਉਸ ਨੂੰ ਘੜੀਸਣਾ ਨਹੀਂ ਚਾਹੀਦਾ,ਅਤੀ ਹੀ ਜ਼ਰੂਰੀ ਬੇਨਤੀ ਹੈ ਕਿ ਪਹਿਲਾਂ ਪੋਥੀਆਂ ਸਤਿਕਾਰ ਸਹਿਤ ਚੁੱਕ ਲਵੋ।ਜੇਕਰ ਪੋਥੀਆਂ ਸਮੇਤ ਚੁੱਕੋ ਤਾਂ ਖਿਆਲ ਰੱਖੋ ਕਿ ਮੰਜਾ ਟੇਢਾ ਨ ਹੋਵੇ।

ਵਾਹਿਗੁਰੂ॥ਪਰਮਪੂਜਨੀਕ ਸ੍ਰੀ ਗੁਟਕੇ ਜਾਂ ਪੋਥੀ ਸਾਹਿਬ ਜੀ ਪੜ੍ਹਨ ਵਾਲਾ ਆਪਣੇ ਹੇਠਾਂ ਸਾਫ਼ ਬਸਤ੍ਰ,ਰੇਹਲ ਹੇਠਾਂ ਅਣਲੱਗ ਬਸਤ੍ਰ ਵਿਛਾਵੇ।ਆਪਣੇ ਹੇਠਾਂ ਪੋਥੀ ਤੋਂ ਵੱਧ ਜਾਂ ਉੱਚਾ ਬਸਤ੍ਰ ਨਾ ਵਿਛਾਵੇ,ਸਗੋਂ ਪੋਥੀ ਹੇਠ ਵਿਛਾਵੇ

ਵਾਹਿਗੁਰੂ॥ ਬਿਜਲੀ ਦੀਆਂ ਤਾਰਾਂ ਨੰਗੀਆਂ ਹੋਣ ਤੋਂ ਕਈ ਥਾਈਂ ਅੱਗ ਭੀ ਲੱਗੀ ਹੈ।ਇਸ ਪਾਲਕੀ ’ਤੇ ਸਜਾਵਟ ਦੀਆਂ ਲੜੀਆਂ ਨੰਗੀਆਂ ਹੋਣ ਤਾਂ ਟੇਪ ਨਾਲ ਢਕੋ ਜੀ।

ਵਾਹਿਗੁਰੂ॥ਭਾਈ ਗੁਰਦਾਸ ਜੀ ,ਭਾਈ ਨੰਦ ਲਾਲ ਜੀ ਦੀ ਬਾਣੀ ਤੇ ਭੀ ਰੁਮਾਲੇ ਚਾੜ੍ਹੋ,ਸਕੂਲ ਪੜ੍ਹਨ ਵਾਲੀਆਂ ਕਾਪੀਆਂ ਕਿਤਾਬਾਂ ਜਿਨ੍ਹਾਂ ’ਤੇ ਬਾਣੀ ਗੁਰੂ ਇਤਿਹਾਸ,ਸੰਤਾਂ ਸਿੱਖਾਂ ਦੇ ਨਾਮ ਲਿਖੇ ਹੋਣ,ਉਨ੍ਹਾਂ ’ਤੇ ਭੀ ਰੁਮਾਲੇ ਚਾੜ੍ਹਨੇ ਚਾਹੀਦੇ ਹਨ।

ਵਾਹਿਗੁਰੂ॥ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਰਮਪੂਜਨੀਕ ਪਰਮਪਵਿੱਤ੍ਰ ਚਰਨ ਕਮਲਾਂ ’ਤੇ ਜੋ ਧਨ ਚੜ੍ਹਦਾ ਹੈ, ਉਸ ਨੂੰ ਵੱਧ ਤੋਂ ਵੱਧ ਧਾਰਮਿਕ ਲੋੜਾਂ ’ਤੇ ਹੀ ਖਰਚਣਾ ਚਾਹੀਦਾ ਹੈ।ਨਿੱਤਨੇਮ ਦੀ ਸੰਥਾ ਦਾ ਉਚੇਰਾ ਪ੍ਰਬੰਧ ਹੋਵੇ,ਪ੍ਰੇਮੀਆਂ ਨੂੰ ਬੁਲਾ ਕੇ ਨਿੱਤਨੇਮ ਸ਼ੁੱਧ ਕਰਾਇਆ ਜਾਵੇ। ਗ੍ਰੀਬਾਂ ਦੀ ਸਹਾਇਤਾ ਸ੍ਰੀ ਗੁਰਬਾਣੀ ਜੀ ਦੀ ਲਗ ਮਾਤ੍ਰ ਦੀ ਸ਼ੁੱਧੀ ਕਰਾਈ ਜਾਵੇ ਅਤੇ ਕਥਾ ਕੀਰਤਨ ਸਿਖਾਇਆ ਜਾਵੇ।ਹਰੇਕ ਗੁਰਦੁਆਰੇ ਸਾਹਿਬ ਜੀ ਵਿਖੇ, ਗੁਰੂ ਇਤਿਹਾਸ ਅਤੇ ਗੁਰਮਤਿ ਸਿੱਖਿਆ ਦਾ ਪ੍ਰਬੰਧ ਹੋਵੇ। ਸਮੇਂ ਅਨੁਸਾਰ ਦਰਸ਼ਕਾਂ ਨੂੰ ਸਾਖੀਆਂ ਅਤੇ ਗੁਰਮਤਿ ਸਬੰਧੀ ਪ੍ਰਚਾਰ ਸੁਣਾ ਕੇ ਪ੍ਰਭਾਵਿਤ ਕੀਤਾ ਜਾਵੇ। ਹਰ ਇੱਕ ਗੁਰਦੁਆਰੇ ਸਾਹਿਬ ਜੀ ਵਿਖੇ ਵੱਧ ਤੋਂ ਵੱਧ ਲਿਖਤੀ ਪ੍ਰਚਾਰ ਲਿਖਿਆ ਹੋਵੇ, ਨਾਲੇ ਸਿੱਖਿਆ ਵਾਲੀਆਂ ਪੋਥੀਆਂ ਮੁਫ਼ਤ ਦਿਤੀਆਂ ਜਾਣ। ਨਿਸ਼ਕਾਮੀ ਜਾਂ ਤਨਖ਼ਾਹ ’ਤੇ ਗੁਣੀ ਗਿਆਨੀ ਸਾਵਧਾਨ ਹੋ ਕੇ ਪ੍ਰਚਾਰ ਕਰਨ।

ਵਾਹਿਗੁਰੂ॥ਜਿਵੇਂ ਸੁਲਤਾਨਪੁਰ ਗੁਰਦੁਆਰਾ ਸ੍ਰੀ ਬੇਰ ਸਾਹਿਬ ਜੀ ਵਿਖੇ ਸ਼ਬਦ ਲਿਖੇ ਹੋਏ ਹਨ, ਤਿਵੇਂ ਸਜਾਵਟ ਦਰਬਾਰ ਸਾਹਿਬ ਜੀ ਦੀਆਂ ਕੰਧਾਂ ’ਤੇ ਗੁਰ ਸ਼ਬਦ ਤੁਕਾਂ ਲਿਖ ਕੇ ਅਤੇ ਧਾਰਮਿਕ ਫੋਟੋ ਆਦਿ ਲਾ ਕੇ ਸਜਾਓ। ਇਸ ਤਰ੍ਹਾਂ ਪ੍ਰੇਮੀ ਜਨ ਘਰਾਂ ’ਚ ਭੀ ਸ੍ਰੀ ਗੁਰਬਾਣੀ ਜੀ ਲਿਖਣ ਤਾਂ ਘਰ ਪਵਿੱਤ੍ਰ ਹੋਣ। ਗੁਰ ਸ਼ਬਦਾਂ,ਸਤਿਗੁਰੂ ਸਾਹਿਬ ਦੇ ਸਰੂਪ ਅਤੇ ਸਤਿਗੁਰੂ ਸਾਹਿਬ ਦੀਆਂ ਫੋਟੋਆਂ ਵੱਲ ਪੈਰ ਨਹੀਂ ਪੈਣਾ ਚਾਹੀਦਾ।ਕੰਡ ਭੀ ਨਹੀਂ ਕਰਨੀ ਚਾਹੀਦੀ।

ਵਾਹਿਗੁਰੂ॥ਜੇਕਰ ਸਤਿਗੁਰੂ ਸਾਹਿਬ ਦੀ ਅਪਾਰ ਕ੍ਰਿਪਾ ਹੋਵੇ ਤਾਂ ਰਸਤਿਆਂ ਅਤੇ ਘਰ ੨ ’ਚ ਉੱਚੀਆਂ ੨ ਜਗ੍ਹਾ ’ਤੇ ਵਿਸ਼ੇਸ਼ ਸਤਿਕਾਰ ਨਾਲ ਅੰਮ੍ਰਿਤ ਰੂਪ ਪਰਮਪਵਿੱਤ੍ਰ ਸ੍ਰੀ ਗੁਰਬਾਣੀ

ਜੀ ਲਿਖੇ ਜਾਣ,ਪ੍ਰੇਮੀ ਸਫ਼ਰ ਕਰਦਿਆਂ ਅੰਮ੍ਰਿਤ ਪਰਮਪਵਿੱਤ੍ਰ ਬਾਣੀ ਨੂੰ ਪੜ੍ਹ ਕੇ,ਵਿਸ਼ੇਸ਼ ਲਾਹਾ ਲੈ ਸਕਣ।ਜਿਸ ਪਾਸੇ ਜਾਂ ਜਿਸ ਘਰ 'ਚ ਜਾਈਏ,ਹਰ ਪਾਸੇ ਗੁਰੂ ਗੁਰ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਰੂਪ ਪਰਮਪਵਿੱਤ੍ਰ ਅੰਮ੍ਰਿਤ ਗੁਰਬਾਣੀ ਗੁਰੂ ਜੀ ਦੀ ਉਪਾਸ਼ਨਾ ਹੋਵੇ ਤਾਂ ਜੁੱਗ ਹੀ ਪਲਟ ਜਾਵੇ।

ਵਾਹਿਗੁਰੂ॥ ਸੋਹਣੇ ਤੋਂ ਸੋਹਣੇ ਕੀਮਤੀ ਬਸਤ੍ਰ ਉੱਤੇ ਕਢਾਈ ਜਾਂ ਰੰਗ ਦੁਆਰਾ ਸੋਹਣੇ ਅੱਖਰਾਂ 'ਚ ਲਗ ਮਾਤ੍ਰ ਦੀ ਵਿਸ਼ੇਸ਼ ਸ਼ੁੱਧੀ ਸਹਿਤ,ਗੁਰੂ ਰੂਪ ਸ੍ਰੀ ਗੁਰਬਾਣੀ ਜੀ ਦੀਆਂ ਤੁਕਾਂ ਜਾਂ ਸ਼ਬਦ ਬਣਾਏ ਜਾਣ।ਜਿਨ੍ਹਾਂ ਨੂੰ ਗੁਰੂ ਘਰਾਂ ਅਤੇ ਆਪਣੇ ਘਰਾਂ 'ਚ ਲਾਇਆ ਜਾਵੇ। ਪਰਮਪਵਿੱਤ੍ਰ ਦਰਸ਼ਨ ਨਮਸਕਾਰ ਅਤੇ ਪੜ੍ਹ ਕੇ ਭਾਰੀ ਲਾਹਾ ਮਿਲੇਗਾ।ਸ੍ਰੀ ਗੁਰਬਾਣੀ ਗੁਰੂ ਜੀ ਦੇ ਸਤਿਕਾਰ ਸੰਭਾਲ ਬਸਤ੍ਰ ਦੇ ਸਿਰਿਆਂ 'ਤੇ ਰੂਲ ਲਾਏ ਜਾਣ, ਜਿਨ੍ਹਾਂ 'ਤੇ ਬਸਤ੍ਰ ਨੂੰ ਲਪੇਟ ਕੇ ਇਕੱਠਾ ਕੀਤਾ ਜਾ ਸਕੇ।ਅਦਬ ਨਾਲ ਦੀਵਾਨ ਸਮਾਗਮ 'ਤੇ ਭੀ ਲਾਏ ਜਾ ਸਕਦੇ ਹਨ। ਜਿਸ ਤਰ੍ਹਾਂ ਗੁਰਪੁਰਬਾਂ 'ਤੇ ਪੰਡਾਲ ਸਜਾਉਂਦੇ ਹਨ।ਜੇਕਰ ਗੁਰਸਬਦ ਨਾਲ ਅਸਥਾਨ ਨੂੰ ਸਜਾਇਆ ਜਾਵੇ, ਤਾਂ ਗੁਰ ਮਰਯਾਦਾ ਅਨੁਸਾਰ ਅਤਿਅੰਤ ਹੀ ਮਨ ਟਿਕਾਉਣ ਵਾਲੀ ਸੁੰਦਰ ਸੋਭਾ ਸ਼ਾਨ ਬਣੇ।ਇਨ੍ਹਾਂ ਸ਼ਬਦਾਂ ਨੂੰ ਵੇਖ ਕੇ ਸਚਿਆਰੇ ਗੁਰਸਿੱਖ ਪ੍ਰੇਮੀ ਆਪ ਲਿਖਣ ਅਤੇ ਹੋਰਨਾਂ ਨੂੰ ਪ੍ਰਚਾਰ, ਪ੍ਰੇਰ ਕੇ ਲਿਖਾਉਣ। ਇਸ ਤਰ੍ਹਾਂ ਗੁਰ ਸ਼ਬਦ ਦਾ ਰਸ ਲੈਣ।ਗੁਰੂ ਗੁਰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਭਾਰੀ ਖ਼ੁਸ਼ੀਆਂ ਪ੍ਰਾਪਤ ਕਰਨ ਜੀ। ਬਿਨੈ:- ਬੈਠਣ ਵਾਲੀ ਜਗ੍ਹਾ ਤੋਂ ਗੁਰਸ਼ਬਦ ਉੱਚੇ ਸਜਾਏ ਜਾਣ।

ਵਾਹਿਗੁਰੂ॥ਸ੍ਰੀ ਸਤਿਗੁਰੂ ਸਾਹਿਬ ਜੀ ਦੀ ਤਾਬਿਆ ਬੈਠਿਆਂ ਮੁਖ 'ਚ ਕੋਈ ਭੀ ਚੀਜ਼ ਨਹੀਂ ਪਾਉਣੀ ਚਾਹੀਦੀ।

ਵਾਹਿਗੁਰੂ॥ਬਹੁਤ ਐਸੇ ਖ਼ਾਸ ਉੱਘੇ,ਨਿੱਘੇ ਸਨਿਗਧ ਪ੍ਰੇਮੀ,ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਦਰਸ਼ਨ ਹਰ ਵੇਲੇ ਕਰਦੇ ਹੀ ਰਹਿੰਦੇ ਹਨ।ਜਦੋਂ ਥੱਕ ਜਾਣ, ਤਦੋਂ ਰੁਮਾਲਾ ਉੱਪਰ ਦੇ ਕੇ ਚੌਰ ਪ੍ਰਕਰਮਾਂ ਪੱਖਾ ਆਦਿ ਸੇਵਾ ਕਰਦੇ ਰਹਿੰਦੇ ਹਨ।ਅਰਾਮ ਕਰਨ ਤੋਂ ਬਾਅਦ ਫਿਰ ਦਰਸ਼ਨ ਕਰਨ ਲੱਗ ਜਾਂਦੇ ਹਨ।ਸ੍ਰੀ ਸਤਿਗੁਰੂ ਸੱਚੇ ਪਾਤਿਸਾਹ ਜੀ ਦਾ ਵਿਛੋੜਾ ਨਹੀਂ ਸਹਾਰਦੇ।ਇਹੁ ਵੇਛੋੜਾ ਸਹਿਆ ਨ ਜਾਇ॥ਸਤਿਗੁਰੁ ਮਿਲੈ ਤਾਂ ਮਿਲੈ ਸੁਭਾਇ॥)ਐਸੇ ਗੁਰਮੁਖਿ ਸੱਚੀ ਆਸ਼ਕੀ ਵਾਲੇ ਮਹਾਂਪੁਰਸ਼ਾਂ ਇਹ ਪ੍ਰੇਮ ਬੇਨਤੀ ਖ਼ਾਸ ਲਾਭਦਾਇਕ ਹੈ,ਜਿਸ ਤਖ਼ਤ ਪੋਸ਼ 'ਤੇ ਸਤਿਗੁਰੂ ਸਾਹਿਬ ਜੀ ਪ੍ਰਕਾਸ਼ ਕਰਨੇ ਹੋਣ,ਉਸ ਨੂੰ ਲੱਕੜ ਦੀਆਂ ਨਿਰੋਈਆਂ ਫੱਟੀਆਂ ਲਾ ਕੇ ਚਾਨਣੀ ਉੱਪਰ ਸਜਾਈ ਜਾਵੇ ਜੀ।ਲੋਹੇ,ਪਿੱਤਲ ਆਦਿ ਦੇ ਪਾਈਪ ਲਾਉਣੇ ਕਰੰਟ ਦਾ ਦੋਸ਼ ਹੈ ਜੀ।ਓਸੇ ਤਖ਼ਤ ਪੋਸ਼ ਨੂੰ ਚਾਰ ਪਹੀਏ ਲਾਏ ਜਾਣ,ਜਿਸ ਰੁੱਤ ਅਨੁਸਾਰ ਧੁੱਪੇ ਛਾਵੇਂ ਪ੍ਰਕਾਸ਼ ਕੀਤੇ ਜਾ ਸਕਣ,ਤਾਂ ਸ੍ਰੀ ਗੁਰਬਾਣੀ ਜੀ ਪੜ੍ਹਨ ਵਾਲਿਆਂ ਨੂੰ ਵਿਸ਼ੇਸ਼ ਲਾਹਾ ਹੋਵੇ।ਸਤਿਗੁਰਾਂ ਦੇ ਸਰੂਪ ਨੂੰ ਤਖਤ ਪੋਸ਼ ਤੇ ਪ੍ਰਕਾਸ਼ ਕਰਕੇ,ਅੰਦਰ ਬਾਹਰ ਨਹੀਂ ਲਿਜਾਣਾ,ਕੇਵਲ ਤਖਤ ਪੋਸ਼ ਹੀ ਲਿਜਾਣਾ।

ਵਾਹਿਗੁਰੂ॥ਪ੍ਰੇਮੀ ਜਨ ਆਪਣੇ ਪਾਸ ਡਾਇਰੀ ਰੱਖਣ,ਜਿਹੜੀ ਕੋਈ ਕੀਮਤੀ ਗੱਲ ਦੀਵਾਨ 'ਚ ਸੁਨਣ ਜਾਂ ਕੀਮਤੀ ਗ੍ਰੰਥ ਪੜ੍ਹਨ, ਉਸ ਵਿੱਚ ਨੋਟ ਕਰਦੇ ਰਹਿਣ।

ਵਾਹਿਗੁਰੂ॥ਘਣੀ ਨਿਮ੍ਰਤਾ ਸਹਿਤ ਪ੍ਰੇਮ ਬੇਨਤੀ ਹੈ ਜੀ, ਜਦੋਂ ਕੋਈ ਕਥਾ ਕੀਰਤਨ ਕਵੀਸ਼ਰੀ ਆਦਿ ਸੁਨਾਉਣ ਦੀਵਾਨ 'ਚ ਜਾਵੇ, ਤਾਂ ਓਹ ਹੰਕਾਰ ਨਾਲ ਇਉਂ ਨਾ ਕਹੇ, "ਬਈ ਸੰਗਤ ਨੂੰ ਤਾਰਨ ਚੱਲੇ ਹਾਂ," ਜਾਂ ਕੋਈ ਮੂਰਖ ਹਾਸ ਰਸ ਨਾਲ ਭੀ ਨਾ ਕਹੇ, "ਸੰਗਤ ਨੂੰ ਤਾਰਨ ਚੱਲਿਆਂ ਹੈ," ਕਿਉਂਕਿ ਸਤਿਸੰਗਤ ਜੀ ਰੱਬ ਦਾ ਹੀ ਰੂਪ ਹਨ। ਯਥਾ:- ਮਿਲਿ ਸਤਸੰਗਤਿ ਖੋਜੁ ਦਸਾਈ; ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ॥੨॥੭੧.ਪ੍ਰਮੇਸਰ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਨੂੰ ਬੰਨ੍ਹਣੇ ਨਾ ਕਹੋ,ਸੰਤੋਖਣੇ ਕਹੋ। ਵਾਹਿਗੁਰੂ:- ਰਹਰਾਸਿ ਨੂੰ ਰਹੁਰਾਸ ਨਹੀਂ ਕਹਿਣਾ ਚਾਹੀਦਾ। ਕਈ ਥਾਈਂ ਪ੍ਰਕਾਸ਼ ਸਮੇਂ ਸਤਿਨਾਮੁ ਨੂੰ ਸਾਤਨਾਮ ਕਹਿੰਦੇ ਹਨ। ਸਤਿਨਾਮੁ ਹੀ ਕਹਿਣਾ ਚਾਹੀਦਾ ਹੈ। ਜਦੋਂ ਕੋਈ ਪ੍ਰੇਮੀ ਤਾਬਿਆ ਬੈਠਾ ਹੋਵੇ,ਤਾਂ ਮਹਾਰਾਜ ਸਾਹਿਬ ਜੀ 'ਤੇ ਬੈਠਾ ਨਹੀਂ ਕਹਿਣਾ। ਪਰਮਪਵਿੱਤ੍ਰ ਚਰਨ ਕਮਲਾਂ 'ਚ ਜਾਂ ਤਾਬਿਆ ਬੈਠਾ ਕਹੋ।

ਵਾਹਿਗੁਰੂ॥ਪਰਮਪੂਜਨੀਕ ਸ੍ਰੀ ਗੁਰਬਾਣੀ ਜੀ ਦੇ ਬ੍ਰਿਧ ਗ੍ਰੰਥ,'ਤੇ ਚੋਲ਼ੀ ਚੜ੍ਹਾ ਕੇ ਰੁਮਾਲੇ 'ਚ ਸੰਤੋਖ ਕੇ ਵਿਸ਼ੇਸ਼ ਸਤਿਕਾਰ ਸਹਿਤ ਸਜਾ ਕੇ ਪੂਜਾ ਕਰੋ ਜੀ, ਨਹੀਂ ਤਾਂ ਕਿਸੇ ਸੰਪ੍ਰਦਾ ਨੂੰ ਦੇ ਦੇਵੋ, ਜੋ ਪੂਰੀ ਸੰਭਾਲ ਕਰਨ।

ਧਾਰਮਿਕ ਗ੍ਰੰਥ ਪੜ੍ਹਦਿਆਂ ਪ੍ਰਕਾਸ਼ ਕੀਤੇ ਮੂਧੇ ਨਾ ਰੱਖੋ, ਸੰਤੋਖ ਕੇ ਸਿੱਧੇ ਰੱਖ ਕੇ ਢਕ ਕੇ ਜਾਵੋ।

ਵਾਹਿਗੁਰੂ॥ਪੱਤ੍ਰਾ ਉਲੱਦਣ ਸਮੇਂ ਆਪਣੇ ਹੱਥ ਨੂੰ ਥੁੱਕ ਨਹੀਂ ਲਾਉਣਾ।ਲਿਖੇ ਗੁਰਮੁਖੀ ਅੱਖਰਾਂ ਦੇ ਉੱਪਰ ਨਹੀਂ ਬੈਠਣਾ ਅਤੇ ਜੂਠੇ ਹੱਥ ਨਹੀਂ ਲਾਉਣੇ।ਪੜ੍ਹਨ ਵਾਲੇ ਬੱਚੇ ਬੈਗ ਫੱਟੀ ਬਸਤਾ ਉੱਚੇ ਥਾਂ ਰੱਖੋ, ਓਸ ਵੱਲ ਪੈਰ ਨ ਕਰੋ।ਹੇਠਾਂ ਰੱਖਣੇ ਗੁਰਮੁਖੀ ਅੱਖਰਾਂ ਦੀ ਬੇਅਦਬੀ ਹੁੰਦੀ ਹੈ।ਜਿਸ ਪੱਤ੍ਰੇ 'ਤੇ ਗੁਰਮੁਖੀ ਅੱਖਰ ਹੋਣ, ਉਸ ਨੂੰ ਥੱਲੇ ਨਹੀਂ ਰੋਲ਼ਣਾ ਅਤੇ ਮੂੰਹ 'ਚ ਨਹੀਂ ਪਾਉਣਾ ਜੀ।

ਵਾਹਿਗੁਰੂ॥ਜਿਸ ਤਰ੍ਹਾਂ ਪਹਿਲੇ ਅਤੇ ਦਸਵੇਂ ਪਾਤਿਸਾਹ ਜੀ ਦੇ ਸ਼ਾਦੀ ਦੇ ਗੁਰਪੁਰਬ ਮਨਾਏ ਜਾਂਦੇ ਹਨ,ਇਸੇ ਤਰ੍ਹਾਂ ਬਾਕੀ ਸੱਚੇ ਸਤਿਗੁਰੂ ਸਾਹਿਬ ਜੀ ਦੇ ਸ਼ਾਦੀ ਅਤੇ ਸਮੂੰਹ ਸ੍ਰੀ ਪੁਰਬ ਭੀ ਮਨਾਉਣੇ ਚਾਹੀਦੇ ਹਨ।

ਵਾਹਿਗੁਰੂ॥ਕਈ ਦੇਗ਼ ਦੂਰੋਂ ਮੂੰਹ 'ਚ ਸੁੱਟ ਲੈਂਦੇ ਹਨ,ਮਗਰੋਂ ਇਹ ਕਹਿੰਦੇ ਹਨ ਕਿ ਮੂੰਹ ਨੂੰ ਕਿਹੜਾ ਹੱਥ ਲੱਗਿਆ ਹੈ? ਹੱਥ ਨਹੀਂ ਧੋਂਦੇ, ਓਹੀ ਥੰਦੇ ਹੱਥ ਸ੍ਰੀ ਪੋਥੀ ਸਾਹਿਬ ਜੀ ਨੂੰ ਲਾ ਦਿੰਦੇ ਹਨ। ਗੁਰੂ ਘਰਾਂ 'ਚ ਸ੍ਰੀ ਗੁਟਕੇ ਸਾਹਿਬਾਂ ਤੋਂ ਨਿੱਤਨੇਮ ਕਰਨ ਵਾਲੇ ਖ਼ਿਆਲ ਕਰਨ,ਬਹੁਤ ਥਾਂਈਂ ਗੁਟਕੇ ਸਾਹਿਬ ਥੰਦੇ ਦੇਖੀਦੇ ਹਨ।

ਵਾਹਿਗੁਰੂ॥ਪ੍ਰੀਤਵਾਨ ਪ੍ਰੇਮੀ ਜਨ ਪੋਥੀਆਂ ਆਪਣੇ ਘਰੇ ਝੂਲੇ ਬਨਾਉਣ, ਪੋਥੀਆਂ ਨੂੰ ਝੂਲਾ ਦੇ ਕੇ ਸਤਿਗੁਰੂ ਸਾਹਿਬ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਨ। ਪੋਥੀਆਂ ਦਾ ਸਤਿਕਾਰ ਦਸਾਂ

ਸਤਿਗੁਰਾਂ ਦਾ ਸਤਿਕਾਰ ਹੈ ਜੀ। ਜੇਕਰ ਕਮਰਾ ਲੰਬਾ ਹੋਵੇ ਤਾਂ ਕੰਧਾਂ 'ਚ ਕੁੰਡੇ ਲਾਏ ਜਾਣ, ਜਿਵੇਂ ਚੌਰਸ ਚੰਦੋਆ ਭੀ ਲੱਗ ਸਕੇ। ਕ੍ਰੋੜਾਂ ਚੋਂ ਵਿਰਲੇ ਹੀ ਐਸੇ ਪ੍ਰੇਮੀ ਹੁੰਦੇ ਹਨ, ਜੋ ਪੂਰਨ ਸਤਿਕਾਰ ਪੂਜਣ ਮੰਨਣ ਕਰਦੇ ਹਨ ਜੀ। ਯਥਾ:- ਨਿਸਿ ਦਿਨਿ ਮਾਇਆ ਕਾਰਨੇ; ਪ੍ਰਾਨੀ ਡੋਲਤ ਨੀਤ॥ ਕੋਟਨ ਮੈ ਨਾਨਕ ਕੋਊ; ਨਾਰਾਇਨ ਜਿਹ ਚੀਤਿ॥

ਵਾਹਿਗੁਰੂ॥ਟਰਾਲੀ ਉੱਤੇ ਸ੍ਰੀ ਗੁਰਬਾਣੀ ਜੀ ਦੀਆਂ ਤੁਕਾਂ ਲਿਖਣੇ ਬੇਅਦਬੀ ਹੁੰਦੀ ਹੈ। ਰਸਾਲਿਆਂ, ਡਾਇਰੀਆਂ, ਅਖਬਾਰਾਂ ਉੱਤੇ ਬਾਣੀ ਲਿਖੀ ਜਾਣ ਕੇ ਪੂਰਨ ਸਤਿਕਾਰ ਕਰੋ।

ਵਾਹਿਗੁਰੂ॥ਪਾਠ ਪੂਠ,ਪੋਥੀ ਪਾਥੀ,ਪੂਠ ਪਾਥੀ ਗ਼ਲਤ ਅੱਖਰ ਨਾ ਬੋਲੋ।ਪਰਮਪੂਜਨੀਕ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ,ਸ੍ਰੀ ਗੁਟਕੇ ਪੋਥੀਆਂ ਸਾਹਿਬਾਨ ਜੀ 'ਤੇ ਚੋਲ਼ੀਆਂ ਚਾੜ੍ ਕੇ ਪਲਕਾਂ ਭੀ ਰੱਖਣੀਆਂ ਚਾਹੀਦੀਆਂ ਹਨ।ਜੇ ਪਲਕਾਂ ਨਾ ਹੋਣ ਤਾਂ ਪੜ੍ਹਨ ਸਮੇਂ ਰੁਮਾਲਾ ਹੱਥਾਂ ਹੇਠਾਂ ਰੱਖਣੇ ਪੱਤ੍ਰਿਆਂ ਨੂੰ ਹੱਥਾਂ ਦੀ ਮੈਲ਼ ਨਹੀਂ ਲੱਗਦੀ।

ਵਾਹਿਗੁਰੂ॥ਸ੍ਰੀ ਗੁਟਕੇ ਸਾਹਿਬ ਜੀ ਨੂੰ ਜ਼ਿਆਦਾ ਖੋਲ੍ਹਣ ਨਾਲ,ਜ਼ਿਲਦ ਟੁੱਟ ਜਾਂਦੀ ਹੈ,ਇਸ ਜ਼ਿਲਦ 'ਚ ਹੇਠਾਂ ਉੱਪਰ ਸਿਰਿਆਂ 'ਤੇ ਇੱਕ ੨ ਗਲ਼ੀ ਕੱਢ ਕੇ ਉੱਪਰ ਹੇਠਾਂ ਧਾਗੇ ਦੇ ਦੋ ਲਾਕ ਲਾਏ ਜਾਣ।

ਵਾਹਿਗੁਰੂ॥ ਕਈ ਪ੍ਰੇਮੀ ਸ੍ਰੀ ਗੁਟਕਾ ਸਾਹਿਬ ਜੀ ਪੜ੍ਹਦੇ ੨ ਪ੍ਰਕਾਸ਼ ਜਾਂ ਪੁੱਠਾ ਰੱਖ ਦਿੰਦੇ ਹਨ।ਸੰਤੋਖ ਕੇ ਸਤਿਕਾਰ ਨਾਲ ਸਿੱਧਾ ਹੀ ਰੱਖੋ।ਨੰਗਾ ਰੱਖਣ ਨਾਲ ਗਰਦ ਪੈਂਦੀ ਹੈ,ਮੱਖੀਆਂ ਬੈਠਦੀਆਂ ਹਨ।ਗੁਟਕੇ ਪੋਥੀਆਂ ਜਗਤ ਦੇ ਠਾਕੁਰ ਭਗਵਾਨ ਹਨ।ਯਥਾ:-ਪੋਥੀ ਪਰਮੇਸਰ ਕਾ ਥਾਨੁ॥ ਜਿਸ ਅਲਮਾਰੀ ਚੋਲ਼ੀ ਬਕਸੇ 'ਚ ਪੋਥੀਆਂ ਰੂਪ ਠਾਕੁਰ ਭਗਵਾਨ ਜੀ ਰੱਖੇ ਹੋਣ,ਉਨਾਂ 'ਚ ਦਵਾਈਆਂ ਐਨਕਾਂ ਚਾਬੀਆਂ,ਚਿੱਠੀਆਂ ਆਦਿ ਕੋਈ ਭੀ ਚੀਜ਼ ਨਹੀਂ ਰੱਖਣੀ।ਅਲਮਾਰੀ ਦੇ ਹੇਠਲੇ ਖਾਨੇ 'ਚ ਪੋਥੀਆਂ ਮੰਜੇ ਨਾਲ਼ੋ ਨੀਵੀਆਂ ਨਹੀਂ ਰੱਖਣੀਆਂ।

ਵਾਹਿਗੁਰੂ:- ਜਿਸ ਬੈਗ 'ਚ ਸ੍ਰੀ ਗੁਟਕਾ ਸਾਹਿਬ ਜੀ ਹੋਣ, ਉਸ ਨੂੰ ਆਪਣੇ ਨਾਲੋਂ ਉੱਚੇ ਥਾਂ 'ਤੇ ਰੱਖੋ। ਉਸ 'ਚ ਜੋੜੇ, ਚੱਪਲਾਂ ਤਾਂ ਕੀ ਰੱਖਣੀਆਂ ਹਨ, ਛੋਹਣ ਭੀ ਨਹੀਂ ਦੇਣੀਆਂ ਚਾਹੀਦੀਆਂ।ਸਫਰ ਸਮੇਂ ਸ੍ਰੀ ਗੁਟਕੇ ਪੋਥੀਆਂ ਸਾਹਿਬਾਨ ਜੀ ਨੂੰ ਚੋਲ਼ੀ ਝੋਲ਼ੇ 'ਚ ਪਾ ਕੇ ਗਲ਼ 'ਚ ਪਾਉ।ਜੇਕਰ ਕੋਲ਼ੇ ਕੁੱਝ ਨਾ ਹੋਵੇ,ਤਾਂ ਪਰਨੇ 'ਚ ਸੰਤੋਖ ਕੇ ਗਲ਼ 'ਚ ਪਾ ਕੇ ਹਿੱਕ ਦੇ ਸਾਹਮਣੇ ਸਜਾਉ,ਜੇ ਬੈਠੋ ਤਾਂ ਪੱਟਾਂ 'ਤੇ ਜਾਂ ਸਿਰ 'ਤੇ ਸਜਾਉ। ੧੧੩.ਪੋਥੀ ਉੱਪਰ ਘੜੀ,ਕੂਹਣੀ ਹੋਰ ਕੋਈ ਭੀ ਚੀਜ਼ ਨ ਰੱਖੋ,।ਪੱਤ੍ਰਾ ਉੱਡਣ ਤੋਂ ਕੇਵਲ ਰੁਮਾਲਾ ਹੀ ਰੱਖਣਾ ਹੈ।ਸਮੂੰਹ ਕਥਾਕਾਰ ਗੁਣੀ ਜਨ ਸਤਿਕਾਰ ਕਰਨ।

ਵਾਹਿਗੁਰੂ॥ਗੁਰੂਆਂ ਦੇ ਗੁਰੂ ਪੀਰਾਂ ਦੇ ਪੀਰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੇ ਅਦਬ ਸਤਿਕਾਰ ਪੰਜਵੇਂ ਅਤੇ ਨੌਵੇਂ ਪਾਤਿਸਾਹ, ਚਾਰੇ ਸਾਹਿਬਜ਼ਾਦੇ, ਪੰਜ ਪਿਆਰੇ, ਬੇਅੰਤ ਹੀ ਪ੍ਰੇਮੀ ਮਾਈ ਭਾਈ ਪਹਿਲੇ ਤੇ ਹੁਣ ਜੋ ਸ਼ਹੀਦ ਹੋਏ ਹਨ,ਉਨ੍ਹਾਂ ਦੀਆਂ ਪਰਮਪਵਿੱਤ੍ਰ ਪਰਮਪੂਜਨੀਕ ਰੂਹਾਂ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਚਰਨ ਕਮਲਾਂ 'ਚ ਪਹਿਰਾ

ਦਿੰਦੀਆਂ ਹਨ। ਜਿਹੜਾ ਪ੍ਰੇਮੀ ਸਤਿਗੁਰੂ ਸਾਹਿਬ ਦਾ ਸਤਿਕਾਰ ਪੂਜਨ ਮੰਨਣ ਕਰਦਾ ਹੈ,ਸ਼ਹੀਦਾਂ ਦੀਆਂ ਰੂਹਾਂ ਉਸ 'ਤੇ ਖ਼ੁਸ਼ ਹੋ ਕੇ ਧਾ ਕੇ ਉਸ ਦੀ ਸਹਾਇਤਾ ਕਰਦੀਆਂ ਹਨ।ਜਿਨ੍ਹਾਂ ਪ੍ਰੇਮੀਆਂ 'ਤੇ ਕ੍ਰਿਪਾ ਹੋਵੇ,ਓਹੋ ਹੀ ਸਤਿਕਾਰ ਕਰਦੇ ਹਨ।ਸਤਿਕਾਰ ਕਰਨ ਵਾਲੇ ਗੁਰਮੁਖਾਂ ਦੇ ਦਿਲ 'ਤੇ ਹਰ ਵੇਲੇ ਸਤਿਕਾਰ ਦਾ ਰਸ ਬਣਿਆ ਹੀ ਰਹਿੰਦਾ ਹੈ,ਉਨ੍ਹਾਂ ਨੂੰ ਸਦਾ ੨ ਨਮਸਕਾਰ ਹੈ।

ਵਾਹਿਗੁਰੂ॥ਜੇਕਰ ਸ੍ਰੀ ਗੁਟਕਾ ਸਾਹਿਬ ਜੀ ਕੋਲ਼ੇ ਹੋਣ ਜਾਂ ਪੜ੍ਹਦੇ ਹੋਈਏ,ਤਾਂ ਬਾਣੀ ਦੇ ਸਤਿਕਾਰ ਨੂੰ ਮੁਖ ਰੱਖਦਿਆਂ ਭਾਵੇਂ ਕੋਈ ਭੀ ਮਹਾਂਪੁਰਸ਼ ਆਵੇ,ਤਾਂ ਭੀ ਉੱਠ ਕੇ ਖੜ੍ਹੇ ਨਹੀਂ ਹੋਣਾ।ਆਪਣੇ ਆਪ ਨੂੰ ਮੱਥਾ ਨਹੀਂ ਟਿਕਾਉਣਾ,ਨ ਹੀ ਹੋਰ ਕਿਸੇ ਨੂੰ ਟੇਕਣਾ ਹੈ।ਪਰਮਪੂਜਨੀਕ ਸ੍ਰੀ ਗੁਰਬਾਣੀ ਗੁਰੂ ਜੀ ਦਾ ਰੁਤਬਾ ਬਹੁ ਬੇਅੰਤ;ਊਚ ਤੇ ਊਚਾ॥ਹੈ।ਜੇ ਕੋਈ ਮੱਥਾ ਟੇਕਣ ਲੱਗੇ ਤਾਂ ਪਹਿਲਾਂ ਹੀ ਕਹਿ ਦੇਣ"ਦਾਸ ਪਾਸ ਪੋਥੀਆਂ ਹਨ,ਇਨ੍ਹਾਂ ਨੂੰ ਮੱਥਾ ਟੇਕੋ,ਗੱਜ ਕੇ ਫ਼ਤੇਹ ਬੁਲਾਵੋ।" ਜੇਕਰ ਧਾਰਮਿਕ ਗ੍ਰੰਥ ਆਪਣੇ ਕੋਲ਼ੇ ਹੋਣ,ਤਾਂ ਕਿਸੇ ਦੇ ਪਲੰਘੇ ਆਦਿ ਉੱਚੀ ਜਗ੍ਹਾ ਬੈਠਿਆਂ,ਉਸ ਤੋਂ ਆਪ ਨੀਵੇਂ ਨਹੀਂ ਬੈਠਣਾ।

ਵਾਹਿਗੁਰੂ॥ਸਤਿਗੁਰੂ ਸਾਹਿਬ ਜੀ ਦੀਆਂ ਪਰਮਪਵਿੱਤ੍ਰ ਪਰਮਪੂਜਨੀਕ ਯਾਦਗਾਰਾਂ ਥੜ੍ਹੇ ਪਿੱਪਲ ਬੇਰੀਆਂ ਜੰਡ ਸਾਹਿਬ ਆਦਿ ਹਨ।ਉਨ੍ਹਾਂ ਦੇ ਹੇਠਾਂ ਤੇ ਥੜ੍ਹਿਆਂ ਉੱਪਰ ਸ਼ੀਸ਼ੇ 'ਚ ਸ੍ਰੀ ਗੁਰਬਾਣੀ ਜੀ ਪੋਥੀਆਂ ਸ਼ਸਤ੍ਰ ਸਜਾਏ ਜਾਣ,ਚੌਰ ਭੀ ਰੱਖਿਆ ਜਾਵੇ।ਪ੍ਰੇਮੀ ਜਨ ਚੌਰ ਕਰਨ,ਪ੍ਰਕਰਮਾਂ ਮੱਥਾ ਟੇਕਣ ਡੰਡਉਤ ਕਰਨ।ਸਤਿਗੁਰੂ ਸਾਹਿਬ ਦੇ ਬ੍ਰਿਛਾਂ ਦਾ ਇਸ਼ਨਾਨ ਕਰਾਉਂਦੇ ਰਹਿਣਾ ਚਾਹੀਦਾ ਹੈ।ਉਨ੍ਹਾਂ ਉਦਾਲੇ ਮਿੱਟੀ ਪਾਈ ਜਾਵੇ,ਡਿੱਗਣ ਤੋਂ ਬਚਾਅ ਰਹੇ। ਉਨ੍ਹਾਂ ਨਾਲ ਧਾਗੇ ਤਵੀਤ ਨਹੀਂ ਬੰਨ੍ਹਣੇ,ਕਿੱਲੇ ਨਹੀਂ ਗੱਡਣੇ,ਟਾਹਣੀ ਜਾਂ ਪੱਤੇ ਤੋੜ ਕੇ ਘਰ ਨੂੰ ਨਹੀਂ ਲਿਆਉਣੇ।

ਵਾਹਿਗੁਰੂ॥ਜਿਸ ਰਾਜ 'ਚ ਧਾਰਮਿਕ ਅਸਥਾਨਾਂ ਦੀ ਬਿਅਦਬੀ ਹੋਵੇ,ਉਸ ਰਾਜੇ ਨੂੰ ਭਾਰੀ ਪਾਪ ਕਲੰਕ ਲੱਗਦਾ ਹੈ,ਰਾਜ ਨਸ਼ਟ ਹੋ ਜਾਂਦਾ ਹੈ।'ਤਪੋਂ ਰਾਜ; ਰਾਜੋਂ ਨਰਕ॥ਇੰਡੀਆ 'ਚ ੧੯੮੪ ਈਸਵੀ 'ਚ,ਹਿੰਦੂ ਭਰਾਵਾਂ 'ਚੋਂ ਜ਼ਾਲਮ ਬਦਮਾਸ਼ ਗੁੰਡਿਆਂ ਨੇ,ਬੇਅੰਤ ਨਿਰਦੋਸ਼ ਸਿੱਖਾਂ ਦਾ ਕਤਲ ਕੀਤਾ।ਕਈ ਥਾਵਾਂ 'ਤੇ ਜਿੱਥੇ ਹਿੰਦੂ ਮੁਸਲਮਾਨ ਸਿੱਖ ਲੀਡਰ ਲਾਇਕ ਸਨ,ਉਨ੍ਹਾਂ ਨੇ ਪੁਲੀਸ ਮਿਲਟ੍ਰੀ ਦੁਆਰਾ ਧਾਰਮਿਕ ਅਸਥਾਨਾਂ ਦੀ ਰੱਖਿਆ ਕੀਤੀ ਹੈ,ਉਨ੍ਹਾਂ ਪਿਆਰਿਆਂ ਦਾ ਰੱਬ ਜੀ ਭਲਾ ਕਰਨ,ਉਨ੍ਹਾਂ ਦਾ ਬਹੁਤ ੨ ਧੰਨਵਾਦ ਹੈ।ਸ੍ਰੀ ਗੁਰਦੁਆਰੇ ਸਾਹਿਬਾਨ ਜੀ ਦੀ ਰੱਖਿਆ ਕੇਵਲ ਸਿੱਖ ਮਿਲਟ੍ਰੀ ਹੀ ਹੋਵੇ ।ਗੌਰਮਿੰਟ ਵੱਲੋਂ ਧਾਰਮਿਕ ਅਸਥਾਨਾਂ ਦੀ ਰੱਖਿਆ ਦਾ ਖ਼ਾਸ ਪ੍ਰਬੰਧ ਸਦਾ ਹੀ ਹੋਣਾ ਚਾਹੀਦਾ ਹੈ।ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਪ੍ਰੇਮੀਆਂ ਨੂੰ ਪੜ੍ਹ ਕੇ ਸੁਰੱਖਿਆ ਦਾ ਪ੍ਰਬੰਧ ਕਰਨਾ ਕਰਾਉਣਾ ਚਾਹੀਦਾ ਹੈ।

ਵਾਹਿਗੁਰੂ॥ਜਿਤਨੇ ਧਾਗੇ ਤਵੀਤ ਟੂਣੇ ਭੂਤਾਂ ਦੀ ਉਪਾਸ਼ਨਾ ਕਰਨ ਵਾਲੇ,ਦੁਨੀਆਂ ਨੂੰ ਛਲ਼ਣ ,ਪਰਮਪੂਜਨੀਕ ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ ਪ੍ਰਗਾਸ਼ਦੇ ਹਨ।ਗੁਰੂਪੰਥ ਜੀ ਦੇ ਹੁਕਮ ਅਨੁਸਾਰ ਸਤਿਗੁਰੂ ਸਾਹਿਬ ਜੀ ਦੇ ਸਰੂਪ ਰੱਖਣ ਦੀ ਮਨਾਹੀ ਹੋਣੀ ਚਾਹੀਦੀ ਹੈ।

ਵਾਹਿਗੁਰੂ॥ਕਈ ਥਾਈਂ ਸਤਿਗੁਰੂ ਸਾਹਿਬ ਜੀ ਦੇ ਬਰਾਬਰ ਚਾਨਣੀ ਲਾ ਕੇ,ਆਪ ਹੇਠਾਂ ਬੈਠ ਕੇ ਆਪਣੀ ਪੂਜਾ ਕਰਾਉਂਦੇ ਹਨ,ਉਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਦੀ ਬੇਅਦਬੀ ਦਾ ਪਾਪ ਲੱਗਦਾ ਹੈ।ਭੂਤ ਕੱਢਣ ਵਾਲ਼ੇ ਭੂਤਨੇ ਨੇ ਇੱਕ ਬੀਮਾਰ ਬੀਬੀ ਨੂੰ ਖੇਲ੍ਹਣ ਲਾਇਆ,ਚਿਮਟੇ ਮਾਰੇ,ਅੰਦਰੋਂ ਖ਼ੂਨ ਚੱਲ ਕੇ,ਚੜ੍ਹਾਈ ਕਰ ਗਈ।ਭੂਤ ਕੱਢਣ ਵਾਲੇ ਭੂਤਨਿਆਂ ਤੋਂ ਬਚੋ।

ਵਾਹਿਗੁਰੂ॥ਕੋਟਿ ਬ੍ਰਹਮੰਡ ਦੇ ਮਾਲਕ ਸਤਿਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਨੂੰ,ਸੁੱਖੇ ਮੀਟ ਸ਼ਰਾਬ ਚਾਹ ਕੌਫ਼ੀ ਗੰਦੇ ਪਦਾਰਥ ਦਾ ਭੋਗ ਨਹੀਂ ਲਵਾਉਣਾ ਚਾਹੀਦਾ।

ਵਾਹਿਗੁਰੂ॥ਟੈਲੀਵੀਜ਼ਨ ਦੁਆਰਾ ਕਥਾ ਕੀਰਤਨ ਸੁਨਣ ਸਮੇਂ,ਉਨ੍ਹਾਂ ਵੱਲ ਪੈਰ ਨਹੀਂ ਕਰਨੇ,ਉਨ੍ਹਾਂ ਨੂੰ ਆਪਣੇ ਮੰਜੇ ਨਾਲੋਂ ਉੱਚੇ ਰੱਖਣਾ ਜੀ।ਜੇ ਕੋਈ ਉੱਚੀ ਜਗ੍ਹਾ 'ਤੇ ਹੋਵੇ,ਉਸ ਦੇ ਪਾਸ ਨੀਵੇਂ ਬੈਠ ਕੇ ਕੀਰਤਨ ਨਹੀਂ ਕਰਨਾ।

ਵਾਹਿਗੁਰੂ॥ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਪੋਥੀ ਪ੍ਰਕਾਸ਼ ਹੁੰਦੀ ਰਹੀ ਹੈ।ਸ੍ਰੀ ਗੁਟਕੇ ਸਾਹਿਬ ਜੀ ਦਾ,ਗੁਰੂ ਗ੍ਰੰਥ ਸਾਹਿਬ ਜੀ ਨਾਲ ਟਾਕਰਾ ਘੱਟ ਕਹਿਣਾ ਪਾਪ ਹੈ।ਅੱਖਰ ੨ ਨੂੰ ਗੁਰੂ ਰੂਪ ਮੰਨਣਾ।ਜੇ ਕੋਈ ਸ੍ਰੀ ਗੁਟਕੇ ਸਾਹਿਬ ਜੀ ਨੂੰ ਮੱਥਾ ਟੇਕੇ,ਤਾਂ ਤਰਕ ਨਹੀਂ ਕਰਨੀ।ਜਿਸ ਕਾਗਜ਼ 'ਤੇ ਸ੍ਰੀ ਗੁਰਬਾਣੀ ਜੀ ਦਾ ਇੱਕ ਅੱਖਰ ਭੀ ਲਿਖਿਆ ਹੋਵੇ,ਉਸ ਨੂੰ ਗੁਰੂ ਸਮਾਨ ਮੰਨ ਕੇ,ਮੱਥਾ ਟੇਕਣਾ ਚਾਹੀਦਾ ਹੈ।ਤਾੜ ਦੇ ਬ੍ਰਿੱਛ ਦੇ ਪੱਤੇ 'ਤੇ,ਸੱਚੀ ਬਾਣੀ ਜੀ ਦੇ ਨਿਰੰਕਾਰ ਸਰੂਪ ਲਿਖੇ ਇੱਕ ਅੱਖਰ ਦਾ ਭੀ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਟਾਕਰਾ ,ਸੱਚੀ ਬਾਣੀ ਦੇ ਇੱਕ ਅੱਖਰ ਨੂੰ ਭੀ ਘੱਟ ਨਹੀਂ ਸਮਝਣਾ,ਇੱਕ ਜੋਤਿ ਸਮਝਣਾ।ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ;ਜੈਸੇ ਕਾਗਰਾ ਕਰਤ ਬੀਚਾਰੰ॥ਭਗਤਿ ਭਾਗਉਤੁ ਲਿਖੀਐ ਤਿਹ ਊਪਰੇ;ਪੂਜੀਐ ਕਰਿ ਨਮਸਕਾਰੰ॥

ਵਾਹਿਗੁਰੂ॥ਅੱਠਾਂ ਪਹਿਰਾਂ 'ਚ ਜਦੋਂ ਚਿੱਤ ਨੂੰ ਟਿਕਾਉਣਾ ਹੋਵੇ,ਓਸ ਵੇਲੇ ਇਤਿਹਾਸ ਜਾਂ ਆਦਿ ਦੀ ਕਥਾ ਵਿਚਾਰੋ।ਸ੍ਰੀ ਗੁਟਕੇ ਸਾਹਿਬ ਜੀ 'ਚ ਪਿੰਨ ਨਹੀਂ ਰੱਖਣਾ ਜ਼ਿਲਦ ਟੁੱਟ ਜਾਂਦੀ ਹੈ।ਪਰਮਪਵਿੱਤ੍ਰ ਅੰਮ੍ਰਿਤ ਸ੍ਰੀ ਗੁਰਬਾਣੀ ਜੀ ਪੜ੍ਹਦਿਆਂ,ਆਪਣੇ ਪੈਰਾਂ ਮੁਛੈਹਰੇ ਨੂੰ ਹੱਥ ਨਹੀਂ ਲਾਉਣੇ।ਆਪਣੇ ਪੈਰਾਂ ਨੂੰ ਹੱਥ ਲਾ ਕੇ,ਗੁਰੂ ਪੀਰ ਗੁਰੂ ਗੁਰ ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ ਨਹੀਂ ਲਾਉਣੇ।ਸ੍ਰੀਰ 'ਤੇ ਖਾਜ ਭੀ ਬਸਤ੍ਰ ਨਾਲ ਕਰੋ,ਨੰਗੇ ਹੱਥ ਨਾਲ ਨਹੀਂ ਕਰਨੀ।

ਵਾਹਿਗੁਰੂ॥ਹਰੇਕ ਸ੍ਰੀ ਗੁਰਦੁਆਰੇ ਸਾਹਿਬ ਜੀ ਵਿਖੇ,ਜ਼ਿਆਦਾ ਬੱਲਵਾਂ ਦੀ ਬਜਾਏ,ਪ੍ਰਤੱਖ ਗੁਰੂ ਗੁਰਬਾਣੀ ਜੀ ਦੇ ਗੁਰਸ਼ਬਦਾਂ ਨੂੰ ਸੋਹਣੇ ਜਗਦੇ ਅੱਖਰਾਂ 'ਚ ਅਤਿਅੰਤ ਨਿਮ੍ਰਤਾ ਨਮਸਕਾਰ ਸਹਿਤ ਜਗਾਇਆ ਜਾਵੇ।ਗੁਰਪੁਰਬ ਸਮਾਗਮਾਂ 'ਤੇ ਏਸ ਸਜਾਵਟ ਨੂੰ ਵਿਸ਼ੇਸ਼ ਮਹਾਨਤਾ ਦਿਤੀ ਜਾਵੇ।ਹੋ ਸਕੇ ਤਾਂ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਗਦੇ ਅੱਖਰਾਂ 'ਚ ਹੋਣ।ਸ੍ਰੀ ਗੁਰਬਾਣੀ ਜੀ ਪ੍ਰਤੱਖ ਸਤਿਗੁਰੂ ਸਾਹਿਬ ਜੀ ਦੇ ਸੁੰਦਰ ਦਰਸ਼ਨ ਹਨ। ੧੨੪.ਧਰਮ ਪ੍ਰਚਾਰਕ ਲਿਖਾਰੀਆਂ ਦੀਆਂ ਜੱਥੇਬੰਦੀਆਂ ਹੋਣ, ਜੋ ਘਰ ੨ ਅੰਦਰ ਗੁਰਸ਼ਬਦ ਤੁਕਾਂ,ਦਸ ਸਤਿਗੁਰੂ ਸਾਹਿਬਾਨ,ਅਮਰ

ਸ਼ਹੀਦਾਂ,ਸੰਤਾਂ ਭਗਤਾਂ ਪੰਜਾਂ ਪਿਆਰਿਆਂ ਚੌਹਾਂ ਸਾਹਿਬਜ਼ਾਦਿਆਂ ਗੁਰਦੁਆਰਿਆਂ ਦੇ ਪਰਮਪਵਿੱਤ੍ਰ ਨਾਮ ਲਿਖਣ।

ਵਾਹਿਗੁਰੂ॥ਮਹਾਨ ਪਰਉਪਕਾਰੀ ਬਾਬੇ ਲੱਧੇ ਜੀ ਵਾਂਗ ਮਹਾਨ ਪਰਉਪਕਾਰੀ ਮਹਾਂਪੁਰਸ਼ਾਂ ਨੂੰ ਅਤਿਅੰਤ ਨਿਮ੍ਰਤਾ ਨਮਸਕਾਰ ਸਹਿਤ ਪ੍ਰੇਮ ਬੇਨਤੀ ਹੈ,ਕਿ ਉਗ੍ਰਾਹੀ ਧਾਰਮਿਕ ਗ੍ਰੰਥ ਖ੍ਰੀਦ ਕੇ ਲਾਇਬਰੇਰੀਆਂ ਬਣਾਈਆਂ ਜਾਣ,ਉਨ੍ਹਾਂ ਗ੍ਰੰਥਾਂ ਨੂੰ ਮੁਫ਼ਤ ਦਿਤਾ ਜਾਵੇ।ਇਸ ਤਰ੍ਹਾਂ ਪ੍ਰਚਾਰ 'ਚ ਬਹੁਤ ੨ ਵਾਧਾ ਹੋਵੇ।ਜੇਕਰ ਦੋ ਪ੍ਰੇਮੀ ਮੰਜੇ 'ਤੇ ਬਰਾਬਰ ਬੈਠ ਕੇ ਪੋਥੀ ਪ੍ਰਕਾਸ਼ ਕਰਨ ਤਾਂ ਸਿਰ੍ਹਾਣੇ ਵਾਲੇ ਪਾਸੇ ਬੈਠੇ ਪ੍ਰੇਮੀ ਕੋਲ਼ ਪੋਥੀ ਹੋਵੇ,ਜਾਂ ਦੋਹਾਂ ਦੇ ਪੱਟਾਂ 'ਤੇ ਹੋਵੇ।

ਵਾਹਿਗੁਰੂ॥ਸਕੂਲਾਂ ਦੇ ਬੱਚਿਆਂ ਨੂੰ ਯਾਤ੍ਰਾ 'ਤੇ ਲਿਜਾ ਕੇ ਗੁਰ ਸਿੱਖਿਆ ਗੁਰ ਰਹਿਤ ਮਰਯਾਦਾ ਗੁਰ ਇਤਿਹਾਸ ਪ੍ਰਚਾਰ ਸਿਖਾਇਆ ਜਾਵੇ। ਸਕੂਲਾਂ 'ਚ ਜਾ ਕੇ ਦੀਵਾਨ,ਕਥਾ ਕੀਰਤਨ ਪ੍ਰਚਾਰ,ਲੰਗਰ ਅੰਮ੍ਰਿਤ ਸੰਚਾਰ ਪ੍ਰਬੰਧ ਕੀਤੇ ਜਾਣ ਤਾਂ ਬਹੁਤ ਹੀ ਭਲਾ ਹੈ।

ਵਾਹਿਗੁਰੂ॥ਜੋ ਸ਼ਬਦ ਕੰਠ ਹੋਣ,ਉਨ੍ਹਾਂ ਦੇ ਅਰਥ ਤੁਰਦਿਆਂ ਬੈਠਿਆਂ ਵੀਚਾਰਨੇ,ਇੱਕ ਪ੍ਰੇਮੀ ਪਾਠ ਕਰੇ ਇੱਕ ਅਰਥ ਵੀਚਾਰੇ।

ਵਾਹਿਗੁਰੂ॥ਕਥਾਕਾਰ ਨੇ ਜਿਹੜੇ ਪ੍ਰਕਰਣ ਚੇਤੇ ਕਰਨੇ ਹੋਣ,ਉਹ ਇੱਕ ਥਾਂ ਲਿਖੇ।ਉਨ੍ਹਾਂ ਦੀ ਦੂਹਰੀ ਰੀਕਾਰਡਿੰਗ ਕਰੇ,ਇੱਕ ਉਤਾਰੇ ਨੂੰ ਸੰਭਾਲ ਕੇ ਰੱਖੇ,ਇੱਕ ਨੂੰ ਬਾਰ ੨ ਸੁਣਦਾ ਰਹੇ।

ਵਾਹਿਗੁਰੂ॥ਸੰਤ ਮਹਾਂਪੁਰਸ਼ ਸ੍ਰੀ ਗੁਰਬਾਣੀ ਜੀ ਦਾ ਵਿਸ਼ੇਸ਼ ਅਦਬ ਸਤਿਕਾਰ ਕਰਦੇ ਕਰਵਾਉਂਦੇ ਅਤੇ ਕਹਿੰਦੇ, "ਭਾਈ! ਆਦਿ ਬਾਣੀ ਸ੍ਰੀ ਗੁਟਕੇ ਜਾਂ ਪੋਥੀ ਸਾਹਿਬ ਜੀ 'ਤੇ ਵਿਸ਼ਰਾਮ ਜਮਕੀ ਨਹੀਂ ਲਾਉਣੀ, ਜੋ ਲਾਵੇਗਾ ਉਸ ਦੇ ਸੂਈਆਂ ਵੱਜਣਗੀਆਂ। ਅਰਥ ਲਿਖਣ ਵਾਲੇ ਪ੍ਰੇਮੀ ਅੱਡ ਕਾਪੀ 'ਤੇ ਲਿਖਣ। ਕਈਆਂ ਪੋਥੀਆਂ 'ਤੇ ਵਿਸ਼ਰਾਮ ਗ਼ਲਤ ਮੋਟੇ ੨ ਲਾਏ ਦੇਖੇ ਹਨ। ਕਈਆਂ 'ਤੇ ਨਿਕੰਮੇ ਅੱਖਰਾਂ 'ਚ ਅਰਥ ਲਿਖੇ ਦੇਖੇ ਹਨ, ਜੋ ਬਹੁਤ ਬੁਰੇ ਲੱਗਦੇ ਹਨ। ਇਸ ਤਰ੍ਹਾਂ ਬੇਅਦਬੀ ਹੈ। ਇਸ ਉੱਪਰ ਨਹੀਂ ਲਿਖਣੇ ਚਾਹੀਦੇ।"

ਵਾਹਿਗੁਰੂ॥ਇੱਕ ਬੇਸਮਝ ਨੇ ਪਰਮਪੂਜਨੀਕ ਸਤਿਗੁਰੂ ਗ੍ਰੰਥ ਸਾਹਿਬ ਮਹਾਰਾਜ 'ਤੇ ਆਪਣਾ ਨਾਮ ਕਈ ਥਾਈਂ ਲਿਖ ਦਿਤਾ। ਉਸ ਨੂੰ ਡੰਡ ਦਿਤਾ ਗਿਆ, ਮੁਆਫ਼ੀ ਮੰਗ ਕੇ ਛੁੱਟਿਆ।ਇਸ ਉੱਪਰ ਨਾਮ ਲਿਖਣਾ ਵੱਡੀ ਭਾਰੀ ਗ਼ਲਤੀ ਹੈ।ਹੋਰ ਕੋਈ ਭੀ ਅੱਖਰ,ਪੋਥੀ,ਸ੍ਰੀ ਗੁਟਕੇ ਸਾਹਿਬ ਜੀ ਉੱਪਰ ਨਹੀਂ ਲਿਖਣੇ ਚਾਹੀਦੇ। ਜੇ ਛਾਪੇ ਦੀ ਗ਼ਲਤੀ ਹੋਵੇ,ਤਾਂ ਹੋਰ ਪੋਥੀਆਂ ਦੀ ਬਹੁਸੰਮਤੀ ਨਾਲ ਲਾਈਨ ਦੇ ਸਾਹਮਣੇ ਹਾਸ਼ੀਏ 'ਚ ਲਿਖੀ ਜਾਵੇ,ਜਾਂ ਜੇ ਹੋ ਸਕੇ ਤਾਂ ਓਥੇ ਹੀ ਠੀਕ ਕੀਤੀ ਜਾਵੇ। ਉਪ੍ਰੋਕਤ ਬੇਨਤੀ ਨੂੰ ਛੋਟੇ ਬੱਚੇ ਤੋਂ ਲੈ ਕੇ ਵੱਡਿਆਂ ਤੱਕ ਦੱਸਿਆ ਜਾਵੇ ਅਤੇ ਹਰ ਇੱਕ ਸ੍ਰੀ ਗੁਰਦੁਆਰੇ ਸਾਹਿਬ ਜੀ ਵਿਖੇ ਲਿਖ ਕੇ ਲਾਇਆ ਜਾਵੇ ਜੀ, ਜਿਸ ਕੋਈ ਬੱਚਾ ਜਾਂ ਆਦਮੀ ਇਹ ਗ਼ਲਤੀ ਨਾ ਕਰੇ।

ਵਾਹਿਗੁਰੂ॥ ਚੌਰਸ ਰੁਮਾਲੇ 'ਚ ਪੋਥੀ ਸੰਤੋਖਣ ਸਮੇਂ,ਇਉਂ ਸਿੱਧੀ ਰੱਖਣੀ,ਜਿਵੇਂ ਸ੍ਰੀ ਪੋਥੀ ਸਾਹਿਬ ਜੀ ਦਾ ਮੁਖ ਤਣੀ ਵਾਲੇ ਪਾਸੇ ਹੋਵੇ,ਕੰਡ ਵਾਲਾ ਪਾਸਾ ਮੋੜ ਕੇ,ਖੱਬੇ ਸੱਜੇ ਪਾਸਿਉਂ

ਮੋੜ ਲੈਣਾ। ਸਭ ਤੋਂ ਮਗਰੋਂ ਤਣੀ ਵਾਲਾ ਲੜ ਮੋੜਨਾ। ਜੇਕਰ ਸ੍ਰੀ ਗੁਟਕੇ ਪੋਥੀ ਸਾਹਿਬ ਜੀ ਦੇ ਅਕਾਰ ਦੀ ਸੋਹਣੀ ਗੁਥਲੀ ਹੋਵੇ, ਤਾਂ ਓਸ 'ਚ ਪਾ ਕੇ ਤਣੀ ਨਾਲ ਸੰਤੋਖੇ ਜਾਣ।

ਵਾਹਿਗੁਰੂ॥ ਸਤਿਗੁਰੂ ਸਾਹਿਬਾਨ ਜੀ ਨਸ਼ਿਆਂ ਤੋਂ ਸਖ਼ਤ ਮਨ੍ਹਾ ਕਰਦੇ ਹਨ, ਪੱਕਾ ਪਰਨ ਕਰਕੇ ਸਦਾ ਨਸ਼ੇ ਤਿਆਗਣੇ ਚਾਹੀਦੇ ਹਨ। ਸ਼ਰਾਬ ਬੀੜਾ ਤਮਾਕੂ ਨਸਵਾਰ ਆਦਿ ਨਸ਼ਾ ਵਰਤ ਕੇ ਜਾਂ ਕੋਲ਼ੇ ਲੈ ਕੇ, ਸਰਕਾਰੀ ਵਰਦੀ ਪਾ ਕੇ, ਕਦੇ ਭੁੱਲ ਕੇ ਭੀ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਪਾਸ ਨਹੀਂ ਜਾਣਾ। ਜਿਹੜੇ ਨਸ਼ਈ ਸਤਿਗੁਰੂ ਸਾਹਿਬ ਜੀ ਦਾ ਆਦਰ ਸਤਿਕਾਰ ਰੱਖਦੇ ਹਨ, ਉਨ੍ਹਾਂ ਦਾ ਅਧਿਕਾਰ ਹੈ ਕਿ ਉਹ ਅਰਦਾਸ ਨਸ਼ਾ ਛੱਡ ਦਿੰਦੇ ਹਨ। ਇੱਕ ਤਾਂ ਨਸ਼ਾ ਪੀਣੇ ਪੁੰਨ ਘਟਦੇ ਹਨ, ਦੂਜਾ ਨਸ਼ਾ, ਸਤਿਗੁਰੂ ਸਾਹਿਬ ਜੀ ਦੇ ਪਾਸ ਲਿਜਾਣੇ ਭਾਰੀ ਪਾਪ ਲੱਗਦੇ ਹਨ। ਸ੍ਰੀ ਸਤਿਗੁਰੂ ਸਾਹਿਬ ਜੀ ਤੋਂ ਸ਼ਰਧਾ ਖ਼ਤਮ ਹੋ ਜਾਣੇ ਸ੍ਰੀਰ ਨੂੰ ਅਵੱਲੜੇ ਰੋਗ ਲਗਦੇ ਹਨ, ਜੋ ਸ੍ਰੀਰ ਨੂੰ ਖ਼ਤਮ ਕਰ ਦਿੰਦੇ ਹਨ। ਸੋ ਇਹ ਐਸਾ ਬੱਜਰ ਪਾਪ ਹੈ ਜੋ ਕਦੇ ਭੀ ਨਹੀਂ ਲਹਿ ਸਕਦਾ। ਯਥਾ:- ਬਜਰ ਪਾਪ ਨ ਉਤਰਨਿ ਜਾਇ ਕੀਚਨਿ ਗੰਗੈ। (ਵਾਰ ੩੫)

ਵਾਹਿਗੁਰੂ॥ ਸਤਿਗੁਰੂ ਸਾਹਿਬ ਦੀ ਹਜ਼ੂਰੀ 'ਚ ਆਪਣੇ ਕੋੜਮੇ ਕਬੀਲੇ ਦੀ ਸਿਫ਼ਤ ਕਰਾਉਣੀ, ਵਾਰਨੇ ਕਰਨੇ ਨਹੀਂ ਚਾਹੀਦੇ। ਸਾਰੇ ਮਿਲ ਕੇ ਪ੍ਰੇਮ ਟਿਕਾਅ ਇਕਾਗ੍ਰਤਾ ਵਾਲਾ ਵਾਯੂ ਮੰਡਲ ਬਣਾ ਕੇ ਰੱਖਣ। ਸ੍ਰੀ ਸਤਿਗੁਰੂ ਸਾਹਿਬ ਜੀ ਦੇ ਘਰ 'ਚ ਹੁੰਦਿਆਂ ਸਭ ਦੀ ਰੁਚੀ ਬ੍ਰਿਤੀ ਸ੍ਰੀ ਸਤਿਗੁਰੂ ਸਾਹਿਬ ਜੀ ਦੇ ਅਦਬ ਸਤਿਕਾਰ ਪੂਜਨ 'ਚ ਖ਼ਾਸ ਹੀ ਹੋਵੇ। ਜਦੋਂ ਉੱਥੇ ਹਾਸ ਰਸ ਦੇ ਬਚਨ ਹੁੰਦੇ ਹਨ, ਤਾਂ ਸਾਰੇ ਮਹੌਲ ਦਾ ਟਿਕਾਅ ਹਿੱਲ ਜਾਂਦਾ ਹੈ। ਇਸ ਅਦਬ ਸਤਿਕਾਰ ਨੂੰ ਕਾਇਮ ਰੱਖਦਿਆਂ ਸ੍ਰੀ ਸਤਿਗੁਰੂ ਸਾਹਿਬ ਜੀ ਦੇ ਸਰੂਪ ਨੂੰ ਸ੍ਰੀ ਗੁਰਦੁਆਰੇ ਸਾਹਿਬ ਜੀ ਵਿਖੇ ਲਿਆਂਦਾ ਜਾਵੇ।

ਵਾਹਿਗੁਰੂ॥ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕੋਲ਼ੇ ਬੁੱਤ ਮੂਰਤੀ ਨਹੀਂ ਰੱਖਣੀ ਅਤੇ ਉਨ੍ਹਾਂ ਦਾ ਪੂਜਨ ਭੀ ਨਹੀਂ ਕਰਨਾ। ਯਥਾ:- ਬੁਤ ਪੂਜਿ ਪੂਜਿ ਹਿੰਦੂ ਮੂਏ; ਤੁਰਕ ਮੂਏ ਸਿਰੁ ਨਾਈ॥ (੬੫੪)

ਵਾਹਿਗੁਰੂ॥ ਜਿਹੜਾ ਬਸਤ੍ਰ ਪੋਥੀ ਵਾਲੀ ਰੇਹਲ ਹੇਠਾਂ ਵਿਛਾਇਆ ਹੋਵੇ, ਉਸ ਨੂੰ ਪੈਰ ਜੂਠੇ ਹੱਥ ਨਹੀਂ ਲਾਉਣੇ। ਸ੍ਰੀ ਗੁਟਕੇ ਪੋਥੀ ਸਾਹਿਬ ਜੀ ਨੂੰ ਵਿਛਾਈ ਬਿਨਾ ਨਾ ਰੱਖੋ। ਮੰਜੇ 'ਤੇ ਬੈਠਿਆਂ ਪੋਥੀ ਸਿਰ੍ਹਾਣੇ ਵੱਲ ਵਿਛਾਈ 'ਤੇ ਰੱਖੋ, ਪੈਂਦ ਵਾਲੇ ਪਾਸੇ ਨਹੀਂ ਰੱਖਣੀ।

ਵਾਹਿਗੁਰੂ॥ ਗੁਰਦੁਆਰੇ ਮਹਿਦੀਆਣਾ ਸਾਹਿਬ ਜੀ ਵਿਖੇ ਇੱਕ ਪੰਗਤੀ ਖੱਬੇ, ਉਸ ਦੇ ਨਾਲ ਹੀ ਦੂਜੀ ਪੰਗਤੀ ਦਰਵਾਜ਼ਾ ਛੱਡ ਕੇ, ਕੁੱਝ ਦੂਰ ਸੱਜੇ ਲਿਖੀ ਹੈ, ਇਕੱਠੀਆਂ ਹੀ ਲਿਖਣੀਆਂ ਚਾਹੀਦੀਆਂ ਹਨ। ਇਸ ਤਰ੍ਹਾਂ ਅੱਧੀ ਪੰਗਤੀ ਖੱਬੇ ਤਖ਼ਤੇ 'ਤੇ ਅਤੇ ਅੱਧੀ ਸੱਜੇ ਤਖ਼ਤੇ 'ਤੇ ਇਉਂ ਭੀ ਨਹੀਂ ਲਿਖਣੀਆਂ।

ਵਾਹਿਗੁਰੂ॥ਜਦੋਂ ਸਤਿਨਾਮੁ ਜਾਂ ਹੋਰ ਕੋਈ ਅੱਖਰ ਲਿਖਣਾ ਹੋਵੇ,ਤਾਂ ਉਹ ਇਕੱਠਾ ਹੀ ਲਿਖੋ, ਅੱਡ ੨ ਲਿਖਿਆ ਹੋਇਆ ਸ਼ੋਭਦਾ ਨਹੀਂ,ਦਰਵਾਜ਼ਾ ਖੋਲ੍ਹਣ ਤੋਂ ਅੱਖਰ ਭੀ ਅੱਡ ੨ ਹੋ ਜਾਂਦੇ ਹਨ।

ਵਾਹਿਗੁਰੂ॥ਸ੍ਰੀ ਗੁਟਕੇ ਜਾਂ ਪੋਥੀਆਂ ਸਾਹਿਬਾਨ ਜੀ 'ਚ ਕੋਈ ਭੀ ਫਾਲਤੂ ਕਾਗਜ਼ ਪੱਤ੍ਰ ਜਾਂ ਰੁਪਿਆ ਨਹੀਂ ਰੱਖਣਾ ਚਾਹੀਦਾ।

ਵਾਹਿਗੁਰੂ॥ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਚਰਨ-ਕਮਲਾਂ 'ਚ ਬੈਠੇ ਸਤਿਸੰਗਤ ਜੀ ਕਿਸੇ ਦੇ ਆਉਣ ਤੋਂ ਖੜ੍ਹੇ ਨ ਹੋਣ,ਕੇਵਲ ਸਤਿਗੁਰੂ ਸਾਹਿਬਜੀ ਦਾ ਅਸਵਾਰਾ ਆਉਣ ਤੋਂ ਸਾਰਿਆਂ ਨੂੰ ਖੜੇ ਹੋਣਾ ਚਾਹੀਦਾ ਹੈ।ਰੌਲ਼ ਲਾਉਣ ਵਾਲੇ ਨੇ ਨਹੀਂ ਖੜ੍ਹਨਾ।ਸਤਿਗੁਰੂ ਸਾਹਿਬ ਦੇ ਚਰਨਾਂ 'ਚ ਰਾਣਾ ਰੰਕ ਦੀ ਬਰਾਬਰੀ ਹੈ,ਇਸ ਕਿਸੇ ਦੇ ਆਉਣ ਤੋਂ ਉੱਠ ਕੇ ਖੜ੍ਹੇ ਹੋਣ ਨਾਲ,ਆਉਣ ਵਾਲੇ ਦੀ ਹੰਗਤਾ ਵਧਦੀ ਹੈ,ਕਿ ਮੈਂ ਵੱਡਾ ਹਾਂ,ਮੇਰੇ ਸਤਿਕਾਰ 'ਚ ਉੱਠ ਕੇ ਖੜ੍ਹੇ ਹੋਏ ਹਨ।ਉਹ ਭੀ ਜੇ ਪ੍ਰੇਮ ਨਿਮ੍ਰਤਾ ਧਾਰ ਕੇ,ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਚਰਨ ਸ਼ਰਨ ਆਵੇ ਤਾਂ ਭਲਾ ਹੋਵੇ ।ਜਿੱਥੇ ਗੁਰੂ ਸਾਹਿਬਜੀ ਪ੍ਰਕਾਸ਼ ਹੋਣ,ਦਰ ਸਾਹਮਣੇ ਬਾਹਰ ਲੱਕੜ ਕੰਧ ਬਸਤ੍ਰ ਦਾ ਪੜਦਾ ਹੋਵੇ,ਜਿਸ ਕਰਕੇ ਅਸਵਾਰੀ 'ਤੇ ਚੜ੍ਹ ਕੇ,ਜਾਂ ਨੰਗੇ ਸਿਰ ਸਤਿਗੁਰੂ ਸਾਹਿਬ ਦੇ ਸਾਹਮਣੇ ਦੀ ਕੋਈ ਨ ਲੰਘੇ,ਨਾ ਹੀ ਕਿਸੇ ਦੀ ਕੰਡ ਹੋਵੇ।ਕੋਟਾਨ ਕੋਟਿ ਬ੍ਰਹਮੰਡ ਦੇ ਮਾਲਕ ਦਾ ਪੂਰਨ ਸਤਿਕਾਰ ਹੀ ਖ਼ੁਸ਼ੀ ਪ੍ਰਾਪਤ ਹੋ ਸਕਦੀ ਹੈ।ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਜੋੜੇ ਨਹੀਂ ਲਾਹੁਣੇ ਚਾਹੀਦੇ।ਅਖੰਡ ਪਾਠ ਭੋਗ ਮਗਰੋਂ ਦੀਵਾਨ ਸਜਾਉਣਾ ਹੋਵੇ,ਤਾਂ ਭੋਗ ਦੀ ਅਰਦਾਸ 'ਚ,ਦੀਵਾਨ ਆਰੰਭ ਅਰਦਾਸ ਕੀਤੀ ਜਾਵੇ।ਸ੍ਰੀ ਮੁਖਵਾਕ ਪੂਰਾ ਲਵੋ।

ਵਾਹਿਗੁਰੂ॥ਸਤਿਗੁਰੂ ਸਾਹਿਬ ਨੂੰ ਦੇਹ ਅੱਖਰ ਦੀ ਬਜਾਏ,ਸਤਿਗੁਰੂ ਸਾਹਿਬ ਦੀ ਦੇਹ, ਸਤਿਗੁਰੂ ਸਾਹਿਬ ਦਾ ਪਰਮਪਵਿੱਤ੍ਰ ਸਰੂਪ ਕਹੋ। ਗੁਰੂ ਸ੍ਰੋਵਰ ਚੋਂ ਮੱਛੀਆਂ ਨਹੀਂ ਮਾਰਨੀਆਂ। ਗੁਰੂ ਘਰੋਂ ਪੱਥਰ,ਗਿੱਟੀ ਕੋਈ ਭੀ ਚੀਜ਼ ਚੁੱਕ ਕੇ ਘਰੇ ਨਹੀਂ ਲਿਆਉਣੀ।

ਵਾਹਿਗੁਰੂ॥ਜਿਸ ਮੰਜੇ 'ਤੇ ਪੋਥੀਆਂ ਸਜਾਈਆਂ ਹੋਣ,ਜਾਂ ਕੋਈ ਪੋਥੀ ਲਈ ਬੈਠਾ ਹੋਵੇ,ਉਸ ਦੇ ਸਿਰ੍ਹਾਣੇ ਪੈਰ ਨਹੀਂ ਰੱਖਣਾ,ਨਾ ਹੀ ਬੈਠਣਾ।

ਵਾਹਿਗੁਰੂ॥ਪੁੱਛਣ ਤੋਂ ਇਹ ਨਹੀਂ ਕਹਿਣਾ ਕਿ ਮੇਰੇ ਦੋ ਸਾਹਿਬਜ਼ਾਦੇ ਹਨ। ਕੇਵਲ ਸਤਿਗੁਰੂ ਸਾਹਿਬ ਦੇ ਲਾਲਾਂ ਨੂੰ ਹੀ ਸਾਹਿਬਜ਼ਾਦੇ ਕਹਿਣਾ ਹੈ।

ਵਾਹਿਗੁਰੂ॥ਪਿੰਡਾਂ ਦੇ ਨਾਮ,ਸਤਿਗੁਰੂ ਸਾਹਿਬ ਦੇ ਜਾਂ ਸ਼ਹੀਦਾਂ ਦੇ ਨਾਮ 'ਤੇ ਰੱਖਣੇ ਚਾਹੀਦੇ ਹਨ।ਜਿਨ੍ਹਾਂ ਪਿੰਡਾਂ ਦੇ ਨਾਮ ਬਹੁਤ ਹੀ ਗ਼ਲਤ ਹਨ,ਉਹ ਖ਼ਿਆਲ ਕਰਨ। ਫਿਲਮੀਂ ਤਰਜ਼ਾਂ 'ਚ ਕੀਰਤਨ ਨਹੀਂ ਕਰਨਾ।ਟੀ. ਵੀ. 'ਚ ਨੰਗੇ ਸਿਰ ਕੀਰਤਨ ਕਰਨ ਵਾਲੇ ਸਿਰ ਢਕਣ।

ਵਾਹਿਗੁਰੂ॥ਰਾਤ ਦਿਨੇ ਸ੍ਰੀ ਗੁਰਬਾਣੀ ਜੀ ਪੜ੍ਹਨ ਵਾਲੇ ਪ੍ਰੇਮੀਆਂ ਨੂੰ ਤਰਕ ,ਕਈ ਹਾਸੇ ਨਾਲ ਕਹਿੰਦੇ ਹਨ ਕਿ ਸਤਿਗੁਰੂ ਸਾਹਿਬ ਨੂੰ ਸੌਣ ਨਹੀਂ ਦਿੰਦੇ। ਸਤਿਗੁਰੂ ਸਾਹਿਬ ਜੀ ਸਦਾ ਜਾਗਦੇ ਹਨ।ਸਤਿਗੁਰੁ ਜਾਗਤਾ ਹੈ ਦੇਉ॥ਇਸ ਨਿਸ਼ਰਧਕ ਬਚਨ ਨਹੀਂ ਕਹਿਣੇ।

ਵਾਹਿਗੁਰੂ॥ਪਰਮਪਵਿੱਤ੍ਰ ਗੁਰਬਾਣੀ ਲਿਖੀ ਵਾਲੀ ਕਾਪੀ ਪੋਥੀ ਨੂੰ ਗੋਲ ਵਿੱਚ ਫੂਕ ਨਹੀਂ ਮਾਰਨੀ।ਓਸ ਨਾਲ ਝੱਲ ਨਹੀਂ ਮਾਰਨੀ,ਓਸ ਦੀ ਜ਼ਿਲਦ ਮੁਚੋ ਕੇ ਦੂਹਰੀ ਨਹੀਂ ਕਰਨੀ।ਓਸ ’ਤੇ ਹੱਥ ਮਾਰ ਕੇ ਜੋੜੀ ਵਾਂਗ ਵਜਾ ਕੇ ਬੇਅਦਬੀ ਨਹੀਂ ਕਰਨੀ, ਉੱਪਰ ਕੂਹਣੀ ਨਹੀਂ ਰੱਖਣੀ,ਲਕੀਰਾਂ ਨਹੀਂ ਮਾਰਨੀਆਂ, ਪ੍ਰਕਾਸ਼ ਛੱਡ ਕੇ ਨਹੀਂ ਜਾਣਾ,ਉੱਪਰ ਮੱਖੀ ਨਹੀਂ ਬੈਠਣ ਦੇਣੀ। ਜਿਹੜੇ ਗ੍ਰੰਥ ਦੀ ਸ਼ੁੱਧਾਈ ਕਰਨੀ ਹੋਵੇ,ਉਸ ਨੂੰ ਬਹੁ ਗਿਣਤੀ ’ਚ ਪ੍ਰਕਾਸ਼ ਕਰਕੇ,ਜਿੱਥੇ ੨ ਗ਼ਲਤੀ ਹੋਵੇ,ਓਥੇ ੨ ਹੀ ਸੋਧ ਕੀਤੀ ਜਾਵੇ।ਸ਼ੁੱਧਾਈ ਲਈ ਛਪੇ ਅੱਖਰ ਕੱਟ ਕੇ ਇਕੱਲੇ ੨ ਰੱਖੇ ਹੋਣ,ਜੋ ਕਿ ਗ਼ਲਤ ਅੱਖਰਾਂ ’ਤੇ ਚਿਪਕਾ ਦਿਤੇ ਜਾਣ। ਜੇਕਰ ਉਨ੍ਹਾਂ ਦੀਆਂ ਗ਼ਲਤੀਆਂ ਠੀਕ ਨਹੀਂ ਕੀਤੀਆਂ ਜਾਂਦੀਆਂ ਤਾਂ ਨਿੱਤਨੇਮ ਕਰਨ ਵੇਲੇ ਪ੍ਰੇਮੀ ਗ਼ਲਤ ਪਾਠ ਕਰਦੇ ਹਨ।ਜਿੱਥੇ ਲਗ ਮਾਤ੍ਰ ਸ਼ੁੱਧ ਹੋ ਸਕਦੀ ਹੋਵੇ,ਉਥੇ ਉਸੇ ਤਰ੍ਹਾਂ ਹੀ ਸ਼ੁੱਧ ਕੀਤੀ ਜਾਵੇ।ਜਿਵੇਂ ਸੱਚੇ ਨੂੰ ਸੱਚੈ ਬਨਾਉਣਾ ਹੋਵੇ,ਤਾਂ ਓੱਥੇ ਹੀ ਸ਼ੁੱਧ ਹੋ ਸਕਦਾ ਹੈ।ਇਉਂ ਸ਼ੁੱਧੀ ਪੱਤ੍ਰ ਦੇ ਅੱਖਰ ਬਹੁਤ ਘਟ ਜਾਂਦੇ ਹਨ।ਧਾਰਮਿਕ ਗ੍ਰੰਥ ਲਿਖਣ ਵਾਲੇ ਗੁਰਮੁਖਿ ਮਹਾਂਪੁਰਖ,ਸ੍ਰੀ ਗੁਰਬਾਣੀ ਜੀ ਦੇ ਸਤਿਕਾਰ ਨੂੰ ਮੁਖ ਰੱਖ ਕੇ,ਕੋਈ ਭੀ ਗ੍ਰੰਥ ਛਾਪਣ, ਉਪ੍ਰੋਕਤ ਬੇਨਤੀ ਅਨੁਸਾਰ ਉਸ ਦੀ ਸ਼ੁਧਾਈ ,ਗ੍ਰੰਥ ਦੀ ਸ਼ੋਭਾ ਸ਼ਾਨ ਵਧਾਉਣ ਅਤੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੀਆਂ ਖੁਸੀਆਂ ਲੈਣ।

ਵਾਹਿਗੁਰੂ॥ਗੁਰਬਾਣੀ ਪੜ੍ਹਦੇ ਨੂੰ ਜੇ ਕੋਈ ਸੱਦੇ ਤਾਂ ਇਉਂ ਨਹੀਂ ਕਹਿਣਾ,“ਬਾਣੀ ਬੰਦ ਕਰਕੇ ਆਉਂਦਾ ਹਾਂ। ” ਬੰਦ ਦੀ ਬਜਾਏ ਸੰਪੂਰਨ ਕਹੋ।

ਵਾਹਿਗੁਰੂ॥ਪਰਮਪੂਜਨੀਕ ਸ੍ਰੀ ਗੁਟਕਾ ਸਾਹਿਬ ਜੀ’ ਨਾਮ ਪੂਰਾ ਲੈਣਾ ਚਾਹੀਦਾ ਹੈ। ‘ਸਾਡੇ ਕਮਰੇ ’ਚ ਮਹਾਰਾਜ ਰੱਖੇ ਹਨ’ ਨਹੀਂ ਕਹਿਣਾ ਚਾਹੀਦਾ। ‘ਦਾਸਨਦਾਸਾਂ ਦੇ ਘਰ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦਾ ਪ੍ਰਕਾਸ਼ ਹੈ।

ਵਾਹਿਗੁਰੂ॥ਜਦੋਂ ਕੋਲ਼ ਬੰਦੇ ਮੰਜੇ ’ਤੇ ਪਏ ਹੋਣ, ਤਾਂ ਪਰਮਪੂਜਨੀਕ ਗੁਰਬਾਣੀ ਪੋਥੀ ਸਾਹਿਬ ਜੀ ਕੋਲ਼ੇ ਲੈ ਕੇ ਹੇਠਾਂ ਬੈਠ ਕੇ ਬਾਣੀ ਨਹੀਂ ਪੜ੍ਹਨੀ,ਉੱਚੇ ਥਾਂ ਬੈਠੋ। ਜਾਪ ਦੱਸਣ ਵਾਲੇ ਸਤਿਕਾਰ ਖ਼ੁਸ਼ੀਆਂ ਪ੍ਰਾਪਤ ਕਰਨ,ਭੁੰਜੇ ਬੈਠਣ ਨੂੰ ਨਾ ਕਹਿਣ। ਲੰਮੇ ਪੈ ਕੇ ਸ੍ਰੀ ਗੁਟਕੇ ਸਾਹਿਬ ਜੀ ਤੋਂ ਬਾਣੀ ਨਹੀਂ ਪੜ੍ਹਨੀ।

ਵਾਹਿਗੁਰੂ॥ਪਸ਼ੂ ਅੱਗੇ ਚਾਂਦੀ ਰੱਖਣ ਦੀ ਬਜਾਏ,ਪਰਮਪੂਜਨੀਕ ਦਸਾਂ ਸਤਿਗੁਰਾਂ ਦੇ ਨਾਮ ਜਪੋ।ਆਪਣੇ ਫੋਟੋ ਐਡਰੈਸ ਦੇ ਹੇਠਾਂ ਬਾਣੀ ਲਿਖਣ ਦੀ ਬਜਾਏ ਉਪਰ ਹੀ ਲਿਖੋ।ਪਰਮਪੂਜਨੀਕ ਸ੍ਰੀ ਸਤਿਗੁਰੂ ਸਾਹਿਬ ਜੀ ਸੋਹਣੀ ਗੱਡੀ ’ਚ ਪੂਰਨ ਸਤਿਕਾਰ ਸਹਿਤ ਲਿਜਾਏ ਜਾਣ ਜੀ,ਜਿਸ ਦਾ ਹਾਰਨ ਵਿਲੱਖਣ ਹੀ ਹੋਵੇ। ਗੱਡੀ ’ਤੇ ਸ੍ਰੀ ਨਿਸ਼ਾਨ ਸਾਹਿਬ ਜੀ ਲਾਏ ਜਾਣ,ਜਿਸ ਕਰਕੇ ਸਾਰੇ ਨਮਸਕਾਰ ਕਰਨ।

ਵਾਹਿਗੁਰੂ॥ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਵਰੋਸਾਏ ਸਾਰੇ ਜੱਗ ਦੇ ਸੰਤ ਮਹਾਂਪੁਰਸ਼ ਇੱਕ ਜੱਥੇਬੰਦੀ ਕਾਇਮ ਕਰਨ, ਜੋ ਅਨੇਕ ਪ੍ਰਕਾਰ ਸੱਚੇ ਸਤਿਗੁਰਾਂ ਦੀ ਹਰੀ ਰੂਪ ਗੁਰਬਾਣੀ ਜੀ ਦਾ ਸਤਿਕਾਰ ਪ੍ਰਚਾਰ ਸ਼ੁੱਧਾਈ ਸੰਥਾ ਛਪਾਈ

ਕਰਾਉਣ।ਅਨੇਕਾਂ ਭਾਸ਼ਾਵਾਂ 'ਚ ਗੁਰਬਾਣੀ ਜੀ ਦੇ ਅਰਥ ਛਾਪਣ ਜੀ।ਅਸੀਂ ਲੱਕ ਬੰਨ੍ ਕੇ ਅਸ਼ੁੱਧ ਬਾਣੀ ਪੜ੍ ਪੜ੍ਹਾ ਰਹੇ ਹਾਂ,ਇਕੋਤ੍ਰੀਆਂ ਅਖੰਡ ਪਾਠ ਕਰਾਉਂਦੇ ਹਾਂ,ਗੁਰਬਾਣੀ ਦੀ ਸੰਥਾ ਸ਼ੁੱਧੀ ਦਾ ਨਾਮ ਨਿਸ਼ਾਨ ਨਹੀਂ ਹੈ।ਅਸੀਂ ਕੀਰਤਨ ਕਰਦੇ ਹਾਂ,ਅੱਗੇ ਭੀ ਸਿੱਖਾਉਂਦੇ ਹਾਂ,ਸਾਥੋਂ ਸਿੱਖਣ ਵਾਲੇ ਅਸ਼ੁੱਧ ਬਾਣੀ ਪੜ੍ਹਦੇ ਹਨ,ਇਉਂ ਜਿਤਨੇ ਅੱਗੇ ਤੋਂ ਅੱਗੇ ਸਿੱਖਣਗੇ, ਗ਼ਲਤੀਆਂ ਜ਼ਿਆਦਾ ਪੈਣਗੀਆਂ।ਲਗਾਂ ਮਾਤ੍ਰਾਂ ਲਾ ਕੇ ਪੂਰਨ ਸ਼ੁੱਧ ਪੜ੍ਹਨਾ ਪੂਰਨ ਸਤਿਕਾਰ ਹੈ।

ਵਾਹਿਗੁਰੂ॥;ਸੰਤ ਸਭਾ ਜੈਕਾਰੋ॥ਅਨੁਸਾਰ ਸੰਤ ਮੰਡਲੀ ਇਕਤ੍ਰ ਹੋਵੇ, ਵਾਰੀ ੨ ਗੁਰਬਾਣੀ ਸੁਨਾਉਣ,ਪੂਰਨ ਸ਼ੁੱਧ ਗੁਰਬਾਣੀ ਰੀਕਾਰਡ ਕੀਤੀ ਜਾਵੇ, ਆਡੀਓ ਵੀਡੀਓ ਕੈਸਟਾਂ ਬਣਾ ਕੇ ਪ੍ਰਚਾਰ ਕੀਤਾ ਜਾਵੇ,ਸ਼ੁੱਧੀ ਦੇ ਨੰਬਰ ਤੇ ਇਨਾਮ ਭੀ ਦਿਤੇ ਜਾਣ।

ਵਾਹਿਗੁਰੂ॥ਪੋਥੀ 'ਚ ਲਿਖੇ ਅਨੁਸਾਰ ਕੈਸਟਾਂ 'ਤੇ ਗੁਰਬਾਣੀ ਸ਼ੁੱਧ ਲਿਖੋ, ਜ਼ਰੂਰੀ ਬੇਨਤੀ ਹੈ।ਸੰਤਾਂ ਮਹਾਂਪੁਰਖਾਂ ਦੀ ਸਭਾ,ਗੁਰੂ ਪੰਥ ਜੀ ਤੋਂ ਆਗਿਆ ਲੈ ਕੇ ਰੀਕਾਰਡਿੰਗ ਕੀਤੀ ਜਾਵੇ।ਸਬਦ ਸੁਣਾ ਕੇ ਸ਼ੁੱਧੀ ਸ਼ੁੱਧ ਰੀਕਾਰਡ ਕਰਨ।ਰੀਕਾਰਗਿੰਡ ਪੋਥੀ ਪ੍ਰਕਾਸ਼ ਕਰਕੇ, ਸੁਣ ਕੇ ਗ਼ਲਤੀ ਠੀਕ ਕੀਤੀ ਜਾਵੇ।ਕੀਰਤਨ ਕਥਾ ਅੱਗੇ ਰੀਕਾਰਡ ਕਰਨ ਦੀ ਖੁੱਲ੍ਹ ਹੋਵੇ,ਜਿਸ ਅੱਗੇ ਪ੍ਰਚਾਰ 'ਚ ਵਾਧਾ ਹੋਵੇ।ਆਪਣੀ ਰੀਕਾਰਡਿੰਗ ਕਰਨ ਵਾਲੇ ਮਾਲਕ ਕਿਉਂ ਬਣਦੇ ਹਨ? ਮਾਲਕ ਵਾਹਿਗੁਰੂ ਸਤਿਗੁਰੂ ਸੱਚੇ ਪਾਤਿਸਾਹ ਜੀ ਆਪ ਹੀ ਹਨ।ਨਮਸਕਾਰ।ਏਤਾ ਗਬੁ ਅਕਾਸਿ ਨ ਮਾਵਤ; ਬਿਸਟਾ ਅਸ੍ਤ. ਕ੍ਰਿਮਿ ਉਦਰੁ ਭਰਿਓ ਹੈ॥ ਅਨੁਸਾਰ ਮਲ ਮੂਤ੍ਰ ਦੇ ਸ੍ਰੀਰ ਦੇ ਅੰਗ 'ਤੇ ਸ੍ਰੀ ਗੁਰਬਾਣੀ ਜੀ ਨਾ ਲਿਖੋਂ।

ਵਾਹਿਗੁਰੂ॥ਜੇਕਰ ਇੱਕ ਪ੍ਰੇਮੀ ਤਾਬਿਆ ਬੈਠਾ ਹੋਵੇ, ਤਾਂ ਸ੍ਰੀ ਗੁਟਕਾ ਸਾਹਿਬ ਜੀ ਉਸ ਦੇ ਅੱਗੋਂ ਦੀ ਹੀ ਲਵੋ ਅਤੇ ਦੇਵੋ। ਸ੍ਰੀ ਪੋਥੀਆਂ ਸਾਹਿਬ ਵਾਲੇ ਪਲੰਘੇ ਕੋਲ਼ੇ ਕੁੱਝ ਪ੍ਰੇਮੀ ਖੜ੍ਹੇ ਹੋਣ, ਤਾਂ ਉਨ੍ਹਾਂ ਦੇ ਮਗਰ ਦੀ ਪੋਥੀ ਲੈਣੀ ਜਾਂ ਦੇਣੀ ਨਹੀਂ ਚਾਹੀਦੀ ਜੀ।

ਵਾਹਿਗੁਰੂ॥ਯਾਦ ਰੱਖੋ ਕੋਈ ਭੀ ਚੀਜ਼ ਸਤਿਗੁਰੂ ਸਾਹਿਬ ਜੀ ਦੇ ਜਾਂ ਸ੍ਰੀ ਗੁਟਕੇ ਸਾਹਿਬ ਜੀ ਦੇ ਉੱਤੋਂ ਦੀ ਫੜਨੀ ਜਾਂ ਫੜੌਣੀ ਨਹੀਂ ਚਾਹੀਦੀ।

ਵਾਹਿਗੁਰੂ॥ਮੰਜੇ 'ਤੇ ਬੈਠਿਆਂ ਪੋਥੀ ਸਿਰ੍ਹਾਣੇ ਵਾਲੇ ਪਾਸੇ ਦੀ ਦੇਣੀ ਅਤੇ ਲੈਣੀ। ਇਹ ਨਾ ਹੋਵੇ ਆਪ ਸਿਰ੍ਹਾਣੇ ਹੋਈਏ, ਪੋਥੀ ਪੈਂਦ ਵਾਲੇ ਪਾਸੇ ਦੀਈਏ,ਜੇ ਕੋਈ ਸ੍ਰੀ ਗੁਟਕੇ ਸਾਹਿਬ ਜੀ ਦੇ ਦਰਸ਼ਨ ਕਰ ਰਿਹਾ ਹੈ ਤਾਂ ਉਸ ਦੀ ਪੈਂਦ ਵਾਲੇ ਪਾਸੇ ਹੀ ਜਾ ਕੇ ਬੈਠਣਾ ਹੈ ਜੀ।

ਵਾਹਿਗੁਰੂ॥ਜੇਕਰ ਇੱਕ ਪ੍ਰੇਮੀ ਸ੍ਰੀ ਗੁਟਕਾ ਸਾਹਿਬ ਜੀ ਦੇ ਦਰਸ਼ਨ ਕਰਦਾ ਹੋਵੇ, ਤਾਂ ਦੂਸਰੇ ਪ੍ਰੇਮੀ ਨੇ ਉਸ ਦੀ ਕੰਡ ਨਾਲ ਆਪਣੀ ਕੰਡ ਲਾ ਕੇ ਮਗਰ ਬੈਠ ਕੇ, ਸ੍ਰੀ ਗੁਟਕਾ ਸਾਹਿਬ ਜੀ ਨਹੀਂ ਪ੍ਰਕਾਸ਼ਨੇ। ਇਸ ਤਰ੍ਹਾਂ ਸ੍ਰੀ ਗੁਰੂ ਗੁਰਬਾਣੀ ਜੀ ਵੱਲ ਦੋਹਾਂ ਦੀ ਹੀ ਕੰਡ ਹੋ ਜਾਂਦੀ ਹੈ ਜੀ।

ਵਾਹਿਗੁਰੂ॥ਜੇ ਮੰਜੇ 'ਤੇ ਬੈਠ ਕੇ ਆਪ ਕੀਰਤਨ ਅਭਿਆਸ ਕਰੋਂ ਤਾਂ ਵਾਜਾ ਸਿਰ੍ਹਾਣੇ ਵਾਲੇ ਪਾਸੇ ਰੱਖੋ ਜੀ। ਵਾਜੇ ਦੇ ਬਸਤ੍ਰ ਨੂੰ ਪੈਰ ਨਾ ਲੱਗੇ। ਵਾਜੇ ਦੇ ਬਸਤ੍ਰ ਨੂੰ ਤਣੀ ਲੱਗੀ

ਹੋਵੇ ਜਿਸ ਕਰਕੇ ਸੰਤੋਖਿਆ ਜਾਵੇ। ਵਾਜੇ ਦੇ ਪੜਦੇ ਤੋਂ ਗਰਦ ਝਾੜਦੇ ਰਹੋ। ਅੰਮ੍ਰਿਤ ਕੀਰਤਨ ਸ੍ਰੀ ਪੋਥੀ ਸਾਹਿਬ ਜੀ 'ਤੇ ਹਥੌੜੀ ਰੱਖ ਕੇ ਪਾਪ ਨਹੀਂ ਕਰਨਾ।ਸ੍ਰੀ ਪੋਥੀ ਸਾਹਿਬ ਜੀ ਨੰਗੇ ਭੀ ਨਹੀਂ ਰੱਖਣੇ ਜੀ। ਕੀਰਤਨ ਕਰਨ ਤੋਂ ਮਗਰੋਂ,ਗੁਰਸਬਦਾਂ ਵਾਲੀ ਪੋਥੀ ਵਾਜੇ 'ਚ ਨ ਸੰਤੋਖੋ।

ਵਾਹਿਗੁਰੂ॥ਕਈ ਪੋਥੀ ਪੜ੍ਹਦਿਆਂ ਪੱਤ੍ਰਿਆਂ ਦੇ ਮੁੱਢ 'ਚ ਹੱਥ ਪਾ ਕੇ ਬੈਠਦੇ ਹਨ। ਪੱਤ੍ਰਿਆਂ ਨੂੰ ਐਵੇਂ ਚੁੱਕਦੇ ਰਹਿੰਦੇ ਹਨ, ਜਿਸ ਪੱਤ੍ਰੇ ਮੈਲ਼ੇ ਹੋ ਕੇ ਫਟ ਜਾਂਦੇ ਹਨ।ਪਵਿੱਤ੍ਰ ਗੁਰਦੁਆਰੇ ਸਾਹਿਬ ਜੀ ਦੀ ਹੱਦ 'ਚ ਜਾ ਕੇ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ,ਸਗੋਂ ਮਨ ਨੂੰ ਇਕਾਗ੍ਰ ਕਰਕੇ ਕੀਰਤਨ ਕਥਾ ਸ੍ਰਵਣ ਕਰਦਿਆਂ,ਆਪਣੇ ਜੀਵਨ ਨੂੰ ਸਫ਼ਲ ਬਨਾਉਣ ਦੀ ਕ੍ਰਿਪਾਲਤਾ ਕਰੋ ਜੀ।ਦਸਮੇਸ਼ ਪਿਤਾ ਜੀ ਦੀ ਬਖ਼ਸ਼ਿਸ਼ ਕੇਸਾਂ ਦੀ ਪਵਿੱਤਰਤਾ ਹਮੇਸ਼ਾ ਕਾਇਮ ਰੱਖੋ ਜੀ।ਦਾਹੜੇ ਦੀ ਬੇਅਦਬੀ ਨਾ ਕਰੋ। ਇਹ ਖ਼ਾਲਸਾ ਪੰਥ ਦੀ ਬੇਅਦਬੀ ਹੋਵੇਗੀ, ਦੇਸ਼ ਵਿਦੇਸ਼ ਚ ਕੌਮ ਦੇ ਵਕਾਰ ਤੇ ਸੱਟ ਵਜਦੀ ਹੈ।ਨੰਗੇ ਸਿਰ ਨ ਫਿਰੋ।

ਵਾਹਿਗੁਰੂ॥ਜੇਕਰ ਪੱਤ੍ਰਾ ਫਟ ਜਾਵੇ, ਤਾਂ ਟੇਪ ਨਾਲ ਜੋੜਿਆ ਜਾਵੇ ਜਾਂ ਨਵਾਂ ਪਾਇਆ ਜਾਵੇ। ਟੇਪ ਸਾਫ਼ ਸੁੰਦ੍ਰ ਹੋਵੇ, ਜਿਸ 'ਚ ਅੱਖਰ ਦਿਸਦੇ ਰਹਿਣ। ਗੁਰ ਪ੍ਰਕਾਰ ਦੀ ਬਜਾਏ ਗੁਰਪ੍ਰਸਾਦਿ ਕਹੋ,ਧਾਰਮਿਕ ਗ੍ਰੰਥਾਂ ਨੂੰ ਸਿੱਧੇ ਰੱਖੋ,ਨੰਗੇ ਭੀ ਨਹੀਂ ਰੱਖਣੇ ਜੀ। ਪੋਥੀ ਪੜ੍ਹਨ ਸਮੇਂ ਪੋਥੀ 'ਤੇ ਮੱਖੀ ਨਹੀਂ ਬੈਠਣ ਦੇਣੀ।ਕਈ ਵਾਰ ਜੀਅ ਜੰਤੂ ਨੂੰ ਪੱਤ੍ਰੇ ਉੱਪਰ ਦੇਖ ਕੇ ਕਾਹਲੀ ਕਰਕੇ ਉੱਪਰ ਹੀ ਮਲ਼ ਦਿੰਦੇ ਹਨ, ਓਸ 'ਤੇ ਤਰਸ ਰੁਮਾਲੇ ਨਾਲ ਪੋਲਾ ੨ ਧੀਰੇ ੨ ਪਾਸੇ ਕਰ ਦੇਣਾ।ਜੇਕਰ ਪਾਠਕ ਚੌਰ ਨਾਲ ਮੱਖੀ ਆਦਿ ਜੀਅ ਨਹੀਂ ਉਡਾਉਂਦਾ,ਤਾਂ ਆਲਸੀ ਹੈ, ਚੌਰ ਸੱਚੇ ਸਤਿਗੁਰੂ ਸਾਹਿਬ ਜੀ ਦੀ ਖ਼ੁਸ਼ੀ ਪ੍ਰਾਪਤ ਕਰੋ। ਵਾਹਿਗੁਰੂ॥ਵਾਹਿਗੁਰੂ॥ਕਈ ਥਾਈਂ ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕ ਕੇ,ਕੋਲ਼ੇ ਸਮਾਧਾਂ ਠਾਕੁਰ ਦੁਆਰੇ ਕਬਰ ਮਟੀ ਨੂੰ ਟੇਕਦੇ ਹਨ,ਇਉਂ ਨਹੀਂ ਚਾਹੀਦਾ।ਜਦੋਂ ਗੁਰੂਆਂ ਦੇ ਗੁਰੂ ਪੀਰਾਂ ਦੇ ਪੀਰ,ਕੋਟਿ ਬ੍ਰਹਮੰਡ ਦੇ ਮਾਲਕ ਪਰਮ ਪੂਜਨੀਕ ਗੁਰੂ ਗੁਰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕ ਲਿਆ ਤਾਂ ਸਭ ਕੁੱਝ ਵਿੱਚੇ ਹੀ ਆ ਗਿਆ।ਯਥਾ:-ਪੂਰਨ ਪ੍ਰੇਮ ਪ੍ਰਤੀਤ ਸਜੈ;ਬ੍ਰਤ ਗੋਰ ਮੜੀ ਮਟ;ਭੁਲ ਨ ਮਾਨੈ॥(ਸ੍ਰੀ ਦਸਮ ੭੧੨)

ਵਾਹਿਗੁਰੂ॥ਸ਼ੁਭ ਸਿੱਖਿਆ:-ਅਗਿਆਨ ਵੱਸ ਜੀਵ ਆਪਣੀ ਪੂਜਾ ਕਰਾ ਕੇ,ਵੱਡਾ ਬਣ ਕੇ ਖੁਸ਼ ਹੁੰਦਾ ਹੈ,ਪਰ ਗੁਰਬਾਣੀ ਜੀ ਦੇ ਮੰਨਣ,ਪੂਜਣ ਪੂਜਾਉਣ 'ਚ ਜੋ ਆਤਮਿਕ ਸੁਖ ਹੈ,ਉਹ ਕਥਨ ਹੀ ਨਹੀਂ ਹੋ ਸਕਦਾ।ਜਿਵੇਂ ਸਿੱਧ ਆਪੋ ਆਪਣੀ ਪੂਜਾ ਕਰਾਉਂਦੇ ਸਨ,ਇਸ ਲਈ ਉਨ੍ਹਾਂ ਦਾ ਆਪੋ ਵਿੱਚੀਂ ਖਿਚਾਅ ਬਣਿਆਂ ਹੀ ਰਹਿੰਦਾ ਸੀ।ਜਿਹੜਾ ਉਨ੍ਹਾਂ ਨੂੰ ਮੱਥਾ ਨਹੀਂ ਸੀ ਟੇਕਦਾ,ਉਸ ਨੂੰ ਸਰਾਫ਼ ਦਿੰਦੇ ਸਨ।ਜਿੱਥੇ ਗੁਰਬਾਣੀ ਦੇ ਪ੍ਰੇਮੀਂ ਇਕੱਤ੍ਰ ਹੋਣ,ਉਹ ਸਾਰੇ ਹੀ ਗੁਰਬਾਣੀ ਗੁਰੂ ਜੀ ਨੂੰ ਡੰਡਉਤ ਕਰਦੇ ਕਰਾਉਂਦੇ,ਮੱਥਾ ਟੇਕਦੇ ਟਿਕਾਉਂਦੇ ਹਨ।ਉਸ ਵਾਤਾਵਰਨ ਅੰਦਰ ਭਾਉ ਭਗਤੀ ਸ਼ਾਂਤੀ ਕੁਦਰਤੀ ਵਰਤਦੀ ਹੈ।ਜਿਵੇਂ ਗੁਰੂ ਘਰ 'ਚ ਵੱਡੇ ੨ ਸੁੰਦਰ ਦਿਵਾਨਾਂ 'ਚ ਭਾਵੇਂ ਲੱਖਾਂ ਦੀ ਗਿਣਤੀ 'ਚ ਸੰਗਤ ਬੈਠੀ ਹੋਵੇ,ਸਭ ਨੂੰ ਕੁਦਰਤੀ ਸ਼ਾਂਤੀ ਟਿਕਾਅ ਹੁੰਦਾ

ਹੈ। ਜਿੱਥੇ ਦੇਹਧਾਰੀ ਆਪਣੇ ਆਪ ਨੂੰ ਮੱਥਾ ਟਿਕਾਉਣ ਵਾਲੇ ਬੈਠਦੇ ਹਨ,ਉਹ ਆਪ ਤੇ ਉਨ੍ਹਾਂ ਦੇ ਚੇਲੇ ਆਪਸ 'ਚ ਇਉਂ ਲੜਦੇ ਹਨ,ਜਿਵੇਂ ਸਾਨ੍ਹ ਆਪੋ ਵਿੱਚੀਂ ਭਿੜਦੇ ਹਨ। ਸੋ ਗੁਰਬਾਣੀ ਗੁਰੂ ਜੀ ਨੂੰ ਮੱਥਾ ਟੇਕਣ ਟਿਕਾਉਣ ਦਾ ਜੋ ਫਲ਼ ਹੈ,ਇਸ ਨੂੰ ਕਾਗਦ ਕਲਮ ਲਿਖ ਨਹੀਂ ਸਕਦੀ। ਗੁਰੂ ਗੁਰ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਰੂਪ ਪਰਮਪਵਿੱਤ੍ਰ ਪਰਮਪੂਜਨੀਕ ਗੁਰਬਾਣੀ ਜੀ ਨੂੰ ਗੁਰੂ ਮੰਨ ਕੇ ਮੱਥਾ ਟੇਕਣ ਟਿਕਾਉਣ,ਕਥਾ ਕੀਰਤਨ ਕਰਨ,ਸਿਖਾਉਣ ਵਾਲੇ ਸ੍ਰਬੱਤ ਗੁਰਮੁਖਿ ਮਾਈ ਭਾਈ ਨੂੰ ਸਦਾ ੨ ਨਮਸਕਾਰ ਹੈ।

ਵਾਹਿਗੁਰੂ॥ਗੁਰਮੁਖਿ ਜੀਵਨ ਦੀ ਪ੍ਰਾਪਤੀ ਲਈ,ਗੁਰ ਸਬਦ ਅਰਥ ਸਾਖੀਆਂ ਅਤੇ ਸ੍ਰੀ ਦਸਮ,ਭਾਈ ਗੁਰਦਾਸ ਸਾਹਿਬ ਜੀ ਦੀਆਂ ਵਾਰਾਂ 'ਤੇ ਕਬਿੱਤ ਸਵਈਏ,ਭਾਈ ਨੰਦ ਲਾਲ ਜੀ ਦੀਆਂ ਗ਼ਜ਼ਲਾਂ,ਗੁਰ ਪ੍ਰਤਾਪ ਸੂਰਜ ਗ੍ਰੰਥ ਦੀਆਂ ਟੂਕਾਂ ਅਤੇ ਹੋਰ ਪ੍ਰਮਾਰਥ ਲਿਖ ਕੇ ਅਭਿਆਸ ਕਰਦੇ ਰਹੋ। ਵਾਹਿਗੁਰੂ। ਤੁਰਦਿਆਂ ਗੁਰਬਾਣੀ ਪੜ੍ਹਨ ਵਾਲੇ ਨੂੰ ਅਪਣੇ ਸੱਜੇ ਪਾਸੇ ਰੱਖੋ ਉਸ ਦੇ ਅੱਗੇ ਨਹੀਂ ਹੋਣਾ। ਵਾਹਿਗੁਰੂ॥ਜੇ ਕੋਈ ਮੰਜੇ 'ਤੇ ਬੈਠਾ ਹੋਵੇ,ਉਸ ਤੋਂ ਨੀਵੇਂ ਬੈਠ ਕੇ,ਬਾਣੀ ਪੜ੍ਹਨੀ ਸੁਨਾਉਣੀ ਨਹੀਂ। ਉਸ ਤੋਂ ਪੋਥੀ ਫੜਨੀ ਹੋਵੇ ਤਾਂ ਬੈਠ ਕੇ ਨਹੀਂ ਫੜਨੀ ਖੜ੍ਹ ਕੇ ਹੀ ਫੜੋ। ਵਾਹਿਗੁਰੂ॥ਗੁਰੂ ਗੋਵਿੰਦ ਸਿੰਘ ਝਟਕਾ ਛੌਪ ਆਦਿ ਹੋਰ ਭੈੜੀਆਂ ਚੀਜ਼ਾਂ ਲਈ,ਸਤਿਗੁਰਾਂ ਦਾ ਨਾਮ ਨਹੀਂ ਵਰਤਣਾ। ਗੁਰੂ ਨਾਨਕ ਘੀ ਸਟੋਰ ਨਾਮ ਰੱਖ ਕੇ,ਘਿਉ 'ਚ ਮਿਲਾਵਟ ਕਰਨੀ,ਮਹਾਂ ਪਾਪ ਹੈ। ਜੇ ਕੋਈ ਸਤਿਗੁਰਾਂ ਦਾ ਨਾਮ ਵਰਤੇ ਤਾਂ ਹੇਰਾ ਫ਼ੇਰੀ ਨ ਕਰੇ।

ਵਾਹਿਗੁਰੂ॥ਇੱਕ ਬੰਦੇ ਨੇ ਭੋਗ ਪਾਉਂਦਿਆਂ ਉੱਠ ਕੇ ਕਿਹਾ, "ਨਿਸ਼ਾਨ ਸਾਹਿਬ ਜੀ 'ਤੇ ਬਸਤ੍ਰ ਭੋਗ ਤੋਂ ਮਗਰੋਂ ਚੜ੍ਹਾਉਣਾ ਹੈ।" ਇੱਕ ਨੇ ਵਾਕ ਲੈਂਦਿਆਂ ਵਿਚਾਲਿਓਂ ਉੱਠ ਕੇ,ਆਏ ਬੰਦੇ ਨੂੰ ਅੱਗੇ ਬਿਠਾਇਆ,ਇਹ ਗ਼ਲਤੀ ਹੈ।

ਵਾਹਿਗੁਰੂ॥ਜਿੱਥੇ ਧਾਰਮਿਕ ਸਮਾਗਮ ਹੋਵੇ ਓਥੇ ਸੱਚੇ ਸਤਿਗੁਰੂ ਸਾਹਿਬ ਜੀ ਦਾ ਪ੍ਰਕਾਸ਼ ਕਰਨਾ ਜ਼ਰੂਰੀ ਹੈ,ਜੰਗ ਆਦਿ ਕਿਸੇ ਕਾਰਣ ਕਰਕੇ ਜੇ ਪ੍ਰਕਾਸ਼ ਨ ਹੋ ਸਕਣ ਤਾਂ ਭੀ ਠੀਕ ਹੈ,ਵਿਰੋਧ ਨਹੀਂ ਕਰਨਾ।

੩੨੪.ਤੋਂ ੩੩੨ ਤੱਕ,ਫੋਟੋਆਂ ਬਾਰੇ ਸ਼ੁਭ ਸਿੱਖਿਆ:-ਸਤਿਗੁਰੂ ਸਾਹਿਬਾਨ ਜੀ ਦੇ ਫ਼ੋਟੋ ਜਾਂ ਹੱਥ ਨਾਲ ਕਢਾਈ ਕਰਕੇ ਬਣਾਈਆਂ ਤਸਵੀਰਾਂ ਬਹੁਤ ਹੀ ਗ਼ਲਤ ਬਣਦੀਆਂ ਹਨ,ਇੱਕ ਵਾਰੀ ਕਿਸੇ ਨੇ ਗਾਂ ਦੀ ਤਸਵੀਰ 'ਚ ਪਰਮਪੂਜਨੀਕ ਸ੍ਰੀ ਸਤਿਗੁਰੂ ਸਾਹਿਬਾਨ ਜੀ,ਭਗਤਾਂ ਦੇ ਫੋਟੋ ਬਣਾ ਦਿਤੇ,ਐਸਾ ਕਰਨਾ ਭਾਰੀ ਬਿਅਦਬੀ ਹੈ। ਗੁਰੂ ਪਿਆਰਿਆਂ ਨੇ ਇਸ ਦਾ ਬੜਾ ਭਾਰੀ ਰੋਸ ਬੰਦ ਕਰਾ ਦਿਤੇ। ਸ੍ਰੀ ਦਸਮ ਪਿਤਾ ਜੀ ਦਾ ਫੋਟੋ ਬਣਾ ਕੇ ਇਹ ਗ਼ਲਤ ਦਿਖਾਇਆ ਕਿ ਕਾਲ਼ੀ ਦੇਵੀ ਨੂੰ ਅਰਾਧ ਰਹੇ ਹਨ,ਸ਼ੁੱਧ ਤੁਕ ਇਉਂ ਹੈ,ਮਹਾਂ ਕਾਲ ਕਾਲ ਕਾ ਅਰਾਧੀ॥੨॥(ਸ੍ਰੀ ਦਸਮ ਪ੫)ਕਾਲ(ਕਾ)ਦਾ ਕਾਲ ਜੋ(ਮਹਾਂ)ਵੱਡੇ ਵਿਆਪਕ ਬ੍ਰਹਮ ਜੀ ਹਨ,ਉਨ੍ਹਾਂ ਨੂੰ(ਅਰਾਧੀ)ਭਾਵਨਾ ਨਾਲ ਜਪਿਆ। ਇਸੇ ਅੰਗ 'ਤੇ ਅੱਗੇ ਤੀਜੀ ਪਉੜੀ ਇਹ ਹੈ:-ਇਹ ਬਿਧਿ

ਕਰਤ ਤਪੱਸਿਆ ਭਯੋ॥ਅਕਾਲ ਪੁਰਖੁ ਜੀ ’ਚ ਚਿੱਤ ਜੋੜਨ ਰੂਪ ਤਪੱਸਿਆ(ਕਰਤ) ਕਰਦਿਆਂ,(ਇਹ)ਇਸ (ਬਿਧਿ)ਤਰ੍ਹਾਂ(ਭਯੋ)ਹੋਇਆ,ਦ੍ਵੈ ਤੇ ਏਕ ਰੂਪ ਹ੍ਵੈ ਗਯੋ॥(ਦ੍ਵੈ)ਇੱਕ ਦਾਸ ਤੇ ਇੱਕ ਅਕਾਲ ਪੁਰਖੁ ਜੀ,ਇਨ੍ਹਾਂ ਦੋ ਸਰੂਪਾਂ(ਤੇ)ਤੋਂ ਏਕ ਰੂਪ(ਹ੍ਵੈ)ਹੋ(ਗਯੋ)ਗਏ।ਤਾਤ ਮਾਤ ਮੁਰ ਅਲਖ ਅਰਾਧਾ॥(ਮੁਰ)ਦਾਸਨਦਾਸ ਦੇ(ਮਾਤ) ਮਾਤਾ(ਤਾਤ)ਪਿਤਾ ਜੀ ਨੇ(ਅਲਖ)(ਅ+ਲਖ)(ਅ)ਵਿਸ਼ੇਸ਼ ਸਭ ਨੂੰ(ਲਖ)ਜਾਨਣ ਵਾਲੇ,ਸਰਬ ਨੈਨ;ਆਪਿ ਪੇਖਨਹਾਰਾ॥ਬ੍ਰਹਮ ਜੀ ਨੂੰ ਭਾਵਨਾ ਨਾਲ(ਅਰਾਧਾ)ਜਪਿਆ।ਬਹੁ ਬਿਧਿ ਜੋਗ ਸਾਧਨਾ ਸਾਧਾ॥੩॥ (ਬਹੁ)ਬਹੁਤ(ਬਿਧਿ)ਜੁਗਤੀਆਂ ਨਾਲ ਵਾਹਿਗੁਰੂ ਜੀ ’ਚ(ਜੋਗ)ਜੁੜਨ ਦੇ,ਸਤਿਸੰਗਤ ਜੀ ਦੀ ਸੇਵਾ ਵਾਹਿਗੁਰੂ ਸਿਮਰਨ ਸਾਧਨਾ ਨੂੰ(ਸਾਧਾ)ਸਾਧਿਆ।ਤਿਨ ਜੋ ਕਰੀ ਅਲਖ ਕੀ ਸੇਵਾ॥(ਤਿਨ)ਤਿਨ੍ਹਾਂ ਪਰਮਪੂਜਨੀਕ ਮਾਤਾ ਪਿਤਾ ਜੀ ਨੇ ਜੋ ਅਲਖ ਬ੍ਰਹਮ ਜੀ(ਕੀ)ਦੀ ਪਰਮਪਵਿੱਤ੍ਰ ਸ਼ੁਭ ਸੱਚੀ ਸੇਵਾ ਕਰੀ।ਤਾ ਤੇ ਭਏ ਪ੍ਰਸੰਨਿ ਗੁਰਦੇਵਾ॥(ਤਾ ਤੇ)ਇਸ ਲਈ(ਗੁਰਦੇਵਾ)ਅਕਾਲ ਪੁਰਖੁ ਜੀ ਭਾਰੀ ਪ੍ਰਸੰਨਿ(ਭਏ)ਹੋਏ।ਤਿਨ ਪ੍ਰਭ ਜਬ ਆਇਸ ਮੁਹਿ ਦੀਯਾ॥ਗੁਰੂ ਸਾਹਿਬ ਜੀ ਨੇ ਕਿਤਨੇ ਭਾਰੀ ਅਦਬ ਸਤਿਕਾਰ ਨਾਲ ਅਕਾਲ ਪੁਰਖੁ ਜੀ ਨੂੰ ਬਹੁਬਚਨ ਤਿਨ ਅੱਖਰ ਵਰਤਿਆ ਹੈ।ਤਿਨ(ਪ੍ਰਭ)ਸਮ੍ਰੱਥ ਵਾਹਿਗੁਰੂ ਜੀ ਨੇ(ਜਬ)ਜਦੋਂ(ਮੁਹਿ)ਦਾਸਨਦਾਸ ਨੂੰ(ਆਇਸ)ਆਗਿਆ (ਦੀਯਾ)ਦਿਤੀ,ਤਬ ਹਮ ਜਨਮ ਕਲੂ ਮਹਿ ਲੀਯਾ॥੪॥(ਤਬ)ਤਦੋਂ(ਹਮ)ਦਾਸਨਦਾਸ ਨੇ ਕਲੂ(ਮਹਿ)’ਚ ਜਨਮ ਲੀਯਾ।ਭਾਵੇਂ ਅਤਿਅੰਤ ਨਿਮ੍ਰਤਾ ਨਾਲ ਜਨਮ ਲਿਆ ਕਿਹਾ ਹੈ,ਪਰ ਅਸੀਂ(ਜਨਮ)ਅਵਤਾਰ ਧਾਰਿਆ ਹੀ ਕਹਿਣਾ ਹੈ।ਚਿਤ ਨ ਭਯੋ ਹਮਰੋ ਆਵਨ ਕਹ॥(ਹਮਰੋ)ਦਾਸਨਦਾਸ ਦਾ ਕਲਜੁੱਗੀ ਸੰਸਾਰ ’ਚ(ਆਵਨ)ਆਉਣ(ਕਹ)ਨੂੰ ਚਿਤ ਨ(ਭਯੋ)ਹੋਇਆ।ਚੁਭੀ ਰਹੀ ਸ੍ਰੁਤ ਪ੍ਰਭੁ ਚਰਨਨ ਮਹਿ॥ ਦਾਸਨਦਾਸ ਦੀ (ਸ੍ਰੁਤ)ਸੁਰਤੀ ਪ੍ਰਭੁ ਜੀ ਦੇ ਸੱਚੇ(ਚਰਨਨ)ਚਰਨ-ਕਮਲਾਂ(ਮਹਿ)ਵਿੱਚ(ਚੁਭੀ)ਖੁਭੀ ਰਹੀ ਭਾਵ ਲੀਨ ਅਭੇਦ ਰਹੀ।ਜਿਉ ਤਿਉ ਪ੍ਰਭ ਹਮ ਕੋ ਸਮਝਾਯੋ॥(ਪ੍ਰਭ)ਸਮ੍ਰੱਥ ਵਾਹਿਗੁਰੂ ਜੀ ਨੇ(ਜਿਉ)ਜਿਵੇਂ(ਤਿਉ)ਤਿਵੇਂ(ਹਮ) ਦਾਸਨਦਾਸ(ਕੋ)ਨੂੰ(ਸਮਝਾਯੋ)ਸਮਝਾਇਆ। ਇਮ ਕਹਿ ਕੈ ਇਹ ਲੋਕ ਪਠਾਯੋ॥੫॥(ਇਮ)ਇਉਂ ਕਹਿ ਕੈ(ਇਹ)ਇਸ ਮਾਤ ਲੋਕ ’ਚ (ਪਠਾਯੋ)ਭੇਜਿਆ। ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ॥ ਅਕਾਲ ਪੁਰਖ ਜੀ ਨੇ ਇਸ (ਕੀਟ) ਕੀੜੇ (ਪ੍ਰਤਿ) ਨੂੰ,ਇਹ ਸ਼ੁਭ ਅਮੋਲਕ ਲਾਲ ਰਤਨ ਬਚਨ(ਬਾਚ)ਉਚਾਰੇ।ਅਤਿਅੰਤ ਹੀ ਨਿਮ੍ਰਤਾ ਨਾਲ ਆਪਣੇ ਆਪ ਨੂੰ ਕੀੜਾ ਲਿਖਿਆ ਹੈ। ਧੰਨ ਹਨ ਗੁਰੂ ਗੁਰ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਜੀ। ਉਪ੍ਰੋਕਤ ਸਾਰੀਆਂ ਤੁਕਾਂ ’ਚ,ਕਾਲਕਾ ਦੇਵੀ ਦਾ ਨਾਮ ਕਿਤੇ ਭੀ ਨਹੀਂ ਆਇਆ,ਸਗੋਂ ਅਲਖ ਗੁਰਦੇਵਾ ਪ੍ਰਭੁ, ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ॥ ਬਚਨ ਫ਼ੁਰਮਾਏ ਹਨ। ਪਰਮਪੂਜਨੀਕ ਅੱਖਰ ੨ ਵਾਹਿਗੁਰੂ ਜੀ ਦਾ ਜਣਾਇਕ ਹੈ।ਹੋਰ ਪ੍ਰਮਾਣ:- ਮਹਾ ਮਾਈ ਕੀ ਪੂਜਾ ਕਰੈ॥ਨਰ ਸੈ ਨਾਰਿ ਹੋਇ ਅਉਤਰੈ॥੩॥ਜਿਹੜੇ ਮਹਾ ਮਾਈ ਕੀ ਪੂਜਾ (ਕਰੈ)ਕਰਦੇ ਹਨ,ਉਹ (ਨਰ)ਮਨੁੱਖਾ ਜਨਮ(ਸੈ)ਤੋਂ ਅਗਲੇ ਜਨਮ ’ਚ,ਨਾਰਿ ਹੋਇ ਕੇ(ਅਉਤਰੈ)ਜੰਮਦੇ ਹਨ।ਸੋ ਪਰਮਪੂਜਨੀਕ ਸੱਚੇ

ਸਤਿਗੁਰੂ ਸਾਹਿਬ ਜੀ ਨੇ ਦੇਵੀ ਜੀ ਨੂੰ ਨਹੀਂ ਅਰਾਧਿਆ।ਆਪ ਜੀ ਹੀ ਅੱਗੇ ਉਚਾਰਦੇ ਹਨ:-ਮੈ ਨ ਗਨੇਸਹਿ;ਪ੍ਰਿਥਮ ਮਨਾਊਂ॥ ਕਿਸਨ ਬਿਸਨ; ਕਬਹੂੰ ਨਹ ਧਿਆਊਂ॥ ਕਾਨ ਸੁਨੇ; ਪਹਿਚਾਨ ਨ ਤਿਨ ਸੋ॥ ਲਿਵ ਲਾਗੀ; ਮੋਰੀ ਪਗ ਇਨ ਸੋ॥ ਉਪ੍ਰੋਕਤ ਕੈਲੰਡਰ ਛਾਪਣ ਵਾਲੇ ਦੀ ਭਾਰੀ ਗ਼ਲਤੀ ਹੈ, ਕਿ ਜੇ ਕੋਈ ਕੈਲੰਡਰ ਚਿੱਤ੍ਰ ਆਦਿਕ ਬਣਾਵੇ ਤਾਂ ਗੁਰੂ ਪੰਥ ਜੀ ਦੀ ਆਗਿਆ ਲੈ ਕੇ,ਪਾਸ ਕਰਵਾ ਕੇ ਪ੍ਰਵਿਰਤ ਕਰੇ,ਕਿਉਂਕਿ ਸਤਿਗੁਰੂ ਸਾਹਿਬਾਨ ਜੀ ਦੀਆਂ ਤਸਵੀਰਾਂ ਬਹੁਤ ਹੀ ਗ਼ਲਤ ਬਣਦੀਆਂ ਹਨ।

ਵਾਹਿਗੁਰੂ॥ਜਿਹੜੀਆਂ ਤਸਵੀਰਾਂ ਜਾਂ ਕੈਲੰਡਰ ਸ਼ੀਸ਼ੇ ਤੋਂ ਬਗੈਰ ਹੁੰਦੇ ਹਨ,ਉਨ੍ਹਾਂ 'ਤੇ ਗਰਦ ਪੈਂਦੀ ਹੈ।ਚਿੜੀਆਂ ਬਿੱਠਾਂ ਕਰਦੀਆਂ ਹਨ,ਜਾਂ ਹਵਾ ਨਾਲ ਫਟ ਜਾਂਦੇ ਹਨ।ਸੋ ਸ਼ੀਸ਼ਿਆਂ ਤੋਂ ਬਿਨਾ ਤਸਵੀਰਾਂ ਨਹੀਂ ਲਾਉਣੀਆਂ ਚਾਹੀਦੀਆਂ।

ਵਾਹਿਗੁਰੂ॥ਫੋਟੋਆਂ ਵੱਲ ਪੈਰ ਨਹੀਂ ਕਰਨੇ।ਇਸ 'ਤੇ ਅੱਖੀਂ ਡਿੱਠਾ ਪ੍ਰਮਾਣ ਹੈ ਕਿ ਪਰਮਪੂਜਨੀਕ ਪੂਰਨ ਬ੍ਰਹਮਗਿਆਨੀ ਤੱਤ ਬੇਤੇ ਨਾਮ ਰਸੀਏ ਬੱਡੇ ਬਿਬੇਕੀ ਪੂਰਨ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ,ਸ੍ਰੀ ਮੁਕਤਸਰ ਸਾਹਿਬ ਜੀ ਲਾਗੇ ਸਦਰਵਾਲੇ ਗਏ।ਇੱਕ ਬੈਠਕ 'ਚ ਆਸਣ ਲਾਇਆ,ਆਪ ਜੀ ਦੇ ਪਲੰਘੇ ਦੀ ਪੈਂਦ ਵੱਲ ਲੰਬਾ ਸ਼ੀਸ਼ਾ ਸੀ।ਸਿਰ੍ਹਾਣੇ ਵੱਲ ਗੁਰੂ ਗੁਰ ਸਤਿਗੁਰੂ ਦਸਵੇਂ ਪਾਤਿਸਾਹ ਜੀ ਦਾ ਚਿੱਤ੍ਰ ਸੀ,ਜਿਸ ਦਾ ਅਕਸ ਸ਼ੀਸ਼ੇ 'ਚ ਪੈਂਦਾ ਸੀ,ਆਪ ਜੀ ਨੇ ਸ਼ੀਸ਼ਾ ਚੁਕਾਇਆ,ਫਿਰ ਪਲੰਘੇ 'ਤੇ ਬੈਠੇ,ਇਹ ਹੈ ਸੱਚਾ ਪਿਆਰ ਸਤਿਕਾਰ।

ਵਾਹਿਗੁਰੂ॥ਜਗਤ ਜੂਠ ਵਾਲੀ ਥਾਂ 'ਤੇ ਜਾਂ ਹੋਟਲ ਆਦਿਕ ਜਿਨ੍ਹਾਂ 'ਚ ਜਗਤ ਜੂਠ ਦਾ ਧੂਆਂ ਹੁੰਦਾ ਹੈ, ਉੱਥੇ ਗੁਰੂ ਸਾਹਿਬਾਨ,ਗੁਰਮੁਖਿ ਸ਼ਹੀਦਾਂ ਭਗਤਾਂ ਦੀ ਫੋਟੋ ਲਾਈ ਜਾਂਦੀ ਹੈ, ਐਸੀ ਗ਼ਲਤੀ ਨਹੀਂ ਕਰਨੀ, ਜਿਸ ਨਾਲ ਜਾਤੀ ਨਫ਼ਰਤ ਵਧੇ।ਕਈ ਅਵਤਾਰਾਂ ਪੈਗੰਬਰਾਂ ਗੁਰੂਆਂ ਦੇ ਫੋਟੋਆਂ ਤੋਂ ਨਫਰਤ ਕਰਦੇ ਹਨ,ਸਭ ਦਾ ਸਨਮਾਨ ਕਰਨਾ ਚਾਹੀਦਾ ਹੈ,ਕਿਸੇ ਦੇ ਭੀ ਇਸਟ ਦੇਵ ਦਾ ਤ੍ਰਿਸਕਾਰ ਨਹੀਂ ਕਰਨਾ ਚਾਹੀਦਾ।

ਵਾਹਿਗੁਰੂ॥ਆਪਣੇ ਜਾਂ ਸ਼ਹੀਦਾਂ ਸੰਤਾਂ ਦੇਵਤਿਆਂ ਆਦਿ ਦੇ ਫੋਟੋ,ਸਤਿਗੁਰੂ ਸਾਹਿਬ ਜੀ ਦੇ ਫੋਟੋਆਂ ਹੇਠਾਂ ਹੀ ਲਾਏ ਜਾਣ।

ਵਾਹਿਗੁਰੂ॥ਸ਼ੀਸ਼ੇ 'ਚ ਜੜੇ ਸਤਿਗੁਰੂ ਸਾਹਿਬਾਨ ਜੀ ਦੇ ਫੋਟੋ 'ਚ,ਹੋਰ ਕਿਸੇ ਦਾ ਫੋਟੋ ਨਹੀਂ ਰੱਖਣਾ,ਫੋਟੋ ਰੱਸੀ ਨਾਲ ਬੰਨ੍ਹ ਕੇ ਆਸਰਾ ਦੇ ਕੇ ਹੀ ਸਜਾਉ।ਬੰਨ੍ਹੇ ਬਿਨ ਡਿੱਗ ਪੈਂਦੇ ਹਨ।

ਵਾਹਿਗੁਰੂ॥ਖਿੱਲਾਂ ਵਾਲੇ ਲਫ਼ਾਫ਼ੇ 'ਚ ਸਤਿਗੁਰੂ ਸਾਹਿਬਾਨ ਜੀ ਦਾ ਫੋਟੋ ਰੱਖ ਕੇ ਨ ਵੇਚੋ।ਤਮਾਮ ਫੋਟੋਆਂ ਦੇ ਸਿਰਾਂ ਦੇ ਉੱਪਰਲੇ ਪਾਸੇ,ਗੁਰਬਾਣੀ ਦੀਆਂ ਤੁਕਾਂ ਲਿਖੀਆਂ ਜਾਣ,ਹੇਠਾਂ ਨਹੀਂ ਲਿਖਣੀਆਂ,ਸਤਿਗੁਰਾਂ ਸਿੱਖ ਸਿੱਖਣੀਆਂ ਦੇ ਫੋਟੋਆਂ 'ਤੇ ਗਹਿਣੇ ਨਹੀਂ ਪਾਉਣੇ,ਲਿਬਾਸ,ਰੰਗ ਭੀ ਗੁਰਮਤਿ ਅਨੁਸਾਰ ਹੀ ਹੋਣ।

ਵਾਹਿਗੁਰੂ॥ਸਤਿਗੁਰੂ ਸਾਹਿਬ ਜੀ ਦੀ ਤਾਬਿਆ ਬੈਠਿਆਂ ਗੁਰੂਜੀ ਦੇ ਫੋਟੋ ਨੂੰ ਕੰਡ ਨਹੀਂ ਹੋਣੀ ਚਾਹੀਦੀ।

੨੩੩.ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਦੀਵਾਨ ਬਾਰੇ ਖ਼ਾਸ ਪ੍ਰੇਮ ਬੇਨਤੀਆਂ:-ਰਾਜਨ ਕੇ ਰਾਜਾ.ਮਹਾਰਾਜਨ ਕੇ ਮਹਾਰਾਜਾ; ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਇਹ ਹੁਕਮ ਕੀਤਾ"ਹੇ ਪਿਆਰਿਓ! ਇਸ਼ਨਾਨ ਤੋਂ ਬਾਅਦ ਕੰਘਾ  ਦੁਮਾਲਾ ਸਜਾ ਕੇ,ਅਸਤ੍ਰ ਸ਼ਸਤ੍ਰ ਪਹਿਨ ਕੇ, ਤਿਆਰ ਬਰ ਤਿਆਰ ਹੋ ਕੇ ਗੁਰੂ ਕੇ ਦੀਵਾਨ 'ਚ ਦਰਸ਼ਨ ਦਿਆ ਕਰੋ,ਸਤਿਸੰਗਤ ਜੀ ਦੇ ਦਰਸ਼ਨ ਕਰਿਆ ਕਰੋ। "

ਵਾਹਿਗੁਰੂ॥ਸ਼ੁਭ ਗੁਣਾਂ ਦੀ ਪ੍ਰਾਪਤੀ ਲਈ ਸਾਫ਼ ਸਾਦਾ ਪਹਿਨ ਕੇ,ਨਿਮ੍ਰਤਾ ਨਿਸ਼ਕਪਟ ਪ੍ਰੇਮ ਭਾਵਨਾ ਧਾਰ ਕੇ, ਗੁਰੂ ਗੁਰੂ ਜਪਦਿਆਂ ਦੀਵਾਨ 'ਚ ਆਉਣਾ ਜਾਣਾ,ਸੱਜੇ ਖੱਬੇ ਵਿਕਾਰ ਦ੍ਰਿਸ਼ਟੀ ਨਾਲ ਨਹੀਂ ਦੇਖਣਾ।ਨੰਗੇ ਸਿਰ ਨੰਗੇ ਪਿੰਡੇ ਚਗੁੱਠਾ ਦੁਪੱਟਾ ਬੰਨ੍ਹ ਕੇ,ਦੀਵਾਨ 'ਚ ਨਹੀਂ ਜਾਣਾ ਚਾਹੀਦਾ। ਚਟਕੀਲੇ ਭਟਕੀਲੇ, ਕੁਸੁੰਭੀ ਬਸਤ੍ਰ ਗਹਿਣੇ ਪਹਿਨ ਕੇ,ਵਿਕਾਰੀ ਸ਼ਿੰਗਾਰ ਲਾ ਕੇ,ਖੁਲੇ ਕੇਸੀਂ ਦੀਵਾਨ 'ਚ ਜਾਣਾ ਮਨ੍ਹਾ ਹੈ।

ਵਾਹਿਗੁਰੂ॥ਜੇਕਰ ਸ੍ਰਬੱਤ ਪ੍ਰੇਮੀ ਅਸਤ੍ਰ ਸ਼ਸਤ੍ਰ ਸਜਾ ਕੇ ਕੇਸਰੀ ਦਸਤਾਰਾਂ ਸਮੇਤ ਇੱਕੋ ਤਰ੍ਹਾਂ ਦੀਆਂ ਵਰਦੀਆਂ ਪਾ ਕੇ ਦੀਵਾਨ 'ਚ ਸਜਣ,ਤਾਂ ਬੜੀ ਹੀ ਸੁੰਦਰ ਸ਼ਾਨ ਬਣੇ ਜੀ।

ਵਾਹਿਗੁਰੂ॥ਜੇਕਰ ਦੀਵਾਨ ਸਜਿਆ ਹੋਵੇ, ਤਾਂ ਅਸਵਾਰੀ ਨੂੰ ਦੂਰੋਂ ਹੀ ਬੰਦ ਕਰ ਦੇਵੋ, ਖੜਕਾ ਨਾ ਕਰੋ। ਪ੍ਰਭੂ ਜੀ ਦੀ ਅਤੀ ਪਿਆਰੀ ਪਰਮਪੂਜਨੀਕ ਸਤਿਸੰਗਤ ਜੀ ਦੇ ਰੰਗ 'ਚ ਭੰਗ ਨਾ ਪਾਉ, ਸਤਿਕਾਰ  ਖ਼ੁਸ਼ੀਆਂ ਪ੍ਰਾਪਤ ਕਰੋ।ਅਸਵਾਰੀ 'ਤੇ ਚੜ੍ਹਿਆਂ,ਸ੍ਰੀ ਸਤਿਗੁਰੂ ਸਾਹਿਬ ਜੀ ਦੇ ਸਾਹਮਣੇ ਨਹੀਂ ਜਾਣਾ ਚਾਹੀਦਾ।

ਵਾਹਿਗੁਰੂ॥ਪਿੰਡ ਰਾਮਪੁਰ ਖੇੜੇ 'ਚ ਬ੍ਰਹਮਗਿਆਨੀ ਵਡੇ ਸੰਤ ਬਾਬਾ ਹਰਨਾਮ ਸਿੰਘ ਜੀ ਜਾਪ ਸਮਾਗਮ ਰੱਖਦੇ,ਜਿਸ ਦੇ ਉਦਾਲੇ ਚੌਹੀਂ ਪਾਸੀਂ ਸਿੰਘ ਸ਼ਸਤ੍ਰ ਪਕੜ ਕੇ ਪਹਿਰਾ ਦਿੰਦੇ ਸਨ।ਦੀਵਾਨ ਦੇ ਸਮੇਂ ਕੋਈ ਭੀ ਪ੍ਰੇਮੀ ਬਾਹਰੋਂ ਜਾਂਦਾ,ਤਾਂ ਨਮਸਕਾਰ  ਸੁੰਦਰ ਦੀਵਾਨ 'ਚ ਬੈਠ ਕੇ ਸਿਮਰਨ ਦਾ ਰਸ ਲੈਂਦਾ। ਦੀਵਾਨ ਦੇ ਸਮੇਂ ਦੀ ਸੰਪੂਰਨਤਾ ਤੋਂ ਬਾਅਦ ਲੰਗਰ ਛਕਣ  ਸਾਰੀ ਸੰਗਤ ਦੀ ਇੱਕੋ ਵਾਰੀ ਪੰਗਤ ਲੱਗ ਜਾਂਦੀ।ਸਾਰੀ ਸੰਗਤ ਕੁੱਝ ਹੀ ਸਮੇਂ 'ਚ ਲੰਗਰ ਛਕ ਕੇ ਵਿਹਲੀ ਹੋ ਜਾਂਦੀ।ਇਸ ਤਰ੍ਹਾਂ ਵਾਯੂਮੰਡਲ ਸ਼ਾਂਤ ਰਹਿੰਦਾ,ਸਮੇਂ ਦੀ ਭੀ ਕਦਰ ਹੁੰਦੀ ਹੈ।ਇਸ ਸਜੇ ਦੀਵਾਨ 'ਚ ਚਾਹ ਨਹੀਂ ਵਰਤਾਉਣੀ। ਜਿਹੜੇ ਪ੍ਰੇਮੀ ਬਾਹਰੋਂ ਆਉਂਦੇ ਹਨ, ਉਨ੍ਹਾਂ ਦਾ ਆਦਰ ਸਤਿਕਾਰ ਕਰਨਾ ਹੋਵੇ ਤਾਂ ਉਨ੍ਹਾਂ ਨੂੰ ਵੱਖਰੇ ਬਿਠਾ ਕੇ ਕਰੋ। ਜਿਹੜਾ ਸਮਾਂ ਸਰਬ ਕਲਾ ਭਰਪੂਰ ਪ੍ਰਭ;ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਰਮਪਵਿਤ੍ਰ ਸੱਚੇ ਸੁੱਚੇ ਮਿੱਠੇ ਚਰਨ ਕਮਲਾਂ ਨਾਲ ਜੁੜਨ ਦਾ ਹੁੰਦਾ ਹੈ,ਉਸ ਨੂੰ ਅਸੀਂ ਖ਼ਰਾਬ ਕਰ ਲੈਂਦੇ ਹਾਂ।ਅਸੀਂ ਦੀਵਾਨ ਅਸਥਾਨ ਨੂੰ ਹੋਟਲ ਵਾਂਗੂ ਹੀ ਵਰਤਣ ਲੱਗ ਗਏ ਹਾਂ।ਸੋ ਉੱਥੇ ਕੋਈ ਚੀਜ਼ ਵਰਤਾਉਣ ਦੀ ਬਜਾਏ ਕਥਾ ਕੀਰਤਨ ਦਾ ਵਿਸ਼ੇਸ਼ ਲਾਹਾ ਲੈਣਾ ਚਾਹੀਦਾ ਹੈ।ਵੱਡੇ ੨ ਸੁੰਦਰ ਦੀਵਾਨਾ 'ਚ ਜਦੋਂ ਸਤਿਸੰਗਤ

ਲਗਾਤਾਰ ਕਈ ੨ ਘੰਟੇ ਬੈਠੀ ਰਹਿੰਦੀ ਹੈ,ਤਾਂ ਉਸ ਵੇਲੇ ਜਲ ਆਦਿ ਵਰਤਾਇਆ ਜਾਵੇ ਤਾਂ ਕੋਈ ਹਰਜ਼ ਭੀ ਨਹੀਂ ਹੈ,ਪਰ ਇਉਂ ਨਹੀਂ ਕਿ ਆਉਂਦਿਆਂ ਮੱਥਾ ਟੇਕਦੇ ਨੂੰ ਹੀ ਝੱਟ ਪੱਟ ਢਿੱਡ ਫੂਕਣੀ ਪਿਆਈ ਜਾਵੇ।

ਵਾਹਿਗੁਰੂ॥ਦੀਵਾਨ ਦੀ ਸੰਪੂਰਨਤਾ ਤੋਂ ਬਾਅਦ,ਸਾਰੀ ਸੰਗਤ ਸਤਿਕਾਰ ਸਹਿਤ ਪ੍ਰਭੂ ਜੀ ਨੂੰ ਬਿਰਾਜਮਾਨ ਕਰਾਵੇ,ਫੇਰ ਦੇਗ਼ ਵਰਤਾਈ ਜਾਵੇ।ਜੇ ਕਿਸੇ ਪ੍ਰੇਮੀ ਨੂੰ ਖ਼ਾਸ ਕੰਮ ਹੋਵੇ,ਉਹ ਅਰਦਾਸ 'ਚ ਨਾ ਰਹਿ ਸਕਦਾ ਹੋਵੇ,ਤਾਂ ਉਸ 'ਤੇ ਸ਼ੰਕਾ ਨਹੀਂ ਕਰਨਾ।

ਵਾਹਿਗੁਰੂ॥ਸਤਿਗੁਰੂ ਸਾਹਿਬ ਜੀ ਦੇ ਦੀਵਾਨ ਦੀ ਹੱਦ ਬੰਦੀ , ਖ਼ਾਸ ੨ ਸੂਚਨਾਵਾਂ ਭੀ ਲਿਖੀਆਂ ਜਾਣ।ਜੋੜੇ ਸਾਈਕਲਾਂ ਦਾ ਖ਼ਾਸ ਪ੍ਰਬੰਧ ਹੋਵੇ,ਜਿਸ ਕੋਈ ਭੀ ਜੋੜੇ ਸਮੇਤ ਦੀਵਾਨ 'ਚ ਨਾ ਜਾ ਸਕੇ,ਜੋੜੇ ਗੁੰਮ ਨਾ ਹੋਣ।ਕੋਈ ਨਸ਼ਾ ਖਾ ਪੀ ਕੇ,ਨਸ਼ਾ ਨਾਲ ਲੈ ਕੇ ਦੀਵਾਨ 'ਚ ਨਾ ਜਾਵੇ।ਸਜੇ ਦੀਵਾਨ 'ਚ ਕੁੱਤੇ ਨੂੰ ਨਾਲ ਨਾ ਲਿਜਾਉ।

ਵਾਹਿਗੁਰੂ॥ਕਈ ਥਾਈਂ ਰੇਡੀਓ ਸਿੰਗਰ ਲਿਆ ਕੇ ਧਾਰਮਿਕ ਦੀਵਾਨ ਤੋਂ ਬਾਅਦ ਉਨ੍ਹਾਂ ਤੋਂ ਓੱਥੇ ਹੀ ਗੰਦੇ ਰੀਕਾਰਡ ਸੁਣਦੇ ਭੰਗੜਾ ਪਾਉਂਦੇ ਹਨ।ਇਨ੍ਹਾਂ ਗੱਲਾਂ ,ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਦੀ ਸਖ਼ਤ ਨਰਾਜ਼ਗੀ ਹੁੰਦੀ ਹੈ।ਦੁਨੀਆਂ 'ਤੇ ਪਾਪ ਜ਼ੁਲਮ ਵਧਦੇ ਹਨ।ਸ੍ਰੀ ਗੁਰਦੁਆਰੇ ਸਾਹਿਬਾਨ ਜੀ 'ਚ ਜਾਂ ਬਾਹਰ ਐਸੇ ਸਮਾਗਮ ਕਰਨੇ ਆਪਣੇ ਪੈਰਾਂ 'ਤੇ ਆਪ ਹੀ ਕੁਹਾੜਾ ਮਾਰਨਾ ਹੈ। ਯਥਾ:-ਕਬੀਰ.ਦੀਨੁ ਗਵਾਇਆ ਦੁਨੀ ਸਿਉ;ਦੁਨੀ ਨ ਚਾਲੀ ਸਾਥਿ॥ ਪਾਇ ਕੁਹਾੜਾ ਮਾਰਿਆ;ਗਾਫਲਿ ਅਪੁਨੈ ਹਾਥ॥੧੩॥ਇਸ ਤਰ੍ਹਾਂ ਕਰਨ ਵਾਲੇ ਪ੍ਰਬੰਧਕ ਗੁਰੂ ਜੀ ਦੀ ਮਾਇਆ ਨੂੰ ਗ਼ਲਤ ਪਾਸੇ ਲਾਉਂਦੇ ਹਨ।ਬੁਲਾਰੇ ਭੀ ਆਪਣੇ ਇਸਟ ਦੇਵ ਦੇ ਸਤਿਕਾਰ ,ਗੁਰੂ ਪਿਆਰ ਸਤਿਕਾਰ ਰੱਖਣ ਕਿ ਅਸੀਂ ਧਾਰਮਿਕ ਦੀਵਾਨ 'ਚ ਗੁਰੂ ਜਸ ਹੀ ਸੁਨਾਉਣਾ ਹੈ।ਜੇ ਕੋਈ ਉਨ੍ਹਾਂ ਨੂੰ ਮਜ਼ਬੂਰ ਭੀ ਗੰਦੇ ਗਾਣੇ ਗਾਉਣ ਨੂੰ ਕਹੇ,ਤਾਂ ਕਹਿਣ ਕਿ,ਸਭ ਤੇ ਵਡਾ ਸਤਿਗੁਰੁ ਨਾਨਕੁ;ਦੇਵ ਜੀ ਹਨ।ਜਿਵੇਂ ਵਜ਼ੀਦੇ ਨੇ ਲਖਮੀਰ,ਸ਼ਮੀਰ ਨੂੰ ਧਮਕੀ ਦਿਤੀ,ਤਾਂ ਉਨ੍ਹਾਂ ਨੇ ਕਿਹਾ,"ਜਿਵੇਂ ਤੁਸੀਂ ਆਪਣੇ ਪੀਰਾਂ ਦਾ ਸਤਿਕਾਰ ਕਰਦੇ ਹੋਂ,ਤਿਵੇਂ ਇਹ ਸਾਡੇ ਭੀ ਗੁਰੂ ਪੀਰ ਜੀ ਹਨ।"ਉਹ ਬੁਲਾਰਾ ਭੀ ਧੰਨਤਾ ਯੋਗ ਹੈ,ਜਿਹੜਾ ਲਖਮੀਰ ਸ਼ਮੀਰ ਵਾਂਗ ਗੁਰਾਂ 'ਤੇ ਸ਼ਰਧਾ ਰੱਖ ਕੇ ਧਾਰਮਿਕ ਸਟੇਜ਼ 'ਤੇ ਸਾਕਤ ਗੀਤ ਨਹੀਂ ਗਾਉਂਦਾ। ਦੀਵਾਨ 'ਚ ਗੱਲਾਂ ਕਰਨੀਆਂ ਸਖ਼ਤ ਮਨ੍ਹਾ ਹਨ।ਸਜੇ ਦੀਵਾਨ 'ਚ ਤਾੜੀ ਨਹੀਂ ਮਾਰਨੀ,ਜੈਕਾਰਾ ਗਜਾਉਣਾ ਚਾਹੀਦਾ ਹੈ।ਚਰਨ ਗੰਗਾ 'ਚ ਉੱਜਲ ਜਲ ਪਾਉਣਾ ਚਾਹੀਦਾ ਹੈ।ਸਤਿਸੰਗਤਾਂ ਦੇ ਜ਼ਿਆਦਾ ਆਉਣ ਤੋਂ ਪਾਣੀ ਬਦਲਦੇ ਰਹਿਣਾ ਚਾਹੀਦਾ ਹੈ।ਸ੍ਰੀ ਰਾਮਚੰਦ੍ਰ ਜੀ ਨੇ ਭੀਲਣੀ ਦੇ ਚਰਨ ਧੋ ਕੇ ਪੰਪਾਸਰ 'ਚ ਪਾਏ ਸਨ,ਸ੍ਰੀ ਕ੍ਰਿਸ਼ਨ ਜੀ ਨੇ ਪਾਂਡਵਾਂ ਦੇ ਜੱਗ ਚ,ਰਿਖੀਆਂ ਮੁਨੀਆਂ ਮਹਾਂਪੁਰਸ਼ਾਂ ਦੇ ਚਰਨ ਧੋਤੇ ਸਨ,ਵਾਹਿਗੁਰੂ ਮਹੱਲਾ ਪੰਜਵਾਂ ਜੀ, ਸਤਿਸੰਗਤ ਜੀ ਦੇ ਜੋੜੇ ਆਪ ਝਾੜਦੇ ਰਹੇ।ਜਿੱਥੇ ਭੀ ਚਰਨ-ਗੰਗਾ 'ਚ ਜਲ ਪਾਉਣ ਦੀ ਸ਼ੁਭ ਸੇਵਾ ਮਿਲੇ,ਸ਼ਰਧਾ ਸਤਿਕਾਰ ਦਿਲੀ ਪਿਆਰ ਨਾਲ ਸੇਵਾ ਕਰਕੇ ਵੱਡਭਾਗੇ ਬਣੋ।ਵੱਡੇ ੨ ਜੋੜ ਮੇਲਿਆਂ 'ਤੇ ਪ੍ਰਬੰਧਕਾਂ ਨੂੰ ਸਹਾਇਤਾ ਦੇਵੋ।

ਵਾਹਿਗੁਰੂ॥ਕਥਾ,ਕੀਰਤਨ,ਦੀਵਾਨ ਦੀ ਸਮਾਪਤੀ ਕਹਿਣ ਦੀ ਬਜਾਏ ਸੰਪੂਰਨਤਾ ਜਾਂ ਟਾਈਮ ਦੀ ਸੰਪੂਰਨਤਾ ਕਹੋ।ਮੇਰੀ ਸਮਾਪਤੀ ਦੀ ਬਜਾਏ ਦਾਸ ਦੇ ਟਾਈਮ ਦੀ ਸੰਪੂਰਨਤਾ ਕਹੋ।ਅਤਿਅੰਤ ਪ੍ਰੇਮ ਸਹਿਤ ਸਨਿਗਧ ਬੇਨਤੀ ਹੈ ਕਿ ਦੀਵਾਨ 'ਚ ਬੁਲਾਰਾ ਫ਼ਤੇਹ ਗੱਜ ਕੇ ਬੁਲਾਵੇ,ਉਸ ਦਾ ਗੱਜ ਕੇ ਹੀ ਉੱਤ੍ਰ ਦਿਤਾ ਜਾਵੇ। ਜੇਕਰ ਗੁਰ ਫ਼ਤੇਹ ਦਾ ਉੱਤ੍ਰ ਨਾ ਦੇਈਏ,ਤਾਂ ਵੱਡਾ ਭਾਰੀ ਪਾਪ ਲੱਗਦਾ ਹੈ।ਉੱਤ੍ਰ ਦੇਣੇ ਸਭ ਦੇ ਪਾਪ ਦੂਰ ਹੁੰਦੇ ਹਨ।ਦੋਹਾਂ ਤਰਫ਼ਾਂ ਤੋਂ ਗੱਜ ਕੇ ਗੁਰ ਫ਼ਤੇਹ ਬੁਲਾਉਣ ਵਾਲੇ ਪ੍ਰੇਮੀਆਂ ਨੂੰ ਨਮਸਕਾਰ ਹੈ।ਸਜੇ ਦੀਵਾਨ ਤੋਂ ਕਥਾ ਕੀਰਤਨ,ਮੰਜਾ ਕੁਰਸੀ ਤਿਆਗ ਕੇ ਭੁੰਜੇ ਬੈਠ ਕੇ ਸੁਨਣਾ ਚਾਹੀਦਾ ਹੈ।ਸਜੇ ਦੀਵਾਨ 'ਚ ਸਤਿਗੁਰੂ ਸਾਹਿਬ ਵੱਲ ਪੈਰ ਸੌਣਾ ਘੋਰ ਬੇਅਦਬੀ ਮਹਾਂ ਪਾਪ ਹੈ।ਜਦੋਂ ਕੋਈ ਇਹ ਗ਼ਲਤੀ ਕਰੇ ਤਾਂ ਉਸ ਨੂੰ ਰੋਕੋ।ਵਾਹਿਗੁਰੂ ਮਹੱਲਾ ਪੰਜਵਾਂ ਜੀ ਆਪ ਸਤਿਸੰਗਤ ਜੀ ਦੇ ਜੋੜੇ ਝਾੜ੍ਹ ਰਹੇ ਹਨ।ਇਸ ਲਈ ਜੇ ਨੀਂਦ ਆਵੇ ਤਾਂ ਸਤਿਸੰਗਤ ਜੀ ਦੇ ਜੋੜੇ ਝਾੜਨ ਲੱਗ ਜਾਵੋ,ਜਿਸ ਆਲਸ ਦੂਰ ਹੋ ਜਾਵੇ।ਦੀਵਾਨ 'ਚ ਇੱਕ ਦੂਜੇ ਨੂੰ ਧੱਕੇ ਨਾ ਮਾਰੋ।ਮਗਰੋਂ ਆਉਣ ਵਾਲਾ ਕਿਸੇ ਦੇ ਅੱਗੇ ਬੈਠ ਕੇ,ਰਸ 'ਚ ਫਰਕ ਨਾ ਪਾਵੇ,ਮਗਰ ਹੀ ਬੈਠੇ।

ਵਾਹਿਗੁਰੂ॥ਦੀਵਾਨ 'ਚ ਬੁਲਾਰਾ ਰੁਪਏ ਦੇਣ ਵਾਲਿਆਂ ਦਾ ਇਕੱਲਾ ੨ ਨਾਮ ਨਾ ਬੋਲੇ।ਇੱਕ ਪ੍ਰੇਮੀ ਨਾਮ ਲਿਖੀ ਜਾਵੇ,ਮਗਰੋਂ ਸਾਰੇ ਨਾਮ ਇਕੱਠੇ ਬੋਲੇ ਜਾਣ। ਇਸੇ ਤਰ੍ਹਾਂ ਪ੍ਰਭਾਤ ਫੇਰੀ,ਨਗਰ ਕੀਰਤਨ ਸਮੇਂ ਭੀ ਪੈਸੇ ਦੇਣ ਵਾਲਿਆਂ ਦੇ ਨਾਮ ਲਿਖ ਕੇ ਇਕੱਠੇ ਬੋਲੇ ਜਾਣ,ਜਿਸ ਸਤਿਗੁਰੂ ਸਾਹਿਬ ਦੇ ਚਰਨ-ਕਮਲਾਂ ਨਾਲ ਜੁੜਨ ਦਾ ਸਮਾਂ ਖ਼ਰਾਬ ਨਾ ਹੋਵੇ।

ਵਾਹਿਗੁਰੂ॥ਦੀਵਾਨ 'ਚ ਘੁੰਢ ਕੱਢ ਕੇ ਨਹੀਂ ਜਾਣਾ,ਨ ਹੀ ਘੁੰਢ ਕੱਢ ਕੇ ਓਥੇ ਬੈਠਣਾ ਹੈ।ਹਰੀਪੁਰੀਏ ਹਰੀਸੈਨ ਦੀ ਛੋਟੀ ਰਾਣੀ ਨੇ ਸਤਿਗੁਰੂ ਤੀਜੇ ਪਾਤਿਸਾਹ ਜੀ ਦੇ ਸਾਹਮਣੇ ਜਾ ਕੇ ਘੁੰਢ ਕੱਢਿਆ ਤੇ ਹੱਸੀ,ਤਾਂ ਆਪ ਜੀ ਨੇ ਕਿਹਾ,"ਗੁਰੂ ਪਿਤਾ ਪਾਸ ਆ ਕੇ ਜੇ ਘੁੰਢ ਕੱਢਣਾ ਸੀ,ਤਾਂ ਕਮਲ਼ੀ ਝਮਲੀ ਕੀ ਲੈਣ ਆਈ ਹੈ?"

ਅੰਮ੍ਰਿਤ ਕਥਾ ਕੀਰਤਨ ਦੇ ਸਮਾਗਮ ਤੋਂ ਬਾਅਦ,ਪੰਜ ਵਾਰੀ ਮਾਈਆਂ ਤੇ ਪੰਜ ਵਾਰੀ ਸਿੰਘ,ਜਾਪ ਕਰਦਿਆਂ,ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪਰਕਰਮਾਂ ਕਰਨ ਤਾਂ ਬੜਾ ਹੀ ਭਾਰੀ ਪੁੰਨ,ਉਤਸ਼ਾਹ ਅਨੰਦ ਪ੍ਰਾਪਤ ਹੋਵੇ ਜੀ।ਉਸ ਸਮੇਂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਫੁੱਲਾਂ ਦੀ ਵਰਖਾ ਭੀ ਕੀਤੀ ਜਾਵੇ।ਇਕੱਠਿਆਂ ਮਿਲ ਕੇ ਜਾਪ 'ਤੇ ਪ੍ਰਕਰਮਾ ਕਰਨ ਤਾਂ ਬਹੁਤ ਹੀ ਭਾਰੀ ਫਲ਼ ਹੈ।ਸ੍ਰੀ ਸਤਿਗੁਰੂ ਸਾਹਿਬ ਜੀ ਦਾ ਪ੍ਰੇਮ ਸਤਿਕਾਰ,ਆਪੋ ਵਿਚੀ ਦਾ ਪ੍ਰੇਮ ਵਧਦਾ ਹੈ।ਸ੍ਰੀ ਗੁਰੂ ਗ੍ਰੰਥ ਸਾਹਿਬ ਜੀ,ਨਿਸਾਨ ਸਾਹਿਬ,ਗੁਟਕੇ ਪੋਥੀ ਆਦਿ ਦੀਆਂ ਪ੍ਰਕਰਮਾ ਕਰਨੀਆਂ ਹੋਣ ਤਾਂ ਇਹ ਪ੍ਰਕਰਮਾ ਕਰਨ ਵਾਲੇ ਦੇ ਸੱਜੇ ਪਾਸੇ ਹੋਣੇ ਚਾਹੀਦੇ ਹਨ।

**੩੩੪.ਸ੍ਰੀ ਗੁਰਦੁਆਰਾ ਸਾਹਿਬ ਜੀ ਦੀ ਉਸਾਰੀ,ਦੇਖ ਰੇਖ ਸੰਭਾਲ਼ ਬਾਰੇ ਨਿਮ੍ਰਤਾ ਸਹਿਤ ਖ਼ਾਸ ਪ੍ਰੇਮ ਬੇਨਤੀਆਂ ਸੂਚਨਾਵਾਂ**:-ਜਿੱਥੇ ੨ ਭੀ ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਦੇ ਪ੍ਰਕਾਸ਼

ਅਸਥਾਨਾਂ ਉਪਰ,ਪਰਮਪੂਜਨੀਕ ਸੱਚਖੰਡ ਅਸਥਾਨ ਬਣੇ ਹੋਏ ਹਨ,ਉਹ ਵਿਸ਼ੇਸ਼ ਹੀ ਸੋਹਣੇ ਸਜਦੇ ਹਨ।ਇਸ ਲਈ ਪ੍ਰਕਾਸ਼ ਅਸਥਾਨ ਉੱਪਰ ਹੀ ਬਿਰਾਜਮਾਨ ਅਸਥਾਨ ਬਣਾਉਣਾ ਚਾਹੀਦਾ ਹੈ।ਜਿਸ ਕਰਕੇ ਦੋਹਾਂ ਅਸਥਾਨਾਂ ਦੀਆਂ ਪ੍ਰਕਰਮਾਂ ਇੱਕੋ ਵਾਰੀ ਹੋ ਜਾਣ,ਮੱਥਾ ਭੀ ਇੱਕੋ ਵਾਰੀ ਟੇਕਿਆ ਜਾਵੇ।ਸ੍ਰੀ ਗੁਰਦੁਆਰੇ ਸਾਹਿਬ ਜੀ ਦੀ ਕੁਰਸੀ ਵੱਧ ਤੋਂ ਵੱਧ ਹੋਰ ਵੱਧ ਉੱਚੀ ਹੋਵੇ,ਜਿਸ ਕਰਕੇ ਸੋਹਣੇ ਸਜਣ,ਹੜ੍ਹ ਤੋਂ ਬਚਾਅ ਰਹੇ।

ਵਾਹਿਗੁਰੂ॥ਗੁਰੂ ਘਰ ਦੇ ਸਮੂੰਹ ਲੈਂਟ੍ਰਾਂ ਉੱਪਰ ਸੀਮਿੰਟ ਘੋਲ਼ ਕੇ ਪਾਇਆ ਜਾਵੇ,ਫੇਰ ਉੱਪਰ ਲੁੱਕ ਪਾ ਕੇ ਮਿਟੀ ਦੀ ਤਹਿ ਵਿਛਾਅ ਕੇ ਉੱਪਰ ਟਾਇਲਾਂ ਲਾ ਕੇ,ਪਲੱਸਤ੍ਰ ਕਰਕੇ ਸੰਭਾਲ਼ ਕੀਤੀ ਜਾਵੇ।ਭਾਵੇਂ ਘਰੇ ਸਤਿਗੁਰੂ ਸਾਹਿਬ ਜੀ ਹੋਣ,ਤਾਂ ਭੀ ਗੁਰਦੁਆਰੇ ਸਤਿਸੰਗਤ 'ਚ ਜਾਣਾ ਅਤੀ ਹੀ ਜ਼ਰੂਰੀ ਹੈ।ਜੇਕਰ ਸ੍ਰੀ ਗੁਰਦੁਆਰੇ ਸਾਹਿਬ ਜੀ 'ਚ ਜੰਞ ਘਰ ਹੋਵੇ ਤਾਂ ਜੰਞ ਦੇ ਆਉਣ ਨਾਲ ਸ਼ਰਾਬ ਮਾਸ ਬੀੜੀ ਆਦਿ ਆਉਣ ਕਰਕੇ ਬੇਅਦਬੀ ਹੁੰਦੀ ਹੈ।ਸਾਡੇ ਅਤੇ ਆਉਣ ਵਾਲੀ ਬੰਸ ਦੇ ਮਨ ਅੰਦਰ,ਅਦਬ ਸਤਿਕਾਰ ਨਹੀਂ ਰਹੇਗਾ।ਇਸ ਲਈ ਗੁਰਦੁਆਰੇ ਸਾਹਿਬ ਜੀ ਦਾ ਵਾਤਾਵਰਨ ਇਕਾਂਤ,ਭਜਨ-ਸਿਮਰਨ ਕਥਾ ਕੀਰਤਨ ਵਾਲਾ ਹੀ ਹੋਵੇ,ਜਿਥੇ ਗੁਰਬਾਣੀ ਦਾ ਵਿਸੇਸ ਪੂਜਣ ਸਤਿਕਾਰ ਹੋਵੇ।

ਵਾਹਿਗੁਰੂ॥ਪਰਮਪੂਜਨੀਕ ਸ੍ਰੀ ਦਰਬਾਰ ਸਾਹਿਬ ਜੀ ਦਾ ਇਸਨਾਨ ਅਤੇ ਸਫਾਈ ਕਰਦੇ ਹੀ ਰਹਿਣਾ ਚਾਹੀਦਾ ਹੈ।ਬਾਰ ਬਾਰੀਆਂ ਆਦਿ ਬਸਤ੍ਰ ਨਾਲ ਸਾਫ਼ ਕਰਨੇ ਚਾਹੀਦੇ ਹਨ।ਜਿਸ ਤਰ੍ਹਾਂ ਅਸੀਂ ਆਪੋ ਆਪਣੇ ਘਰਾਂ ਦੀ ਸਫ਼ਾਈ ਵਿਸ਼ੇਸ਼ ਪ੍ਰੇਮ ਧਿਆਨ ਨਾਲ ਕਰਦੇ ਹਾਂ,ਇਸ ਤੋਂ ਲੱਖਾਂ ਗੁਣਾਂ ਅਦਬ ਸਤਿਕਾਰ ਪਿਆਰ ਭੈ ਨਾਲ,ਗੁਰੂ ਘਰ ਦੀ ਸ਼ੁਭ ਸੱਚੀ ਸਫਲ ਸੇਵਾ ਸਫ਼ਾਈ ਕਰਨੀ ਚਾਹੀਦੀ ਹੈ।

ਵਾਹਿਗੁਰੂ॥ਸੱਚਖੰਡ ਬਨਾਉਣ ਲੱਗਿਆਂ ਲੋਹੇ ਦੇ ਗੋਲ਼ ਮੋਟੇ ਕੁੰਡੇ ਰੱਖਣੇ ਚਾਹੀਦੇ ਹਨ,ਜੋ ਕਿ ਪਲੰਘੇ ਦੇ ਸਾਈਜ ਦੇ ਹੀ ਹੋਣ।ਉਨ੍ਹਾਂ ਕੁੰਡਿਆਂ ਨਾਲ ਸੰਗਲ਼ ਪਾ ਕੇ ਝੂਲਾ ਬਣਾਇਆ ਜਾਵੇ,ਜਿਸ ਕਰਕੇ ਸਤਿਗੁਰਾਂ ਨੂੰ ਝੂਲਾ ਦੇ ਕੇ ਖੁਸ਼ੀ ਪ੍ਰਾਪਤ ਹੋ ਸਕੇ।ਲੈਂਟਰ 'ਚ ਬਹੁ ਗਿਣਤੀ 'ਚ ਗੋਲ਼ ਕੁੰਡੇ ਲਾਏ ਜਾਣ,ਜਿਸ ਕਰਕੇ ਸਜਾਉਟ ਸੀਲਿੰਗ ਲੱਗ ਸਕੇ।

ਵਾਹਿਗੁਰੂ॥ਕਈ ਭੁੱਲੜ ਕਹਿੰਦੇ ਹਨ ਕਿ ਇੱਟਾਂ ਲਾਉਣ ਦਾ ਕੀ ਫ਼ਾਇਦਾ ਹੈ?ਸਿਖ ਮਤਿ ਸਭ ਬੁਧਿ ਤੁਮ੍ਹਾਰੀ;ਮੰਦਿਰ ਛਾਵਾ ਤੇਰੇ॥ਤੁਝ ਬਿਨੁ.ਅਵਰੁ ਨ ਜਾਣਾ ਮੇਰੇ ਸਾਹਿਬਾ;ਗੁਣ ਗਾਵਾ ਨਿਤ ਤੇਰੇ॥੩॥) ਪਰਮਪੂਜਨੀਕ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਹੇ ਕਰਤਾਰ!ਮੈਨੂੰ ਸਿਖ ਮਤਿ ਬੁਧਿ ਸਭ(ਤੁਮ੍ਹਾਰੀ)ਆਪ ਜੀ ਦੀ ਹੀ ਬਖ਼ਸ਼ੀ ਹੋਈ ਹੈ।ਇਸ ਅਨੁਸਾਰ ਦਾਸਨ ਦਾਸ,(ਤੇਰੇ)ਆਪ ਜੀ ਦੇ(ਮੰਦਿਰ)ਗੁਰਦੁਆਰੇ ਸਾਹਿਬ ਜੀ(ਛਾਵਾ)ਬਣਾਉਂਦਾ ਹੈ।ਜਿਨ੍ਹਾਂ 'ਚ ਬੈਠ ਕੇ,ਦਾਸਨ ਦਾਸ(ਤੇਰੇ) ਆਪ ਜੀ ਦੇ ਹੀ ਗੁਣ ਨਿਤ ਹੀ(ਗਾਵਾ)ਗਾਉਂਦਾ ਹੈ।ਹੇ(ਮੇਰੇ)ਦਾਸਨ ਦਾਸ ਦੇ(ਸਾਹਿਬਾ)ਮਾਲਕ ਜੀ!ਦਾਸਨ ਦਾਸ(ਤੁਝ)ਆਪ ਜੀ ਤੋਂ ਬਿਨੁ (ਅਵਰੁ)ਹੋਰ ਕਿਸੇ ਨੂੰ(ਨ)ਨਹੀਂ(ਜਾਣਾ)ਜਾਣਦਾ।ਸੋ ਹੇ ਪਿਆਰੇ ਜੀ!ਗੁਰੂ ਗੁਰ ਸਤਿਗੁਰੂ ਸ੍ਰੀ ਗੁਰੂ

ਨਾਨਕ ਦੇਵ ਸਾਹਿਬ ਜੀ ਦੀ ਕਮਾਈ ਦਾ ਸਦਕਾ,ਕਾਰ-ਸੇਵਾ ਕਰਨ ਵਾਲੇ,ਪਰਮਪੂਜਨੀਕ ਬਾਬੇ,ਗੁਰੂ ਸੰਗਤਾਂ ਆਪਣੇ ਪਿਆਰੇ ਗੁਰੂ ਪ੍ਰੀਤਮ ਜੀ ਦੀ ਪ੍ਰੀਤ 'ਚ,ਗੁਰੂ ਜੀ ਦੀ ਆਨ ਸ਼ਾਨ ਨੂੰ ਉੱਚਾ ਸਮਝ ਕੇ,ਉੱਚ ਪੱਧਰ ਦੀ ਸੇਵਾ ਕਰ ਰਹੀਆਂ ਹਨ।ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ,ਸਿੱਖਾਂ ਨੂੰ ਸਤਿਗੁਰੂ ਗ੍ਰੰਥ ਸਾਹਿਬ ਜੀ ਸਮਰੱਥ ਗੁਰੂ ਬਖ਼ਸ਼ੇ ਹਨ,ਇਸ ਕਰਕੇ ਹੀ ਸ਼ੁਭ ਸੱਚੀ ਸੇਵਾ ਹੋ ਰਹੀ ਹੈ।ਸ੍ਰੀ ਗੁਰਦੁਆਰੇ ਸਾਹਿਬਾਂ ਜੀ ਦੀ ਸ਼ੁਭ ਸੱਚੀ ਸਫ਼ਲ ਸੇਵਾ ਹੀ ਵੱਡਾ ਭਾਰੀ ਪ੍ਰਚਾਰ ਹੈ,ਜਿਸ ਦਾ ਸਾਰੇ ਸੰਸਾਰ 'ਤੇ ਬਹੁਤ ਹੀ ਚੰਗਾ ਅਸਰ ਪੈਂਦਾ ਹੈ।ਬਚਪਨ ਤੋਂ ਲੈ ਕੇ ਅਸੀਂ ਜਿਨ੍ਹਾਂ ੨ ਗੁਰਦੁਆਰਿਆਂ ਦੇ ਦਰਸ਼ਨ ਕੀਤੇ ਹਨ,ਉਹ ਸਾਡੇ ਦਿਲ 'ਤੇ ਉੱਕਰੇ ਪਏ ਹਨ।ਪਰਮਪੂਜਨੀਕ ਸ੍ਰੀ ਗੁਰਦੁਆਰਿਆਂ ਦੀ ਯਾਤ੍ਰਾ ਕਰਦਿਆਂ,ਮਨ ਬੜਾ ਹੀ ਪ੍ਰਸੰਨ ਹੁੰਦਾ ਹੈ।ਬੜੇ ਆਲੀਸ਼ਾਨ ਸੰਗਮਰਮਰ ਦੇ ਗੁੰਬਦ,ਸੁਨਹਿਰੀ ਕਲਸ ਲੱਗੇ ਹੋਏ ਹਨ।ਜਿਨ੍ਹਾਂ ੨ ਇਲਾਕਿਆਂ 'ਚ ਸੇਵਾ ਦਾ ਪ੍ਰਵਾਹ ਚਲਦਾ ਹੈ,ਉਨ੍ਹਾਂ ਦਾ ਸੁਧਾਰ ਹੋ ਜਾਂਦਾ ਹੈ।ਪ੍ਰਵਾਰਾਂ ਦੇ ਪ੍ਰਵਾਰ ਰਸਦਾਂ ਲੈ ਕੇ,ਸਬਦ ਪੜ੍ਹਦੇ ਸੇਵਾ ਕਰਨ ਆਉਂਦੇ ਹਨ।ਇਉਂ ਸੇਵਾ ਦਾ ਸੁਭਾਗ ਵੱਡਿਆਂ ਭਾਗਾਂ ਕਰਕੇ ਹੀ ਮਿਲਦਾ ਹੈ।ਸੋ ਸ੍ਰੀ ਸਤਿਗੁਰੂ ਸਾਹਿਬ ਜੀ ਆਪਣੀ ਸੇਵਾ ਆਪ ਹੀ ਕਰਵਾ ਰਹੇ ਹਨ।ਸੰਸਾਰ ਭਰ 'ਚ ਗੁਰਸਿੱਖ ਹਮੇਸ਼ਾਂ ਹੀ ਗੁਰਧਾਮਾਂ ਦੇ ਦਰਸ਼ਨ ਸੇਵਾ ਕਰਦੇ ਹੀ ਰਹਿੰਦੇ ਹਨ,ਜਿਸ ਕਰਕੇ ਸੰਗਤਾਂ ਦੀ ਆਵਾਜਾਈ ਬਣੀ ਹੀ ਰਹਿੰਦੀ ਹੈ।ਯਾਤ੍ਰਾ ਕਰਨ ਵਾਲੇ ਗੁਰੂ ਅਸਥਾਨਾਂ ਤੋਂ ਪ੍ਰਭਾਵਤ ਹੋ ਕੇ,ਜਿੱਥੇ ੨ ਜਾਂਦੇ ਹਨ,ਉਥੇ ਗੁਰੂ ਜਸ ਦੀ ਗੱਲ ਹੀ ਕਰਦੇ ਹਨ।ਉਸ ਦਾ ਪ੍ਰਭਾਵ ਉਨ੍ਹਾਂ ਦੇ ਮਨ 'ਤੇ ਸਾਰੀ ਜ਼ਿੰਦਗੀ ਬਣਿਆਂ ਹੀ ਰਹਿੰਦਾ ਹੈ।ਇਸ ਲਈ ਸਫਲ ਸੱਚੀ ਸੁੱਚੀ ਉੱਚੀ ਸੇਵਾ ਕਰਨ ਵਾਲੇ ਮਹਾਤਮਾ ਦੀ ਨਿੰਦਾ ਨਹੀਂ ਕਰਨੀ ਚਾਹੀਦੀ।ਜੋ ਗੁਰੂ ਸਾਹਿਬ ਜੀ ਦੇ ਸੱਚੇ ਚਰਨ-ਕਮਲਾਂ 'ਚ ਭੇਟਾ ਆਉਂਦੀ ਹੈ,ਬੇਅੰਤ ਹੀ ਗ਼ਲਤ ਕੰਮਾਂ ਨਸ਼ਿਆਂ 'ਚ ਲਾਈ ਜਾਂਦੀ ਹੈ।ਬਹੁਤੇ ਖ਼ੁਦਗਰਜ਼ ਗੁਰੂ ਘਰ ਦੀ ਜ਼ਮੀਨ 'ਤੇ ਮੱਲ ਮਾਰੀ ਬੈਠੇ ਹਨ।ਕਈ ਵੇਚ ਦਿੰਦੇ ਹਨ,ਇਹ ਬੜਾ ਭਾਰੀ ਪਾਪ ਹੈ।ਨਿਮ੍ਰਤਾ ਸਹਿਤ ਪ੍ਰੇਮ ਬੇਨਤੀ ਹੈ ਕਿ ਹਰ ਇੱਕ ਪਰਮਪੂਜਨੀਕ ਗੁਰਦੁਆਰੇ ਸਾਹਿਬ ਜੀ ਵਿਖੇ ਬਲੈਕ ਬੋਰਡ 'ਤੇ ਦੋ ਤੁਕਾਂ ਦੀ ਬਜਾਏ ਪੂਰਾ ਸ੍ਰੀ ਮੁਖਵਾਕ ਅਰਥਾਂ ਸਹਿਤ ਲਿਖਿਆ ਹੋਵੇ।ਜਿਹੜਾ ਭੀ ਪ੍ਰੇਮੀ ਜਾਵੇ ਅੰਮ੍ਰਿਤ ਨਿਰੰਕਾਰ ਗੁਰਬਾਣੀ ਜੀ ਨੂੰ ਨਮਸਕਾਰੇ ਪੜ੍ਹੇ।ਲਿਖ ਕੇ ਅੱਖਰ ਲਗਾਂ,ਮਾਤ੍ਰਾਂ ਅਰਥਾਂ ਸਹਿਤ ਚੇਤੇ ਕਰੇ।ਗੁਰਬਾਣੀ ਜੀ ਦੀ ਸੰਥਾ ਕਰੋ ਕਰਾਉ,ਕੀਰਤਨ ਸਿੱਖੋ ਸਿਖਾਉ।ਸ੍ਰੀ ਹਰਿਮੰਦਰ ਸਾਹਿਬ ਦਾ ਕੀਰਤਨ ਸੁਭਾ ਸ਼ਾਮ ਅੰਮ੍ਰਿਤ ਕੀਰਤਨ ਪੋਥੀ ਪ੍ਰਕਾਸ਼ ਕਰਕੇ ਸੁਣੋਂ।ਹਰ ਇੱਕ ਬੱਚਾ ਬੱਚੀ ਅਰਦਾਸ ਸਿੱਖੇ।ਦਰਬਾਰ ਸਾਹਿਬ ਜੀ ਦੀ ਦੇਹਲੀ 'ਤੇ ਪੈਰ ਨਹੀਂ ਰੱਖਣਾ,ਮੱਥਾ ਰੱਖਣ ਨਾਲ ਅਤਿਅੰਤ ਹੀ ਭਲਾ ਹੈ।ਸਤਿਗੁਰਾਂ ਸਾਹਮਣੇ ਕੋਈ ਭੀ ਚੀਜ਼ ਢੇਰੀ ਨਹੀਂ ਕਰਨੀ ਚਾਹੀਦੀ,ਡਰੰਮਾਂ 'ਚ ਪਾ ਕੇ ਬਰਾਂਡੇ 'ਚ ਰੱਖੋ।

੩੩੫.ਵਾਹਿਗੁਰੂ॥ਹੇਠਾਂ ਲਿਖੇ ਸਾਧਨ ਹਰੇਕ ਗੁਰਦੁਆਰੇ ਸਾਹਿਬ ਜੀ ਚਾਹੀਦੇ ਹਨ:- ਐਤਵਾਰ ਨੂੰ ਗੁਰਦੁਆਰੇ ਬੱਚਿਆਂ ਨੂੰ ਇਕੱਠੇ ਕਰਕੇ,ਧਾਰਮਿਕ ਪੋਥੀਆਂ ਪ੍ਰਕਾਸ਼ ਕਰਾ ਕੇ,ਪੜ੍ਹਾਉਣੀਆਂ ਚਾਹੀਦੀਆਂ ਹਨ।ਜਿਨ੍ਹਾਂ 'ਚ ਹਰ ਤਰ੍ਹਾਂ ਦੀ ਸ਼ੁਭ ਸਿੱਖਿਆ ਹੋਵੇ।ਹਰ ਇੱਕ

ਧਾਰਮਿਕ ਅਸਥਾਨ 'ਤੇ ਓਥੋਂ ਦਾ ਇਤਿਹਾਸ ਧਰਮ ਪ੍ਰਚਾਰ ਲਿਖਿਆ ਜਾਵੇ।ਗੁਰਦੁਆਰਿਆਂ ਦੀ ਫ਼ਿਲਮ ਬਣਾ ਕੇ,ਧਰਮ ਪ੍ਰਚਾਰ ਕੀਤਾ ਜਾਵੇ।

ਵਾਹਿਗੁਰੂ॥ਜੇ ਸਚੱਖੰਡ ਨ ਬਣਿਆਂ ਹੋਵੇ ਤਾਂ ਸਤਿਗੁਰਾਂ ਦਾ ਪਲੰਘਾ,ਪ੍ਰਕਾਸ਼ ਅਸਥਾਨ ਥੜੇ ਉੱਤੇ,ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਸਤਿਕਾਰ ਸਹਿਤ ਸਜਾਇਆ ਜਾਵੇ,ਜੋ ਥੜ੍ਹੇ ਨਾਲੋਂ ਉੱਚਾ ਹੋਵੇ,ਥੜੇ 'ਤੇ ਬੈਠਣ ਵਾਲੇ ਸਰੂਪਾਂ ਨਾਲੋਂ ਨੀਵੇਂ ਰਹਿਣ।ਜੇਕਰ ਥੜ੍ਹੇ ਉੱਤੇ ਪਲੰਘਾ ਸਜਾਇਆ ਜਾਵੇ ਤਾਂ ਬਹੁਤ ਹੀ ਸੁੰਦਰ ਸੋਹਣਾ ਸਜੇ,ਦਰਸ਼ਨ ਕਰਕੇ ਦੁੱਖ ਹੀ ਟੁੱਟ ਜਾਣ।ਪਲੰਘ ਸਾਹਿਬ ਜੀ ਦੀਆਂ ਪ੍ਰਕਰਮਾ ਭੀ ਨਾਲ ਹੀ ਹੋ ਜਾਇਆ ਕਰਨ।ਪ੍ਰਕਰਮਾ 'ਚ ਪਲੰਘਾ ਸਾਹਿਬ ਜੀ ਇਉਂ ਰੱਖਣੇ,ਜਿਵੇਂ ਪ੍ਰਕਰਮਾ ਕਰਨ ਵਾਲੇ ਦੀ ਕੰਡ ਹੋਵੇ,ਪ੍ਰਕਰਮਾ ਕਰਨ ਵਾਲੇ ਦੇ ਸੱਜੇ ਪਾਸੇ ਹੋਣ।ਪਲੰਘੇ 'ਤੇ ਚੰਦੋਆ ਲਾਉਣਾ ਅਤੀ ਹੀ ਜ਼ਰੂਰੀ ਹੈ।

ਵਾਹਿਗੁਰੂ॥ਕਈ ਥਾਈਂ ਸ਼ੀਸ਼ਿਆਂ 'ਚ ਪਲੰਘ ਸਾਹਿਬ ਜੀ ਇਸ ਤਰ੍ਹਾਂ ਪਿੱਛੇ ਰੱਖੇ ਹੁੰਦੇ ਹਨ ਕਿ ਤਾਬਿਆ ਬੈਠਣ ਵਾਲੇ ਦੀ ਕੰਡ ਹੋ ਜਾਂਦੀ ਹੈ।ਕਈ ਥਾਈਂ ਸਤਿਗੁਰੂ ਸਾਹਿਬ ਜੀ ਦੇ ਪ੍ਰਕਾਸ਼ ਅਸਥਾਨ ਦੇ ਬਰਾਬਰ,ਕੰਧ 'ਚ ਸ਼ੀਸ਼ੇ ਲਾ ਕੇ,ਪਲੰਘੇ ਤੋਂ ਬਿਨਾ ਸਤਿਗੁਰੂ ਸਾਹਿਬ ਜੇ ਸਰੂਪ ਸਜਾਏ ਹੁੰਦੇ ਹਨ,ਉਨ੍ਹਾਂ ਵੱਲ ਭੀ ਪ੍ਰਕਰਮਾ ਕਰਨ ਵਾਲੇ ਦੀ ਕੰਡ ਹੁੰਦੀ ਹੈ।ਸਤਿਗੁਰੂ ਗ੍ਰੰਥ ਸਾਹਿਬ ਜੀ ਸਰਬ ਵਿਆਪਕ ਦੇ ਅਵਤਾਰ ਹਨ,ਇਸ ਕਰਕੇ ਪਲੰਘੇ 'ਤੇ ਬਿਰਾਜਮਾਨ ਕਰਨੇ ਚਾਹੀਦੇ ਹਨ।ਹੇਠਾਂ ਉੱਪਰ ਇੱਕ ਸਰੂਪ ਦੇ ਉੱਪਰ ਦੂਜੇ ਸਰੂਪ ਨਹੀਂ ਰੱਖਣੇ ਚਾਹੀਦੇ।ਸਤਿਗੁਰਾਂ ਦੇ ਹਰ ਇੱਕ ਸਰੂਪ ਸਾਹਿਬ ਜੀ ਦੇ ਉੱਤੇ ਘੱਟ ਤੋਂ ਘੱਟ ਦੋ ਗਿਣਤੀ ਦੇ ਰੁਮਾਲੇ ਪਹਿਨਾਏ ਹੋਣ ਜੀ।ਸ਼ੀਸ਼ੇ ਦਾ ਬਿਰਾਜਮਾਨ ਅਸਥਾਨ ਇਉਂ ਨਹੀਂ ਬਨਾਉਣਾ ਚਾਹੀਦਾ ਜਿਵੇਂ ਪ੍ਰਕਰਮਾ ਕਰਨ ਸਮੇਂ ਕੰਡ ਹੋਵੇ।ਜੇਕਰ ਕੰਡ ਹੁੰਦੀ ਹੋਵੇ ਤਾਂ ਪ੍ਰਬੰਧਕ ਜਨਾ ਨੂੰ ਖ਼ਾਸ ਨਿਮ੍ਰਤਾ ਸਹਿਤ ਪ੍ਰੇਮ ਬੇਨਤੀ ਹੈ ਕਿ ਲੱਕੜ ਦੇ ਫ਼ਰੇਮ ਦਾ ਪੜਦਾ ਕਰਨ।ਪ੍ਰਕਾਸ਼ ਅਸਥਾਨ,ਬਿਰਾਜਮਾਨ ਅਸਥਾਨ ਜੇਕਰ ਵੱਖਰੇ ੨ ਹੋਣ ਤਾਂ ਦੋਹਾਂ ਅਸਥਾਨਾਂ ਦੇ ਦੁਆਲੇ ਪ੍ਰਕਰਮਾ ਲਈ ਜਗ੍ਹਾ ਛੱਡਣੀ ਅਤੀ ਹੀ ਜ਼ਰੂਰੀ ਹੈ।ਜਿੱਥੇ ਪ੍ਰਕਰਮਾ ਲਈ ਜਗ੍ਹਾ ਨਹੀਂ ਛੱਡੀ ਜਾਂਦੀ,ਓਥੇ ਪ੍ਰਕਰਮਾ ਨਹੀਂ ਹੋ ਸਕਦੀਆਂ।

ਵਾਹਿਗੁਰੂ॥ਕਈ ਥਾਈਂ ਗੁਰੂ ਗੁਰ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਲੰਘੇ ਨੂੰ ਜਾਂ ਦਰਬਾਰ ਸਾਹਿਬ 'ਚ,ਇੱਕ ਤੋਂ ਬਹੁਤੇ ਚੇਹਰੇ ਦੇਖਣ ਵਾਲੇ ਸ਼ੀਸ਼ੇ ਲੱਗੇ ਹੁੰਦੇ ਹਨ।ਦਰਸਕ ਸਤਿਗੁਰੂ ਸਾਹਿਬ ਜੀ ਦੇ ਅਦਬ ਸਤਿਕਾਰ ਨੂੰ ਛੱਡ ਕੇ,ਓਧਰ ਹੀ ਪਰਚ ਜਾਂਦੇ ਹਨ।ਸੋ ਓਨ੍ਹਾਂ ਸ਼ੀਸ਼ਿਆਂ ਚ ਗੁਰਸਬਦ ਹੀ ਜੜੇ ਹੋਣ,ਜੋ ਓਧਰ ਤੱਕਣਗੇ ਤਾਂ ਗੁਰਸਬਦਾਂ ਦੇ ਹੀ ਦਰਸ਼ਨ ਕਰਨਗੇ,ਜਾਂ ਸਤਿਗੁਰੂ ਸਾਹਿਬ ਜੀ ਦੇ ਬਹੁਤ ਸੋਹਣੇ ਫ਼ੋਟੋ ਲਾਏ ਹੋਣ ਸੋ ਭੀ ਠੀਕ ਹੈ।ਵਾਹਿਗੁਰੂ॥ਬਿਜਲੀ ਦੀ ਹਿਫ਼ਾਜ਼ਤ ਲਈ,ਸ੍ਰੀ ਦਰਬਾਰ ਸਾਹਿਬ ਜੀ ਦੇ ਉੱਪਰੋਂ,ਧਰਤੀ 'ਚ ਅਰਥ ਕਰਨਾ ਅਤੀ ਹੀ ਜ਼ਰੂਰੀ ਹੈ।

ਵਾਹਿਗੁਰੂ॥ਗੁਰੂ ਘਰ ਦੀ ਕਮੇਟੀ ਮੈਂਬਰ ਸੇਵਾਦਾਰ,ਜੇਕਰ ਅੰਮ੍ਰਿਤਧਾਰੀ ਹੋਣ ਤਾਂ ਬਹੁਤ ਹੀ ਚੰਗਾ ਹੈ।ਵਾਹਿਗੁਰੂ॥ਮੱਛਰ ਤੋਂ ਬਚਾਅ ਲਈ,ਹਵਾ ਰੌਸ਼ਨੀ ਲਈ ਜਾਲੀ ਵਾਲੇ ਬਾਰ ਬਾਰੀਆਂ

ਹੇਠਲੇ ਫਰਸ਼ ਤੱਕ ਹੋਣ,ਰੌਸ਼ਨਦਾਨ ਬਾਰ ਬਾਰੀਆਂ ਵੱਧ ਤੋਂ ਵੱਧ ਹੋਣ,ਕੀਮਤੀ ਤੋਂ ਕੀਮਤੀ ਸਤਿਗੁਰਾਂ ਦੇ ਫ਼ੋਟੋ ਹੋਣ। ਵਾਹਿਗੁਰੂ॥ਬਹੁਤੇ ਬਲੈਕ ਬੋਰਡ,ਛੱਤ ਨਾਲ ਲਮਕਾਏ ਜਾਣ,ਜਿਨ੍ਹਾਂ 'ਤੇ ਗੁਰਬਾਣੀ ਜੀ ਲਿਖੇ ਹੋਣ,ਜਿਸ ਕਰਕੇ ਗੁਰਬਾਣੀ ਦੀ ਸਾਖਿਆਤਤਾ ਦਾ ਅਨੰਦ ਵਧੇ। ਵਧੀਆ ਤੋਂ ਵਧੀਆ ਸਪੀਕ੍ਰ ਹੋਵੇ।

ਵਾਹਿਗੁਰੂ॥ਲਾਈਟਾਂ ਪਾਣੀ ਵਾਲੀ ਟੈਂਕੀ ਇਸਨਾਨ ਦਾ ਪ੍ਰਬੰਧ ਵਧੀਆ ਹੋਵੇ। ਵਾਹਿਗੁਰੂ॥ਲੰਗਰ ਪੂਰਾ ਸੁੱਚਮ ਨਾਲ ਹੋਵੇ। ਵਾਹਿਗੁਰੂ॥ਪੂਰਾ ਨਿੱਤਨੇਮ ਨਿਯਮ ਨਾਲ ਸਪੀਕ੍ਰ 'ਚ ਸੁਣਾਇਆ ਜਾਵੇ,ਸਬਦ ਚੌਂਕੀ ਨੱਗਰ ਕੀਰਤਨ ਸਬੰਧੀ ਸਭ ਸਮਾਨ ਹੋਵੇ। ਵਾਹਿਗੁਰੂ॥ਗੁਰਦੁਆਰੇ ਦੇ ਬਾਗ਼ 'ਚ ਫ਼ਲਦਾਰ ਬ੍ਰਿਛ ਲਾਏ ਜਾਣ। ਵਾਹਿਗੁਰੂ॥ਗੁਰਦੁਆਰੇ ਦਰਬਾਰ ਸਾਹਿਬ ਜੀ ਦੀ ਵਰਤੋਂ,ਕੇਵਲ ਦੀਵਾਨ ਭਜਨ ਸਿਮਰਨ ਲਈ ਕੀਤੀ ਜਾਵੇ,ਅਖ਼ਬਾਰ ਪੜ੍ਹਨ,ਘਰੇਲੂ ਗੱਲਾਂ ਤੋਂ ਪੂਰਾ ੨ ਸੰਕੋਚ ਹੋਵੇ। ਚਾਹ ਦੀ ਬਜਾਏ,ਜਲ ਪਾਣੀ,ਦੁੱਧ ਵਰਤਿਆ ਜਾਵੇ। ਪ੍ਰਸ਼ਾਦ ਨਿੱਤ ਹੋਵੇ। ਵਾਹਿਗੁਰੂ॥ਸ੍ਰੀ ਗੁਰਦੁਆਰੇ ਸਾਹਿਬ ਜੀ ਵਿਖੇ,ਅਨੰਦ ਕਾਰਜ ਦੇ ਸਬੰਧ 'ਚ ਸਾਰਾ ਸਾਜੋ ਸਮਾਨ ਹੋਵੇ,ਜਿਸ ਕਰਕੇ ਅਨੰਦ ਕਾਰਜ ਲੰਗਰ ਦਾ ਪ੍ਰਬੰਧ ਭੀ ਹੋ ਸਕੇ।

ਵਾਹਿਗੁਰੂ॥ਗੁਰੂ ਜੀ ਦੀ ਜਗ੍ਹਾ ਨੂੰ ਮਹਾਨ ੨ ਪਾਕ ਪਵਿੱਤ੍ਰ ਮੰਨਿਆ ਪੂਜਿਆ ਜਾਵੇ,ਬਹੁਤ ੩ ਹੀ ਭਲਾ ਹੋਵੇ,ਗੁਰਬਾਣੀ ਕਥਾ ਕੀਰਤਨ ਭਜਨ-ਸਿਮਰਨ ਤੋਂ ਬਿਨਾ ਗੁਰਦੁਆਰੇ ਕੋਈ ਭੀ ਨ ਰਹੇ,ਜਿਹੜਾ ਰਹੇ ਭਜਨ ਕਰੇ ਪਹਿਰਾ ਦੇਵੇ। ਗੁਰੂ ਅਸਥਾਨ ਦੀ ਪਵਿੱਤ੍ਰਤਾ ਨੂੰ ਕਾਇਮ ਰੱਖਣ ਲਈ ਸਭ ਪ੍ਰੇਮੀ ਸਿਮਰਨ ਕਰਦਿਆਂ ਰਾਤ ਦਿਨੇ ਪਹਿਰਾ ਦੇਣ। ਵਾਹਿਗੁਰੂ॥ਗੁਰਦੁਆਰੇ ਹੱਦ ਅੰਦਰ ਜਿਵੇਂ ਪ੍ਰੋਗਰਾਮ ਹੋਵੇ,ਤਿਵੇਂ ਉਸ ਦਾ ਫੋਟੋ ਬਾਹਰ ਆ ਜਾਵੇ,ਜਿਵੇਂ ਬਾਹਰਲੇ ਮੁਲਕਾਂ 'ਚ ਦੁਕਾਨਾਂ 'ਤੇ ਹੁੰਦਾ ਹੈ।

੩੩੬.ਵਾਹਿਗੁਰੂ॥ਗੁਰੂ ਘਰ ਦੀ ਚੜ੍ਹਦੀ ਕਲਾ,ਸੁੰਦਰ ਸ੍ਰੀ ਨਿਸ਼ਾਨ ਸਾਹਿਬ ਜੀ ਬਾਰੇ ਪ੍ਰੇਮ ਬੇਨਤੀਆਂ:-[੧]ਵਾਹਨ ਸ਼ਿੰਗਾਰੇ ਰਹੈਂ,ਬਾਜਤੇ ਨਗਾਰੇ ਰਹੈਂ,ਵੈਰੀ ਭੂਮਿ [੨]ਡਾਰੇ ਰਹੈਂ, [੩]ਮੂੰਡ [੪]ਯੁਤ ਤਾਜ ਕੇ। ਸੰਗਤੇਂ [੫]ਅਬਾਦ ਰਹੈਂ,ਆਵਤੇ ਪ੍ਰਸਾਦ ਰਹੈਂ, [੬]ਬਾਢੇ [੭]ਅਹਿਲਾਦ ਰਹੈਂ,ਧਰਮ [੮]ਸੁ ਕਾਜ ਕੇ। ਗਾਦੀਆਂ [੯]ਅਟੱਲ ਰਹੈਂ, [੧੦]ਚੌਕੀਆਂ ਅਚੱਲ ਰਹੈਂ, [੧੧]ਬੁੰਗੇ [੧੨]ਝਲਾ [੧੨]ਝੱਲ ਰਹੈਂ,ਸਹਿਤ [੧੩]ਸਮਾਜ ਕੇ। ਲਾਗਤੇ ਦੀਵਾਨ ਰਹੈਂ, ਗਾਵਤੇ [੧੪]ਸੁਜਾਨ ਰਹੈਂ,ਝੂਲਤੇ ਨਿਸ਼ਾਨ ਰਹੈਂ,ਪੰਥ ਮਹਾਰਾਜ ਕੇ। [੧]ਅਸਵਾਰੀਆਂ, [੨]ਸਿਟੇ, [੩]ਸਿਰ, [੪]ਸਮੇਤ, [੫]ਵਸਦੀਆਂ, [੬]ਵਧੇ, [੭]ਅਨੰਦ, [੮]ਸ਼੍ਰੇਸਟ, [੯]ਟਲਣ ਤੋਂ (ਅ) ਰਹਿਤ, [੧੦]ਸਿੱਖ ਰਾਜ ਦੀਆਂ ਚੌਂਕੀਆਂ ਜੋ ਪਾਪੀਆਂ ਨੂੰ ਸੋਧਣ, [੧੧]ਸਿੰਘਾਂ ਦੇ ਰਹਿਣ ਦੇ ਅਸਥਾਨ, [੧੨]ਬਹੁਤੇ ਸਿੰਘ ਬੁੰਗਿਆਂ 'ਚ ਜੈਕਾਰੇ ਗਜਾਉਂਦੇ ਹੋਏ, ਚੜ੍ਹਦੀ ਕਲਾ 'ਚ ਰਹਿਣ, [੧੩]ਸਾਜੋ ਸਮਾਨ, [੧੪]ਚਤਰ।

ਵਾਹਿਗੁਰੂ॥ਨਿਸ਼ਾਨ ਸਾਹਿਬ ਨੂੰ ਰੇਗਮਾਲ ਨਾਲ ਰਗੜ ਕੇ,ਪੱਕਾ ਕੇਸਰੀ ਰੰਗ ਕਰਨਾ ਚਾਹੀਦਾ ਹੈ। ਵਾਹਿਗੁਰੂ॥ਥੜ੍ਹੇ ਉੱਪਰ ਕੋਈ ਭੀ ਚੀਜ਼ ਨਹੀਂ ਸੁੱਟਣੀ ਚਾਹੀਦੀ। ਥੜ੍ਹੇ ਦੀ ਸੁੰਦਰ ਢਾਲ਼ ਬਣਾਉ,ਜਿਸ 'ਤੇ ਕੋਈ ਭੀ ਚੀਜ਼ ਨ ਪੈ ਸਕੇ। ਨਿਸ਼ਾਨ ਸਾਹਿਬ 'ਤੇ ਬਸਤ੍ਰ ਚੜ੍ਹਾਉਣ

ਸਮੇਂ,ਬਹੁਤ ਹੀ ਪ੍ਰੇਮੀਂ ਡਿੱਗ ਕੇ ਮਰੇ ਹਨ,ਇਸ ਲਈ ਨਿਸ਼ਾਨ ਸਾਹਿਬ ਉਤਾਰ ਕੇ, ਪੱਕਾ ਰੰਗ ਕੀਤਾ ਜਾਵੇ,ਤਾਂ ਬਹੁਤ ਹੀ ਵਧੀਆ ਹੈ। ਬਸਤ੍ਰ ਨਾਲ ਨਿਸ਼ਾਨ ਸਾਹਿਬ ਨੂੰ ਜੰਗ ਲੱਗਦਾ ਹੈ,ਬਸਤ੍ਰ ਚੜ੍ਹਾਉਣ ਦੀ ਲੋੜ ਨਹੀਂ।ਤਾਰ ਲਾਹ ਕੇ ਰੱਖੀ ਜਾਵੇ,ਨਿਸ਼ਾਨ ਨੂੰ ਪਲਾਸਟਿਕ ਦਾ ਰੱਸਾ ਪਾਇਆ ਜਾਵੇ, ਰੰਗ ਕਰਨ ਵੇਲੇ ਰੱਸੇ ਨਾਲ ਤਾਰ ਬੰਨ੍ ਕੇ,ਪਾਈ ਜਾਵੇ, ਤਾਰ ਟੁੱਟਣ ਤੋਂ ਪੂਰਾ ਬਚਾਅ ਰਹੇ।ਤਾਰ ਬਾਹਰ ਰੱਖਣ ਨਾਲ,ਜੰਗ ਲੱਗਣ,ਟੁੱਟਣ ਤੋਂ ਬਚਾਅ ਰਹੇ।ਨਿਸ਼ਾਨ ਸਾਹਿਬ ਥੱਲੇ ਲਾਹ ਕੇ,ਰੰਗ ਕੀਤਾ ਜਾਵੇ, ਤਾਂ ਬਹੁਤ ਹੀ ਠੀਕ ਹੈ।ਸਪੀਕ੍ਰ ਬਲਵ ਨਿਸ਼ਾਨ ਤੋਂ ਵੱਖਰ ਲਾਏ ਜਾਣ ਤਾਂ ਪੂਰਨ ਸਤਿਕਾਰ ਹੈ।ਇੱਕ ਸਿੰਘ ਨੇ ਖਿੱਚ ’ਤੇ ਗਿੱਲਾ ਕਛੈਹਰਾ ਪਾਇਆ,ਉਸ ਨੂੰ ਕਰੰਟ ਵੱਜਿਆ।ਵਾਹਿਗੁਰੂ॥ਥੜ੍ਹੇ ਉੱਪਰ ਛੱਤ ਪਾਈ ਜਾਵੇ,ਖੁੱਲੀ ਜਗ੍ਹਾ ’ਤੇ ਝੁਲਾਏ ਜਾਣ।ਉਦਾਲੇ ਸੋਹਣਾ ਜੰਗਲਾ ਹੋਵੇ,ਜਿਸ ਦੇ ਉਦਾਲੇ ਫੁੱਲ ਲਾਏ ਜਾਣ।ਵਾਹਿਗੁਰੂ॥ਕਥਾ ਕੀਰਤਨ ਦੇ ਸਮਾਗਮ ਤੋਂ ਬਾਅਦ,ਇੱਕ ਵਾਰੀ ਮਾਈਆਂ ਤੇ ਇੱਕ ਵਾਰੀ ਸਿੰਘ,ਜਾਪ ਕਰਦਿਆਂ ਨਿਸ਼ਾਨ ਸਾਹਿਬ ਜੀ ਦੀਆਂ ਪੰਜ ੨ ਪ੍ਰਕਰਮਾ ਕਰਨ ਤਾਂ ਬਹੁਤ ਭਾਰੀ ਟਿਕਾਅ ਅਨੰਦ ਹੁੰਦਾ ਹੈ।ਨਿਸ਼ਾਨ ਸਾਹਿਬ ਜੀ ਪ੍ਰਕਰਮਾ ਕਰਨ ਵਾਲੇ ਦੇ ਸੱਜੇ ਹੋਣ।

ਵਾਹਿਗੁਰੂ॥ਨਿਸ਼ਾਨ ਸਾਹਿਬ ਜੀ ਦੀਆਂ ਨਿੱਤ ਪੰਜ ਪ੍ਰਕਰਮਾ ਕਰਨੀਆਂ ਚਾਹੀਦੀਆਂ ਹਨ।ਨਿਤਾ-ਪ੍ਰਤੀ ਇਸਨਾਨ ਕਰਾਉਣਾ ਚਾਹੀਦਾ ਹੈ।ਜਿਸ ਦਾ ਕੋਟਾਨ ਕੋਟ ਜੱਗਾਂ ਨਾਲੋਂ ਭੀ ਅਧਿਕ ਫਲ਼ ਹੈ।ਬੀੜਾ ਬੀੜੀ ਵਰਤਣ ਵਾਲਾ ਇਸਨਾਨ ਨ ਕਰਾਵੇ।ਵਾਹਿਗੁਰੂ॥ਚੋਲ਼ੇ ਫਰਰੇ ਦੇ ਬਸਤ੍ਰ ਦਾ ਰੰਗ ਨੀਲਾ ਜਾਂ ਕੇਸਰੀ ਹੀ ਹੋਵੇ।

੩੩੭.ਵਾਹਿਗੁਰੂ॥ਹੇਠ ਲਿਖੀ ਸੇਵਾ ਸ੍ਰੀ ਗੁਰਦੁਆਰੇ ਸਾਹਿਬ ਜੀ ਲਿਖੋ,ਪੜ੍ਹ ਕੇ ਪ੍ਰੇਮੀ ਸੇਵਾ ਕਰਨ:-ਵਾਹਿਗੁਰੂ॥ਕੀ ਲੈਂਟਰ ਉੱਪਰ ਮਿੱਟੀ ਪਾਈ ਹੈ ਜਾਂ ਨਹੀਂ?ਵਾਹਿਗੁਰੂ॥ਕੀ ਛੱਤ ’ਤੇ ਪਾਣੀ ਤਾਂ ਨਹੀਂ ਠਹਿਰਦਾ,ਜਾਂ ਛੱਤ ’ਤੇ ਘਾਹ ਤਾਂ ਨਹੀਂ ਉੱਗਿਆ?ਵਾਹਿਗੁਰੂ॥ਦਰਬਾਰ ਸਾਹਿਬ ਜੀ ਵਿੱਚ ਅਤੇ ਉੱਪਰ ਝਾੜੂ ਦੇਵੋ।ਵਾਹਿਗੁਰੂ॥ਜੋੜਿਆਂ ਲਈ ਟਿਕਟਾਂ ਦਾ ਪ੍ਰਬੰਧ ਅਤੀ ਹੀ ਜਰੂਰੀ ਹੈ।ਵਾਹਿਗੁਰੂ॥ਦਰੀਆਂ ਧੋਵੋ ਮੁਰੰਮਤ ਕਰੋ।ਵਾਹਿਗੁਰੂ॥ਸਮੂੰਹ ਪੋਥੀਆਂ ਸਰੂਪਾਂ ’ਤੇ ਰੁਮਾਲੇ ਚਾੜ੍ਹੋ,ਮੂਧੇ ਪਏ ਹੋਣ ਤਾਂ ਸਿੱਧੇ ਕਰੋ।ਵਾਹਿਗੁਰੂ॥ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਜੇ ਪੱਤ੍ਰੇ ਫਟੇ ਹੋਣ ਤਾਂ ਟੇਪ ਲਾਉ।ਵਾਹਿਗੁਰੂ॥ਪਾਲਕੀ ਦੀ ਸਫ਼ਾਈ ਕਰੋ,ਖੱਖਰ ਚੂਹੀ ਤੋਂ ਬਚਾਅ ਰਹੇ।ਵਾਹਿਗੁਰੂ॥ਕੀ ਸਪੀਕ੍ਰ ਯੂਨਿਟਾਂ ਲੀਡਾਂ ਸਹੀ ਹਨ?ਬੈਟਰੀ ਦਾ ਪਾਣੀ ਚੈਕ ਕਰੋ,ਚੂੰਡੀਆਂ ਦੀ ਸਫ਼ਾਈ ਕਰੋ।ਵਾਹਿਗੁਰੂ॥ਗੁਰੂ ਘਰ ’ਚ ਗ੍ਰੰਥਾਂ ਬਰਤਨਾ ਦੀ ਸੰਭਾਲ ਕਰੋ।ਕੜਾਹੇ ਲੋਹਾ ਆਦਿ ਤੇਲ ਲਾ ਕੇ ਰੱਖੋ,ਸ਼ਸ਼ਤ੍ਰ ਮਾਂਜੋ,ਮੋਬਿਲ ਲਾ ਕੇ ਰੱਖੋ।ਵਾਹਿਗੁਰੂ॥ਲੈਟਰੀਨ ਦੀ ਸਫ਼ਾਈ ਕਰੋ।ਵਾਹਿਗੁਰੂ॥ਸਉਣ ਦੇ ਮਹੀਨੇ ਤੋਂ ਪਿੱਛੋਂ ਗੁਰੂ ਸਾਹਿਬ ਦੇ ਸਰੂਪਾਂ ਨੂੰ ਧੁੱਪ ਲੁਆਉ,ਪੱਤਰਿਆਂ ਦੀ ਗਰਦ ਝਾੜੋ।ਸਤਿਗੁਰਾਂ ਦੇ ਪਲੰਘੇ ਦੀ ਦੇਖ ਭਾਲ ਚੰਗੀ ਤਰ੍ਹਾਂ ਕਰੋ,ਰੁਮਾਲੇ ਬਸਤ੍ਰ ਚੰਦੋਏ ਆਦਿ ਧੋ ਕੇ ਪ੍ਰੈਸ ਕਰਕੇ ਪਰਫ਼ਿਊਮ ਦੀਆਂ ਗੋਲ਼ੀਆਂ ਪਾਉ।ਸਰੋਵ੍ਰ ’ਚ ਜਲ ਪਾਉ,ਜਿਲ੍ਹਬ ਦੀ ਸਫ਼ਾਈ ਰੱਖੋ।

੩੩੮.ਗੁਰਦੇਵ ਮਾਤਾ ਗੁਰਦੇਵ ਪਿਤਾ;ਗੁਰਦੇਵ ਸੁਆਮੀ ਪਰਮੇਸੁਰਾ॥ ਸਤਿਗੁਰੂ ਸਾਹਿਬ ਜੀ ਨੂੰ ਪੂਰਨ ਅਦਬ ਸਤਿਕਾਰ ਸਹਿਤ ਲਿਜਾਣ ਦੀ ਸਾਖੀ:-ਜਦੋਂ ਸਿੱਖ ਪਲਟਨ ਗੱਡੀ 'ਤੇ ਸਫ਼ਰ ਕਰਦੀ ਤਾਂ ਸਭ ਤੋਂ ਅਗਲੇ ਡੱਬੇ 'ਚ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸਾਹ ਜੀ ਦੇ ਪਰਮਪਵਿੱਤ੍ਰ ਸਰੂਪ ਨੂੰ,ਪੂਰਨ ਸਤਿਕਾਰ ਸਹਿਤ ਲਿਜਾਇਆ ਜਾਂਦਾ ਸੀ।ਇਹ ਦੇਖ ਕੇ ਹਿੰਦੂ ਮੁਸਲਮਾਨ ਭਰਾਵਾਂ ਨੇ,ਅਪਣੇ ਔਫ਼ੀਸਰ ਨੂੰ ਕਿਹਾ,"ਸਾਡੇ ਧਾਰਮਿਕ ਗ੍ਰੰਥਾਂ ਦਾ ਵੀ ਸਤਿਕਾਰ ਇਸੇ ਤਰ੍ਹਾਂ ਹੀ ਹੋਣਾ ਚਾਹੀਦਾ ਹੈ।"ਔਫ਼ੀਸਰ ਨੇ ਵੱਡੇ ਔਫ਼ੀਸਰ ਤੋਂ ਪੁੱਛਿਆ,ਤਾਂ ਉਸ ਨੇ ਫ਼ੌਜੀਆਂ ਨੂੰ ਉੱਤ੍ਰ ਦੇਣ ਲਈ,ਸਮਾਂ ਨੀਯਤ ਕਰ ਦਿੱਤਾ ਕਿ ਫ਼ਲਾਨੀ ਸਟੇਜ਼ 'ਤੇ ਆਪੋ ਆਪਣੇ ਪਰਮ ਪੂਜਨੀਕ ਗ੍ਰੰਥਾਂ ਨੂੰ ਲੈ ਕੇ ਆਉ,ਫੇਰ ਉੱਤ੍ਰ ਦੇਵਾਂਗਾ।ਪੰਡਿਤ ਜੀ ਕਾਜ਼ੀ ਜੀ ਧਾਰਮਿਕ ਗ੍ਰੰਥ ਲੈ ਕੇ ਚਲੇ ਗਏ।ਇਸ ਤਰ੍ਹਾਂ ਸਿੱਖ ਭੀ ਬੜੇ ਭਾਰੀ ਚਾਅ ਉਤਸਾਹ ਸਹਿਤ,ਪ੍ਰੇਮ ਭਾਵਨਾ ਨਾਲ,ਪਰਮ ਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਿੱਛੇ ੨ ਕਤਾਰਾਂ 'ਚ,ਅੰਮ੍ਰਿਤ ਕੀਰਤਨ ਕਰਦੇ ਗਏ।ਅਦਬ ਸਤਿਕਾਰ ਪੂਜਨ ਦੇਖਕੇ,ਸਾਰੇ ਹੀ ਹੈਰਾਨ ਮਹਾਂ ਵਿਸਮਾਦ ਹੋ ਗਏ।ਵੱਡੇ ਔਫ਼ੀਸਰ ਨੇ ਕਿਹਾ, "ਜੇਕਰ ਤੁਸੀਂ ਆਪਣੇ ਇਸ਼ਟ ਦਾ ਆਪ ਸਤਿਕਾਰ ਨਹੀਂ ਕਰਦੇ ਤਾਂ ਮੈਨੂੰ ਸਤਿਕਾਰ ਕਰਨ ਨੂੰ ਕਿਉਂ ਕਹਿੰਦੇ ਹੋਂ?ਸਿੱਖਾਂ ਨੂੰ ਪ੍ਰੇਮ ਸਤਿਕਾਰ ਕਰਦਿਆਂ ਦੇਖ ਕੇ,ਮੈਂ ਭੀ ਪ੍ਰਭਾਵਿਤ ਹੋ ਕੇ,ਸਤਿਕਾਰ ਕਰਦਾ ਕਰਾਉਂਦਾ ਹਾਂ।ਜਿਵੇਂ ਇਹ ਅਪਣੇ, ਰਾਜਾਨ ਰਾਜ॥ਭਾਨਾਨ ਭਾਨ॥ਦੇਵਾਨ ਦੇਵ॥ਉਪਮਾ ਮਹਾਨ॥ ਰੂਪ ਇਸਟ ਦੇਵ ਜੀ ਦਾ,ਸਤਿਕਾਰ ਪਿਆਰ ਪੂਜਨ ਕਰਦੇ ਹਨ,ਤਿਵੇਂ ਮੇਰਾ ਭੀ ਸਤਿਕਾਰ ਕਰਨ ਦਾ ਫਰਜ਼ ਬਣਦਾ ਹੈ।ਜੇਕਰ ਮੈਂ ਸਤਿਕਾਰ ਨ ਕਰਾਂ ਤਾਂ ਇਨ੍ਹਾਂ ਦੇ ਦਿਲ 'ਤੇ ਸੱਟ ਵੱਜੇਗੀ।"ਸੋ ਗੁਰੂ ਗੁਰ ਸਤਿਗੁਰੂ ਜੀ ਦੇ ਪਾਏ ਪੂਰਨਿਆਂ ਅਨੁਸਾਰ ਸਿੱਖਾਂ ਨੂੰ ਅਦਬ ਸਤਿਕਾਰ ਪਿਆਰ ਕਰਦਿਆਂ ਵੇਖ ਕੇ, ਵਿਦੇਸ਼ੀਆਂ 'ਤੇ ਵੀ ਬਹੁਤ ਹੀ ਚੰਗਾ ਅਸਰ ਪਿਆ।ਇਸ ਲਈ ਤਮਾਮ ਜਗਤ ਨੂੰ ਚਾਹੀਦਾ ਹੈ ਕਿ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਪੂਰਨ ਅਦਬ ਸਤਿਕਾਰ ਮੰਨਣ ਪੂਜਣ ਕਰੇ,ਜਿਸ ਕਰਕੇ ਸਰਬੱਤ ਦਾ ਭਲਾ ਹੋਵੇ।

੩੩੯.ਵਾਹਿਗੁਰੂ॥ਪੂਰਨ ਅਦਬ ਸਤਿਕਾਰ ਸਹਿਤ,ਅਜਪਾ ਜਾਪ ਵਾਹਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਲਿਜਾਣ,ਨੱਗਰ ਕੀਰਤਨ ਬਾਰੇ ਪ੍ਰੇਮ ਬੇਨਤੀਆਂ:-ਦਸ ਉਂਗਲਾਂ ਚੌੜਾ ਕਮਰਕਸਾ,ਜੋ ਲੰਬਾਈ 'ਚ ਪੂਰਾ ਹੋਵੇ।ਜੇ ਕੋਈ ਕਹੇ ਕਿ ਕਮਰਕਸਾ ਲਾ ਦਿਤਾ ਹੈ,ਤਾਂ ਭੀ ਅਰਦਾਸੀਆ ਕਮਰਕਸਾ ਦੇਖ ਕੇ ਤਸੱਲੀ ਕਰਕੇ ਅਰਦਾਸ ਕਰੇ।ਕਮਰਕਸਾ ਪੂਰਾ ਕਸ ਕੇ ਨ ਲਾਉਣੇ ਕਰਕੇ,ਬੇਅਦਬੀ ਦਾ ਡਰ ਹੈ।ਵਾਹਿਗੁਰੂ॥ਕੀਰਤਨੀਏ ਅੱਗੇ ੨ ਕੀਰਤਨ ਦੀਆਂ ਧੁੰਮਾ ਪਾ ਦੇਣ,ਨਾਲ ੨ ਨਗਾਰਾ ਵਜਾਇਆ ਜਾਵੇ।ਯਥਾ:-ਝੰਡੇ ਝੂਲਦੇ ਨਗਾਰੇ ਆਉਂਦੇ ਵੱਜਦੇ ਨੀਲੇ ਦੇ ਅਸਵਾਰ ਪਾਤਿਸਾਹ।ਸੁੰਦਰ ਸੋਹਣਾ ਛਤਰ ਹੋਵੇ,ਰਸਤੇ 'ਚ ਜਾਂਦਿਆਂ,ਇੱਕ ਪ੍ਰੇਮੀ ਸੁੰਦਰ ਸ੍ਰੀ ਪਾਲਕੀ ਸਾਹਿਬ ਜੀ ਦੇ ਉੱਪਰ ਕਰਕੇ ਸ਼ਰਧਾ ਸਹਿਤ ਪਕੜੀ ਰੱਖੇ।ਖਾਸ ਪ੍ਰੇਮ ਨਾਲ ਖਾਸ ਸੋਹਣਾ ਸੁੰਦਰ ਛਤ੍ਰ ਬਨਾਉਣਾ ਚਾਹੀਦਾ ਹੈ,ਜੇ ਛਤ੍ਰ ਨ ਹੋਵੇ ਤਾਂ ਸ੍ਰੀ ਪਾਲਕੀ ਸਾਹਿਬ ਜੀ ਨਾਲ

ਫੱਟੀਆਂ ਲਾ ਕੇ,ਚੰਦੋਆ ਲਾਇਆ ਜਾਵੇ।ਫੱਟੀਆਂ ਨਟ ਬੋਲਟ ਨਾਲ ਕਸੀਆਂ ਜਾਣ,ਤਾਂ ਜੋ ਲੋੜ ਨ ਹੋਣ ਤੋਂ ਖੋਲੀਆਂ ਜਾ ਸਕਣ।

ਵਾਹਿਗੁਰੂ॥ਇੱਕ ਵਾਰੀ ਗਰਮੀ ਦੇ ਮੌਸਮ 'ਚ,ਪ੍ਰੇਮੀ ਸਤਿਗੁਰੂ ਸਾਹਿਬ ਜੀ ਦਾ ਸਰੂਪ ਅਨੰਦ ਕਾਰਜ ਲਈ ਲਿਜਾ ਰਹੇ ਸਨ,ਜ਼ਿਆਦਾ ਗਰਮੀ ਕਾਰਨ ਆਉਣ ਅਤੇ ਜਾਣ ਸਮੇਂ ਪ੍ਰੇਮੀਆਂ ਦੇ ਪੈਰ ਸੜ ਗਏ।ਇਸ ਤਰ੍ਹਾਂ ਜ਼ਿਆਦਾ ਗਰਮੀ ਅਤੇ ਸਰਦੀ ਸਮੇਂ ਲੋੜ ਪੈਣ ਤੋਂ ਜੋੜੇ ਪਾਏ ਜਾ ਸਕਦੇ ਹਨ।

ਵਾਹਿਗੁਰੂ॥ਪੰਜ ਪ੍ਰੇਮੀ ਤਾਂ ਜ਼ਰੂਰ ਹੀ ਸਤਿਗੁਰਾਂ ਦੇ ਨਾਲ ਜਾਣ,ਜਿਤਨੇ ਵੱਧ ਪ੍ਰੇਮੀ ਹੋਣ ਉਤਨਾ ਹੀ ਸਤਿਕਾਰ ਹੈ,ਨਾਲ ਜਾਣ ਵਾਲੇ ਪ੍ਰੇਮੀ ਗੱਲਾਂ ਬਿਲਕੁੱਲ ਹੀ ਨ ਕਰਨ,ਜਾਪ ਕਰਨ।ਵਾਹਿਗੁਰੂ॥ਜਿਵੇਂ ਪ੍ਰੇਮੀ ਜਨ ਮਹਾਨ ਫਲ ਸਮਝ ਕੇ,ਸ੍ਰੀ ਅਖੰਡ ਪਾਠ ਸਾਹਿਬ ਜੀ ਕਰਾਉਂਦੇ ਹਨ,ਅਤੇ ਤੀਰਥ ਯਾਤਰਾ ਤੇ ਪੁੰਨ ਦਾਨ ਕਰਦੇ ਹਨ,ਤਿਵੇਂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਦਬ ਸਤਿਕਾਰ ਸਹਿਤ ਨਾਲ ਜਾਣ ਦੇ ਕ੍ਰੋੜਾਂ ਪੁੰਨ ਫ਼ਲ ਹਨ।ਕਿਤਨਾ ਚੰਗਾ ਹੋਵੇ ਜੇਕਰ ਨਾਲ ਜਾਣ ਵਾਲੇ ਪ੍ਰੇਮੀ ਇਸਨਾਨ ਕਰਕੇ,ਪਹਿਲਾਂ ਪੂਰੀ ਤਿਆਰੀ,ਚਾਅ ਰੱਖਣ ਕਿ ਅਸੀਂ
ਸਤਿਗੁਰਾਂ ਦੇ ਨਾਲ ਜਾਵਾਂਗੇ।ਵਾਹਿਗੁਰੂ॥ਪੰਜਾਂ ਸਿੰਘਾਂ ਦੀ ਵੱਖ ੨ ਡਿਊਟੀ ਲਾਈ ਜਾਵੇ।ਪਰਮਪਵਿੱਤ੍ਰ ਸ੍ਰੀ ਮੰਜੀ ਸਾਹਿਬ ਜੀ ਨੂੰ ਸੀਸ 'ਤੇ ਲੈਣ ਵਾਲਾ ਪ੍ਰੇਮੀ ਆਪਣੇ ਸੀਸ 'ਤੇ ਕੱਪੜਾ ਰੱਖੇ,ਆਪਣੇ ਕਮਰਕਸੇ ਸਾਢੇ ਤਿੰਨ ਫੁੱਟੀ ਕ੍ਰਿਪਾਨ,ਕਛੈਹਰਾ ਪਹਿਨੇ ਇਸਨਾਨ ਕਰੇ,ਜੇ ਕੇਸੀ ਇਸਨਾਨ ਕਰੇ ਤਾਂ ਹੋਰ ਭੀ ਚੰਗਾ ਹੈ।

ਵਾਹਿਗੁਰੂ॥ਟਾਟਾ ਸ਼ਹਿਰ ਦੋ ਗ੍ਰੰਥੀ ਸਤਿਗੁਰਾਂ ਦੇ ਸਰੂਪ ਨੂੰ,ਕਾਰ ਦੀ ਡਿੱਗੀ 'ਚ ਰੱਖ ਕੇ ਲੈ ਗਏ।ਅੰਦਰ ਪ੍ਰੇਮ ਬਿਨ ਖਾਲੀ ਹੀ ਰਿਹਾ।ਯਥਾ:-ਅੰਦਰੁ ਖਾਲੀ.ਪ੍ਰੇਮ ਬਿਨੁ;ਢਹਿ ਢੇਰੀ ਤਨੁ ਛਾਰੁ॥

ਇੱਕ ਜਗ੍ਹਾ ਗ੍ਰੰਥੀ ਨੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ,ਚਾਹ ਵਾਲੀ ਪੇਟੀ 'ਚ ਇੱਕ ਦੇ ਉੱਪਰ ਦੂਜਾ,ਇਸ ਤਰ੍ਹਾਂ ਰੱਖੇ ਸਨ,ਬੇਨਤੀ ਕਰਨ ਤੋਂ ਉਸ ਕਿਹਾ,"ਪਾਪ ਮੈਨੂੰ ਲੱਗੇਗਾ ਤੁਹਾਨੂੰ ਕੀ?"ਕਾਰ ਦੇ ਮਗਰਲੇ ਬਕਸੇ,ਸਾਈਕਲ ਰਿਕਸ਼ੇ 'ਤੇ ਸਤਿਗੁਰੂ ਸਾਹਿਬ ਜੀ ਨਹੀਂ ਲਿਜਾਣੇ ਜੀ।

ਵਾਹਿਗੁਰੂ॥ਬੀੜਾ ਬੀੜੀ ਤਮਾਕੂ ਵਰਤਣ ਵਾਲਾ,ਸਤਿਗੁਰਾਂ ਦੇ ਸਰੂਪ ਨੂੰ ਸੀਸ 'ਤੇ ਨ ਲਵੇ। ਵਾਹਿਗੁਰੂ॥ਨੱਗਰ ਕੀਰਤਨ ਸਮੇਂ ਗਲੀਆਂ ਦੀ ਵਿਸ਼ੇਸ਼ ਸਫ਼ਾਈ ਕਰਕੇ,ਸਤਿਗੁਰਾਂ ਅੱਗੇ ੨ ਜਲ ਛਿੜਕੋ,ਗੁਰੂ ਦਰਬਾਰ ਸਾਹਿਬ ਜੀ 'ਚ ਨਹੀਂ ਛਿੜਕਣਾ।ਸਤਿਗੁਰਾਂ ਦੇ ਅੱਗੇ ੨ ਕਹਿਣਾ,ਹੇ ਪਿਆਰਿਓ!ਉੱਠੋ,ਸਿਰ ਢਕੋ,ਰੁਮਾਲੇ ਉੱਡਣ ਤੋਂ ਬਸਕੂਏ ਵਰਤੋ।ਵਾਹਿਗੁਰੂ॥ਵੀਹ ਸਿੰਘਾਂ ਦੇ ਗਰਮ ਦਸਤਾਨੇ ਗਰਮ ਜ਼ੁਰਾਬਾਂ,ਗਰਮ ਕੱਪੜੇ ਦੇ ਬੂਟ ਹੋਣ,ਜੋ ਸਤਿਗੁਰਾਂ ਨੂੰ ਲਿਜਾਣ ਸਮੇਂ ਹੀ ਵਰਤੇ ਜਾਣ,ਤਾਂ ਕਿ ਮਾਈਨਸ ਠੰਢ 'ਚ,ਠੰਢੇ ਦੇਸ਼ਾਂ 'ਚ,ਹੱਥ ਪੈਰ ਫ਼ਰੀਜ਼ ਹੋਣ ਤੋਂ ਬਚਾਅ

ਰਹੇ।ਗਰਮ ਦੇਸ਼ 'ਚ ਠੰਢੇ ਕੱਪੜੇ ਦੇ ਬੂਟ ਹੋਣ,ਪ੍ਰੇਮੀਆਂ ਦੇ ਪੈਰ ਮੱਚਣ ਤੋਂ ਬਚਾਅ ਹੋ ਸਕੇ।ਗੁਰਦੁਆਰੇ ਸਾਹਿਬ ਜੀ ਵੀਹ ਜੋੜੇ ਠੰਢੇ ਬੂਟ,ਵੀਹ ਜੋੜੇ ਗਰਮ ਬੂਟ ਗਰਮ ਜ਼ਰਾਬਾਂ ਗਰਮ ਦਸਤਾਨੇ,ਸੰਭਾਲ਼ ਕੇ ਰੱਖੇ ਜਾਣ।ਇੱਕ ਪ੍ਰੇਮੀ ਦੀ ਜੋੜਿਆਂ ਦੀ ਸੰਭਾਲ ਦੀ ਡਿਊਟੀ ਲਾਈ ਜਾਵੇ,ਜੋ ਸਤਿਗੁਰਾਂ ਦੇ ਸਰੂਪ ਨਾਲ ਨ ਜਾਵੇ।ਬਹੁਤ ਵਾਰੀਂ ਐਸਾ ਹੁੰਦਾ ਹੈ,ਪ੍ਰੇਮੀਆਂ ਦੇ ਪੈਰ ਮੱਚ,ਜਾਂ ਜ਼ਿਆਦਾ ਠੰਢੇ ਹੋ ਜਾਂਦੇ ਹਨ।ਪੂਰੇ ਗੁਰੂ ਜੀ ਦੀ ਖ਼ੁਸ਼ੀ ਸਿੱਖ ਨੂੰ ਸੁਖੀ ਰੱਖਣ 'ਚ ਹੈ।ਯਥਾ:-ਸੰਤਨ ਦੂਖ ਪਾਏ ਤੇ ਦੁਖੀ॥ਸੁਖ ਪਾਏ ਸਾਧਨ ਕੇ ਸੁਖੀ॥

ਵਾਹਿਗੁਰੂ॥ਸੰਖ ਨ ਵਰਤੋ,ਘੜਿਆਲ ਹੀ ਵਰਤੋ।ਸੰਖ 'ਚ ਥੁੱਕ ਡਿੱਗਦਾ ਹੈ,ਧਾਹਾਂ ਮਾਰਦਾ ਚੰਗਾ ਨਹੀਂ ਲੱਗਦਾ,ਇਸ ਲਈ ਗੁਰੂ ਘਰ 'ਚ,ਇਸ ਦੀ ਮਨਾਹੀ ਹੈ।ਵਾਹਿਗੁਰੂ॥ਨੱਗਰ ਕੀਰਤਨ ਸਮੇਂ ਪ੍ਰੇਮੀ ਆਪਣੇ ੨ ਘਰਾਂ 'ਤੇ ਚੜ੍ਹ ਕੇ,ਫੁੱਲਾਂ ਦੀ ਵਰਖਾ ਕਰਨ,ਧੂਫ਼ ਧੁਖ਼ਾਈ ਜਾਵੇ।ਗ਼ਲੀਆਂ ਦੀ ਖ਼ੂਬ ਸਫ਼ਾਈ ਕਰਕੇ,ਚੰਗੀ ਤਰ੍ਹਾਂ ਛਿੜਕਾ ਕੀਤਾ ਜਾਵੇ।ਰਾਤ ਸਮੇਂ ਪ੍ਰੇਮੀ ਜਗਦੀਆਂ ਟਿਊਬਾਂ ਚੁੱਕ ਕੇ ਨਾਲ ਤੁਰਨ।ਵਾਹਿਗੁਰੂ॥ਸਭ ਪ੍ਰੇਮੀਆਂ ਦੇ ਕੇਸਰੀ ਦਸਤਾਰਾਂ ਵਰਦੀਆਂ ਪਾਈਆਂ ਹੋਣ।ਨੱਗਰ ਕੀਰਤਨ 'ਚ ਕੀਰਤਨੀ ਜੱਥੇ ਜ਼ਿਆਦਾ ਹੋਣ,ਸਾਰੀ ਸੰਗਤ

ਜੱਥਿਆਂ 'ਚ ਵੰਡੀ ਜਾਵੇ,ਜਿਸ ਕਰਕੇ ਸਾਰੇ ਹੀ ਕੀਰਤਨੀ ਜੱਥਿਆਂ ਨਾਲ ਬੋਲਣ।ਕਤਾਰਾਂ 'ਚ ਸਤਿਗੁਰਾਂ ਦੇ ਨਾਲ ਤੁਰਨ।

ਵਾਹਿਗੁਰੂ॥ਗੁਰਮੁਖਿ ਪਿਆਰੇ ਭਾਈ ਜੈਵਿੰਦਰ ਸਿੰਘ ਜੀ ਸਤਿਗੁਰਾਂ ਨੂੰ ਚੌਰ ਕਰਦਿਆਂ ਜਾ ਰਹੇ ਸਨ,ਇੱਕ ਮੱਝ ਨੇ ਨਾਲ ਦੇ ਬੰਦੇ ਨੂੰ ਢੁੱਡ ਮਾਰ ਕੇ ਸੁੱਟ ਦਿਤਾ,ਜੇ ਉਸ ਪਾਸ ਡਾਂਗ ਹੁੰਦੀ,ਤਾਂ ਆਪਣੇ ਆਪ ਨੂੰ ਬਚਾਅ ਕੇ,ਸਤਿਗੁਰਾਂ ਦਾ ਸਤਿਕਾਰ ਕਰਦਾ।ਦਾਸਨ ਦਾਸ ਨੇ ਭੱਜ ਕੇ ਜਾ ਕੇ ਡਾਂਗ ਮਾਰੀ ਤਾਂ ਭੱਜ ਗਈ।ਇਸ ਲਈ ਸਤਿਗੁਰਾਂ ਦੇ ਨਾਲ ਜਾਣ ਵਾਲੇ ਸਾਰੇ ਸਿੰਘਾਂ ਕੋਲ ਸ਼ਸ਼ਤ੍ਰ ਹੋਣ,ਜਿਸ ਕਰਕੇ ਕੋਈ ਮਨਮੱਤੀਆ ਹਮਲਾ ਨ ਕਰ ਸਕੇ,ਨਾਲੇ ਸੋਹਣੇ ਲੱਗਣ।

ਵਾਹਿਗੁਰੂ॥ਲੀਡਰ ਨਾਲ ਕਿਤਨੀਆਂ ਅਸਵਾਰੀਆਂ ਜਾਂਦੀਆਂ ਹਨ,ਉਹ ਤਾਂ ਇੱਕ ਵਿਆਕਤੀ ਹੈ,ਪਰ ਸਤਿਗੁਰੂ ਸਾਹਿਬ, ਸਬਦੁ ਗੁਰ ਪੀਰਾ.ਗਹਿਰ ਗੰਭੀਰਾ;ਬਿਨੁ ਸਬਦੈ.ਜਗੁ ਬਉਰਾਨੰ॥ ਕੋਟਾਨ ਕੋਟ ਬ੍ਰਹਮੰਡਾਂ ਦੇ ਮਾਲਕ ਹਨ।ਸਤਿਗੁਰੂ ਸਾਹਿਬ ਜੀ ਦਾ ਰੁਤਬਾ ਸਾਰੇ ਰੁਤਬਿਆਂ ਨਾਲੋਂ ਉੱਚਾ ਰੁਤਬਾ ਹੈ।ਯਥਾ:-ਬਹੁ ਬੇਅੰਤ;ਊਚ ਤੇ ਊਚਾ॥ਨਾਨਕ ਆਪਸ ਕਉ;ਆਪਹਿ ਪਹੂਚਾ॥੬॥ਹਰੇਕ ਨੱਗਰ 'ਚ ਇੱਕ ਪ੍ਰੇਮੀ ਪਾਸ,ਗੱਡੀਆਂ ਵਾਲੇ ਆਪਣੇ ਨਾਮ ਲਿਖਾਉਣ,ਗੱਡੀਆਂ ਦੀਆਂ ਯੂਨੀਅਨਾਂ ਨਾਲ ਭੀ ਸੰਪ੍ਰਕ ਹੋਵੇ।ਜਦੋਂ ਸ੍ਰੀ ਸਤਿਗੁਰੂ ਸਾਹਿਬ ਜੀ ਪ੍ਰੇਮੀਆਂ ਦੇ ਘਰ ਲਿਜਾਣੇ ਹੋਣ ਤਦੋਂ ਉਨ੍ਹਾਂ ਨੂੰ ਬੁਲਾਇਆ ਜਾਵੇ।ਨੇੜੇ ਦੇ ਸੈਂਟਰ ਦਾ ਐਡਰੈਸ ਟੈਲੀਫੋਨ ਨੰ:ਸ੍ਰੀ ਗੁਰਦੁਆਰਾ ਸਾਹਿਬ ਜੀ ਵਿਖੇ ਲਿਖਿਆ ਹੋਵੇ।ਜਿਨ੍ਹਾਂ ਪ੍ਰੇਮੀਆਂ ਨੇ ਸ੍ਰੀ ਸਤਿਗੁਰੂ ਸਾਹਿਬ ਜੀ ਦੇ ਪਰਮਪੂਜਨੀਕ ਸਰੂਪ ਲਿਆਉਣੇ ਹੋਣ,ਉਹ ਸੈਂਟਰ ਨਾਲ ਸੰਪ੍ਰਕ ਕਰਨ।ਜਿਨ੍ਹਾਂ ਗੁਰਮੁਖਿ ਪ੍ਰੇਮੀਆਂ ਨੇ ਸ਼ੁਭ ਸੱਚੀ ਸੇਵਾ ਕਰਨੀ ਹੋਵੇ,ਉਹ ਐਡਰੈਸ ਪੜ੍ਹ ਕੇ,ਟੈਲੀਫ਼ੋਨ ਦੁਆਰਾ

ਪੁੱਛਣ ਕਿ ਅਸੀਂ ਫ਼ਲਾਨੇ ਪਾਸੇ ਜਾਣਾ ਹੈ,ਸਾਨੂੰ ਗ੍ਰੀਬਾਂ ਨੂੰ ਸ਼ੁਭ ਸੇਵਾ ਬਖ਼ਸ਼ੋ।ਇਸ ਤਰ੍ਹਾਂ ਅਦਬ ਸਤਿਕਾਰ ਨਾਲ ਬਹੁਤ ਸੁੰਦਰ ਸੋਹਣਾ ਪ੍ਰਬੰਧ ਹੋ ਸਕਦਾ ਹੈ।ਜਿਸ ਕਰਕੇ ਗੁਰੂ ਗੁਰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਭਾਰੀ ਸੁੰਦਰ ਸ਼ਾਨ ਬਣੇ।ਸੰਸਾਰ ਨੂੰ ਅਦਬ ਸਤਿਕਾਰ ਪੂਜਨ ਦਾ ਭਾਰੀ ਲਾਹਾ ਹੋਵੇ।ਨੰਗੇ ਪੈਰਾਂ ਨੂੰ ਗੋਹਾ ਤਮਾਕੂ ਆਦਿ ਲੱਗਦਾ ਹੈ,ਇਸ ਕਰਕੇ ਸਤਿਗੁਰਾਂ ਨੂੰ ਗੱਡੀ 'ਚ ਹੀ ਲਿਜਾਣਾ ਚਾਹੀਦਾ ਹੈ।ਜਿਸ ਤਰ੍ਹਾਂ ਗਨੀ ਖਾਂ ਅਤੇ ਨਬੀ ਖਾਂ ਜੀ ਨੇ,ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਦੇ,ਪਰਮਪਵਿੱਤ੍ਰ ਪਲੰਘ ਦੀ ਸ਼ੁਭ ਸੇਵਾ ਕੀਤੀ।ਇਸ ਤਰ੍ਹਾਂ ਸਤਿਗੁਰਾਂ ਦੀ ਸੇਵਾ ਕਰਕੇ,ਮਹਾਨ ਖੁਸੀ ਪ੍ਰਾਪਤ ਕਰਨੀ ਚਾਹੀਦੀ ਹੈ।ਸਤਿਗੁਰਾਂ ਨੂੰ ਪੂਰਨ ਅਦਬ ਸਤਿਕਾਰ ਨਾਲ,ਆਪਣੀ ਗੱਡੀ 'ਚ ਲਿਜਾਣ ਵਾਲੇ ਨੂੰ,ਕੋਟਾਨ ਕੋਟ ਜੱਗਾਂ ਨਾਲੋਂ ਵੱਧ ਪੁੰਨ ਲੱਗਣਗੇ।

ਵਾਹਿਗੁਰੂ॥ਪਰਮਪੂਜਨੀਕ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਪਰਮ ਪਵਿੱਤ੍ਰ ਇਲਾਹੀ ਦਰਸ਼ਨ ਜਿੱਥੇ ਭੀ ਹੋਣ,ਤਿੱਥੇ ਹੀ ਝੱਟ ਪੱਟ ਦੋਵੇਂ ਹੱਥ ਜੋੜ ਕੇ,ਸਿਰ ਝੁਕਾਉ,ਗੁਰ ਫ਼ਤੇਹ ਬੁਲਾਉ,ਜੋੜਾ ਲਾਹ ਕੇ ਧਰਤੀ 'ਤੇ ਮੱਥਾ ਰੱਖੋ।ਵਾਹਿਗੁਰੂ॥ਕਿਸੇ ਭੀ ਅਸਵਾਰੀ 'ਤੇ ਚੜ੍ਹਿਆਂ ਸਤਿਗੁਰਾਂ ਦੇ ਸਾਹਮਣੇ ਨਹੀਂ ਜਾਣਾ ਚਾਹੀਦਾ।ਵਾਹਿਗੁਰੂ॥ਨੱਗਰ ਕੀਰਤਨ ਅਰਦਾਸ ਤੋਂ ਪਹਿਲਾਂ,ਕਮਰਕਸਾ ਜਰੂਰ ਹੀ ਲਾਉ,ਘਰਾਂ ਦੀ ਅੰਦਰੋਂ ਬਾਹਰੋਂ ਪੂਰੀ ੨ ਸਫ਼ਾਈ ਕੀਤੀ ਜਾਵੇ,ਰੂੜੀਆਂ ਮਿੱਟੀ ਨਾਲ ਢਕੀਆਂ ਜਾਣ,ਕੰਧਾਂ 'ਤੇ ਨਵੀਆਂ ਚਾਦਰਾਂ ਪਾਈਆਂ ਜਾਣ।ਵਾਹਿਗੁਰੂ॥ਨੱਗਰ ਕੀਰਤਨ 'ਚ ਗਿੱਧਾ ਭੰਗੜਾ ਪਾਉਣਾ ਪੁਆਉਣਾ ਨਹੀਂ ਚਾਹੀਦਾ।ਜਦੋਂ ਧਾਰਮਿਕ ਸਮਾਗਮਾਂ 'ਤੇ ਭੀ ਐਸੇ ਭੈੜੇ ਕੰਮ ਹੋਣ ਲੱਗ ਜਾਣਗੇ ਤਾਂ ਧਰਮ ਕਿਸ ਨੂੰ ਕਹੋਂਗੇ? ਵਾਹਿਗੁਰੂ॥ਨੱਗਰ ਕੀਰਤਨ ਵੇਲੇ ਸਟੇਜ਼ ਸੈਕਟ੍ਰੀ ਪੰਜ ਪਿਆਰੇ ਹੋਰ ਜਿਨ੍ਹਾਂ ਦੀ ਖ਼ਾਸ ਡਿਊਟੀ ਹੋਵੇ,ਸੱਕ੍ਰ ਘਿਉ ਛਕਣ,ਜਿਸ ਕਰਕੇ ਸ਼ਰਲੇ ਤੋਂ ਬਚਾਅ ਰਹੇ।ਦੁੱਧ ਚਾਹ ਪੀਣ ਤੋਂ ਸੰਕੋਚ ਰੱਖਣ।ਮਿਥੇ ਪੜਾਵਾਂ ਤੋਂ ਬਿਨਾ,ਜਗ੍ਹਾ ੨ ਰੋਕ ਕੇ,ਮਾਇਆ ਦੀਆਂ ਅਰਦਾਸਾਂ ਕਰਨ 'ਚ ਟਾਈਮ ਨ ਲੱਗੇ।ਸੇਵਾ ਕਰਨ ਵਾਲੇ ਪ੍ਰੇਮੀ,ਮਿਥੇ ਪੜਾਵਾਂ 'ਤੇ ਹੀ,ਦੁੱਧ ਫ਼ਲਾਂ ਦੀ ਸੇਵਾ ਕਰਨ,ਜਗ੍ਹਾ ੨ ਰੋਕ ਨ ਪਾਉਣ।ਇਸ ਤਰ੍ਹਾਂ ਕਰਨ ਨਾਲ ਢਾਡੀ ਪ੍ਰਚਾਰ ਸੁਨਣ 'ਚ ਵਿਘਨ ਪੈਂਦਾ ਹੈ।ਖ਼ਾਸ ਪ੍ਰੇਮੀ ਦਾ ਖ਼ਾਸ ਪ੍ਰੋਗ੍ਰਾਮ ਹੋਵੇ ਤਾਂ ਉਸ ਦਾ ਤ੍ਰਿਸਕਾਰ ਭੀ ਨਹੀਂ ਕਰਨਾ।ਪ੍ਰਭਾਤ ਫੇਰੀ 'ਚ ਭੀ ਜਗ੍ਹਾ ੨ ਰੁਕ ਕੇ,ਪੈਸਿਆਂ ਦੀ ਅਰਦਾਸ ਹਰ ਜਗ੍ਹਾ ਕਰਕੇ ਕੀਰਤਨ 'ਚ ਬੇਰਸੀ ਨਹੀਂ ਕਰਨੀ।

ਵਾਹਿਗੁਰੂ॥ਜਦੋਂ ਸਰੂਪ ਸਾਹਿਬ ਜੀ ਲਿਜਾਣੇ ਹੋਣ ਤਾਂ ਮੰਜੀ ਸਾਹਿਬ ਚੁਕਾ ਦਿਉ ਨਹੀਂ ਕਹਿਣਾ,ਸੀਸ 'ਤੇ ਸਜਾ ਦਿਉ ਕਹੋ।

੩੪੦.**ਸ੍ਰੀ ਗੁਰਦੁਆਰੇ ਸਾਹਿਬ ਜੀ ਲੋੜੀਦੀਆਂ ਵਸਤੂਆਂ,ਬਾਰੇ ਖ਼ਾਸ ਪ੍ਰੇਮ ਬੇਨਤੀਆਂ:-** ਅਰਥਾਂ ਸਹਿਤ ਹੁਕਮ ਨਾਮਾ ਪੂਰਾ ਲਿਖਿਆ ਜਾਵੇ ਤਾਂ ਬਹੁਤ ਹੀ ਵਧੀਆ ਗੱਲ ਹੈ ਜੀ। ਲਾਇਬਰੇਰੀ,ਜਿੰਮ ਦਾ ਸਮਾਨ ਬਹੁਤ ਹੀ ਜ਼ਰੂਰੀ ਹੈ।ਗੁਰਬਾਣੀ ਜੀ ਦੀ ਸੰਥਿਆ,ਅੰਮ੍ਰਿਤ

ਕੀਰਤਨ ਸਿਖਾਉਣ ਦਾ ਪ੍ਰਬੰਧ ਬਹੁਤ ਹੀ ਜ਼ਰੂਰੀ ਹੈ।ਧਾਰਮਿਕ ਗ੍ਰੰਥ ਕਿਹੜੇ ੨ ਚਾਹੀਦੇ ਹਨ? ਇੱਥੇ ਗ੍ਰੰਥਾਂ ਜੀ ਦੇ ਨਾਮ ਲਿਖੇ ਜਾਣ। ਅੰਮ੍ਰਿਤ ਕੀਰਤਨ ਕਥਾ, ਧਰਮ ਪ੍ਰਚਾਰਕਾਂ ਲਈ ਪੂਰੀਆਂ ਸਹੂਲਤਾ ਹੋਣ। ਦੋ ਵੇਲੇ ਦੀਵਾਨ 'ਚ ਹਾਜ਼ਰ ਹੋਣ ਬਾਰੇ ਨੋਟਸ ਲਿਖੇ ਜਾਣ।ਲੋੜੀਦੀਆਂ ਸੇਵਾਵਾਂ ਸਫ਼ਾਈ ਬਾਰੇ ਲਿਖਿਆ ਜਾਵੇ,ਜਿਸ ਨੂੰ ਦੇਖ ਕੇ ਪ੍ਰੇਮੀ ਸੇਵਾ ਸਫ਼ਾਈ ਕਰ ਸਕਣ।ਬਿਜਲੀ ਸਵਿੱਚਾਂ ਐਵੇਂ ਨ ਛੇੜੋ,ਲੋੜ ਤੋਂ ਵੱਧ ਬਲਵ ਹਰ ਵੇਲੇ ਨ ਜਗਣ।ਪ੍ਰੇਮੀ ਜਨ ਅੰਮ੍ਰਿਤ ਕੀਰਤਨ ਕਥਾ 'ਚ ਪੋਥੀਆਂ ਪ੍ਰਕਾਸ਼ ਕਰਨ। ਇਹੁ ਹੋਆ ਹਲੇਮੀ ਰਾਜ ਜੀਉ॥ਅਨੁਸਾਰ ਆਉਣ ਵਾਲੇ ਪ੍ਰੇਮੀ ਨੂੰ ਸੌਖਾ ਸਾਹ ਆਵੇ,ਕਿ ਦਾਸਨ ਦਾਸ ਸੱਚਖੰਡ 'ਚ ਆ ਗਿਆ ਹੈ।ਬਜ਼ੁਰਗਾਂ ਨੂੰ ਗੁਰਦੁਆਰੇ ਲਿਆਉਣ 'ਤੇ ਵਾਪਿਸ ਲਿਜਾਣ ਦਾ ਪ੍ਰਬੰਧ ਹੋਵੇ। ਇਸ ਸਬੰਧ 'ਚ ਪ੍ਰਬੰਧਕ ਸਾਵਧਾਨ ਹੋਵਣ ਜੀ, ਜ਼ਰੂਰੀ ਹੈ।ਗੁਰੂ ਜੀ ਕੇ ਦੀਵਾਨ ਦੀ ਸੰਪੂਰਨਤਾ ਮਗਰੋਂ ਗੱਡੀ ਦੀ ਸੇਵਾ ਵਾਲਾ ਆਪਣਾ ਨਾਮ ਮੈਨੇਜਰ ਪਾਸ ਲਿਖਾਵੇ ਜੀ। ਇੱਥੋਂ ਦੇ ਪ੍ਰਬੰਧਕਾਂ ਬਾਰੇ ਸੂਚਨਾਵਾਂ ਜ਼ਰੂਰੀ ਹੀ ਲਿਖਣੀਆਂ ਜੀ,ਰਾਗੀ ਗ੍ਰੰਥੀ ਪਿਆਰੇ ਜੀ,ਗੈਸ, ਬਿਜਲੀ, ਚੁੱਲਿਆਂ ਬਾਰ ਬਾਰੀਆਂ ਬਾਰੇ ਸੂਚਨਾਵਾਂ ਥਾਂ ੨ ਲਿਖੀ ਜਾਵੇ। ਮੋਮ ਬੱਤੀ,ਧੂਫ ਚੂਹੀ ਆਦਿ ਦਾ ਖ਼ਿਆਲ ਰੱਖਣਾ ਜੀ।ਮਾਈਆਂ ਬੀਬੀਆਂ ਸ੍ਰੀ ਸੁਖਮਨੀ ਸਾਹਿਬ ਜੀ ਦਾ ਅੰਮ੍ਰਿਤਿ ਪਾਠ ਰੱਖਣ ਜੀ।ਲਿਖਤੀ ਪ੍ਰਚਾਰ ਭੀ ਹੋਵੇ।ਕਕਾਰ ਧਾਰਮਿਕ ਗ੍ਰੰਥ ਫਰੀ ਜਾਂ ਵਿੱਕਰੀ ਭੀ ਹੋ ਸਕਣ ਜੀ।ਹਰੇਕ ਪ੍ਰੇਮੀ ਨੂੰ ਪੋਥੀ ਪ੍ਰਕਾਸ਼ ਕਰਕੇ ਕੀਰਤਨ ਸੁਣਨ ਬਾਰੇ ਸਮਝ ਦਿਤੀ ਜਾਵੇ।ਪਾਣੀ ਵਾਧੂ ਨ ਡੋਲੋ ਜੀ, ਖ਼ਾਸ ਖ਼ਿਆਲ ਰੱਖੋ।ਗੈਸ ਬੰਦ ਕਰਨ ਦਾ ਪੂਰਾ ਖ਼ਿਆਲ ਰੱਖੋ, ਅੰਗ ਲੱਗਣ ਦਾ ਡਰ ਹੈ। ਦਸਾਂ ਪਾਤਿਸਾਹੀਆਂ ਜੀ ਦੇ ਨਾਮ ਲਿਖੋ ਜੀ, ਪੰਜ ਪਿਆਰੇ, ਚਾਰ ਸਾਹਿਬਜ਼ਾਦੇ, ਪੰਜ ਤਖ਼ਤ, ਪੰਜ ਮੁਕਤੇ, ਪੰਜੇ ਸਪੁਤ੍ਰ ਬੀਬੀ ਵੀਰੋ ਜੀ, ਪੰਜੇ ਸਪੁਤ੍ਰ ਭਾਈ ਮਨੀਰਾਮ। ਸੜਕ ਪਾਰ ਕਰਨ ਬਾਰੇ ਜ਼ਰੂਰੀ ਲਿਖਿਆ ਹੋਵੇ। ਬੱਚੇ ਰੌਲਾ ਨ ਪੌਣ,ਇਹ ਜ਼ਰੂਰੀ ਹੈ।

੩੪੧.ਪੂਰਨ ਗੁਰੂ ਜੀ ਦੇ ਲੰਗਰ ਬਾਰੇ ਖ਼ਾਸ ਪ੍ਰੇਮ ਬੇਨਤੀਆਂ:-ਹਰੇਕ ਸਿੱਖ ਸਿੱਖਣੀ,ਗੁਰੂ ਜੀ ਦੇ ਲੰਗਰ ਦੀ ਸ਼ੁਭ ਸੇਵਾ ਕਰਕੇ,ਸੱਚੇ ਸਤਿਗੁਰੂ ਸਾਹਿਬ ਜੀ ਦੀ ਭਾਰੀ ਖ਼ੁਸ਼ੀ ਪ੍ਰਾਪਤ ਕਰਨ।ਯਥਾ:-ਗੁਰ ਸੇਵਾ ਮਹਲੁ ਪਾਈਐ;ਜਗੁ ਦੁਤਰੁ ਤਰੀਐ॥ਪੂਰਨ ਗੁਰੂ ਜੀ ਕੇ ਲੰਗਰ ਦੀ ਕੁਰਸੀ ਵੱਧ ਤੋਂ ਵੱਧ ਉੱਚੀ ਹੋਵੇ।ਜਾਲ਼ੀ ਵਾਲੇ ਬਾਰ ਬਾਰੀਆਂ,ਹੇਠਲੇ ਫਰਸ਼ ਤੱਕ ਨੀਵੇਂ ਬਹੁ ਗਿਣਤੀ 'ਚ ਹੋਣ,ਜਿਸ ਕਰਕੇ ਖੁੱਲ੍ਹੀ ਹਵਾ ਚਾਨਣ ਅੰਦਰ ਆਵੇ।ਬਹੁਤੇ ਰੌਸ਼ਨਦਾਨ ਛੱਤ 'ਚ ਰੱਖੇ ਜਾਣ।ਜਿੱਥੇ ਲੰਗਰ ਪੱਕਦਾ ਹੈ,ਵੱਧ ਤੋਂ ਵੱਧ ਲੂੰਬੇ ਹੋਣ ਜਾਂ ਇਗਜ਼ਾਸਟ ਪੱਖੇ ਲਾਏ ਜਾਣ।ਪੂਰਨ ਪ੍ਰੇਮ ਸ਼ਰਧਾ ਇਕਾਗ੍ਰਤਾ ਨਾਲ ਦਰਮਿਆਨੀ ਅੱਗ 'ਤੇ ਭਾਜੀ ਰਿੰਨ੍ਹੋ, ਬਈ ਸਤਿਗੁਰੂ ਸਾਹਿਬ ਜੀ ਨੂੰ ਭੋਗ ਲੁਆਉਣਾ ਹੈ ਅਤੇ ਸ੍ਰੀ ਗੁਰੂ ਜੀ ਦੀ ਸਤਿਸੰਗਤ ਜੀ ਨੇ ਛਕਣਾ ਹੈ। ਮੋਟੀਆਂ ੨ ਲੱਕੜਾਂ ਡਾਹ ਕੇ ਜਾਂ ਗ਼ੈਸ ਨੂੰ ਤੇਜ਼ ਕਰਕੇ ਲੰਗਰ ਨੂੰ ਜਾਲ਼ ਦੇਣਾ ਮਹਾਂ ਪਾਪ ਹੈ। ਖ਼ਾਸ ਪ੍ਰੇਮ ਬੇਨਤੀ ਹੈ ਕਿ ਲੂਣ ਮਿਰਚ ਦਰਮਿਆਨਾ ਹੋਵੇ। ਅੱਗ ਥੋੜ੍ਹੀ ੨ ਲੋੜ ਅਨੁਸਾਰ ਡਾਹੁੰਦੇ ਰਹੋ, ਜਿਸ ਕਰਕੇ ਜਗਦੀ ਰਹੇ। ਲੋਹ ਜ਼ਿਆਦਾ ਪਤਲੀ ਨਹੀਂ ਹੋਣੀ ਚਾਹੀਦੀ। ਜੇ ਅੱਗ ਜ਼ਿਆਦਾ ਹੋਵੇ, ਤਾਂ ਅੱਗ

'ਤੇ ਪਾਣੀ ਦਾ ਛਿੱਟਾ ਮਾਰਦੇ ਰਹੋ।ਸਾਂਝਾ ਕੰਮ ਜਾਣ ਕੇ, ਲਾਪ੍ਰਵਾਹੀ ਨਹੀਂ ਕਰਨੀ। ਚੰਗੇ ਸਿਆਣੇ ਬੰਦੇ ਭੀ ਜੁੰਮੇਵਾਰੀ ਨਹੀਂ ਸਮਝਦੇ। ਜਲਦੀ ੨ ਅੰਨ ਸਾੜ ਕੇ,ਸੁੱਟੀ ਜਾਂਦੇ ਹਨ। ਇਹ ਭਾਰੀ ਗ਼ਲਤੀ ਹੈ। ਇੱਕ ਪ੍ਰੇਮੀ ਦੀ ਖ਼ਾਸ ਜੁੰਮੇਵਾਰੀ ਹੋਵੇ, ਜੋ ਕੰਟ੍ਰੋਲ ਕਰੇ। ਜਾਪ ਕਰਕੇ ਵਧੀਆ ਗੱਫ਼ੇ ਫੁਲਾ ਕੇ ਲਾਹੋ।ਹਰ ਇੱਕ ਚੀਜ਼ ਕੁੱਤੇ ਬਿੱਲੇ ਚੂਹੇ ਕਿਰਲੀ ਤੋਂ ਚੰਗੀ ਤਰ੍ਹਾਂ ਢਕ ਕੇ ਰੱਖੋ ਜੀ।ਨੰਗੇ ਪਦਾਰਥ 'ਚ ਕਿਰਲੀ ਡਿੱਗੇ ਤਾਂ ਨਿਰੀ ਜ਼ਹਿਰ ਹੈ।ਆਚਾਰ, ਦਾਲ਼ਾਂ,ਕਣਕ ਆਦਿ ਨੂੰ ਧੁੱਪ ਲੁਆਉਂਦੇ ਰਹੋ।ਆਟਾ ਢੋਲੀਆਂ 'ਚ ਢਕ ਸਵਾਰ ਕੇ ਰੱਖੋ,ਨੰਗ੍ਹਾ ਨਹੀਂ ਰੱਖਣਾ।

ਸੱਚੇ ਪਾਤਿਸਾਹ ਜੀ ਦੇ ਲੰਗਰ 'ਚ, ਜੂਠ ਦੀ ਸਫ਼ਾਈ ਸੇਵਾ ਕਰਨ ਵਾਲੇ ਪ੍ਰੇਮੀ, ਪ੍ਰੇਮ ਦ੍ਰਿੜਤਾ ਨਿਸਚੇ ਨਾਲ ਸੇਵਾ ਕਰਦਿਆਂ, ਵਾਹਿਗੁਰੂ ਮੰਤ੍ਰ ਦਾ ਜਾਪ ਕਰਕੇ ਨਿਹਾਲ ਹੋ ਜਾਂਦੇ ਹਨ। ਜਿਹੜੀ ਸੇਵਾ ਅੜੀ ਹੋਵੇ, ਜਿਸ ਨੂੰ ਕੋਈ ਭੀ ਨ ਕਰਦਾ ਹੋਵੇ, ਸਚਿਆਰ ਸਿੱਖ ਓਸ ਸੇਵਾ ਨੂੰ ਕਰਕੇ ਸਤਿਗੁਰਾਂ ਦੀ ਖ਼ੁਸ਼ੀ ਪ੍ਰਾਪਤ ਕਰਦੇ ਹਨ। ਪੂਰਨ ਬ੍ਰਹਮਗਿਆਨੀ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ ਫੁਰਮਾਉਂਦੇ, "ਭਾਈ! ਜਿਵੇਂ ੨ ਪ੍ਰੇਮੀ ਗੁਰੂ ਕੇ ਲੰਗਰ ਦੇ ਜੂਠੇ ਭਾਂਡਿਆਂ ਦੀ ਜੂਠ ਲਾਹੁੰਦੇ ਹਨ,ਤਿਵੇਂ ੨ ਉਨ੍ਹਾਂ ਦੀ ਜਨਮਾਂ ੨ ਦੀ ਮੈਲ਼ ਲਹਿੰਦੀ ਹੈ।" ਜੂਠੇ ਸੁੱਚੇ ਭਾਂਡੇ ਧੋਣ ਲਈ,ਟੂਟੀਆਂ ਅੱਡੋ ਅੱਡ ਹੋਣ। ਜੂਠਾ ਭਾਂਡਾ ਪਹਿਲਾਂ ਧੋਵੋ ਫੇਰ ਮਾਂਜੋ, ਫੇਰ ਧੋ ਕੇ ਸੁਕਾਉ। ਜੇਕਰ ਭਾਂਡਿਆਂ ਦੀ ਸਫ਼ਾਈ ਪੂਰੀ ਨਹੀਂ ਹੁੰਦੀ, ਤਾਂ ਕਿਰਕ ਪੈ ਜਾਂਦੀ ਹੈ। ਜੂਠਾ ਰੇਤਾ ਬਦਲਦੇ ਰਹਿਣਾ ਚਾਹੀਦਾ ਹੈ।ਐਸੀ ਸਫ਼ਾਈ ਕਰਨ ਵਾਲੇ ਨੂੰ ਕੋਟਾਨ ਕੋਟਿ ਜੱਗਾਂ ਨਾਲੋਂ ਵੱਧ ਪੁੰਨ ਹੈ। ਭਾਂਡਾ ਆਪ ਨਹੀਂ ਲੈਣਾ ਜੀ, ਕਈਆਂ ਦੇ ਹੱਥ ਜੂਠੇ ਹੁੰਦੇ ਹਨ। ਭਾਂਡੇ ਮਾਂਜਣ ਲਈ ਮਿੱਟੀ ਰੇਤਾ, ਜੋੜਿਆਂ ਤੋਂ ਪਾਸੇ ਹੋਵੇ। ਸੁੱਚੇ, ਜੂਠੇ ਭਾਂਡੇ ਵੱਖ ੨ ਰੱਖੋ।ਰਾਤ ਨੂੰ ਬਰਤਨ ਮਾਂਜ ਕੇ ਅੰਦਰ ਰੱਖੋ,ਜਿਸ ਕਰਕੇ ਕੁੱਤੇ ਮੂੰਹ ਨਾ ਪਾਉਣ।

ਇੱਕ ਜਗ੍ਹਾ ਦੇਖਿਆ ਸ਼ਰਾਬ ਤਮਾਕੂ ਵਰਤਣ ਵਾਲਾ ਹਲਵਾਈ,ਗੁਰੂ ਕਾ ਲੰਗਰ ਤਿਆਰ ਕਰਨ ਲਾਇਆ। ਇਹ ਸਤਿਗੁਰਾਂ ਦੀ ਆਗਿਆ ਦੇ ਬਿਲਕੁਲ ਹੀ ਉਲਟ ਹੈ।ਸਤਿਸੰਗਤ ਜੀ ਜਾਪ ਕਰਦਿਆਂ ਆਪ ਸੇਵਾ ਕਰਨ। ਯਥਾ:-ਗੁਰੁ ਸੇਵਉ;ਕਰਿ ਨਮਸਕਾਰ॥ਆਜੁ ਹਮਾਰੈ ਮੰਗਲਚਾਰ॥

ਕਣਕ ਛੱਟ ਚੁਣ ਕੇ,ਸਾਫ਼ ਕਰਕੇ ਚੰਗੀ ਤਰ੍ਹਾਂ ਮਲ਼ ੨ ਕੇ,ਚੰਗੀ ਤਰ੍ਹਾਂ ਧੋ ਕੇ ਗੁਰੂ ਜੀ ਦੇ ਲੰਗਰ ਲਈ ਪੀਸਾਈ ਜਾਵੇ।ਆਟੇ ਮਿੱਲ ਵਾਲਿਆਂ ਪਾਸ ਜਾਣ ਤੋਂ,ਉਸ ਵੇਲੇ ਸੱਜਰਾ ਆਟਾ ਪੀਹ ਦਿੰਦੇ ਹਨ।ਇਸ ਲਈ ਆਟੇ ਮਿੱਲ ਤੋਂ,ਆਪ ਮੋਟਾ ਪੀਸਾ ਕੇ ਸੱਜਰਾ ਆਟਾ ਲਿਆਂਦਾ ਜਾਵੇ ਜੀ।ਸੱਜਰਾ ਮੋਟਾ ਅਣਛਾਣਿਆਂ ਆਟਾ,ਕਬਜ਼ੀ ਦਮੇ ਖੰਘ ਬਲੱਡ ਸ਼ੁਗਰ ਸੌ ਰੋਗਾਂ ਤੋਂ ਬਚਾਉਂਦਾ ਹੈ।ਜਿਹੜਾ ਆਟਾ ਘਰੋਂ ਜਾਂ ਸਟੋਰ ਤੋਂ ਗੁਰਦੁਆਰੇ ਸਾਹਿਬ ਜੀ ਲਿਜਾਈਏ,ਉਹ ਸੁੰਡੀ ਸੁੱਸਰੀ ਵਾਲਾ ਪੁਰਾਣਾ ਨ ਹੋਵੇ।ਬਹੁਤ ਹੀ ਜ਼ਰੂਰੀ ਹੈ ਕਿ ਸੱਜਰੀ ਭਾਜੀ,ਕੱਟਣ ਤੋਂ ਪਹਿਲਾਂ,ਚੰਗੀ ਤਰ੍ਹਾਂ ਧੋਤੀ ਜਾਵੇ,ਕੱਟ ਕੇ ਫੇਰ ਧੋਤੀ ਜਾਵੇ। ਪੋਣੇ ਸਾਫ਼ ਕਰੋ, ਆਟਾ ਗੁੰਨ੍ਹਣ ਤੋਂ ਪਹਿਲਾਂ, ਚੰਗੀ ਤਰ੍ਹਾਂ ਭਾਂਡਾ ਸਾਫ਼ ਕਰਕੇ,ਆਪਣੇ ਹੱਥਾਂ ਦੀ ਮੈਲ਼ ਲਾਹੋ।ਆਟਾ ਢਕਣ ਲਈ ਪੋਣਾ

ਪਹਿਲਾਂ ਹੀ ਪਾਸ ਰੱਖੋ, ਜਿਸ ਕਰਕੇ ਮੱਖੀਆਂ ਨ ਬੈਠਣ।ਆਟਾ ਗੁੰਨ੍ਹਦਿਆਂ ਮੁੜ੍ਹਕਾ ਵਿੱਚ ਨਹੀਂ ਸੁੱਟਣਾ।ਕਛੈਹਰੇ,ਮੁਛੈਹਰੇ ਨੂੰ ਹੱਥ ਨਹੀਂ ਲਾਉਣੇ,ਮੂੰਹ ਢਕ ਕੇ ਆਟਾ ਚੰਗੀ ਤਰ੍ਹਾਂ ਗੁੰਨ੍ਹਣਾ।ਚਕਲਾ ਵੇਲਣਾ ਚੰਗੀ ਤਰ੍ਹਾਂ ਧੋਵੋ,ਤਵੀ ਸਾਫ਼ ਕਰਕੇ ਪ੍ਰਛਾਦੇ ਬਣਾਓ।ਪ੍ਰਛਾਦਾ ਬਣਾ ਕੇ,ਪ੍ਰਾਂਤ ਆਟਾ ਗੁੰਨ੍ਹਣ ਵਾਲੀ ਮਸ਼ੀਨ ਚੰਗੀ ਤਰ੍ਹਾਂ ਧੋ ਕੇ ਰੱਖੋ। ਕਿਸੇ ਭੀ ਭਾਂਡੇ ਨੂੰ ਪੈਰ ਨਹੀਂ ਲਾਉਣੇ।ਸਾਫ਼ ਪੌਣੇ ਨਾਲ ਆਟਾ ਢਕ ਕੇ ਰੱਖਣਾ,ਬਹੁਤ ਹੀ ਜ਼ਰੂਰੀ ਹੈ। ਰੋਟੀਆਂ ਦੀ ਭਾਫ਼ ਕੱਢ ਕੇ,ਵਲ੍ਹੇਟ ਦੇਵੋ,ਤਾਂ ਜੋ ਠੰਢੀਆਂ ਨ ਹੋਣ।

ਹਰੇਕ ਗੁਰੂ ਘਰ 'ਚ ਰਹਿਣ ਵਾਲੇ ਸਾਰੇ,ਪ੍ਰੇਮੀ ਚਾਹ ਕੌਫ਼ੀ ਆਦਿ ਸਾਰੇ ਨਸ਼ੇ ਤਿਆਗਣ।ਚੋਰੀ ਮਲਾਈ ਖਾਣ ਵਾਲਾ ਮਸੰਦ ਹੈ।ਵੰਡ ਕੇ ਛਕਣਾ ਅਨੰਦ ਹੈ।ਜਿਤਨੀ ਭੁੱਖ ਹੋਵੇ,ਉਸ ਦਾ ਚੌਥਾ ਭਾਗ,ਘੱਟ ਛਕਣਾ ਚਾਹੀਦਾ ਹੈ,ਭਾਵ ਜੇ ਚੌਂਹ ਰੋਟੀਆਂ ਦੀ ਭੁੱਖ ਹੋਵੇ ਤਾਂ ਤਿੰਨ ਹੀ ਛਕੋ।ਜੋੜਾ,ਚਪਲੀ,ਚੂੜੀਆਂ ਪਾ ਕੇ,ਨਹੁੰ ਵਧਾ ਕੇ ਸੇਵਾ ਨਹੀਂ ਕਰਨੀ।ਸਿਰ ਢਕ ਕੇ ਰੱਖਣਾ ਚਾਹੀਦਾ ਹੈ।ਸੇਵਾ ਕਰਦਿਆਂ ਜਾਪ ਕਰਨਾ ਅਤੀ ਹੀ ਜ਼ਰੂਰੀ ਹੈ,ਗੱਲਾਂ ਕਰਨੀਆਂ ਮਹਾਂ ਪਾਪ ਹੈ। ਗੱਲਾਂ ਕਰਕੇ ਪਦਾਰਥ 'ਤੇ ਥੁੱਕ ਨ ਸੁੱਟੋ। ਸਤਿਸੰਗਤ 'ਚ, ਸੱਚੇ ਪਾਤਿਸਾਹ ਜੀ ਵਸਦੇ ਹਨ।ਯਥਾ:-ਮਿਲਿ ਸਤਸੰਗਤਿ ਖੋਜੁ ਦਸਾਈ;ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ॥ਇਸ ਕਰਕੇ ਸਤਿਸੰਗਤ ਜੀ ਦੇ ਪ੍ਰਛਾਦਾ ਛਕਣ ਸਮੇਂ,ਪਾਣੀ ਵਰਤਾਉਣਾ ਵੱਡਾ ਪੁੰਨ ਹੈ।ਜਿਹੜੇ ਸਤਿਸੰਗਤ ਜੀ 'ਚ ਜਲ ਨਹੀਂ ਵਰਤਾਉਂਦੇ, ਉਹ ਆਲਸੀ,ਸੱਚੇ ਸਤਿਗੁਰਾਂ ਦੀ ਖ਼ੁਸ਼ੀ ਨਹੀਂ ਲੈ ਸਕਦੇ।

ਤ੍ਵਪ੍ਰਸਾਦਿ॥ਲੰਗਰ ਵਰਤਾਉਣ ਤੋਂ ਪਹਿਲਾਂ,ਪੰਜ ਸ਼ਬਦ ਪੜ੍ਹੋ।ਭੋਗ ਲੁਆਉਣਾ ਅਤੀ ਜ਼ਰੂਰੀ ਹੈ। ਵਰਤਾਵੇ ਇੱਕੋ ਜਿਹਾ ਵਰਤਾਰਾ ਦੇਣ।ਵਰਤਾਵਿਆਂ ਨੇ ਕਿਸੇ ਦੇ ਹੱਥ 'ਚ ਭਾਂਡਾ ਪਰਛਾਦਾ ਆਦਿ ਕੋਈ ਭੀ ਚੀਜ਼ ਨਹੀਂ ਫੜਾਉਣੀ। ਰੋਟੀ ਉਪਰੋਂ ਸਤਿਕਾਰ ਨਾਲ ਸੁੱਟ ਦੇਣੀ। ਬੀੜਾ, ਤਮਾਕੂ ਵਰਤਣ ਵਾਲਾ, ਸਤਿਗੁਰੂ ਸਾਹਿਬ ਜੀ ਦੇ ਲੰਗਰ 'ਚ ਭਾਂਡਿਆਂ ਨੂੰ ਹੱਥ ਨ ਲਾਵੇ।ਹਰੇਕ ਚੀਜ਼ ਢਕ ਕੇ ਲਿਜਾਣੀ ਚਾਹੀਦੀ ਹੈ,ਜਿਸ ਕਰਕੇ ਮੱਖੀ ਨ ਡਿੱਗੇ।ਸ੍ਰੀ ਸਤਿਗੁਰੂ ਸਾਹਿਬ ਜੀ ਦੇ ਲੰਗਰ 'ਚ ਜਾਂ ਘਰ 'ਚ ਸੰਤੋਖ ਦੇਣ ਵਾਲੀਆਂ ਤੁਕਾਂ ਦੀ ਲਗ ਮਾਤ੍ਰ ਸੋਧ ਕੇ ਕੰਧਾਂ 'ਤੇ ਸ਼ੁੱਧ ਲਿਖਣੀਆਂ ਚਾਹੀਦੀਆਂ ਹਨ,ਜਾਂ ਸ਼ੀਸ਼ਿਆਂ 'ਚ ਜੜਾ ਕੇ ਲਾਈਆਂ ਜਾਣ,ਜਿਸ ਕਰਕੇ ਬਹਿੰਦਿਆਂ ਉਠਦਿਆਂ ਪ੍ਰਛਾਦਾ ਛਕਦਿਆਂ ਪੜ੍ਹਨ ਤੋਂ,ਮਨ ਗੁਰੂ ਚਰਨ-ਕਮਲਾਂ ਨਾਲ ਜੁੜੇ।ਲਿਖੀ ਬਾਣੀ ਵੱਲ ਪੈਰ ਨਹੀਂ ਕਰਨੇ ਚਾਹੀਦੇ।

ਪਰਮਪੂਜਨੀਕ ਧਰਮੀ ਪਿਤਾ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਪ੍ਰਛਾਦਾ ਲਿਜਾ ਕੇ, ਅਰਦਾਸ ਕਰਕੇ ਕ੍ਰਿਪਾਨ ਭੇਟ ਕਰੋ।ਅਰਦਾਸ ਵਾਲੇ ਜਲ ਨੂੰ ਵੰਡ ਕੇ ਹੀ ਛਕੋ,ਡੋਲ੍ਹਣਾ ਨਹੀਂ।ਅਰਦਾਸ ਕਰਕੇ ਦਾਲ਼ ਦਾਲ਼ੇ ਵਿੱਚ,ਪ੍ਰਛਾਦਾ ਪ੍ਰਛਾਦਿਆਂ 'ਚ ਮਿਲਾ ਦੇਵੋ।ਸੱਚੇ ਸਤਿਗੁਰੂ ਸ੍ਰੀ ਗੁਰੂ ਦਸਵੇਂ ਪਾਤਿਸਾਹ ਜੀ ਨੇ ਕ੍ਰਿਪਾਨ ਭੇਟ ਕਰਨ ਦੀ ਮਰਯਾਦਾ ਆਪ

ਤੋਰੀ ਹੈ, ਸ਼ਸ਼ਤ੍ਰਾਂ ਨੂੰ ਆਪਣੇ ਪੀਰ ਕਿਹਾ ਹੈ। ਯਥਾ:- ਅਸ ਕ੍ਰਿਪਾਨ ਖੰਡੋ ਖੜਗ;ਤੁਪਕ ਤਬਰ ਅਰੁ ਤੀਰ॥ਸੈਫ ਸਰੋਹੀ ਸੈਹਥੀ; ਯਹੈ ਹਮਾਰੈ ਪੀਰ॥(ਸ੍ਰੀ ਦਸਮ ੭੧੭)

ਗੁਰਮਤਿ ਅਨੁਸਾਰ ਪ੍ਰਛਾਦਾ ਛਕਣ ਤੋਂ ਬਾਅਦ ਜੂਠ ਨਹੀਂ ਛੱਡਣੀ। ਜੀਵ,ਜੂਠ ਛੱਡਣ 'ਚ ਵੱਡਪੁਣਾ ਮੰਨਦਾ ਹੈ,ਪਰ ਧੰਨ ਗੁਰੂ ਮਹਾਰਾਜ ਜੀ ਦੀ ਮਰਯਾਦਾ,ਜੋ ਬੜੀ ਹੀ ਉੱਚੀ ਸੁੱਚੀ ਹੈ,ਐਸੀ ਮਰਯਾਦਾ ਹੋਰ ਕਿਸੇ ਨੇ ਨਹੀਂ ਬਣਾਈ।ਇੱਕ ਪਾਸੇ ਗ੍ਰੀਬ ਪ੍ਰਜਾ ਭੁੱਖੀ ਰਹਿੰਦੀ ਹੈ,ਦੂਜੇ ਪਾਸੇ ਅਮੀਰ ਆਦਮੀ ਹੋਛੇ ਪੁਣੇ 'ਚ ਜੂਠ ਛੱਡਦੇ ਹਨ। ਜੇ ਸਾਰੀ ਦੁਨੀਆਂ ਹੀ ਗੁਰੂ ਸਾਹਿਬ ਜੀ ਦੇ ਇਸ ਗੁਣ ਨੂੰ ਮੰਨੇ, ਤਾਂ ਨਿੱਤ ਦਾ ਕਿਤਨਾ ਪਦਾਰਥ ਜੋ ਬਰਬਾਦ ਹੁੰਦਾ ਹੈ, ਉਹ ਬਚ ਜਾਵੇ। ਸੌ ਸਾਲ 'ਚ ਕਿਤਨਾ ਪਦਾਰਥ ਗ੍ਰੀਬਾਂ ਦੇ ਮੂੰਹ 'ਚ ਪਵੇ। ਸਤਿਗੁਰੂ ਸਾਹਿਬ ਜੀ ਦੇ ਬਹੁਤ ਭਾਰੀ ਉੱਚੇ ਗੁਣ ਹਨ, ਜਿਨ੍ਹਾਂ ਨੇ ਹਰ ਪ੍ਰਕਾਰ ਦੀ ਸੁਚੱਜੀ ਸਚਿਆਰੀ ਮਰਯਾਦਾ ਬਣਾ ਕੇ ਸ੍ਰਬੱਤ ਦਾ ਭਲਾ ਕੀਤਾ ਹੈ।

੩੪੨.ਪੂਰਨ ਗੁਰੂ ਜੀ ਦੇ ਘਰ 'ਚ ਡਾਲੀ:- ਗੁਰੂ ਘਰ 'ਚ ਡਾਲੀ ਦੀ ਜੋ ਮਰਯਾਦਾ ਹੈ, ਇਹ ਬਹੁਤ ਹੀ ਚੰਗੀ ਹੈ। ਡਾਲੀ ਕਰਕੇ ਨਵੇਂ ਤੋਂ ਨਵੇਂ ਸ੍ਰੀ ਗੁਰਦੁਆਰੇ ਸਾਹਿਬ ਜੀ 'ਚ ਭੀ ਚੜ੍ਹਦੀ ਕਲਾ ਹੋ ਜਾਂਦੀ ਹੈ। ਆਏ ਪ੍ਰੇਮੀ ਦੇ ਮੁਖ 'ਚ ਦੁੱਧ ਪ੍ਰਛਾਦਾ ਪੈਂਦਾ ਹੈ। ਜਿਸ ੨ ਘਰੋਂ ਪ੍ਰਛਾਦਾ ਜਾਂਦਾ ਹੈ, ਉਨ੍ਹਾਂ ਦਾ ਭੀ ਭਲਾ ਹੁੰਦਾ ਹੈ। ਡਾਲੀ ਦੀ ਸੰਭਾਲ ਇਸ ਤਰ੍ਹਾਂ ਹੋਵੇ ਕਿ ਅੰਨ ਦੁੱਧ ਦੀ ਬੇਅਦਬੀ ਨ ਹੋਵੇ। ਰਾਤ ਨੂੰ ਜੋ ਦਾਲ਼ ਲਿਆਈ ਜਾਂਦੀ ਹੈ, ਉਹ ਸਵੇਰ ਨੂੰ ਖ਼ਰਾਬ ਹੋਣ ਤੋਂ ਡੋਲ੍ਹੀ ਜਾਂਦੀ ਹੈ, ਇਸ ਲਈ ਜਿਤਨੀ ਛਕਣੀ ਹੋਵੇ, ਉਤਨੀ ਉਗ੍ਰਾਹੀ ਜਾਵੇ। ਇਸ ਗ਼ਲਤ ਖ਼ਿਆਲ ਕਰਕੇ ਗੱਫ਼ੇ ਬੇਹੇ ਖ਼ਰਾਬ ਹੁੰਦੇ ਹਨ,ਕਿ ਕੋਈ ਆ ਜਾਵੇਗਾ। ਉਸ ਸਮੇਂ ਕੋਈ ਸੁੱਕੀ ਚੀਜ਼ ਦਿਤੀ ਜਾ ਸਕਦੀ ਹੈ ਜੀ। ਕਿਸੇ ਦਾ ਆਉਣਾ ਤਾਂ ਕਦੇ ਕਦਾਈਂ ਹੁੰਦਾ ਹੈ। ਦੁਨੀਆਂ ਭਰ ਦੇ ਗੁਰੂ ਘਰਾਂ 'ਚ, ਮਣਾਂ ਮੂੰਹੀਂ ਅੰਨ ਨਿਤਾ-ਪ੍ਰਤੀ ਖ਼ਰਾਬ ਹੋ ਜਾਂਦਾ ਹੈ, ਜੋ ਸਤਿਗੁਰੂ ਤੀਜੇ ਪਾਤਿਸਾਹ ਜੀ ਦੀ ਮਰਯਾਦਾ ਦੇ ਉਲਟ ਹੈ।ਸਤਿਗੁਰੂ ਤੀਜੇ ਪਾਤਿਸਾਹ ਜੀ ਦਾ ਹੁਕਮ ਸੀ,"ਪ੍ਰੇਮੀਓਂ! ਲੰਗਰ ਵਿੱਚ ਗ੍ਰੀਬਾਂ ਅਤੇ ਕੁੱਤਿਆਂ ਨੂੰ ਅੰਨ ਦੇਣ ਤੋਂ ਬਾਅਦ ਡੰਗਰਾਂ ਨੂੰ ਪਾ ਦੇਵੋ। ਜੇਕਰ ਹੋਰ ਭੀ ਵਾਧੂ ਹੋਵੇ, ਤਾਂ ਉਹ ਬਿਆਸ ਦਰਿਆ 'ਚ ਪਾ ਦੇਵੋ। ਪਾਣੀ ਦੇ ਘੜੇ ਭੀ ਮੂਧੇ ਮਾਰ ਦਿਉ। ਰਾਤ ਨੂੰ ਲੰਗਰ 'ਚ ਕੋਈ ਭੀ ਜੂਠਾ ਭਾਂਡਾ ਨਹੀਂ ਰੱਖਣਾ।" ਐਥੋਂ ਤੱਕ ਸੱਚੀ ਸਚਿਆਰੀ ਮਰਯਾਦਾ ਸੀ।ਇਹ ਸੱਚੀ ਸਚਿਆਰੀ ਮਰਯਾਦਾ ਹਰ ਗੁਰੂ ਘਰ 'ਚ ਮੰਨੀ ਜਾਵੇ। ਡਾਲੀ ਲਿਆਉਣ ਵਾਲੇ ਭੀ ਸਮਝਣ ਕਿ ਅਸੀਂ ਜਿਸ ੨ ਘਰੋਂ ਲੰਗਰ ਲਿਆਂਦਾ ਹੈ, ਇਸ ਦਾ ਬੋਝ ਅਸਾਡੇ 'ਤੇ ਹੈ, ਉਹ ਕਿਸੇ ਦੇ ਮੂੰਹ 'ਚ ਪੈ ਜਾਵੇ ਤਾਂ ਬਹੁਤ ਹੀ ਚੰਗਾ ਹੈ। ਉੱਚੀ ਸੁੱਚੀ ਸਚਿਆਰੀ ਮਰਯਾਦਾ ਹੀ ਸ਼ੁਭ ਸੱਚਾ ਪ੍ਰੇਮ ਪ੍ਰਚਾਰ ਬਣ ਜਾਂਦੀ ਹੈ। ਜੇਕਰ ਗੁਰੂ ਸੰਗਤਾਂ ਜੀ ਸ੍ਰੀ ਗੁਰਦੁਆਰੇ ਸਾਹਿਬ ਜੀ ਵਿਖੇ,ਅੰਮ੍ਰਿਤ ਰੂਪ ਲੰਗਰ ਜਾਪ ਕਰਦਿਆਂ ਬਨਾਉਣ ਦਾ ਉੱਦਮ ਕਰਨ ਤਾਂ ਹੋਰ ਭੀ ਚੰਗਾ ਹੈ। ਸਮਾਜ ਵਿੱਚ ਸ਼ੁਭ ਸੇਵਾ ਦੀ ਪ੍ਰਪਾਟੀ ਪਈ ਰਹੇ।ਖ਼ਾਸ ਕਰਕੇ ਗੁਰਬਾਣੀ ਪੜ੍ਹਨ ਵਾਲੇ ਵਿੱਦਿਆਰਥੀਆਂ, ਸਤਿਸੰਗਤ ਜੀ ਨੂੰ ਸੱਜਰਾ ਲੰਗਰ ਮਿਲਣਾ ਚਾਹੀਦਾ ਹੈ। ਇਸ

ਲਈ ਦੁੱਧ ਆਟਾ ਕਣਕ ਸੁੱਕੀ ਦਾਲ਼ ਘਿਉ ਆਦਿ ਦੀ ਡਾਲੀ ਕੀਤੀ ਜਾਵੇ। ਬੇਹੇ ਅੰਨ ਤੋਂ ਨੀਂਦ, ਦਲਿੱਦ੍ਰ, ਬੀਮਾਰੀ ਵਧਦੀ ਹੈ। ਜਿੱਥੇ ੨ ਲੰਗਰ ਚਲਦੇ ਹਨ, ਓੱਥੇ ੨ ਭਾਰੀ ਰੌਣਕਾਂ ਚਾਅ ਉਤਸ਼ਾਹ ਖ਼ੁਸ਼ੀ ਖੇੜੇ ਬਣੇ ਹੀ ਰਹਿੰਦੇ ਹਨ, ਉਨ੍ਹਾਂ ਅਸਥਾਨਾਂ ਦੇ ਨਾਮ ਜਗੀਰਾਂ ਭੀ ਲੱਗੀਆਂ ਹੋਈਆਂ ਹਨ। ਗੁਰਸਿੱਖੀ ਦੇ ਪ੍ਰਚਾਰ ਦਾ ਕਾਰਨ ਲੰਗਰ ਹੀ ਹੈ। ਨਿਮ੍ਰਤਾ ਸਹਿਤ ਪ੍ਰੇਮ ਬੇਨੰਤੀ ਹੈ ਕਿ ਸਿੱਖ ਸਿੱਖਣੀਆਂ ਲੰਗਰ 'ਚ ਜਾ ਕੇ,ਸੇਵਾ ਕਰਦੇ ਰਹਿਣ ਤਾਂ ਬੜੀ ਹੀ ਚੜ੍ਹਦੀ ਕਲਾ ਹੋਵੇ। ਵੱਡੇਪੁਣੇ ਕਰਕੇ ਸੇਵਾ ਛੱਡ ਦਿਤੀ ਹੈ। ਸ੍ਰੀਰ ਨਿਕੰਮੇ ਨਿਕਾਰੇ ਹੋ ਗਏ ਹਨ। ਸਤਿ ਸੰਤੋਖ ਦਇਆ ਧਰਮ ਵੀਚਾਰ ਨਿਮ੍ਰਤਾ, ਗ੍ਰੀਬੀ ਪ੍ਰੇਮ ਵੈਰਾਗ ਆਦਿ ਗੁਣ ਸੇਵਾ ਕਰਕੇ ਹੀ ਪ੍ਰਾਪਤ ਹੁੰਦੇ ਹਨ। ਹਜ਼ੂਰ ਦਾ ਹੁਕਮ ਹੈ, ਦੇਗ ਤੇਗ ਜਗ ਮੈ ਦੋਊ ਚਲੈ॥ਰਾਖ ਆਪ ਮੁਹਿ ਅਉਰ ਨ ਦਲੈ॥੪॥) ਦੇਗ਼ ਤੇਗ ਫ਼ਤੇਹ॥) ਅਕਾਲ ਪੁਰਖ ਜੀ ਸਹਾਯ,ਦੇਗ਼ੋ ਤੇਗ਼ੋ ਫ਼ਤਹ,ਨੁਸਰਤ ਬੇਦਰੰਗ।ਯਾਫ਼ਤਜ਼ ਨਾਨਕ ਗੁਰੂ ਗੋਵਿੰਦ ਸਿੰਘ।

ਖ਼ਾਸ ਪ੍ਰੇਮ ਬਿਨੈ:- ਦੁੱਧ,ਆਟੇ,ਕੱਚੀ ਭਾਜੀ ਆਦਿ ਸਮੱਗ੍ਰੀ ਦੀ ਡਾਲੀ ਕੀਤੀ ਭਾਵ ਮੰਗ ਕੇ ਲਿਆਂਦੀ ਜਾਵੇ,ਜਿਸ ਕਰਕੇ ਵਿੱਦਿਆਰਥੀ ਸੱਜਰਾ ਪ੍ਰਛਾਦਾ ਛਕਣ ਅਤੇ ਬੇਹਾ ਅੰਨ ਬਰਬਾਦ ਨ ਹੋਵੇ।ਡਾਲੀ ਦੀ ਠੰਢੀ ਬੇਹੀ ਰੋਟੀ ਦਾਲ਼ ਅਲਸ ਨੀਂਦ ਰੋਗ ਲਾਉਂਦੀ ਹੈ।ਗ੍ਰੀਬ ਵਿਦਿਆਰਥੀ ਨੂੰ ਸੱਜਰਾ ਗਰਮ ੨ ਲੰਗਰ ਮਿਲੇ,ਜਿਸ ਕਰਕੇ ਰੋਗ ਆਲਸ ਤੋਂ ਬਚ ਕੇ,ਵੱਧ ਤੋਂ ਵੱਧ ਵਿਦਿਆ ਪੜ੍ਹੇ।ਗੁਰੂ ਸੇਵਾ ਚਾਅ ਨਾਲ ਕਰਕੇ,ਪੂਰਨ ਗੁਰੂ ਜੀ ਦੀ ਖੁਸ਼ੀ ਦੀਆਂ ਬੇਅੰਤ ਪਾਤਿਸਾਹੀਆਂ ਪ੍ਰਾਪਤ ਕਰਕੇ ਨਿਹਾਲ ਹੋਵੇ ਜੀ।

ਗੁਰਪ੍ਰਸਾਦਿ॥ ਕਈ ਆਦਮੀ ਸ੍ਰੀ ਗੁਰਦੁਆਰੇ ਸਾਹਿਬ ਜੀ 'ਚ ਦੁੱਧ ਰਿੜਕਣ ਨੂੰ ਚੰਗਾ ਨਹੀਂ ਸਮਝਦੇ। ਗੁਰੂ ਘਰ 'ਚ ਦੁੱਧ ਰਿੜਕਣਾ ਬਹੁਤ ਚੰਗਾ ਹੈ, ਓਹੀ ਘਿਉ ਦੇਗ਼ ਜਾਂ ਸਤਿਸੰਗਤਾਂ ਦੇ ਲੰਗਰ 'ਤੇ ਲਾਇਆ ਜਾਵੇ ਜਾਂ ਵੇਚ ਕੇ ਗੁਰੂ ਸੇਵਾ 'ਚ ਲਾਇਆ ਜਾਵੇ। ਜੇ ਦੁੱਧ ਨ ਰਿੜਕੀਏ ਤਾਂ ਦਹੀਂ ਖ਼ਰਾਬ ਹੋ ਜਾਂਦਾ ਹੈ। ਪੂਰਨ ਬ੍ਰਹਮਗਿਆਨੀ ਬਾਬੇ ਗੁਰਮੁਖਿ ਸਿੰਘ ਜੀ ਦੀ ਸੰਪ੍ਰਦਾਯ 'ਚ ਦੁੱਧ ਰਿੜਕਣ ਦੀ ਪ੍ਰਪਾਟੀ ਹੈ। ਦੂਰੋਂ ੨ ਗੱਡੀਆਂ 'ਤੇ ਦੁੱਧ ਇਕੱਠਾ ਕਰਕੇ,ਰਿੜਕ ਕੇ ਘਿਉ ਵੇਚ ਕੇ ਸੇਵਾ 'ਚ ਲਾ ਦਿੰਦੇ ਹਨ। ਇਸ ਤਰ੍ਹਾਂ ਸੈਂਕੜੇ ਮਣਾਂ ਘੀ ਵੇਚ ਚੁੱਕੇ ਹਨ। ਸੌ ੨ ਕੋਹ ਤੱਕ ਗੱਡੀਆਂ ਨਿਰਯਤਨ ਹੀ ਚਲੀਆਂ ਜਾਂਦੀਆਂ ਹਨ, ਜਿਨ੍ਹਾਂ ਦਾ ਕਿਸੇ 'ਤੇ ਬੋਝ ਭੀ ਨਹੀਂ ਪੈਂਦਾ। ਇਸ ਤਰ੍ਹਾਂ ਸੇਵਾ ਨੂੰ ਬੜੀ ਹੀ ਚੜ੍ਹਦੀ ਕਲਾ 'ਚ ਨਿਭਾ ਰਹੇ ਹਨ। ਸੋ ਹੇ ਗੁਰੂ ਪਿਆਰੇ ਜੀਓ! ਗੁਰੂ ਘਰ 'ਚ ਦੁੱਧ ਰਿੜਕਣਾ ਚੜ੍ਹਦੀ ਕਲਾ ਹੈ।

ਗੁਰਪ੍ਰਸਾਦਿ॥ ਬਿਬੇਕ ਦਾ ਲੰਗਰ ਬਣਾਉਣ ਤੇ ਛਕਾਉਣ ਲਈ ਬਰਤਨ ਚੰਗੀ ਤਰ੍ਹਾਂ ਰੇਤੇ ਸਾਬਣ ਨਾਲ ਮਾਂਜੋ।ਹੱਥਾਂ 'ਚ ਚੂੜੀ, ਛਾਪ,ਨ ਹੋਵੇ।ਲੰਗਰ ਬਣਾਉਣ ਤੋਂ ਪਹਿਲਾਂ ਸਾਬਣ ਨਾਲ ਹੱਥ ਚੰਗੀ ਤਰ੍ਹਾਂ ਸਾਫ਼ ਕਰਕੇ ਤੌਲ਼ੀਏ ਨਾਲ ਪੂੰਜੋ।

ਨਲਕੇ ਜਾਂ ਟੂਟੀ ਨੂੰ ਸਾਬਣ ਨਾਲ ਚੰਗੀ ਤਰ੍ਹਾਂ ਸਾਫ਼ ਕਰਨਾ।ਦਾਲ ਸਬਜ਼ੀ 'ਚ ਲੂਣ, ਕਾਲ਼ੀ ਮਿਰਚ ਹਲਦੀ ਪਾਉਣੀ, ਦੇਸੀ ਘਿਉ ਜਾ ਰੀਫਾਇੰਡ ਤੇਲ ਦੀ ਵਰਤੋਂ

ਕਰਨੀ। ਫਾਰਮੀ ਘਿਉ ਨਹੀਂ ਵਰਤਣਾ।ਬਜ਼ਾਰ ਦਾ ਬਣਿਆਂ ਪਨੀਰ,ਪਕੌੜੀਆਂ, ਸੇਵੀਆਂ,ਦਹੀਂ ਚੀਨੀ ਕੱਚ ਦਾ ਭਾਂਡਾ ਨਹੀਂ ਵਰਤਣਾ।ਲੰਗਰ ਬਨਾਉਣ ਵਾਲੇ ਸਾਰੇ ਅੰਮ੍ਰਿਤ ਧਾਰੀ ਹੋਣ ਜਾਂ ਅੰਮ੍ਰਿਤ ਛਕਣ ਦਾ ਵਾਅਦਾ ਕਰਨ।ਧਰਮ ਪ੍ਰਚਾਰਕ ਜੱਥੇ ਪੰਜ ਪਿਆਰਿਆਂ ਲਈ ਚਾਹ ਪੱਤੀ ਬਿਲਕੁਲ ਹੀ ਨਹੀਂ ਵਰਤਣੀ।ਇੱਥੋਂ ਤੱਕ ਚਾਹ ਵਾਲੇ ਭਾਂਡੇ 'ਚ ਜਲ ਪਾਣੀ ਨਹੀਂ ਬਨਾਉਣਾ ਤੇ ਚਾਹ ਵਾਲੇ ਹੱਥ ਕਿਸੇ ਬਰਤਨ ਨੂੰ ਨਹੀਂ ਲਾਉਣੇ।ਲੰਗਰ ਤਿਆਰ ਕਰਕੇ ਇੱਕ ਥਾਂ ਰੱਖ ਦੇਣਾ ਵਰਤਾਉਣ ਦੀ ਸੇਵਾ, ਜੱਥੇ ਦੇ ਸਿੰਘ ਆਪ ਕਰਨਗੇ।ਸੁੱਚ ਪਵਿਤ੍ਰਤਾ ਦਾ ਖਿਆਲ ਰੱਖਣਾ ਪ੍ਰਸ਼ਾਦਾ ਤਿਆਰ ਕਰਨ ਲੱਗਿਆਂ ਪੈਰ, ਮੂੰਹ ਆਦਿ ਨੂੰ ਹੱਥ ਨਹੀਂ ਲਾਉਣੇ। ਆਟਾ ਛਾਨਣਾ ਨਹੀਂ, ਚੁਣ ਕੇ ਸਾਬਤ ਦਾਣੇ ਕੱਢ ਦੇਣੇ ਜੀ। ਲੂਣ ਮਿਰਚ ਤੇਜ਼ ਨਹੀਂ ਪਾਉਣਾ ਜੀ।ਵਾਟਰ ਵਰਕਸ ਦਾ ਜਾਂ ਬੋਤਲਾਂ ਦਾ ਪਾਣੀ ਹੋਵੇ,ਜੇ ਇਹ ਦੋਵੇਂ ਨ ਮਿਲਣ ਤਾਂ ਉਬਾਲ ਕੇ ਠੰਢਾ ਕਰ ਲੈਣਾ ਜੀ।

ਸਤਿਕਾਰ ਅਮੋਲਕ ਬਚਨ ਤੱਤਕਰਾ ਗੁਰਪ੍ਰਸਾਦਿ ਸੰਪੂਰਨੰ।

## ੧੦੧ ਅਰਦਾਸਾਂ ਗੁਰਪ੍ਰਸਾਦਿ ਅਰੰਭ

{ਪਰਮ ਪੂਜਨੀਕ ਦਸਾਂ ਪਾਤਿਸਾਹਾਂ ਜੀ ਦੇ ਅਵਤਾਰ,ਗੁਰਤਾ ਬਿਰਾਜਮਾਨ,ਜੋਤੀ ਜੋਤਿ ਸਮਾਵਣੇ ਦੀਆਂ ਅਰਦਾਸਾਂ,ਜਨਮ ਸੰਸਕਾਰ,ਬ੍ਰਹਮਵਿੱਦਿਆ ਸੰਸਕਾਰ,ਅਨੰਦ ਕਾਰਜ,ਅੰਮ੍ਰਿਤ ਸੰਚਾਰ,ਅੰਤਮ ਸੰਸਕਾਰ ਸਭ ਤਰ੍ਹਾਂ ਦੀਆਂ ਸ੍ਰਬ ਵਿਆਪੀ ਮਹਾਂ ਵਿਸਮਾਦ ਅਰਦਾਸਾਂ ਕਰਨ ਦਾ ਢੰਗ ਬਹੁਤ ਹੀ ਅਮੋਲਕ ਪ੍ਰਕਰਣ ਹੈ।ਵਾਹਿਗੁਰੂ ਮਹੱਲੇ ਦਸਵੇਂ ਜੀ ਨੇ,ਅਪਣੇ ਪਿਆਰੇ ਗੁਰਸਿੱਖ ਬੱਚੇ ਗੁਰੂ ਪੰਥ ਜੀ ਦੀ ਸਦਾ ਚੜ੍ਹਤ ਲਈ,੧੦੧ ਅਰਦਾਸ ਉਚਾਰਨੀ:-ੴ ਸਤਿਗੁਰ ਪ੍ਰਸਾਦਿ॥ਗਉੜੀ ਬਾਵਨ ਅਖਰੀ ਮਹਲਾ ੫॥ਸਲੋਕੁ॥ਗੁਰਦੇਵ ਮਾਤਾ ਗੁਰਦੇਵ ਪਿਤਾ;ਗੁਰਦੇਵ ਸੁਆਮੀ ਪਰਮੇਸੁਰਾ॥ਗੁਰਦੇਵ ਸਖਾ.ਅਗਿਆਨ ਭੰਜਨੁ;ਗੁਰਦੇਵ ਬੰਧਿਪ ਸਹੋਦਰਾ॥ ਗੁਰਦੇਵ ਦਾਤਾ.ਹਰਿ ਨਾਮੁ ਉਪਦੇਸੈ;ਗੁਰਦੇਵ ਮੰਤੁ. ਨਿਰੋਧਰਾ॥ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ; ਗੁਰਦੇਵ.ਪਾਰਸ ਪਰਸ ਪਰਾ॥ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ;ਗੁਰ ਗਿਆਨ ਮਜਨੁ ਅਪਰੰਪਰਾ॥ਗੁਰਦੇਵ ਕਰਤਾ.ਸਭਿ ਪਾਪ ਹਰਤਾ;ਗੁਰਦੇਵ,ਪਤਿਤ ਪਵਿਤ ਕਰਾ॥ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ; ਗੁਰਦੇਵ ਮੰਤੁ ਹਰਿ ਜਪਿ ਉਧਰਾ॥ਗੁਰਦੇਵ ਸੰਗਤਿ.ਪ੍ਰਭ ਮੇਲਿ ਕਰਿ ਕਿਰਪਾ;ਹਮ ਮੂੜ ਪਾਪੀ ਜਿਤੁ ਲਗਿ ਤਰਾ॥ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ;ਗੁਰਦੇਵ ਨਾਨਕ ਹਰਿ ਨਮਸਕਰਾ॥੧॥ਪਰਮਪੂਜਨੀਕ ਵਾਹਿਗੁਰੂ ਮਹੱਲਾ ਪੰਜਵਾਂ ਜੀ,ਆਪਣੇ ਗੁਰਦੇਵ ਸਤਿਗੁਰੂ ਸਾਹਿਬ ਜੀ'ਤੇ,ਵਿਸਮਾਦ ਅਗਮ ਅਪਾਰ ਅਥਾਹ ਵਿਆਪਕ ਸ਼ਰਧਾ

ਰੱਖਦਿਆਂ,ਪਰਮਪੂਜਨੀਕ ਗੁਰੂ ਜੀ ਨੂੰ, ਪਿਆਰੇ ਮਾਤਾ ਪਿਤਾ(ਸਖਾ) ਮਿੱਤ੍ਰ,ਅਗਿਆਨ ਭੰਜਨ(ਸਹੋਦਰਾ)ਪਿਆਰੇ ਸਕੇ ਭਰਾ ਤੋਂ ਭੀ ਪਿਆਰੇ,ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ;)ਗੁਰਦੇਵ ਦਾਤਾ.ਹਰਿ ਨਾਮੁ ਉਪਦੇਸੈ;)ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ;)ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ;ਪੂਰਨ ਬ੍ਰਹਮ ਸਰੂਪ,ਸਭ ਸਬੰਧੀਆਂ ਨਾਲੋਂ ਪਿਆਰੇ ਫ਼ੁਰਮਾ ਰਹੇ ਹਨ।ਯਥਾ:-ਗੋਸਾਈ.ਮਿਹੰਡਾ ਇਠੜਾ॥ਅੰਮ ਅਬੇ ਥਾਵਹੁ.ਮਿਠੜਾ॥ਭੈਣ ਭਾਈ ਸਭਿ ਸਜਣਾ;ਤੁਧੁ ਜੇਹਾ.ਨਾਹੀ ਕੋਇ ਜੀਉ॥੧॥)ਸਭ ਤੇ ਵਡ ਸਮਰਥ ਗੁਰਦੇਵ॥)ਬਲਿਓ ਚਰਾਗੁ,ਅੰਧ੍ਯਾਰ ਮਹਿ; ਸਭ ਕਲ ਉਧਰੀ,ਇਕ ਨਾਮ ਧਰਮ॥ਪ੍ਰਗਟੁ ਸਗਲ ਹਰਿ ਭਵਨ ਮਹਿ;ਜਨੁ ਨਾਨਕੁ ਗੁਰ ਪਾਰਬ੍ਰਹਮ॥) ਰਾਮ;ਹਮ,ਸਤਿਗੁਰ ਪਾਰਬ੍ਰਹਮ ਕਰਿ ਮਾਨੇ॥)ਗੁਰ ਨਾਨਕ ਦੇਵ ਗੋਵਿੰਦ ਰੂਪ॥)ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥ਪੂਰਨ ਗੁਰਦੇਵ ਜੀ ਦੇ ਸਨਮੁਖ ਅਰਦਾਸ ਕਰਦੇ ਹਨ।ਹੇ ਕਰਨ ਕਾਰਨ ਸਭ ਤੇ ਵਡ ਸਮਰਥ ਗੁਰਦੇਵ॥ਜੀ!ਦਾਸਨ ਦਾਸ ਮੂੜ ਪਾਪੀ ਗਰੀਬ ਨੂੰ,ਆਪਣੀ ਸਤਿਸੰਗਤ ਜੀ ਨਾਲ ਮੇਲ ਲਵੋ।ਜਿਸ ਕਰਕੇ ਸਤਿਸੰਗਤ ਜੀ ਦੇ ਪਰਮਪਵਿੱਤ੍ਰ ਮਿੱਠੇ ਪਿਆਰੇ ਸੱਚੇ ਚਰਨ-ਕਮਲਾਂ ਨਾਲ ਲੱਗ ਕੇ ਤਰਨਾ ਹੋਵੇ।ਹੇ,ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ;ਜੀ!ਦਾਸਨ ਦਾਸ ਦੀ ਆਪ ਜੀ ਨੂੰ,ਨਿਮਖ ਨਿਮਖ,ਠਾਕੁਰ ਨਮਸਕਾਰੈ॥ਅਨੁਸਾਰ ਨਿਮਖ ੨ ਅਨਿਕ ਬਾਰ ਸਦ ਸਦਾ ਮਨ ਬਾਣੀ ਰੋਮ ੨ ਕਰਕੇ,ਸਰਬ ਵਿਆਪੀ ਮਹਾਂ ਵਿਸਮਾਦ ਨਮਸਕਾਰ ਹੈ ਜੀ।ਸਰਬ ਵਿਆਪੀ ਮਹਾਂ ਵਿਸਮਾਦ ਨਮਸਕਾਰ ਕਰਦਿਆਂ ਪੂਰਨ ਗੁਰੂ ਜੀ ਤੋਂ ਕੁਰਬਾਨ ਹੋਏ।ਯਥਾ:-ਨਾਰਾਇਨ ਨਰਪਤਿ; ਨਮਸਕਾਰੈ॥ਐਸੇ ਗੁਰ ਕਉ.ਬਲਿ ਬਲਿ ਜਾਈਐ;ਆਪਿ ਮੁਕਤੁ,ਮੋਹਿ ਤਾਰੈ॥)ਅਪੁਨੇ ਸਤਿਗੁਰ ਕੈ ਬਲਿਹਾਰੈ॥)ਅਨਿਕ ਬਾਰ;ਗੁਰ ਕਉ ਬਲਿ ਜਾਉ॥)ਨਾਨਕ ਦਾਸ ਸਦਾ ਕੁਰਬਾਨੀ॥)ਜਉ ਤਨੁ ਚੀਰਹਿ; ਅੰਗਿ ਨ ਮੋਰਉ॥ਪਿੰਡੁ ਪਰੈ;ਤਉ.ਪ੍ਰੀਤਿ ਨ ਤੋਰਉ॥)ਜਉ ਤਉ;ਪ੍ਰੇਮ ਖੇਲਣ ਕਾ ਚਾਉ॥ਸਿਰੁ ਧਰਿ ਤਲੀ; ਗਲੀ ਮੇਰੀ ਆਉ॥ਇਤੁ ਮਾਰਗਿ;ਪੈਰੁ ਧਰੀਜੈ॥ਸਿਰੁ ਦੀਜੈ;ਕਾਣਿ ਨ ਕੀਜੈ॥)ਪਹਿਲਾ ਮਰਣੁ ਕਬੂਲਿ; ਜੀਵਣ ਕੀ ਛਡਿ ਆਸ॥ਹੋਹੁ ਸਭਨਾ ਕੀ ਰੇਣੁਕਾ;ਤਉ ਆਉ ਹਮਾਰੈ ਪਾਸਿ॥)ਗਗਨ ਦਮਾਮਾ ਬਾਜਿਓ; ਪਰਿਓ ਨੀਸਾਨੈ ਘਾਉ॥ਖੇਤੁ ਜੁ ਮਾਂਡਿਓ ਸੂਰਮਾ;ਅਬ ਜੂਝਨ ਕੋ ਦਾਉ॥੧॥ਸੂਰਾ ਸੋ ਪਹਿਚਾਨੀਐ;ਜੁ ਲਰੈ ਦੀਨ ਕੇ ਹੇਤ॥ਪੁਰਜਾ ਪੁਰਜਾ ਕਟਿ ਮਰੈ;ਕਬਹੂ ਨ ਛਾਡੈ ਖੇਤੁ॥) ਕਬੀਰ.ਮੁਹਿ ਮਰਨੇ ਕਾ ਚਾਉ ਹੈ;ਮਰਉ ਤ ਹਰਿ ਕੈ ਦੁਆਰ॥ਮਤ.ਹਰਿ ਪੂਛੈ ਕਉਨੁ ਹੈ;ਪਰਾ ਹਮਾਰੈ ਬਾਰ॥)ਗੁਰ ਅਪੁਨੇ ਊਪਰਿ;ਬਲਿ ਜਾਈਐ॥)ਤੂ ਚਉ ਸਜਣ ਮੈਡਿਆ;ਡੇਈ ਸਿਸੁ ਉਤਾਰਿ॥ਨੈਣ ਮਹਿੰਜੇ ਤਰਸਦੇ;ਕਦਿ ਪਸੀ ਦੀਦਾਰੁ॥) ਕਬੀਰ.ਜਉ ਤੁਹਿ ਸਾਧ ਪਿਰੰਮ ਕੀ;ਸੀਸੁ ਕਾਟਿ ਕਰਿ ਗੋਇ॥ਖੇਲਤ ਖੇਲਤ ਹਾਲ ਕਰਿ;ਜੋ ਕਿਛੁ ਹੋਇ ਤ ਹੋਇ॥)ਗੁਰ ਕਉ;ਕੁਰਬਾਨੁ ਜਾਉ ਹਾਂ॥ਵਾਹਿਗੁਰੂ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਨ ਕ੍ਰਿਪਾ ਕਰਕੇ ਫ਼ੁਰਮਾਉਂਦੇ ਹਨ:-ਵਾਹਿਗੁਰੂ ਜੀ ਦੇ ਸਨਮੁਖ ਸ਼ਹੀਦ ਹੋਣ ਵਾਲੇ,ਪੂਰਨ ਧਰਮੀ ਮਹਾਨ ਪਰਉਪਕਾਰੀ ਨਿਰੰਕਾਰੀ ਧੀਰਜਧਾਰੀ

ਨ੍ਰਿਬਿਕਾਰੀ ਨਿਰਹੰਕਾਰੀ,ਪੂਰਨ ਨਿਰਗੁਨ'ਚ ਲੀਣ,ਸੱਚੇ ਸੁਧਰਮੀ ਸ਼ੁਭ ਕਰਮੀ,ਬ੍ਰਹਮਗਿਆਨੀ,ਸਗਲ ਕੀ ਰੀਨਾ॥ਸ਼ਹੀਦਾਂ ਦੇ ਸਿਰਤਾਜ,ਨਾਮੁ ਬਾਣੀ ਦੇ ਦਾਤੇ,ਪਰਮਪੂਜਨੀਕ ਸੱਚੇ ਸਤਿਗੁਰੂ ਧੰਨ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਮਹਾਰਾਜ, ਪਾਤਾਲਾ ਪਾਤਾਲ ਲਖ;ਆਗਾਸਾ ਆਗਾਸ॥ਕੋਟਾਨ ਕੋਟਿ ਬ੍ਰਹਮੰਡਾਂ ਦੇ ਮਾਲਕ,ਕੋਟਾਨ ਕੋਟਿ ਬ੍ਰਹਮੰਡਾਂ'ਚ ਹੁਣ ਪ੍ਰਗਟ ਹੀ ਮੰਨੇ ਪੂਜੇ ਜਾ ਰਹੇ ਹਨ।ਯਥਾ:-ਪ੍ਰਗਟੁ ਸਗਲ ਹਰਿ ਭਵਨ ਮਹਿ;ਜਨੁ ਨਾਨਕੁ ਗੁਰ ਪਾਰਬ੍ਰਹਮ॥

ਵਾਹਿਗੁਰੂ ਹਰ ਪ੍ਰਾਣੀ ਦੇ ਅੰਦਰ ਬਾਹਰ ਹਰ ਸਮੇਂ ਭਰਪੂਰ ਪ੍ਰਕਾਸ਼ਕ ਅਜਪਾ ਜਾਪ ਕਰ ਰਹੇ,ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ;ਸਰਬ ਜੀਆ ਕਾ ਦਾਤਾ ਰੇ॥)ਦੀਨ ਦਇਆਲ ਕ੍ਰਿਪਾਲ ਸੁਖ ਸਾਗਰ;ਸਰਬ ਘਟਾ ਭਰਪੂਰੀ ਰੇ॥ ਨਿਰਗੁਨ ਬ੍ਰਹਮ ਜੀ ,ਆਪਣੇ ਅਨੰਤ ਬ੍ਰਹਮੰਡ ਦੇ ਪਸਾਰੇ ਸਮੇਤ,ਗੁਰੁ ਸਾਲਾਹੀ ਆਪਣਾ;ਬਹੁ ਬਿਧਿ ਰੰਗਿ ਸੁਭਾਇ॥ ਅਨੁਸਾਰ ਹਰ ਵੇਲੇ ਜਪਦੇ ਹਨ ਧੰਨ ਹਨ ਧੰਨ ਹਨ ਧੰਨ ਹਨ,ਨਿਰਾਹਾਰ ਨਿਰਵੈਰ ਸੁਖਦਾਈ॥ਵਾਹਿਗੁਰੂ ਬ੍ਰਹਮ ਸਰੂਪ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ,ਆਪ ਜੀ ਨੇ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਚੇ।ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ!ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ,ਹੁਣ ਉੱਬਲਦੀ ਦੇਗ਼'ਚ ਚੌਂਕੜਾ ਲਾ ਰਹੇ ਹਨ।ਹੁਣ ਮੱਚਦੇ ੨ ਰੇਤੇ 'ਤੇ ਬੈਠ ਰਹੇ ਹਨ,ਮੱਚਦਾ ੨ ਰੇਤਾ ਆਪਣੇ ਪਰਮਪਵਿੱਤ੍ਰ ਪਰਮਪੂਜਨੀਕ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਸੀਸ'ਤੇ ਹੁਣ ਪੁਆ ਰਹੇ ਹਨ,ਹੁਣ ਮੱਚਦੀ ੨ ਲੋਹ'ਤੇ ਖੜ੍ਹ ਰਹੇ ਹਨ।ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਖਰ ੨ ਨੂੰ ਵਾਹਿਗੁਰੂ ਗੁਰੂ ਮੰਨ ਕੇ,ਅੱਖਰ ੨ ਦਾ ਧਿਆਨ ਧਾਰ ਕੇ,ਸ੍ਰਬੱਤ ਦੇ ਭਲੇ ਹਿਤ,ਹੁਣ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜਪ ਰਹੇ ਹਨ ਜੀ।

ੴ ਸਤਿਗੁਰ ਪ੍ਰਸਾਦਿ॥ ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤੇਹ॥ਪਰਮ ਪੂਜਨੀਕ ਦਸਾਂ ਪਾਤਿਸਾਹਾਂ ਜੀ ਦੇ ਅਵਤਾਰ,ਗੁਰਤਾ ਬਿਰਾਜਮਾਨ,ਜੋਤੀ ਜੋਤਿ ਸਮਾਵਣੇ ਦੀਆਂ ਅਰਦਾਸਾਂ,ਜਨਮ ਸੰਸਕਾਰ,ਬ੍ਰਹਮਵਿੱਦਿਆ ਸੰਸਕਾਰ,ਅਨੰਦ ਕਾਰਜ,ਅੰਮ੍ਰਿਤ ਸੰਚਾਰ,ਅੰਤਮ ਸੰਸਕਾਰ ਸਭ ਤਰ੍ਹਾਂ ਦੀਆਂ ਸ੍ਰਬ ਵਿਆਪੀ ਮਹਾਂ ਵਿਸਮਾਦ ਅਰਦਾਸਾਂ ਕਰਨ ਦਾ ਢੰਗ ਬਹੁਤ ਹੀ ਅਮੋਲਕ ਹੈ, ਵਾਹਿਗੁਰੂ ਮਹੱਲੇ ਦਸਵੇਂ ਜੀ ਨੇ,ਅਪਣੇ ਪਿਆਰੇ ਗੁਰਸਿੱਖ ਬੱਚੇ, ਗੁਰੂ ਪੰਥ ਜੀ ਦੀ ਸਦਾ ਚੜ੍ਹਤ ਲਈ,੧੦੧ ਅਰਦਾਸ ਉਚਾਰਨੀ।

੧.ਅਰਦਾਸ ਦੇ ਅਮੋਲਕ ਸ੍ਰਬ ਵਿਆਪੀ ਮਹਾਂ ਵਿਸਮਾਦ ਅਰਥ:- ਤੁਧੁ ਆਗੈ ਅਰਦਾਸਿ ਹਮਾਰੀ;ਜੀਉ ਪਿੰਡੁ ਸਭੁ ਤੇਰਾ॥ਕਹੁ ਨਾਨਕ.ਸਭ ਤੇਰੀ ਵਡਿਆਈ;ਕੋਈ ਨਾਉ ਨ ਜਾਣੈ ਮੇਰਾ॥ ਅਨੁਸਾਰ ਵਾਹਿਗੁਰੂ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਮਾਤਾ ਪਿਤਾ,ਚਾਰੇ ਸਾਹਿਬਜ਼ਾਦੇ,ਪੰਜ ਪਿਆਰੇ, ਤਮਾਮ ਸਿੰਘ ਸਿੰਘਣੀਆਂ ਧਨ ਪਦਾਰਥ ਹਾਥੀ

ਘੋੜੇ,(ਸਰਬੰਸ)ਸਾਰੀਆਂ ਅੰਸਾਂ ਭਾਵ ਸਭ ਕੁੱਝ,ਅਕਾਲ ਪੁਰਖ ਜੀ ਦੇ ਅੱਗੇ(ਅਰਦਾਸਿ)ਪ੍ਰੇਮ ਭੇਟਾ ਕੁਰਬਾਨ ਕਰ ਦਿਤਾ।ਪੂਰਨ ਗੁਰੂ ਜੀ ਦੇ ਹੁਕਮ ਅਨੁਸਾਰ ਕਾਮਨਾ ਦੀ ਭੈੜੀ ਦੁਖੀ ਦੁਖੱਲੀ ਮੈਲ਼ ਤਿਆਗ ਕੇ,ਗੁਰੂ ਜੀ ਨੂੰ ਸਭ ਕੁੱਝ ਅਰਪਣ ਦਾ ਨਾਮੁ ਅਰਦਾਸਿ ਹੈ ਜੀ।ਯਥਾ:-ਕਬੀਰ.ਮੇਰਾ ਮੁਝ ਮਹਿ ਕਿਛੁ ਨਹੀ;ਜੋ ਕਿਛੁ ਹੈ ਸੋ ਤੇਰਾ॥ਤੇਰਾ ਤੁਝ ਕਉ ਸਉਪਤੇ;ਕਿਆ ਲਾਗੈ ਮੇਰਾ॥)ਜਿਸ ਕੀ ਬਸਤੁ;ਤਿਸੁ ਆਗੈ ਰਾਖੈ॥ਪ੍ਰਭ ਕੀ ਆਗਿਆ;ਮਾਨੈ ਮਾਥੈ॥ਉਸ ਤੇ ਚਉਗੁਨ;ਕਰੈ ਨਿਹਾਲੁ॥ਨਾਨਕ ਸਾਹਿਬੁ;ਸਦਾ ਦਇਆਲੁ॥੨॥ ਹੇ ਸਤਿਗੁਰੂ ਸਾਹਿਬ ਜੀ! (ਅਰਦਾਸਿ)(ਅਰ+ਦਾਸਿ) (ਅਰ) ਵੈਰੀ ਜੋ ਕਾਮ ਕ੍ਰੋਧ ਆਦਿ ਹਨ, ਇਨ੍ਹਾਂ ਨੂੰ ਮੇਰੇ ਦਾਸਿ ਬਣਾ ਦੇਵੋ ਜੀ।

੨.ਜੇਕਰ ਅਰਦਾਸਿ ਪੂਰੀ ਨ ਹੋਵੇ ਤਾਂ ਬਿਰਥੀ ਕਦੇ ਨ ਹੋਵਈ;ਜਨ ਕੀ ਅਰਦਾਸਿ॥ਪੜ੍ਹ ਕੇ ਸ਼ੰਕਾ ਕਰਦੇ ਹਨ,ਕਿ ਅਰਦਾਸਿ ਪੂਰੀ ਕਿਉਂ ਨ ਹੋਈ?

ਇਸ ਤੁਕ ਤੋਂ ਅਗਲੀ ਤੁਕ ਨਾਲ ਜੋੜ ਕੇ ਸਹੀ ਅਰਥ ਕਰਨੇ।ਕਈ ਵਾਰੀ ਇੱਕ ਤੁਕ ਦੇ ਅਰਥ ਪੜ੍ਹ ਕੇ,ਅਸੀਂ ਗ਼ਲਤ ਸੋਚਦੇ ਹਾਂ।ਨਾਨਕ ਜੋਰੁ ਗੋਬਿੰਦ ਕਾ;ਪੂਰਨ ਗੁਣਤਾਸਿ॥ਵਾਹਿਗੁਰੂ(ਨਾਨਕ) ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:-ਜਿਨ੍ਹਾਂ(ਜਨ)ਪਿਆਰਿਆਂ ਅੰਦਰ,(ਗੁਣਤਾਸਿ)(ਗੁਣ+ਤਾਸਿ)ਸਤ ਸੰਤੋਖ ਦਇਆ ਧਰਮ ਵੀਚਾਰ ਨਿਮ੍ਰਤਾ ਭਾਉ-ਭਗਤੀ ਸਹਿਨ-ਸ਼ੀਲਤਾ,ਖਿਮਾ ਧੀਰਜ ਜਤ ਬ੍ਰਹਮ-ਵਿੱਦਿਆ,ਨਿਰਗੁਨ ਸਰਗੁਨ ਜੀ ਦੀ ਏਕਤਾ ਸਹਿਤ,ਪੂਰਨ ਬ੍ਰਹਮਗਿਆਨ ਗੁਰਸ਼ਬਦ ਆਦਿ,ਸ੍ਰਬ ਵਿਆਪਕ ਵਿਸਮਾਦ ਅਨੰਤ ਸ਼ੁਭ ਗੁਣ ਦੇ(ਤਾਸਿ)ਖਜ਼ਾਨੇ ਪੂਰਨ(ਗੋਬਿੰਦ)ਅਕਾਲ ਪੁਰਖ ਜੀ ਦਾ (ਜੋਰੁ) ਬਲ ਹੈ,(ਜੋਰੁ)ਗਿਆਨ ਹੈ(ਜੋਰੁ)ਜੋੜ ਹੈ ਭਾਵ ਜੁੜੇ ਹੋਏ ਹਨ,ਉਨ੍ਹਾਂ ਕੀ ਅਰਦਾਸਿ ਕਦੇ ਭੀ ਰਜ਼ਾ ਤੋਂ ਉਲਟ(ਬਿਰਥੀ)ਨਿਕੰਮੀ(ਨ)ਨਹੀਂ (ਹੋਵਈ)ਹੁੰਦੀ।ਬਈ ਮੈਨੂੰ ਚੋਰੀ ਕਤਲ ਆਦਿ ਪਾਪ ਕਰਮ ’ਚ ਕਾਮਯਾਬੀ ਹੋਵੇ। ਉਹ ਤਾਂ ਰਜ਼ਾ ’ਚ ਰਹਿਣ ਦੀ ਸ੍ਰਬੱਤ ਦੇ ਭਲੇ ਦੀ ਹੀ ਮੰਗ ਕਰਦੇ ਹਨ। ਜਿਵੇਂ ਮਹਾਨ ਪਰਉਪਕਾਰੀ ਬਾਬੇ ਮਹਾਂ ਸਿੰਘ ਜੀ ਨੇ ਮਾਝੇ ਦੀ ਟੁੱਟੀ ਗੰਢਾਈ, ਬਾਬੇ ਦਾਨ ਸਿੰਘ ਜੀ ਨੇ ਮਾਲਵੇ ਦੀ ਟੁੱਟੀ ਗੰਢਾਈ, ਆਪਣੇ ਲਈ ਕੁੱਝ ਨਹੀਂ ਮੰਗਿਆ। ਸੋ ਹਰੀ ਜੀ ਦੇ ਜਨ ਕਾਮਨਾ ਦੇ ਤਿਆਗੀ ਹੋਣੇ ਕਰਕੇ,ਨਿੱਜੀ ਕਾਮਨਾ ਦੀ ਪੂਰਤੀ ਲਈ ਅਰਦਾਸਿ ਨਹੀਂ ਕਰਦੇ।ਜਿਵੇਂ ਧੰਨ ਬਾਬਾ ਕਿਦਾਰੀ ਜੀ।

ਦੂਜਾ ਅਰਥ:-ਪਰਮਪੂਜਨੀਕ ਸ੍ਰੀ ਗੁਰਬਾਣੀ ਜੀ ਅੰਦਰ,ਜਨ ਸੱਚੇ ਸਤਿਗੁਰਾਂ ਨੂੰ ਭੀ ਕਿਹਾ ਹੈ।ਹਰਿ ਕੇ ਜਨ ਸਤਿਗੁਰ ਸਤ ਪੁਰਖਾ;(ਸਤ) ਸੱਚੇ ਅਕਾਲ(ਪੁਰਖਾ) ਪੁਰਖ ਜੀ ਦੇ ਜਨ,ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਇਸ ਕਰਕੇ ਸੱਚੇ ਸਤਿਗੁਰਾਂ ਦੀ ਅਰਦਾਸਿ ਜੋ ਅੰਮ੍ਰਿਤ ਗੁਰਬਾਣੀ ਹੈ,ਇਹ ਕਦੇ ਭੀ ਬਿਰਥੀ ਨਹੀਂ ਹੁੰਦੀ, ਸਾਰਿਆਂ ਸਮਿਆਂ ’ਚ ਸਾਰਿਆਂ ਥਾਵਾਂ ’ਤੇ,ਸ੍ਰਬੱਤ ਦਾ ਭਲਾ ਹਰ ਸਮੇਂ ਕਰ ਰਹੀ ਹੈ।ਖੰਡ ਬ੍ਰਹਮੰਡ ਅੰਦਰ ਅਨੇਕ ਪ੍ਰੇਮੀਂ ਪਰਮਪੂਜਨੀਕ ਸ੍ਰੀ ਗੁਰਬਾਣੀ ਜੀ ਪੜ੍ਹ ਸੁਣ ਕੇ ਨਿਹਾਲ ਹੋ ਰਹੇ ਹਨ।

ਤੀਜਾ ਅਰਥ:-ਹਰੀ ਦੇ(ਜਨ)ਭਗਤ ਕਬੀਰ ਸਾਹਿਬ ਜੀ, ਭਗਤ ਨਾਮਦੇਵ ਸਾਹਿਬ ਜੀ, ਭਗਤ ਫ਼ਰੀਦ ਸਾਹਿਬ ਜੀ ਆਦਿ ਮਹਾਂਪੁਰਖਾਂ ਜੀ ਦੀ ਕੀਤੀ ਅਰਦਾਸਿ,ਕਦੇ ਭੀ ਬਿਰਥੀ ਨਹੀਂ ਹੁੰਦੀ,ਜੋ ਵਾਹਿਗੁਰੂ ਜੀ ਦੇ ਅੱਗੇ ਅਰਦਾਸਿ ਕਰਨ,ਉਹੋ ਹੀ ਪੂਰੀ ਹੋ ਜਾਂਦੀ ਹੈ।ਯਥਾ:-ਕੀਤਾ ਲੋੜਨਿ ਸੋਈ ਕਰਾਇਨਿ;ਦਰਿ ਫੇਰੁ ਨ ਕੋਈ ਪਾਇਦਾ॥

੩.ਜਤ ਕਤ ਦੇਖਉ.ਤਤ ਤਤ ਤੁਮ ਹੀ;ਮੋਹਿ ਇਹੁ ਬਿਸੁਆਸੁ ਹੋਇ ਆਇਓ॥ਕੈ ਪਹਿ ਕਰਉ ਅਰਦਾਸਿ ਬੇਨਤੀ;ਜਉ ਸੁਨਤੋ ਹੈ ਰਘੁਰਾਇਓ॥੧॥ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:-(ਮੋਹਿ) ਦਾਸਨ ਦਾਸ(ਜਤ)ਜਿੱਥੇ(ਕਤ)ਕਿੱਥੇ(ਦੇਖਉ)ਦੇਖਦਾ ਹੈ,(ਤਤ ਤਤ)ਤਿੱਥੇ ੨(ਤੁਮ)ਆਪ ਜੀ ਹੀ ਸ੍ਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਨਿਰੰਕਾਰ ਭਰਪੂਰ ਹੋਂ ਰਹੇ ਹੋਂ ਜੀ।ਆਪ ਜੀ ਦੀ ਕ੍ਰਿਪਾ ਦੁਆਰਾ ਇਹੁ(ਬਿਸੁਆਸੁ)ਭਰੋਸਾ ਹੋਇ ਆਇਓ ਹੈ।ਇਸ ਲਈ ਅਨਤ ਕਲਾਵਾਨ ਸ੍ਰਬ ਵਿਆਪੀ ਮਹਾਂ ਵਿਸਮਾਦ ਭਰਪੂਰ ਵਿਆਪਕ ਸੱਚ ਸਰੂਪ ਆਪ ਜੀ ਨੂੰ ਛੱਡ ਕੇ,ਹੋਰ(ਕੈ)ਕਿਸ ਦੇ(ਪਹਿ)ਪਾਸ ਅਰਦਾਸਿ ਪ੍ਰੇਮ ਬੇਨਤੀ (ਕਰਉ) ਕਰਾਂ? (ਜਉ) ਜਦੋਂ ਹੇ ਵਿਆਪਕ (ਰਘੁਰਾਇਓ) ਸੱਚੇ ਵਾਹਿਗੁਰੂ ਜੀ! ਆਪ ਜੀ ਦਾਸਨ ਦਾਸ ਦੀ ਪ੍ਰੇਮ ਬੇਨਤੀ(ਸੁਨਤੋ)ਸੁਣਦੇ(ਹੈ) ਹੋਂ ਜੀ,ਭਾਵ ਜਦੋਂ ਵਿਆਪਕ ਵਾਹਿਗੁਰੂ ਜੀ ਅਰਦਾਸਿ ਬੇਨਤੀ ਸੁਣ ਰਹੇ ਹਨ,ਤਦੋਂ ਵਿਆਪਕ ਨੂੰ ਛੱਡ ਕੇ,ਹੋਰ ਕਿਸ ਦੰਭੀ ਗੁਰੂ ਦੇ ਪਾਸ ਅਰਦਾਸਿ ਬੇਨਤੀ ਕਰੀਏ? ਅੰਤਰਜਾਮੀ ਵਿਆਪਕ ਅੱਗੇ ਤਾਂ ਅਰਦਾਸਿ ਬੇਨਤੀ ਨਮਸਕਾਰ ਹਰ ਸੁਆਸ ਹੀ ਕਰਦੇ ਰਹਿਣਾ ਚਾਹੀਦਾ ਹੈ।

੪.ਵਿਣੁ ਬੋਲਿਆ ਸਭੁ ਕਿਛੁ ਜਾਣਦਾ; ਕਿਸੁ ਆਗੈ ਕੀਚੈ ਅਰਦਾਸਿ॥ਸੱਚੇ ਸਤਿਗੁਰੂ ਪ੍ਰਭੂ ਸ੍ਰੀ ਗੁਰੂ ਤੀਜੇ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਦਾਸਨਦਾਸ ਦੇ ਸਤਿਗੁਰੂ ਪ੍ਰਭੂ ਸ੍ਰੀ ਗੁਰੂ ਦੂਜੇ ਪਾਤਿਸਾਹ ਜੀ,(ਵਿਣੁ)ਬਿਨਾ(ਬੋਲਿਆ)ਬੋਲਣ ਦੇ,ਸਭੁ ਕਿਛੁ(ਜਾਣਦਾ)ਜਾਣਦੇ ਹਨ।ਐਸੇ ਅੰਤਰਜਾਮੀ ਅਨਤ ਕਲਾਵਾਨ ਮੇਹਰਵਾਨ ਪੂਰਨ ਸੱਚੇ ਸਤਿਗੁਰਾਂ ਨੂੰ ਛੱਡ ਕੇ,ਦਾਸਨ ਦਾਸ ਹੋਰ ਕਿਸੁ ਆਗੈ ਅਰਦਾਸਿ(ਕੀਚੈ)ਕਰਨਾ ਕਰੇ? ਪੂਰਨ ਪ੍ਰਪੱਕ ਨਿਸ਼ਚਾ ਜਣਾਇਆ ਹੈ, ਕਿ ਮੇਰੇ ਸਤਿਗੁਰੂ ਜੀ ਅੰਤਰਜਾਮੀ ਹਨ। ਸੱਚੇ ਸਤਿਗੁਰਾਂ ਅੱਗੇ ਪ੍ਰੇਮ ਬੇਨਤੀ ਅਰਦਾਸਿ ਨਮਸਕਾਰ ਹਰ ਸੁਆਸ ਕਰਨੀ ਹੀ ਹੈ।

ਜੀਅ ਕੀ ਬਿਰਥਾ ਹੋਇ;ਸੁ ਗੁਰ ਪਹਿ ਅਰਦਾਸਿ ਕਰਿ॥ਅਨੁਸਾਰ ਸੱਚੇ ਸਤਿਗੁਰਾਂ ਬਿਨਾ,ਹੋਰ ਕਿਸੇ ਅੱਗੇ ਅਰਦਾਸਿ ਨਹੀਂ ਕਰਨੀ।ਅਰਦਾਸਿ ਤੋਂ ਮਨਾਹੀ ਦੇ ਅਰਥ ਨਹੀਂ ਕਰਨੇ।ਵਿਆਪਕ ਬ੍ਰਹਮ ਜੀ ਦੇ ਪੂਰਨ ਗੁਰੂ ਅਵਤਾਰ ਸਤਿਗੁਰਾਂ ਦੀ ਪਰਮ ਉੱਚੀ ਸੁੱਚੀ ਮਰਯਾਦਾ ਅਨੁਸਾਰ,ਅਰਦਾਸਾਂ ਕਰਨ ਵਾਲੇ ਪ੍ਰੇਮੀਆਂ ਨੂੰ ਬਹੁਤ ਭਾਰੀ ਲਾਹੇ ਹੋਵਣਗੇ।ਤਮਾਮ ਰੋਗ ਸੋਗ ਕਸ਼ਟ ਕਲੇਸ਼ ਹੰਗਤਾ ਪਾਪਾਂ ਦੀ ਨਿਵਿਰਤੀ ਹੋਵੇਗੀ।

੫. ਤੂ ਠਾਕੁਰੁ;ਤੁਮ ਪਹਿ ਅਰਦਾਸਿ॥)ਪ੍ਰਗਟੁ ਸਗਲ ਹਰਿ ਭਵਨ ਮਹਿ;ਜਨੁ ਨਾਨਕੁ ਗੁਰ ਪਾਰਬ੍ਰਹਮ॥)ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ;ਸਰਬ ਜੀਆ ਕਾ ਦਾਤਾ ਰੇ॥ਨੂਰੋ ਨੂਰ ਵਾਹਿਗੁਰੂ

ਹੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ!(ਤੂ)ਆਪ ਜੀ,ਸਿੱਖਾਂ ਸਮੇਤ ਅਸਾਡੇ ਤਮਾਮ ਜੀਆਂ ਦੇ(ਠਾਕੁਰੁ)ਮਾਲਕ ਸੁਆਮੀ,ਉਤਪਤੀ ਪਾਲਣਾ ਲੈਅਤਾ ਕਰਦਿਆਂ ਨਿਰਲੇਪ,ਮਾਤਾ ਪਿਤਾ ਸਰੂਪ ਹੋਂ ਜੀ।(ਤੁਮ)ਆਪ ਜੀ ਦੇ ਪਰਮਪਵਿੱਤ੍ਰ ਸੱਚੇ ਚਰਨਕਮਲਾਂ(ਪਹਿ)ਪਾਸ,ਸਿੱਖਾਂ ਸਮੇਤ ਦਾਸਨਦਾਸ ਗ੍ਰੀਬ ਦੀ,ਮਿਸਟ ਬਚਨ ਬੇਨਤੀ ਕਰਉ;ਦੀਨ ਕੀ ਨਿਆਈ॥ਅਨੁਸਾਰ.ਮਿੱਠੇ ਬਚਨਾਂ'ਚ ਦੀਨ ਗ੍ਰੀਬ ਨਿਤਾਣਾ ਨਿਮਾਣਾ ਬਣ ਕੇ,ਪ੍ਰੇਮ (ਅਰਦਾਸਿ)ਬੇਨਤੀ ਹੈ ਜੀ।ਯਥਾ:- ਅਰਦਾਸਿ ਨਾਨਕ ਸੁਨਿ ਸੁਆਮੀ;ਰਖਿ ਲੇਹੁ ਘਰ ਕੇ ਚੇਰੇ॥੧॥)ਪ੍ਰਭ ਪਾਸਿ ਜਨ ਕੀ ਅਰਦਾਸਿ;ਤੂ ਸਚਾ ਸਾਂਈ॥ਤੂ ਰਖਵਾਲਾ ਸਦਾ ਸਦਾ;ਹਉ ਤੁਧੁ ਧਿਆਈ॥)

ਜੀਉ ਪਿੰਡੁ;ਸਭੁ ਤੇਰੀ ਰਾਸਿ॥ਭਾਵੇਂ,ਤੇਰੋ ਕੀਆ.ਤੁਝਹਿ ਕਿਆ ਅਰਪਉ;ਅਨੁਸਾਰ ਜਿੰਦ ਸ੍ਰੀਰ ਸਭ ਕੁੱਝ ਆਪ ਜੀ ਦਾ ਹੀ ਦਿਤਾ ਹੈ,ਪਰ ਆਪ ਜੀ ਦੀ ਪਰਮ ਪ੍ਰਸੰਨਤਾ ਲੈਣ ਲਈ ਇਹ(ਜੀਉ)ਜਿੰਦ (ਪਿੰਡੁ)ਸ੍ਰੀਰ(ਰਾਸਿ)ਪੂੰਜੀ ਸਭੁ(ਤੇਰੀ)ਆਪ ਜੀ ਦੀ ਹੀ ਹੈ,ਭਾਵ ਆਪ ਜੀ ਨੂੰ ਅਰਪਦੇ ਹਾਂ।

ਤੁਮ ਮਾਤ ਪਿਤਾ;ਹਮ ਬਾਰਿਕ ਤੇਰੇ॥ਕੋਟਿ ਬ੍ਰਹਮੰਡ ਦੇ ਮਾਲਕ ਹੁੰਦਿਆਂ,ਅਤਿਅੰਤ ਨਿਮ੍ਰਤਾ ਅਥਾਹ ਪ੍ਰੇਮ ਸਹਿਤ, ਸ੍ਰਬ ਵਿਆਪੀ ਮਹਾਂ ਵਿਸਮਾਦ ਪ੍ਰੇਮ ਬੇਨਤੀ ਕਰ ਰਹੇ ਹਨ:-ਹੇ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਨਾਨਕ ਦੇਵ!ਸਤਿਗੁਰੂ ਅੰਗਦ ਦੇਵ!ਸਤਿਗੁਰੂ ਅਮਰਦਾਸ!ਸਤਿਗੁਰੂ ਰਾਮਦਾਸ ਸਾਹਿਬ ਜੀਓ!(ਤੁਮ)ਆਪ ਜੀ ਨੇ,ਆਪਣੇ ਸੱਚੇ ਨਿਰਗੁਨ ਸਰੂਪ ਜੀ 'ਚੋਂ, ਅਨੰਤ ਬ੍ਰਹਮੰਡ ਖਾਣੀਆਂ ਦੇ ਜੀਅ ਜੰਤ ਪ੍ਰਗਟ ਕੀਤੇ ਹਨ।ਇਸ ਲਈ ਆਪ ਜੀ,ਗੁਰਦੇਵ ਮਾਤਾ ਗੁਰਦੇਵ ਪਿਤਾ;ਗੁਰਦੇਵ ਸੁਆਮੀ ਪਰਮੇਸੁਰਾ॥ ਅਨੁਸਾਰ ਸਮੂਹ ਸਿੱਖਾਂ ਸਮੇਤ ਅਸਾਡੇ,ਕੋਟਿ ਬ੍ਰਹਮੰਡ ਦੇ ਜੀਅ ਜੰਤਾਂ ਦੇ,ਪਰਮਪੂਜਨੀਕ ਮਾਤ ਪਿਤਾ ਜੀ ਹੋਂ ਜੀ।(ਹਮ)ਅਸੀਂ ਸਾਰੇ(ਤੇਰੇ)ਆਪ ਜੀ ਦੇ ਇਆਣੇ(ਬਾਰਿਕ)ਬੱਚੇ ਹਾਂ ਜੀ।

ਯਥਾ:-ਮੇਰੇ ਰਾਮ.ਹਮ ਬਾਰਿਕ;ਹਰਿ ਪ੍ਰਭ ਕੇ ਹੈ ਇਆਣੇ॥)ਹਮ ਬਾਰਿਕ.ਕਿਛੂ ਨ ਜਾਣਹੂ;ਹਰਿ ਮਾਤ ਪਿਤਾ ਪ੍ਰਤਿਪਾਲਾ॥)ਹਮ ਬਾਰਿਕ.ਤਉ ਸਰਣਾਈ॥ਪ੍ਰਭਿ ਆਪੇ ਪੈਜ ਰਖਾਈ॥੧॥ਮੇਰਾ ਮਾਤ ਪਿਤਾ ਹਰਿ ਰਾਇਆ॥ਕਰਿ ਕਿਰਪਾ ਪ੍ਰਤਿਪਾਲਣ ਲਾਗਾ;ਕਰੀਂ ਤੇਰਾ ਕਰਾਇਆ॥ਰਹਾਉ॥ਜੀਅ ਜੰਤ.ਤੇਰੇ ਧਾਰੇ॥ ਪ੍ਰਭ.ਡੋਰੀ ਹਾਥਿ ਤੁਮਾਰੇ॥ਜਿ ਕਰਾਵੈ.ਸੋ ਕਰਣਾ॥ਨਾਨਕ ਦਾਸ.ਤੇਰੀ ਸਰਣਾ॥)

ਪਿਤਾ ਕ੍ਰਿਪਾਲਿ.ਆਗਿਆ ਇਹ ਦੀਨੀ;ਬਾਰਿਕੁ.ਮੁਖਿ ਮਾਂਗੈ ਸੋ ਦੇਨਾ॥ਨਾਨਕ ਬਾਰਿਕੁ.ਦਰਸੁ ਪ੍ਰਭ ਚਾਹੈ;ਮੋਹਿ ਹ੍ਰਿਦੈ ਬਸਹਿ ਨਿਤ ਚਰਨਾ॥੪॥੨॥ਅਨੁਸਾਰ ਸਤਿਗੁਰੂ ਸਾਹਿਬ ਜੀ ਦੇ ਵਿਸਮਾਦ ਦਰਸ਼ਨ,ਸੱਚੇ ਚਰਨ-ਕਮਲਾਂ ਨੂੰ,ਆਪਣੇ ਹਿਰਦੇ 'ਚ ਵਸਾਉਣ ਦੀ,ਸ਼ੁਭ ਇੱਛਾ ਵਾਲੇ ਭੋਲੇ ਬਾਰਿਕ ਗੁਰਸੇਵਕ ਜੀ,ਜੋ ਮੁਖੋਂ ਮੰਗਣ ਸੋ ਸਤਿਗੁਰੂ ਜੀ ਬਖ਼ਸ਼ਦੇ ਹਨ।ਇਸ ਲਈ ਸਤਿਗੁਰਾਂ ਦੇ ਭੋਲੇ ਸੇਵਕ ਬਾਰਿਕ ਬਣ ਕੇ,ਨਿਹਾਲ ਨਿਹਾਲ ਨਿਹਾਲ ਹੋਣਾ ਚਾਹੀਦਾ ਹੈ ਜੀ।

ਤੁਮਰੀ ਕ੍ਰਿਪਾ ਮਹਿ;ਸੂਖ ਘਨੇਰੇ॥(ਤੁਮਰੀ)ਆਪ ਜੀ ਦੀ ਅਗਮ ਅਪਾਰ ਸ੍ਰਬ ਵਿਆਪੀ ਅਨਤਕਲਾਵਾਨ ਵਿਸਮਾਦ ਪ੍ਰਕਾਸ਼ ਸਰੂਪ ਸੱਚੀ ਕ੍ਰਿਪਾ(ਮਹਿ)'ਚ,(ਘਨੇਰੇ)ਬਹੁਤੇ ਬ੍ਰਹਮਾਨੰਦ ਸੂਖ ਹੀ ਸੁਖ ਹਨ,ਇਸ ਲਈ ਦਾਸਨ ਦਾਸਾਂ ਆਪਣੇ ਨੰਨ੍ਹੇ ਬਾਲਕਾਂ'ਤੇ ਕ੍ਰਿਪਾ ਕਰੋ ਜੀ।ਜਿਸ ਕਰਕੇ ਆਪ ਜੀ ਦੇ ਬਖ਼ਸ਼ੇ,ਅਨਹਦ ਝੁਨਕਾਰ ਅਜਪਾ ਜਾਪ ਦੇ ਬਹੁਤੇ ਸੁਖ ਪ੍ਰਾਪਤ ਹੋਣ ਜੀ।ਯਥਾ:- ਪ੍ਰਭ ਕੈ ਸਿਮਰਨਿ;ਅਨਹਦ ਝੁਨਕਾਰ॥ਸੁਖੁ ਪ੍ਰਭ ਸਿਮਰਨ ਕਾ;ਅੰਤੁ ਨ ਪਾਰ॥)ਚਾਰਿ ਪਦਾਰਥ;ਕਮਲ ਪ੍ਰਗਾਸ॥ ਸਭ ਕੈ ਮਧਿ;ਸਗਲ ਤੇ ਉਦਾਸ॥ਸੁੰਦਰੁ ਚਤੁਰੁ;ਤਤ ਕਾ ਬੇਤਾ॥ਸਮਦਰਸੀ;ਏਕ ਦ੍ਰਿਸਟੇਤਾ॥) ਮਿਟਿ ਗਏ ਬੈਰ;ਭਏ ਸਭ ਰੇਨ॥ਅੰਮ੍ਰਿਤ ਨਾਮੁ;ਸਾਧਸੰਗਿ ਲੈਨ॥ਸੁ ਪ੍ਰਸੰਨ;ਭਏ ਗੁਰਦੇਵ॥ਪੂਰਨ ਹੋਈ; ਸੇਵਕ ਕੀ ਸੇਵ॥

ਕੋਇ ਨ ਜਾਨੈ;ਤੁਮਰਾ ਅੰਤੁ॥ਊਚੇ ਤੇ ਊਚਾ;ਭਗਵੰਤ॥ਹੇ ਵਾਹਿਗੁਰੂ ਜੀ!ਆਪ ਜੀ ਨੇ,ਅਸੰਖ ਬ੍ਰਹਮੰਡ ਸੂਰਜ ਚੰਦ ਤਾਰੇ ਮੰਡਲ ਅਕਾਸ਼ ਪਤਾਲ਼ ਪੌਣ ਪਾਣੀ ਅਗਨੀ ਧਰਤੀ ਆਦਿ ਅਕਾਰ ਰਚੇ ਹਨ,ਇਨ੍ਹਾਂ'ਚ,ਆਪ ਜੀ ਹੁਣ ਵਿਆਪਕ ਹੋ ਰਹੇ ਹੋਂਜੀ।ਇਹ ਸਾਰੇ ਆਪ ਜੀ ਨੇ,ਆਪਣੇ ਵਿਸਮਾਦ ਅਗਮ ਅਪਾਰ ਪ੍ਰਕਾਸ਼ ਹੀ ਪ੍ਰਕਾਸ਼ ਨਿਰਗੁਨ ਸਰੂਪ ਜੀ'ਚ,ਆਪਣੇ ਆਸਰੇ ਬਿਨਾ ਥੰਮ੍ਹਾਂ ਦੇ,ਟਿਕਾਅ ਕੇ ਰੱਖੇ ਹੋਏ ਹਨ।ਇਨ੍ਹਾਂ ਦੇ ਪ੍ਰਕਾਸ਼ਕ ਭੀ ਆਪ ਜੀ ਆਪ ਹੀ ਹੋਂ ਜੀ।ਬ੍ਰਹਮ.ਕਮਲੁ ਪਇਆਲਿ;ਨ ਪਾਇਆ॥ਆਗਿਆ ਨਹੀ ਲੀਨੀ;ਭਰਮਿ ਭੁਲਾਇਆ॥੧॥ਅਨੁਸਾਰ ਆਪ ਜੀ ਦੀ ਰਚੀ,ਇਸ ਰਚਨਾ ਦਾ ਕੋਈ ਭੀ ਅੰਤ ਨਹੀਂ ਪਾਇਆ ਜਾ ਸਕਦਾ,ਇਸ ਲਈ(ਤੁਮਰਾ)ਆਪ ਜੀ ਦੇ ਅੰਤੁ ਨੂੰ,(ਕੋਇ)ਕੋਈ ਭੀ(ਨ)ਨਹੀਂ(ਜਾਨੈ)ਜਾਣਦਾ ਜੀ।ਯਥਾ:-ਪਉੜੀ॥ਖੰਡਾ ਪ੍ਰਿਥਮੈ ਸਾਜਿ ਕੈ;ਜਿਨ ਸਭ ਸੈਸਾਰੁ ਉਪਾਇਆ॥ ਬ੍ਰਹਮਾ ਬਿਸਨ ਮਹੇਸ ਸਾਜਿ;ਕੁਦਰਤੀ ਦਾ ਖੇਲੁ ਰਚਾਇ ਬਣਾਇਆ॥ਸਿੰਧ ਪਰਬਤ ਮੇਦਨੀ;ਬਿਨੁ ਥੰਮ੍ਹਾ ਗਗਨਿ ਰਹਾਇਆ॥ਸਿਰਜੇ ਦਾਨੋ ਦੇਵਤੇ;ਤਿਨ ਅੰਦਰਿ.ਬਾਦੁ ਰਚਾਇਆ॥ਤੈ ਹੀ.ਦੁਰਗਾ ਸਾਜਿ ਕੈ;ਦੈਤਾ ਦਾ ਨਾਸੁ ਕਰਾਇਆ॥ ਤੈਥੋ ਹੀ.ਬਲੁ ਰਾਮੁ ਲੈ;ਨਾਲ ਬਾਣਾ ਦਹਸਿਰੁ ਘਾਇਆ॥ਤੈਥੋ ਹੀ.ਬਲੁ ਕ੍ਰਿਸਨ ਲੈ;ਕੰਸੁ ਕੇਸੀ ਪਕੜਿ ਗਿਰਾਇਆ॥ਬਡੇ ਬਡੇ ਮੁਨਿ ਦੇਵਤੇ;ਕਈ ਜੁਗ ਤਿਨੀ ਤਨੁ ਤਾਇਆ॥ਕਿਨੀ ਤੇਰਾ.ਅੰਤੁ ਨ ਪਾਇਆ॥)ਤਿਸ ਕਿਆ ਗੁਣਾ ਕਾ.ਅੰਤੁ ਨ ਪਾਇਆ;ਹਉ ਗਾਵਾ ਸਬਦਿ ਵੀਚਾਰੀ॥)ਅੰਤੁ ਨ ਸਿਫਤੀ;ਕਹਣਿ ਨ ਅੰਤੁ॥ਅੰਤੁ ਨ ਕਰਣੈ;ਦੇਣਿ ਨ ਅੰਤੁ॥ਅੰਤੁ ਨ ਵੇਖਣਿ;ਸੁਣਣਿ ਨ ਅੰਤੁ॥ਅੰਤੁ ਨ ਜਾਪੈ;ਕਿਆ ਮਨਿ ਮੰਤੁ॥ਅੰਤੁ ਨ ਜਾਪੈ;ਕੀਤਾ ਆਕਾਰੁ॥ਅੰਤੁ ਨ ਜਾਪੈ; ਪਾਰਾਵਾਰੁ॥ਅੰਤ ਕਾਰਣਿ; ਕੇਤੇ ਬਿਲਲਾਹਿ॥ਤਾ ਕੇ ਅੰਤ;ਨ ਪਾਏ ਜਾਹਿ॥ਏਹੁ ਅੰਤੁ;ਨ ਜਾਣੈ ਕੋਇ॥ਬਹੁਤਾ ਕਹੀਐ;ਬਹੁਤਾ ਹੋਇ॥ਵਡਾ ਸਾਹਿਬੁ;ਊਚਾ ਥਾਉ॥ਊਚੇ ਉਪਰਿ;ਊਚਾ ਨਾਉ॥ਏਵਡੁ ਊਚਾ;ਹੋਵੈ ਕੋਇ॥ਤਿਸੁ ਊਚੇ ਕਉ;ਜਾਣੈ ਸੋਇ॥ਜੇਵਡੁ ਆਪਿ;ਜਾਣੈ ਆਪਿ ਆਪਿ॥ਨਾਨਕ ਨਦਰੀ;ਕਰਮੀ ਦਾਤਿ॥ਅੰਤ ਨੂੰ ਕੋਈ ਕਿਵੇਂ ਜਾਣੇ?ਆਪ ਜੀ ਹਰ ਸਮੇਂ ਇੱਕ ਖਿਨ 'ਚ,ਅਨੰਤ ਬ੍ਰਹਮੰਡਾਂ ਨੂੰ ਰਚਦਿਆਂ,ਲੈਅ ਕਰਦਿਆਂ ਨਿਰਲੇਪ ਭੀ ਹੋਂ ਜੀ।ਇਤਨਾ ਉੱਚਾ ਕਰਤੱਬ ਹੋਰ ਕੋਈ ਭੀ ਨਹੀਂ ਕਰ ਸਕਦਾ।ਇਸ ਲਈ ਹੇ(ਭਗਵੰਤ) ਵਾਹਿਗੁਰੂ ਜੀ! ਆਪ

ਜੀ(ਊਚੇ) ਉੱਚਿਆਂ(ਤੇ)ਤੋਂ ਭੀ(ਊਚਾ)ਉੱਚੇ ਹੋਂ ਜੀ।ਵਾ ਈਰਖਾ ਬਖੀਲੀ ਪੰਜ ਵਿਕਾਰਾਂ ਰਜੋ ਤਮੋ ਸਤੋ ਗੁਣ ਆਦਿ ਔਗੁਣਾਂ ਤੋਂ ਊਚੇ ਤੇ ਊਚਾ ਹੋਂ ਜੀ।ਅਸੀਂ ਇਨ੍ਹਾਂ ਔਗੁਣਾਂ ਦੇ ਮਾਰੇ.ਵਿਛੁੜੇ ਹੋਏ ਅਤੀ ਨੀਵੇਂ ਹਾਂ।ਯਥਾ:-ਹਮ ਨੀਵੀ.ਪ੍ਰਭੁ ਅਤਿ ਊਚਾ;ਕਿਉ ਕਰਿ ਮਿਲਿਆ ਜਾਏ ਰਾਮ॥ਵਾ ਅਸੰਖ ਬ੍ਰਹਮੰਡ ਦਾ ਪਸਾਰਾ ਆਪ ਜੀ ਨੇ,ਆਪਣੇ ਨੂਰੋ ਨੂਰ ਵਿਆਪਕ ਪ੍ਰਕਾਸ਼ਕ ਸੱਚੇ ਨਿਰਗੁਨ ਸਰੂਪ 'ਚ ਟਿਕਾਇਆ ਹੋਇਆ ਹੈ।ਆਪ ਜੀ.ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ;ਸਰਬ ਜੀਆ ਕਾ ਦਾਤਾ ਰੇ॥ਹੋਂ ਜੀ।ਅਸੰਖ ਬ੍ਰਹਮੰਡ ਬਹੁਤ ਹੀ ਉੱਚੇ ਹਨ,ਇਸ ਲਈ ਹੇ ਅਨਤਕਲਾਵਾਨ ਮੇਹਰਵਾਨ ਪੂਰਨ ਵਿਆਪਕ (ਭਗਵੰਤ)ਵਾਹਿਗੁਰੂ ਜੀ!ਆਪ ਜੀ(ਊਚੇ)ਉੱਚਿਆਂ(ਤੇ)ਤੋਂ ਭੀ(ਊਚਾ)ਉੱਚੇ ਹੋਂ।ਵਾ ਹੇ(ਭਗਵੰਤ)ਵਾਹਿਗੁਰੂ ਸਤਿਗੁਰੂ ਸਾਹਿਬ ਜੀ!ਆਪ ਜੀ ਬ੍ਰਹਮਾ ਵਿਸ਼ਨੂੰ ਸ਼ਿਵ ਇੰਦ੍ਰ ਤਪੀਸਰ ਜੋਗੀਸਰ ਸਾਰੀਆਂ ਪਦਵੀਆਂ ਨਾਲੋਂ ਊਚੇ(ਤੇ) ਤੋਂ(ਊਚਾ)ਉੱਚੇ ਹੋਂ।ਯਥਾ:-ਅਤਿ ਊਚਾ;ਤਾ ਕਾ ਦਰਬਾਰਾ॥ਅੰਤੁ ਨਾਹੀ ਕਿਛੁ; ਪਾਰਾਵਾਰਾ॥ਕੋਟਿ ਕੋਟਿ ਕੋਟਿ;ਲਖ ਧਾਵੈ॥ਇਕੁ ਤਿਲੁ;ਤਾ ਕਾ ਮਹਲੁ ਨ ਪਾਵੈ॥੧॥)ਨਿਰਮਲ ਨਿਰਮਲ. ਸੂਚਾ ਸੂਚੋ;ਸੂਚਾ ਸੂਚੋ ਸੂਚਾ॥ਅੰਤ ਨ ਅੰਤਾ.ਸਦਾ ਬੇਅੰਤਾ;ਕਹੁ ਨਾਨਕ.ਊਚੋ ਊਚਾ॥)ਮੈ ਪੇਖਿਓ ਰੀ;ਊਚਾ ਮੋਹਨੁ.ਸਭ ਤੇ ਊਚਾ॥ਆਨ.ਨ ਸਮਸਰਿ ਕੋਊ ਲਾਗੈ;ਢੂਢਿ ਰਹੇ ਹਮ ਮੂਚਾ॥੧॥)ਜੋਗੀਸਰ ਪਾਵਹਿ ਨਹੀ;ਤੁਅ ਗੁਣ ਕਥਨੁ ਅਪਾਰ॥ਪ੍ਰੇਮ ਭਗਤਿ ਕੈ ਕਾਰਣੈ;ਕਹੁ ਰਵਿਦਾਸ ਚਮਾਰ॥)ਬਹੁ ਬੇਅੰਤ;ਊਚ ਤੇ ਊਚਾ॥ਨਾਨਕ ਆਪਸ ਕਉ;ਆਪਹਿ ਪਹੂਚਾ॥੬॥)ਗੋਵਿਦ ਗਾਜੇ ਸਦਾ ਬਿਰਾਜੇ;ਅਗਮ ਅਗੋਚਰੁ ਊਚਾ॥ਗੁਣ ਬੇਅੰਤ.ਕਿਛੁ ਕਹਣੁ ਨ ਜਾਈ;ਕੋਇ ਨ ਸਕੈ ਪਹੂਚਾ॥

ਊਚੇ ਤੇ ਊਚਾ;ਭਗਵੰਤ॥ਪਰਮਪੂਜਨੀਕ ਵਾਹਿਗੁਰੂ ਜੀ ਸ੍ਰਬੱਤ ਦੇ ਭਲੇ ਲਈ,ਗੁਰੂ ਅਵਤਾਰ 'ਚ ਪ੍ਰਗਟ ਹੋ ਕੇ,ਜ਼ਾਲਮਾਂ ਦੇ ਘੋਰ ਭਿਆਨਕ ਜ਼ੁਲਮ ਕਰਨ ਤੋਂ,ਉੱਬਲਦੀ ਦੇਗ਼ 'ਚ ਬੈਠ ਕੇ,ਲੋਹੇ ਦੇ ਤੰਗ ਪਿੰਜਰੇ 'ਚ,ਤਿੱਖੇ ਕਿੱਲਾਂ ਵਿਚਕਾਰ ਬੈਠ ਕੇ,ਆਪਣੇ ਸੀਸ ਕੁਰਬਾਨ ਕਰਕੇ,ਅਦੁਤੀ ਸੱਚੀ ਕੁਰਬਾਨੀ ਦੇ ਕੇ,ਕਮਾ ਕੇ ਫੁਰਮਾ ਰਹੇ ਹਨ:-ਤੇਰਾ ਕੀਆ;ਮੀਠਾ ਲਾਗੈ॥ਹਰਿ ਨਾਮੁ ਪਦਾਰਥੁ;ਨਾਨਕੁ ਮਾਂਗੈ॥ ਪਰਮਪੂਜਨੀਕ ਪੂਰਨ ਗੁਰੂ ਦਸਾਂ ਹੀ ਅਵਤਾਰਾਂ 'ਚ,ਬਹੁਤ ਵੱਡੀ ਕੁਰਬਾਨੀ ਹੀ ਕੁਰਬਾਨੀ ਕੀਤੀ ਹੈ,ਹੁਣ ਗੁਰਤਾ ਬਿਰਾਜਮਾਨ ਹੋ ਕੇ,ਊਚੇ ਤੇ ਊਚਾ;ਭਗਵੰਤ॥ਸਤਿਗੁਰੂ ਗ੍ਰੰਥ ਸਾਹਿਬ ਜੀ ਦੁਨੀਆਂ ਨੂੰ ਤਾਰ ਰਹੇ ਹਨ ਜੀ।ਯਥਾ:-ਬਾਣੀ ਗੁਰੂ.ਗੁਰੂ ਹੈ ਬਾਣੀ;ਵਿਚਿ ਬਾਣੀ ਅੰਮ੍ਰਿਤੁ ਸਾਰੇ॥ਗੁਰਬਾਣੀ ਕਹੈ.ਸੇਵਕੁ ਜਨੁ ਮਾਨੈ;ਪਰਤਖਿ ਗੁਰੂ ਨਿਸਤਾਰੇ॥)ਵਾਹੁ ਵਾਹੁ ਬਾਣੀ ਨਿਰੰਕਾਰ ਹੈ;ਤਿਸੁ ਜੇਵਡੁ,ਅਵਰੁ ਨ ਕੋਇ॥ਵਾਹੁ ਵਾਹੁ ਅਗਮ ਅਥਾਹੁ ਹੈ;ਵਾਹੁ ਵਾਹੁ ਸਚਾ ਸੋਇ॥

ਸਗਲ ਸਮਗ੍ਰੀ;ਤੁਮਰੈ ਸੂਤ੍ਰਿ ਧਾਰੀ॥ਤੁਮ ਤੇ ਹੋਇ;ਸੁ ਆਗਿਆਕਾਰੀ॥(ਸਗਲ)ਸਾਰੀ ਅਨੰਤ ਬ੍ਰਹਮੰਡ ਦੀ (ਸਮਗ੍ਰੀ)ਰਚਨਾ,(ਤੁਮਰੈ)ਆਪ ਜੀ ਦੇ,ਨਾਮ ਰੂਪੀ(ਸੂਤ੍ਰਿ)ਧਾਗੇ ਨਾਲ ਪ੍ਰੋ ਕੇ,ਆਪਣੇ ਆਸਰੇ(ਧਾਰੀ)ਟਿਕਾਈ ਹੈ।ਯਥਾ:-ਸਗਲ ਸਮਗ੍ਰੀ;ਅਪਨੈ ਸੂਤਿ ਧਾਰੈ॥ਨਾਨਕ ਜਿਸੁ

ਜਿਸੁ ਭਾਵੈ;ਤਿਸੁ ਤਿਸੁ ਨਿਸਤਾਰੈ॥੩॥)ਨਾਮ ਕੇ ਧਾਰੇ;ਸਗਲੇ ਜੰਤ॥ਨਾਮ ਕੇ ਧਾਰੇ;ਖੰਡ ਬ੍ਰਹਮੰਡ ॥ਨਾਮ ਕੇ ਧਾਰੇ;ਸਿਮ੍ਰਿਤਿ ਬੇਦ ਪੁਰਾਨ॥ਨਾਮ ਕੇ ਧਾਰੇ;ਸੁਨਨ ਗਿਆਨ ਧਿਆਨ॥ਨਾਮ ਕੇ ਧਾਰੇ;ਆਗਾਸ ਪਾਤਾਲ॥ਨਾਮ ਕੇ ਧਾਰੇ; ਸਗਲ ਆਕਾਰ॥ਨਾਮ ਕੇ ਧਾਰੇ;ਪੁਰੀਆ ਸਭ ਭਵਨ॥ਨਾਮ ਕੈ ਸੰਗਿ ਉਧਰੇ;ਸੁਨਿ ਸ੍ਰਵਨ॥ਕਰਿ ਕਿਰਪਾ ਜਿਸੁ;ਆਪਨੈ ਨਾਮਿ ਲਾਏ॥ਨਾਨਕ ਚਉਥੇ ਪਦ ਮਹਿ;ਸੋ ਜਨੁ ਗਤਿ ਪਾਏ॥੫॥ਵਾ ਹੁਕਮੁ ਤੇਰਾ ਖਰਾ ਭਾਰਾ;ਅਨੁਸਾਰ ਖ਼ਰੇ ਭਾਰੇ ਅਮੋੜ ਹੁਕਮ ਭੈ ਰੂਪੀ,(ਸੂਤ੍ਰਿ)ਧਾਗੇ ਨਾਲ ਪ੍ਰੋ ਕੇ,ਆਪਣੇ ਆਸਰੇ(ਧਾਰੀ)ਟਿਕਾਈ ਹੈ।ਯਥਾ:- ਹੁਕਮੈ ਅੰਦਰਿ.ਸਭੁ ਕੋ;ਬਾਹਰਿ ਹੁਕਮ ਨ ਕੋਇ॥ਨਾਨਕ.ਹੁਕਮੈ ਜੇ ਬੁਝੈ;ਤ ਹਉਮੈ ਕਹੈ ਨ ਕੋਇ॥)ਹੁਕਮ ਬਿਨਾ ਨਾ ਝੂਲੈ ਪਾਤਾ।ਹੋਵੈ ਸੋ ਜੋ ਕਰੈ ਬਿਧਾਤਾ।)ਸਗਲ ਸਮਗ੍ਰੀ;ਜਾ ਕੈ ਸੂਤਿ ਪਰੋਈ॥ ਘਟ ਘਟ ਅੰਤਰਿ ਰਵਿਆ ਸੋਈ॥)ਭੈ ਵਿਚਿ ਸੂਰਜੁ;ਭੈ ਵਿਚਿ ਚੰਦੁ॥ਕੋਹ ਕਰੋੜੀ ਚਲਤ;ਨ ਅੰਤੁ॥)ਸਭ ਪਰੋਈ,ਇਕਤੁ ਧਾਗੈ॥ਜਿਸੁ ਲਾਇ ਲਏ;ਸੋ ਚਰਣੀ ਲਾਗੈ॥)ਜਾ ਕੈ ਸੂਤਿ ਪਰੋਏ ਜੰਤਾ;ਤਿਸੁ ਪ੍ਰਭ ਕਾ ਜਸੁ ਗਾਵਹੁ॥ਵਾ ਆਪੇ ਜਲੁ ਆਪੇ ਥਲੁ ਥੰਮ੍ਹਨੁ;ਆਪੇ ਕੀਆ ਘਟਿ ਘਟਿ ਬਾਸਾ॥ਅਨੁਸਾਰ ਮਹਾਂ ਵਿਸਮਾਦ ਵਿਆਪਕ ਪ੍ਰਕਾਸ਼ਕ ਅਨਤ ਕਲਾਵਾਨ ਪ੍ਰਕਾਸ਼ ਹੀ ਪ੍ਰਕਾਸ਼ ਅਜਪਾ ਜਾਪ ਨਿਰਗੁਨ ਬ੍ਰਹਮ ਰੂਪੀ ਸੂਤ੍ਰਿ'ਚ,(ਧਾਰੀ)ਟਿਕਾਈ ਹੈ।ਇਸ ਲਈ,ਸੰਜੋਗ ਵਿਜੋਗ ਜੰਮਣ ਮਰਨ ਦੁੱਖ ਸੁਖ,(ਤੁਮ) ਆਪ ਜੀ(ਤੇ)ਤੋਂ ਹੋਇ ਰਿਹਾ,(ਸੁ)ਸ੍ਰੇਸ਼ਟ ਜਾਣ ਕੇ,ਦਾਸਨਦਾਸ ਬਾਲਕ ਆਪ ਜੀ ਦੇ ਆਗਿਆਕਾਰੀ ਹਨ।ਸੋ,ਜ਼ਾਲਮਾਂ ਦੇ ਘੋਰ ਭਿਆਨਕ ਜ਼ੁਲਮ ਕਰਨ ਤੋਂ,ਆਪ ਜੀ ਉੱਬਲਦੀ ਦੇਗ'ਚ ਬੈਠ ਕੇ,ਤੇਰਾ ਕੀਆ ਮੀਠਾ ਲਾਗੈ॥ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥

ਅਨੁਸਾਰ ਭਾਣਾ ਮੰਨ ਕੇ,ਆਪਣਾ ਆਪ ਕੁਰਬਾਨ ਕਰਕੇ ਆਗਿਆਕਾਰੀ ਅਨੁਸਾਰੀ ਬਣੇ।ਜੋ ਸ਼ੁਭ ਅਮੋਲਕ ਬਚਨ ਫੁਰਮਾਏ, ਸੋ ਸ਼ਹੀਦੀ ਦੇ ਕੇ ਕਮਾਏ।ਨਾਰਾਇਨ ਨਰਪਤਿ;ਨਮਸਕਾਰੈ॥ਐਸੇ ਗੁਰ ਕਉ.ਬਲਿ ਬਲਿ ਜਾਈਐ;ਆਪਿ ਮੁਕਤੁ ਮੋਹਿ ਤਾਰੈ॥ ਅਨੁਸਾਰ ਐਸੇ ਵਾਹਿਗੁਰੂ ਗੁਰੂ ਪ੍ਰਮੇਸਰ ਜੀ ਤੋਂ,ਰੋਮ ੨ ਕਰਕੇ ਨਿਮਖ ੨ ਬਾਰ ੨ ਜੁੱਗੋ ਜੁੱਗ,ਨਮਸਕਾਰ ਕਰਦਿਆਂ,ਬਲਿਹਾਰ ਕੁਰਬਾਨ ਜਾਈਏ ਜੀ।ਯਥਾ:-ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ;ਗੁਰਦੇਵ ਨਾਨਕ ਹਰਿ ਨਮਸਕਰਾ॥)

ਤੁਮਰੀ ਗਤਿ ਮਿਤਿ;ਤੁਮ ਹੀ ਜਾਨੀ॥ਨਾਨਕ ਦਾਸ;ਸਦਾ ਕੁਰਬਾਨੀ॥੮॥੪॥ਪਰਮਪੂਜਨੀਕ ਵਾਹਿਗੁਰੂ ਮਹੱਲਾ ਪੰਜਵਾਂ ਜੀ,ਪਿਆਰੇ ਸੇਵਕਾਂ ਨੂੰ,ਆਪਣੇ ਪਿਆਰੇ ਦਰਸ਼ਨਾਂ ਦੁਆਰਾ,ਆਤਮ ਤ੍ਰਿਪਤੀ ਸ਼ਾਂਤੀ ਵਿਸਮਾਦਤਾਈ ਬਖ਼ਸ਼ ਕੇ,ਆਪਣੇ'ਚ ਅਭੇਦ ਕਰਕੇ,ਉਨ੍ਹਾਂ ਦਾ ਜਸ,ਬ੍ਰਹਮੰਡਾਂ'ਚ ਜੁੱਗੋ ਜੁੱਗ ਅਟੱਲ ਫ਼ੈਲਾ ਰਹੇ ਹਨ।ਸ਼ਹੀਦਾਂ ਦੇ ਸਿਰਤਾਜ ਧੰਨ.ਵਾਹਿਗੁਰੂ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ;ਸਤਿਗੁਰੂ ਨਾਨਕ ਦੇਵ ਸਾਹਿਬ ਜੀ ਪੰਜਵੇਂ ਜਾਮੇ'ਚ,ਕਰਤੇ ਕੁਦਰਤੀ.[1]ਮੁਸਤਾਕੁ॥([1]ਮੋਹਿਤ)ਅਨੁਸਾਰ.ਵਾਹਿਗੁਰੂ ਜੀ ਦੇ ਵਿਸਮਾਦ ਕੌਤਕਾਂ'ਤੇ ਮੋਹਿਤ ਹੋ ਕੇ,ਸਨਮੁਖ ਫੁਰਮਾਉਂਦੇ ਹਨ:-ਹੇ ਪਰਮਪੂਜਨੀਕ.ਨਾਨਕ ਰਾਖਨਹਾਰੁ

ਅਪਾਰੁ॥ਵਾਹਿਗੁਰੂ ਜੀ !ਇਹ(ਤੁਮਰੀ)ਆਪ ਜੀ ਦੀ,ਹੰਗਤਾ ਰਹਿਤ(ਗਤਿ) ਵਿਵਸਥਾ ਦੀ(ਮਿਤਿ) ਮਰਯਾਦਾ,(ਤੁਮ)ਆਪ ਜੀ ਨੇ ਆਪੇ ਹੀ ਜਾਨੀ ਹੈ।ਯਥਾ:-ਅਪਨੀ ਗਤਿ ਮਿਤਿ;ਜਾਨਹੁ ਆਪੇ॥) ਪਉੜੀ॥ਆਪੇ ਸਭ ਘਟ ਅੰਦਰੇ;ਆਪੇ ਹੀ ਬਾਹਰਿ॥ਆਪੇ ਗੁਪਤੁ ਵਰਤਦਾ;ਆਪੇ ਹੀ ਜਾਹਰਿ॥ਜੁਗ ਛਤੀਹ ਗੁਬਾਰੁ ਕਰਿ;ਵਰਤਿਆ ਸੁੰਨਾ ਹਰਿ॥ਓਥੈ ਵੇਦ ਪੁਰਾਨ ਨ ਸਾਸਤਾ;ਆਪੇ ਹਰਿ ਨਰਹਰਿ॥ਬੈਠਾ ਤਾੜੀ ਲਾਇ;ਆਪਿ ਸਭ ਦੂ ਹੀ ਬਾਹਰਿ॥ਆਪਣੀ ਮਿਤਿ ਆਪਿ ਜਾਣਦਾ;ਆਪੇ ਹੀ ਗਉਹਰੁ॥ਹੇ ਪਰਮਪੂਜਨੀਕ ਵਾਹਿਗੁਰੂ ਜੀ !ਆਪ ਜੀ ਹੁਣ,ਅਸੰਖ ਬ੍ਰਹਮੰਡ ਦੀ ਰਚਨਾ ਰਚਦਿਆਂ,ਲੈਅ ਕਰਦਿਆਂ,ਹੰਗਤਾ ਰਹਿਤ ਨਿਰਲੇਪ.ਹੋਂ ਜੀ! ਯਥਾ:-ਓਪਤਿ ਪਰਲਉ;ਖਿਨ ਮਹਿ ਕਰਤਾ ॥ਆਪਿ ਅਲੇਪਾ;ਨਿਰਗੁਨੁ ਰਹਤਾ॥ਦਾਸਨ ਦਾਸ ਆਪ ਜੀ ਦੇ ਵਿਸਮਾਦ ਕੌਤਕਾਂ'ਤੇ ਮੋਹਿਤ ਹੋ ਕੇ,ਸਦਾ ਸਦਾ ਆਪ ਜੀ ਲਈ(ਕੁਰਬਾਨੀ)ਸ਼ਹੀਦੀ ਦਿੰਦਾ ਹੈ॥੮॥੪॥ਯਥਾ:-ਗੁਰ ਕਉ;ਕੁਰਬਾਨੁ ਜਾਉ ਹਾਂ॥)ਗੁਰ ਅਪੁਨੇ ਊਪਰਿ;ਬਲਿ ਜਾਈਐ॥)ਨਾਰਾਇਨ ਨਰਪਤਿ;ਨਮਸਕਾਰੈ॥ਐਸੇ ਗੁਰ ਕਉ.ਬਲਿ ਬਲਿ ਜਾਈਐ;ਆਪਿ ਮੁਕਤੁ,ਮੋਹਿ ਤਾਰੈ॥

੬.ਪ੍ਰੇਮ ਬੇਨਤੀਆਂ:-ਅਰਦਾਸੀਏ ਦਾ ਮਾਇਆ ਨਾਲ ਸਤਿਕਾਰ ਹੋਣਾ ਚਾਹੀਦਾ ਹੈ ਜੀ। ਜੇ ਨਿਸ਼ਕਾਮੀ ਹੋਵੇ ਤਾਂ ਧੰਨ ਧੰਨ ਹੈ ਨਮਸਕਾਰ। ਤੂ ਠਾਕੁਰੁ ਨੂੰ ਤੁਮ ਠਾਕੁਰ ਜਾਂ ਤੂੰ ਠਾਕੁਰੁ ਨਹੀਂ ਕਹਿਣਾ ਤੂ ਟਿੱਪੀ ਤੋਂ ਬਿਨਾ ਸਹੀ ਹੈ। ਅਰਦਾਸ ਨੂੰ ਹਰਦਾਸ ਨਹੀਂ ਕਹਣਾ। ਊਚੇ ਤੇ ਊਚਾ ਨੂੰ ਊਚੇ ਸੇ ਊਚਾ ਨਹੀਂ ਕਹਿਣਾ। ਅਰਦਾਸਿ 'ਚ,ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਛੁੱਟੀ ਨਹੀਂ ਮੰਗਣੀ,ਗੁਰੂ ਸੇਵਾ ਸਿਮਰਨ ਚਰਨ-ਧੂੜਿ,ਸਤਿਸੰਗਤ ਸਾਧੂ ਸੰਤ ਸੇਵਾ ਨਿਮ੍ਰਤਾ ਗ੍ਰੀਬੀ ਪੂਰਨ ਖ਼ੁਸ਼ੀ,ਪ੍ਰੇਮਾ-ਭਗਤੀ ਸੱਚੇ ਚਰਨ-ਕਮਲਾਂ 'ਚ ਲੀਣਤਾ ਮੰਗਣੀ ਹੈ ਜੀ। ਅਰਦਾਸਿ ਦੀ ਗ਼ਲਤ ਵਰਤੋਂ ਨਹੀਂ ਕਰਨੀ ਚਾਹੀਦੀ। ਜਿਵੇਂ ਕਿਸੇ ਬੰਦੇ ਦੇ ਕਤਲ ਹੋਣ ਤੋਂ ਉਸ ਦੇ ਨਮਿੱਤ ਕਰਾਏ,ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਭੋਗ 'ਤੇ ਅਰਦਾਸੀਏ ਨੇ ਅਰਦਾਸ 'ਚ ਕਿਹਾ ਕਿ ਹੇ ਮਹਾਰਾਜ ਜੀ! ਕਾਤਲਾਂ ਨੂੰ ਡੰਨ ਦੇਵੋ। ਓਨ੍ਹਾਂ ਹੀ ਕਾਤਲਾਂ ਨੇ ਕੈਦ 'ਚੋਂ ਛੁੱਟ ਕੇ,ਇੱਕ ਸ੍ਰੀ ਅਖੰਡ ਪਾਠ ਸਾਹਿਬ ਜੀ ਕਰਵਾਏ। ਓਸੇ ਅਰਦਾਸੀਏ ਕਿਹਾ, ਹੇ ਮਹਾਰਾਜ ਜੀ! ਆਪ ਜੀ ਦੀ ਕ੍ਰਿਪਾ ਹੋਈ ਹੈ, ਜੋ ਸੇਵਕਾਂ ਨੂੰ ਕੈਦ 'ਚੋਂ ਛੁਡਾਇਆ ਹੈ। ਇਉਂ ਜਿੱਥੇ ਜਾਈਏ ਉੱਥੋਂ ਦੇ ਵਾਤਾਵਰਣ ਅਨੁਸਾਰ ਖੁਸ਼ਾਮਦ ਲਈ ਅਰਦਾਸਿ ਨਹੀਂ ਕਰਨੀ ਚਾਹੀਦੀ। ਇਸੇ ਤਰ੍ਹਾਂ ਇੱਕ ਸ਼ਰਾਬੀ ਨੇ ਅਰਦਾਸਿ ਕਰਵਾ ਕੇ ਦੋ ਵਰ੍ਹੇ ਵਾਸਤੇ ਸ਼ਰਾਬ ਛੱਡੀ। ਫੇਰ ਕਿਸੇ ਲਾਲਚੀ ਆਦਮੀ ਨੂੰ ਦਸ ਰੁਪੈ ਦੇ ਕੇ,ਦੁਬਾਰਾ ਅਰਦਾਸਿ ਕਰਵਾ ਕੇ,ਸ਼ਰਾਬ ਪੀਣ ਦੀ ਖੁੱਲ਼ ਲੈ ਲਈ। ਜਿਹੜੀ ਇੱਕ ਵਾਰੀ ਅਰਦਾਸਿ ਹੋ ਗਈ,ਉਸ ਨੂੰ ਕੋਈ ਦੁਬਾਰਾ ਅਰਦਾਸਿ ਕਰਕੇ ਤੋੜ ਨਹੀਂ ਸਕਦਾ, ਐਸੇ ਦਲਾਲ ਦੇ ਹੱਥ ਵੱਢੇ ਜਾਂਦੇ ਹਨ।ਯਥਾ:-ਵਢੀਅਹਿ ਹਥ ਦਲਾਲ ਕੇ;ਮੁਸਫੀ ਏਹ ਕਰੇਇ॥ਜੇ ਕੋਈ ਹਠ ਕਰਕੇ,ਕਿਸੇ ਨੂੰ ਕਤਲ ਕਰਨ ਦੀ ਗ਼ਲਤ ਅਰਦਾਸਿ ਕਰ ਲਵੇ,ਜਾਂ ਹੋਰ ਗ਼ਲਤ ਅਰਦਾਸ ਕੀਤੀ ਹੋਵੇ,ਐਸੀ ਅਰਦਾਸਿ ਮਨਜ਼ੂਰ ਨਹੀਂ।ਗ਼ਲਤ ਅਰਦਾਸਿ ਕਰਕੇ,ਗ਼ਲਤ ਕੰਮ ਕਰਨ ਵਾਲਾ ਦੂਣੀ

ਸਜ਼ਾ ਪਾਵੇਗਾ। ਜੇ ਕੋਈ ਅਰਦਾਸਿ ਕਰਕੇ ਕਤਲ ਕਰਨ ਜਾਵੇ,ਅੱਗੋਂ ਗੁਰੂ ਦਾ ਵਾਸਤਾ ਪਾ ਦੇਵੇ,ਜਾਂ ਮੁਆਫ਼ੀ ਮੰਗ ਲਵੇ,ਜਾਂ ਨਿਰਦੋਸ਼ ਹੋਵੇ,ਉਸ ਨੂੰ ਮੁਆਫ਼ ਕਰੇ। ਪੰਜਾਂ ਪਿਆਰਿਆਂ ਪਾਸ ਹਾਜ਼ਰ ਹੋ ਕੇ ਬਖ਼ਸ਼ਾ ਲਵੇ। ਇਹ ਕਹਿ ਕੇ ਕਤਲ ਨ ਕਰੇ,ਮੈਂ ਅਰਦਾਸਿ ਕਰਕੇ ਆਇਆ ਹਾਂ। ਕਿਸੇ ਦੀ ਗ਼ਲਤੀ ਤੋਂ ਕਤਲ ਕਰਨਾ,ਬਹੁਤ ਵੱਡੀ ਸਜ਼ਾ ਹੈ। ਜਿੱਥੇ ਖਿਮਾ ਹੈ,ਓਥੇ ਅਜਪਾ ਜਾਪ ਵਾਹਿਗੁਰੂ ਜੀ ਆਪ ਵਸਦੇ ਹਨ। ਕਬੀਰਾ.ਜਹਾ ਗਿਆਨੁ,ਤਹ ਧਰਮੁ ਹੈ;ਜਹਾ ਝੂਠੁ.ਤਹ ਪਾਪੁ॥ ਜਹਾ ਲੋਭੁ.ਤਹ ਕਾਲੁ ਹੈ;ਜਹਾ ਖਿਮਾ.ਤਹ ਆਪਿ॥੧੫੫॥ ਜੇ ਸਮਾਂ ਘੱਟ ਹੋਵੇ ਤਾਂ ਆਗਿਆ ਭਈ ਅਕਾਲ ਕੀ......ਨਹੀਂ ਪੜ੍ਹਦੇ। ਜਿਥੋਂ ਤੱਕ ਹੋ ਸਕੇ ਪੜ੍ਹਨਾ ਚਾਹੀਦਾ ਹੈ। ਹਰੇਕ ਘਰੇ,ਗੁਰਦੁਆਰੇ,ਤੂ ਠਾਕੁਰੁ, ਤੋਂ ਲੈ ਕੇ ਜੈਕਾਰੇ ਤੱਕ ਸੰਪੂਰਨ ਅਰਦਾਸਿ ਮੋਟੇ ਅੱਖਰਾਂ 'ਚ ਲਿਖ ਕੇ ਸ਼ੀਸ਼ੇ 'ਚ ਜੜੀ ਹੋਵੇ। ਬਹੁਤੇ ਉਤਾਰੇ ਹੋਣ,ਜਿਨ੍ਹਾਂ ਨੂੰ ਸਤਿਸੰਗਤ, ਅਰਦਾਸ ਸਮੇਂ ਨਾਲ ਨਾਲ ਪੜ੍ਹੇ,ਓਸੇ ਅਧਾਰ 'ਤੇ ਅਰਦਾਸ ਕੀਤੀ ਜਾਵੇ। ਇਉਂ ਅਰਦਾਸ ਦੇ ਨਾਲ ਪੜ੍ਹਨੇ ਕਰਕੇ ਬਹੁਤ ਟਿਕਾਅ ਹੋਵੇ। ਜਿਸ ਮਨੋਰਥ ਨੂੰ ਲੈ ਕੇ ਅਰਦਾਸ ਕੀਤੀ ਜਾਵੇ,ਓਹੋ ਹੀ ਕਿਹਾ ਜਾਵੇ। ਸਮੂਹ ਗੁਰੂ ਪੰਥ ਜੀ ਦੀ ਅਰਦਾਸ ਨਾਲੋਂ ਆਪਣੀ ਨਿੱਜੀ ਅਰਦਾਸ ਦੇ ਅੱਖਰ ਘੱਟ ਭੀ ਹੋ ਸਕਦੇ ਹਨ। ਜਿਨ੍ਹਾਂ ਨੂੰ ਅਰਦਾਸ ਚੇਤੇ ਨਹੀਂ,ਉਹ ਗੁਰਦੁਆਰੇ ਜਾਂ ਅਪਣੇ ਘਰੇ,ਲਿਖੀ ਅਰਦਾਸ ਪੜ੍ਹ ਕੇ ਭਾਰੀ ਲਾਹਾ ਲੈਣ। ਹਰ ਇੱਕ ਬੱਚਾ ਬੱਚੀ ਅਰਦਾਸਿ ਚੇਤੇ ਕਰੇ। ਜਿਸ ਦੇ ਅਰਦਾਸਿ ਚੇਤੇ ਹੋਵੇਗੀ,ਉਹ ਸਾਰੀ ਜ਼ਿੰਦਗੀ ਅਰਦਾਸਾਂ ਦੁਆਰਾ ਭਾਰੀ ਲਾਹਾ ਲਵੇਗਾ ਜੀ। ਪ੍ਰੇਮ ਬਿਨੈ:- ਅਰਦਾਸਿ ਤੋਂ ਮਗਰੋਂ ਹੁਕਮ ਨਾਮਾ ਲੈਣਾ ਚਾਹੀਦਾ ਹੈ ਜੀ। ਜੇ ਸਮਾਂ ਨ ਹੋਵੇ ਤਾਂ ਤੂ ਠਾਕੁਰੁ;ਨ ਪੜ੍ਹੋ ਕੇਵਲ,ਤੁਧੁ ਆਗੈ ਅਰਦਾਸਿ ਹਮਾਰੀ;ਦੋ ਤੁਕਾਂ ਹੀ ਪੜ੍ਹੋ। ਜੇ ਇਸ ਤੋਂ ਭੀ ਘੱਟ ਸਮਾਂ ਹੋਵੇ ਤਾਂ, ੧ੴ ਤੋਂ ਅਰੰਭ ਕੀਤੀ ਜਾ ਸਕਦੀ ਹੈ। ਅਰਦਾਸਿ ਕਰਨ ਲੱਗਿਆਂ ਝੋਲੀ ਬੁੱਕ ਨਹੀਂ ਅੱਡਣੇ। ਨਿਮ੍ਰਤਾ ਨਾਲ ਦੋਹਾਂ ਹੱਥਾਂ ਦੀਆਂ ਉਂਗਲੀਆਂ ਸਿੱਧੀਆਂ ਕਰਕੇ ਦੋਵੇਂ ਹੱਥ ਜੋੜ ਕੇ ਛਾਤੀ ਦੇ ਬਰਾਬਰ ਸਾਹਮਣੇ ਹੀ ਰੱਖਣੇ, ਹੇਠਾਂ ਨੂੰ ਨਹੀਂ ਕਰਨੇ। ਯਥਾ:-ਦੁਇ ਕਰ ਜੋੜਿ ਕਰੀ ਬੇਨੰਤੀ ਠਾਕੁਰੁ ਅਪਨਾ ਧਿਆਇਆ॥ ਹਾਥ ਦੇਇ ਰਾਖੇ ਪਰਮੇਸਰਿ ਸਗਲਾ ਦੁਰਤੁ ਮਿਟਾਇਆ ॥੧॥ ਸ੍ਰੀ ਸਤਿਗੁਰੂ ਸਾਹਿਬ ਜੀ ਦਾ ਅਹਿਸਾਨ ਮੰਨ ਕੇ ਅਰਦਾਸਿ ਕਰਨੀ। ਸੱਚੇ ਸਤਿਗੁਰੂ ਸਾਹਿਬ ਜੀ ਦੇ ਸਾਹਮਣੇ ਮੱਥਾ ਟੇਕ ਕੇ,ਦੇਖੋ ਕਿ ਕੋਈ ਤੁਹਾਡੇ ਪਿੱਛੇ ਮੱਥਾ ਤਾਂ ਨਹੀਂ ਟੇਕ ਰਿਹਾ। ਜੇ ਕੋਈ ਪ੍ਰੇਮੀਂ ਤੁਹਾਡੇ ਸਾਹਮਣੇ ਮੱਥਾ ਟੇਕ ਰਿਹਾ ਹੋਵੇ ਤਾਂ ਉਸ ਦੇ ਮਗਰ ਮੱਥਾ ਨ ਟੇਕੋ,ਉਸ ਦੇ ਸੱਜੇ ਖੱਬੇ ਟੇਕੋ ਜਾਂ ਉਸ ਤੋਂ ਬਾਅਦ ਹੀ ਟੇਕੋ। ਜੇ ਬਹੁਤ ਹੀ ਕ੍ਰਿਪਾ ਹੋਵੇ ਤਾਂ ਕੋਟਿ ਬ੍ਰਹਮੰਡ ਦੇ ਮਾਲਕ ਅੱਗੇ ਅਰਦਾਸਿ ਕਰਨ ਸਮੇਂ ਸਭ ਦੇ ਗਲ਼ਾਂ 'ਚ ਪਰਨੇ, ਬੀਬੀਆਂ ਦੇ ਦੁਪੱਟੇ, ਦੁਮਾਲੇ ਕੇਸਰੀ ਰੰਗੇ ਹੋਣ।

ਗੁਰੂ ਸਵਾਰੀ ਸਾਧ ਸੰਗਤ ਜੀਓ! ਨਿਮ੍ਰਤਾ ਸਹਿਤ ਪ੍ਰੇਮ ਬੇਨਤੀ ਹੈ ਜੀ,ਜਿਤਨੇ ਸਰੂਪ ਸ੍ਰੀ ਗੁਰਦੁਆਰਾ ਸਾਹਿਬ ਜੀ ਵਿਖੇ ਪ੍ਰਕਾਸ਼,ਜਾਂ ਪਲੰਘ 'ਤੇ ਬਿਰਾਜਮਾਨ ਹੋਣ,ਅਰਦਾਸਿ ਸਮੇਂ ਸਾਰਿਆਂ 'ਤੇ ਚੌਰ ਕਰਨਾ ਅਤੀ ਹੀ ਜ਼ਰੂਰੀ ਹੈ। ਮੰਗ ਦੇ ਅੱਖਰ ਬੋਲਣ ਲੱਗੇ ਕਈ ਪ੍ਰੇਮੀਂ ਥਿੜਕ ਜਾਂਦੇ ਹਨ। ਕਈ,ਵਿੱਚੋਂ ਬੋਲਕੇ ਪੁੱਛਦੇ ਹਨ,ਜਿਸ ਕਰਕੇ ਬੇਰਸੀ ਹੁੰਦੀ ਹੈ,ਇਸ ਕਰਕੇ ਜਿਹੜੀ

ਮੰਗ,ਅਰਦਾਸਿ 'ਚ ਮੰਗਣੀ ਹੋਵੇ,ਓਹ ਪਹਿਲਾਂ ਹੀ ਲਿਖਣੀ ਅਤੀ ਹੀ ਜ਼ਰੂਰੀ ਹੈ,ਜੋ ਦੇਖ ਕੇ ਪੜ੍ਹੀ ਜਾਵੇ।ਪਹਿਰੇਦਾਰ ਸਿੰਘ, ਨਵੇਂ ਆਏ ਮੱਥਾ ਟੇਕਣ ਵਾਲਿਆਂ ਪ੍ਰੇਮੀਆਂ ਨੂੰ ਰੋਕ ਕੇ ਰੱਖਣ, ਜਿਸ ਕਰਕੇ ਉਹ ਭੀ ਅਰਦਾਸਿ ਧਿਆਨ ਨਾਲ ਸੁਣ ਸਕਣ। ਅਰਦਾਸੀਏ ਦੇ ਅੱਗੇ ਹੋ ਕੇ,ਮੱਥਾ ਨਹੀਂ ਟੇਕਣਾ।ਅਰਦਾਸ ਦੀ ਸੰਪੂਰਨਤਾ ਤੋਂ ਪਿੱਛੋਂ ਟੇਕੋ।ਅਰਦਾਸਿ ਮਗਰੋਂ ਹੁਕਮਨਾਮਾ ਲੈਣਾ ਅਤੀ ਹੀ ਜ਼ਰੂਰੀ ਹੈ।ਪਰ ਜੇ ਕਿਸੇ ਦੇ ਦਿਲ ਦੀ ਰੀਝ ਪ੍ਰੇਮ ਹੋਵੇ ਤਾਂ ਪਹਿਲਾਂ ਭੀ ਲੈ ਸਕਦਾ ਹੈ।ਅਰਦਾਸਿ ਤੋਂ ਮਗਰੋਂ ਲੈਣਾ ਤਾਂ ਅਤੀ ਹੀ ਜ਼ਰੂਰੀ ਹੈ।ਸੁਬੱਤ ਸਚਿਆਰੇ ਪ੍ਰੇਮੀਆਂ ਦੇ ਚਰਨਾਂ 'ਤੇ ਮੱਥਾ ਰੱਖ ਕੇ,ਖ਼ਾਸ ਨਿਮ੍ਰਤਾ ਸਹਿਤ ਪ੍ਰੇਮ ਬੇਨਤੀ ਹੈ ਆਪ ਅਰਦਾਸਿ ਚੇਤੇ ਕਰਨ ਆਪਣੇ ਬੱਚਿਆਂ ਨੂੰ ਕਰਾਉਣ।ਸੱਚੇ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਕ੍ਰਿਪਾਨ ਨੂੰ ਪੀਰ ਕਿਹਾ ਹੈ,ਇਸ ਲਈ ਵੱਡੀ ਕ੍ਰਿਪਾਨ ਹੱਥ 'ਚ ਲੈ ਕੇ,ਅਰਦਾਸਿ ਕਰਨੀ ਚਾਹੀਦੀ ਹੈ।ਜਿਸ ਕਰਕੇ ਵਿਸ਼ੇਸ਼ ਸਤਿਕਾਰ ਹੋਵੇ,ਬੀਰ-ਰਸ ਵਧੇ।ਸਤਿਗੁਰੂ ਦਸਵੇਂ ਪਾਤਿਸਾਹ ਜੀ ਦੇ ਦੀਵਾਨ 'ਚ ਸਾਰੇ ਸਿੰਘ ਸਿੰਘਣੀਆਂ ਸ਼ਸ਼ਤ੍ਰਧਾਰੀ ਅਰਦਾਸਿ ਚ ਖੜ੍ਹਦੇ ਸਨ।ਜਿਸ ਕਰਕੇ ਦੁਸ਼ਮਣ ਭੈ ਖਾਂਦਾ ਸੀ। ਅਰਦਾਸਿ ਸਮੇਂ ਸਾਰੇ ਪ੍ਰੇਮੀ ਸਾਵਧਾਨ ਹਾਲਤ 'ਚ ਖੜ੍ਹਨ।ਨਿਮ੍ਰਤਾ ਸਹਿਤ ਪ੍ਰੇਮ ਬੇਨਤੀ ਹੈ,ਬੇਖ਼ਿਆਲੀ 'ਚ ਕਈਆਂ ਦੇ ਅੱਧੇ ਸਿਰ ਨੰਗੇ ਹੁੰਦੇ ਹਨ,ਸਾਰਿਆਂ ਦੇ ਸਿਰ ਢਕੇ ਹੋਣ ਜੀ।ਅਰਦਾਸਿ 'ਚ ਕਈ ਸੱਜਣ ਦਾਨੀਆਂ ਦੀ ਸਿਫ਼ਤ ਦੇ ਪੁਲ ਬੰਨ੍ਹਣ ਲੱਗ ਜਾਂਦੇ ਹਨ।ਜਿਸ ਕਰਕੇ ਟਾਈਮ ਜ਼ਿਆਦਾ ਲੱਗਦਾ ਹੈ।ਅਸੀਂ ਅਰਦਾਸਿ ਦੇ ਭਾਵ ਨੂੰ ਭੁੱਲ ਜਾਂਦੇ ਹਾਂ,ਜੋ ਇੱਕ ਦੂਜੇ ਦੀ ਮਹਿਮਾ ਕਰਦੇ ਤੇ ਕਰਾਉਂਦੇ ਹਾਂ,ਇਸ ਤਰ੍ਹਾਂ ਕਰਨਾ ਠੀਕ ਨਹੀਂ।

ਦਾਸਨ ਦਾਸਾਂ ਨੇ ਅਰਦਾਸਿ 'ਚ ਸਤਿਗੁਰੂ ਸਹਿਬਾਨ ਜੀ ਦੀ ਮਹਿਮਾ ਕਰਨੀ ਹੈ ਜੀ। ਯਥਾ:- ਮਨ ਤੇ ਧੋਖਾ ਤਾ ਲਹੈ;ਜਾ ਸਿਫਤਿ ਕਰੀ ਅਰਦਾਸਿ॥(ਜਾ) ਜੇ ਕਰਕੇ ਅਰਦਾਸਿ 'ਚ ਵਾਹਿਗੁਰੂ ਜੀ ਦੀ ਸਿਫਤਿ ਕਰੀ ਜਾਵੇ ਤਾ ਮਨ (ਤੇ) ਤੋਂ,ਕਿਸੇ ਨਾਲ(ਧੋਖਾ)ਛਲ਼ ਫ਼ਰੇਬ (ਲਹੈ) ਲਹਿ ਜਾਂਦਾ ਹੈ। ਜਿਨ੍ਹਾਂ ਗੁਰਮੁਖਾਂ ਗੁਰੂ ਪਿਆਰਿਆਂ ਨੇ ਸੱਚੇ ਮਾਰਗ ਚਲਦਿਆਂ ਦੁੱਖ ਭੁੱਖ ਮਾਰਾਂ ਸਹਾਰ ਕੇ,ਸਿਰ ਦੇ ਕੇ ਗੁਰੂ ਜੀ ਦੀ ਆਨ ਸ਼ਾਨ ਨੂੰ ਕਾਇਮ ਰੱਖਿਆ, ਸਿੱਖੀ ਸਿਦਕ ਕੇਸਾਂ ਸੁਆਸਾਂ ਸੰਗ ਨਿਭਾਇਆ, ਸ਼ਹੀਦਾਂ ਦੀ ਅਤੇ ਸਤਿਗੁਰੂ ਸਾਹਿਬ ਜੀ ਦੀ ਸਿਫ਼ਤ ਕਰਕੇ ਅਕਾਲ ਪੁਰਖ ਜੀ ਦੇ ਚਰਨ-ਕਮਲਾਂ ਨਾਲ ਜੁੜਨਾ ਚਾਹੀਦਾ ਹੈ।ਮਿਸਟ ਬਚਨ ਬੇਨਤੀ ਕਰਉ;ਦੀਨ ਕੀ ਨਿਆਈ॥ਅਨੁਸਾਰ ਨਿਮ੍ਰਤਾ ਗ੍ਰੀਬੀ ਹਲੀਮੀ ਦੇ ਬਚਨਾਂ ਸਹਿਤ ਅਰਦਾਸਿ ਕਰਨੀ ਹੈ ਜੀ।ਅਰਦਾਸਿ ਸਮੇਂ ਸੱਜੇ ਖੱਬੇ ਨਹੀਂ ਦੇਖਣਾ,ਗੂੜ੍ਹੀ ਲਿਵ ਲਾਕੇ,ਕੇਵਲ ਪਰਮਪਵਿੱਤ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸੁੰਦਰ ਦਰਸ਼ਨ ਕਰਨੇ ਹਨ।ਯਥਾ:-ਚੰਦ ਚਕੋਰ ਪਰੀਤ ਹੈ,ਲਾਇ ਤਾਰ ਨਿਹਾਲੇ॥ਚਕੋਰ ਦੀ ਚੰਦ ਨਾਲ ਗੂੜ੍ਹੀ ਪਰੀਤ ਹੁੰਦੀ ਹੈ (ਤਾਰ)ਤਾੜ ਲਾਇ ਕੇ ਭਾਵ ਲਿਵ ਲਾ ਕੇ,ਲਗਾਤਾਰ ਆਪਣੇ ਪਿਆਰੇ ਚੰਦ ਨੂੰ(ਨਿਹਾਲੇ) ਦੇਖਦਾ ਹੈ।ਪ੍ਰੇਮ ਬੇਨਤੀਆਂ ਸੰਪੂਰਨੰ।

੭.ਸੰਪੂਰਨ ਅਰਦਾਸ ਅਰੰਭ:-ਤੂ ਠਾਕੁਰੁ;ਤੁਮ ਪਹਿ ਅਰਦਾਸਿ॥ਜੀਉ ਪਿੰਡੁ;ਸਭੁ ਤੇਰੀ ਰਾਸਿ॥ਤੁਮ ਮਾਤ ਪਿਤਾ;ਹਮ ਬਾਰਿਕ ਤੇਰੇ॥ ਤੁਮਰੀ ਕ੍ਰਿਪਾ ਮਹਿ;ਸੂਖ ਘਨੇਰੇ॥ਕੋਇ ਨ

ਜਾਨੈ;ਤੁਮਰਾ ਅੰਤੁ॥ਊਚੇ ਤੇ ਊਚਾ;ਭਗਵੰਤ॥ਸਗਲ ਸਮਗ੍ਰੀ;ਤੁਮਰੈ ਸੂਤ੍ਰਿ ਧਾਰੀ॥ਤੁਮ ਤੇ ਹੋਇ;ਸੁ ਆਗਿਆਕਾਰੀ॥ਤੁਮਰੀ ਗਤਿ ਮਿਤਿ;ਤੁਮ ਹੀ ਜਾਨੀ॥ਨਾਨਕ ਦਾਸ;ਸਦਾ ਕੁਰਬਾਨੀ॥੮॥੪॥ਤੁਧੁ ਆਗੈ ਅਰਦਾਸਿ ਹਮਾਰੀ;ਜੀਉ ਪਿੰਡੁ ਸਭੁ ਤੇਰਾ॥ਕਹੁ ਨਾਨਕ.ਸਭ ਤੇਰੀ ਵਡਿਆਈ;ਕੋਈ ਨਾਉ ਨ ਜਾਣੈ ਮੇਰਾ॥)

ਆਪੇ ਜਾਣੈ ਕਰੇ ਆਪਿ;ਆਪੇ ਆਣੈ ਰਾਸਿ॥ਤਿਸੈ ਅਗੈ ਨਾਨਕਾ;ਖਲਿਇ ਕੀਚੈ ਅਰਦਾਸਿ ॥੧॥) ਤੂ ਸਮਰਥੁ ਅਕਥੁ ਅਗੋਚਰੁ; ਜੀਉ ਪਿੰਡੁ ਤੇਰੀ ਰਾਸਿ॥ ਰਹਮ ਤੇਰੀ ਸੁਖੁ ਪਾਇਆ ਸਦਾ; ਨਾਨਕ ਕੀ ਅਰਦਾਸਿ॥੪॥੩॥) ਸੁਖਦਾਤਾ ਭੈ ਭੰਜਨੋ; ਤਿਸੁ ਆਗੈ ਕਰਿ ਅਰਦਾਸਿ॥ ਮਿਹਰ ਕਰੇ ਜਿਸੁ ਮਿਹਰਵਾਨੁ; ਤਾਂ ਕਾਰਜੁ ਆਵੈ ਰਾਸਿ॥੩॥) ਦੁਇ ਕਰ ਜੋੜਿ ਕਰੀ ਅਰਦਾਸਿ॥ਚਰਨ ਪਖਾਰਿ; ਕਹਾਂ ਗੁਣਤਾਸ॥) ਦੁਇ ਕਰ ਜੋੜਿ ਕਰਉ ਅਰਦਾਸਿ॥ ਤੁਧੁ ਭਾਵੈ ਤਾ ਆਣਹਿ ਰਾਸਿ॥) ਤੀਨੇ ਤਾਪ ਨਿਵਾਰਣਹਾਰਾ; ਦੁਖ ਹੰਤਾ ਸੁਖ ਰਾਸਿ॥ ਤਾ ਕਉ ਬਿਘਨੁ ਨ ਕੋਊ ਲਾਗੈ; ਜਾ ਕੀ ਪ੍ਰਭ ਆਗੈ ਅਰਦਾਸਿ॥੧॥) ਨਾਨਕ ਕੀ ਅਰਦਾਸਿ ਸੁਣੀਜੈ॥ ਡੂਬਤ ਪਾਹਨ; ਪ੍ਰਭ ਮੇਰੇ ਲੀਜੈ॥) ਸਭ ਸ੍ਰਿਸਟਿ ਸੇਵੇ; ਦਿਨੁ ਰਾਤਿ ਜੀਉ॥ ਦੇ ਕੰਨੁ; ਸੁਣਹੁ ਅਰਦਾਸਿ ਜੀਉ॥ ਜੇ ਸਮਾਂ ਘੱਟ ਹੋਵੇ ਤਾਂ ਤੁਕਾਂ ਨ ਪੜ੍ਹੋ। ਸ੍ਰੀ ਦਸਮ ਗ੍ਰੰਥ ’ਚ, ਜੋ ਅਰਦਾਸਿ ਦੇ ਅੱਖਰ ਹਨ, ਉਹ ਓਸੇ ਤਰ੍ਹਾਂ ਸਹੀ ੨ ਬੋਲਣੇ, ਬਾਕੀ ਅੱਖਰ ਘਟਾਏ ਵਧਾਏ ਜਾ ਸਕਦੇ ਹਨ।

ੴ ਸ੍ਰੀ ਵਾਹਿਗੁਰੂ ਜੀ ਕੀ ਫਤੇਹ॥ ਸ੍ਰੀ ਭਗਉਤੀ ਜੀ ਸਹਾਇ॥ ਵਾਰ ਸ੍ਰੀ ਭਗਉਤੀ ਜੀ ਕੀ॥ ਪਾਤਸਾਹੀ ੧੦॥ ਪ੍ਰਿਥਮ ਭਗੌਤੀ ਸਿਮਰ ਕੈ ਗੁਰ ਨਾਨਕ ਲਈਂ ਧਿਆਇ॥ ਫਿਰ ਅੰਗਦ ਗੁਰ ਤੇ ਅਮਰਦਾਸ ਰਾਮਦਾਸੈ ਹੋਈ ਸਹਾਇ॥ ਅਰਜਨ ਹਰਿਗੋਬਿੰਦ ਨੂੰ ਸਿਮਰੌ ਸ੍ਰੀ ਹਰਿਰਾਇ॥ ਸ੍ਰੀ ਹਰਿਕ੍ਰਿਸਨ ਧਿਆਈਐ ਜਿਸੁ ਡਿੱਠੇ ਸਭ ਦੁਖ ਜਾਇ॥ ਤੇਗਬਹਾਦਰ ਸਿਮਰਿਐ ਘਰ ਨਉ ਨਿਧ ਆਵੈ ਧਾਇ॥ ਸਭ ਥਾਈਂ ਹੋਇੰ ਸਹਾਇ ॥੧॥(ਸ੍ਰੀ ਦਸਮ ੧੧੯) ਸ੍ਰਬੰਸ ਦਾਨੀ ਅੰਮ੍ਰਿਤ ਦੇ ਦਾਤੇ,ਪੁਰਖ ਬਿਧਾਤੇ,ਗੁਰੂ ਖ਼ਾਲਸਾ ਪੰਥ ਦੇ ਵਾਲੀ,ਕੋਟਿ ਬ੍ਰਹਮੰਡਾਂ ਦੇ ਮਾਲਕ,ਜ਼ੁਲਮ ਨਾਸ਼ਕ,ਧਰਮ ਪ੍ਰਕਾਸ਼ਕ,ਪੂਰਨ ਧਰਮੀਆਂ ਨੂੰ ਪੈਦਾ ਕਰਨ ਵਾਲੇ,ਪਰਮਪੂਜਨੀਕ ਪਿਤਾ ਸਾਹਿਬ ਸਤਿਗੁਰੂ ਸ੍ਰੀ ਗੁਰੂ ਗੋਵਿੰਦ ਸਿੰਘ ਸਾਹਿਬ ਜੀ ਮਹਾਰਾਜ, ਸਭ ਥਾਈਂ ਹੋਇੰ ਸਹਾਇ॥ ਸਭ ਥਾਈਂ ਹੋਇੰ ਸਹਾਇ॥

ਦਸਾਂ ਹੀ ਸੱਚੇ ਸਤਿਗੁਰਾਂ ਦੀ ਜਾਗਦੀ ਜੋਤਿ,ਚਵਰ ਛਤਰ ਤਖ਼ਤ ਦੇ ਮਾਲਕ,ਜੱਗੋ ਜੁੱਗ ਅਟੱਲ ਗੁਰਤਾਗੱਦੀ ਬਿਰਾਜਮਾਨ,ਸਦਾ ੨ ਮਿਹਰਵਾਨ ਸਤਿਗੁਰੂ ਭਗਵਾਨ,ਅਨਤ ਕਲਾਵਾਨ ਜ਼ਾਹਰਾ ਜ਼ਹੂਰ, ਹਾਜ਼ਰਾ ਹਜ਼ੂਰ ਸਰਬ ਕਲਾ ਭਰਪੂਰ,ਪਾਰਬ੍ਰਹਮ ਕੇ ਗੁਰ ਅਵਤਾਰ,ਧੁਰ ਕੀ ਬਾਣੀ ਕਲਿਜੁੱਗ ਜਹਾਜ਼,ਸੱਚੇ ਨਾਮ ਦੇ ਦਾਤੇ,ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿਤ੍ਰ ਅੰਮ੍ਰਿਤ ਪਾਠ,ਸੱਚੇ ਦਰਸ਼ਨ ਦੀਦਾਰ,ਮਹਾਨ ਪਰਉਪਕਾਰ ਦਾ ਧਿਆਨ ਧਰ ਕੇ,ਖ਼ਾਲਸਾ ਜੀ ਸਾਹਿਬ ਬੋਲੋ ਜੀ ਵਾਹਿਗੁਰੂ! ਧੰਨ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਉੱਬਲਦੀ ਦੇਗ਼ ਅੰਦਰ ਬੈਠੇ,ਤੱਤਾ ਰੇਤਾ ਸੀਸ ’ਤੇ ਪੁਆਇਆ,ਸੜਦੀ ਬਲਦੀ ਮੱਚਦੀ ਲੋਹ ’ਤੇ ਖੜ੍ਹੇ।ਧੰਨ

ਸਤਿਗੁਰੂ ਨੌਵੇਂ ਪਾਤਿਸਾਹ ਜੀ ਨੇ ਸੀਸ ਕੁਰਬਾਨ ਕੀਤਾ,ਧੰਨ ਸਤਿਗੁਰੂ ਪ੍ਰਭੂ ਦਸਵੇਂ ਪਾਤਿਸਾਹ ਜੀ ਨੇ ਸ੍ਵੰਸ ਕੁਰਬਾਨ ਕੀਤਾ।ਸਤਿਗੁਰਾਂ ਨੇ ਅਕਹਿ ਅਸਹਿ ਕਸ਼ਟ ਭਾਣੇ 'ਚ ਰਹਿ ਕੇ ਸਹਾਰੇ।ਸਤਿਗੁਰਾਂ ਦੀ ਸ਼ਹੀਦੀ ਕੁਰਬਾਨੀ ਦਾ ਧਿਆਨ ਧਾਰ ਕੇ ਖ਼ਾਲਸਾ ਜੀ ਸਾਹਿਬ ਬੋਲੋ ਜੀ !ਵਾਹਿਗੁਰੂ !

ਪਰਮਪੂਜਨੀਕ ਸਤਿਗੁਰਾਂ ਦੇ ਪੰਜ ਪਿਆਰੇ ਚਾਰ ਸਾਹਿਬਜ਼ਾਦੇ,ਚਾਲ਼ੀ ਮੁਕਤੇ,ਸੰਤ ਭਗਤ ਗੁਰਮੁਖਿ ਸੇਵਕ ਪਿਆਰੇ,ਜਿਨ੍ਹਾਂ ਨਾਮ ਜਪਿਆ ਵੰਡ ਛਕਿਆ,ਦੇਗ਼ ਚਲਾਈ ਤੇਗ਼ ਵਾਹੀ,ਧਰਮ ਹੇਤ ਸੀਸ ਕੁਰਬਾਨ ਕੀਤੇ,ਚਰਖ਼ੜੀਆਂ 'ਤੇ ਚੜ੍ਹੇ,ਬੰਦ ੨ ਕਟਵਾਏ,ਖੋਪਰੀਆਂ ਲੁਹਾਈਆਂ ਉੱਬਲਦੀਆਂ ਦੇਗ਼ਾਂ 'ਚ ਬੈਠੈ,ਆਰਿਆਂ ਨਾਲ ਚੀਰੇ ਗਏ,ਭੱਠਾਂ 'ਚ ਝੋਕੇ ਗਏ,ਸਵਾ ੨ ਮਣ ਦੇ ਪੀਸਣੇ ਪੀਸੇ,ਜੰਡਾਂ ਨਾਲ ਬੰਨ੍ਹ ਕੇ ਸਾੜੇ ਗਏ,ਅਪਣੇ ਬੱਚਿਆਂ ਦੇ ਟੋਟੇ ੨ ਕਰਵਾ ਕੇ,ਝੋਲ਼ੀਆਂ 'ਚ ਪੁਆਇਆ,ਗਲ਼ਾਂ 'ਚ ਹਾਰ ਪੁਆਏ,ਨੇਜ਼ਿਆਂ 'ਤੇ ਟੰਗਾਇਆ, ਗੋਲ਼ੀਆਂ ਡਾਗਾਂ ਖ਼ਾਧੀਆਂ,ਆਪ ਜੀ ਦੇ ਭਾਣੇ ਨੂੰ ਮਿੱਠਾ ਮੰਨ ਕੇ,ਗੁਰਦੁਆਰਿਆਂ ਦੀ ਸ਼ੁਭ ਸੱਚੀ ਸੇਵਾ ਲਈ,ਧਰਮ 'ਚ ਦ੍ਰਿੜ ਪ੍ਰਪੱਕ ਰਹਿ ਕੇ,ਕੁਰਬਾਨੀਆਂ ਹੀ ਕੁਰਬਾਨੀਆਂ ਕੀਤੀਆਂ,ਦੇਖ ਕੇ ਅਣਡਿੱਠ ਕੀਤਾ,ਸਿੱਖੀ ਸਿਦਕ ਕੇਸਾਂ ਸੁਆਸਾਂ ਸੰਗ ਨਿਬਾਹਿਆ।ਤਿਨ੍ਹਾਂ ਪੁਰਾਤਨ ਵਰਤਮਾਨ ਸਮੇਂ ਦੇ ਸਮੂਹ ਸਿੰਘ ਸਿੰਘਣੀਆਂ ਦੀ ਵੈਰਾਗਮਈ ਸ਼ਹੀਦੀ ਦਾ ਧਿਆਨ ਧਰ ਕੇ,ਖ਼ਾਲਸਾ ਜੀ ਸਾਹਿਬ ਬੋਲੋ ਜੀ !ਵਾਹਿਗੁਰੂ॥ਆਦਿ ਸ੍ਰੀ ਨਨਕਾਣਾ ਸਾਹਿਬ ਜੀ ਤੋਂ ਲੈ ਕੇ,ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਤੱਕ,ਸਤਿਗੁਰਾਂ ਦੇ ਸਮੂਹ ਤਖ਼ਤਾਂ ਗੁਰਦੁਆਰਿਆਂ ਚੌਂਕੀਆਂ ਝੰਡਿਆਂ ਬੁੰਗਿਆਂ,ਜੋੜ ਮੇਲਿਆਂ,ਸ੍ਰੋਵਰਾਂ ਦੇ ਪਰਮਪਵਿਤ੍ਰ ਦਰਸ਼ਨ ਇਸਨਾਨ ਦਾ ਧਿਆਨ ਧਰ ਕੇ,ਖ਼ਾਲਸਾ ਜੀ ਸਾਹਿਬ ਬੋਲੋ ਜੀ !ਵਾਹਿਗੁਰੂ॥

ਪ੍ਰਿਥਮੇ ਸਰਬੱਤ ਖ਼ਾਲਸਾ ਜੀ ਕੀ ਅਰਦਾਸ ਹੈ,ਸਰਬੱਤ ਖ਼ਾਲਸਾ ਜੀ ਕੋ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਨਾਮ ਚਿੱਤ ਆਵੈ,ਚਿੱਤ ਆਵਨ ਕਾ ਸਦਕਾ ਸਰਬ ਸੁਖ ਹੋਵੈ॥ਜਹਾਂ ਜਹਾਂ ਖ਼ਾਲਸਾ ਜੀ ਸਾਹਿਬ,ਤਹਾਂ ਤਹਾਂ ਰੱਛਿਆ ਰਿਆਇਤ,ਦੇਗ਼ ਤੇਗ਼ ਫ਼ਤੇਹ,ਬਿਰਦ ਕੀ ਪੈਜ,ਪੰਥ ਕੀ ਜੀਤ,ਧਰਮ ਕਾ ਜੈਕਾਰ,ਸ੍ਰੀ ਸਾਹਿਬ ਜੀ ਸਹਾਇ,ਗੁਰੂ ਖ਼ਾਲਸਾ ਜੀ ਕੇ ਬੋਲ ਬਾਲੇ,ਬੋਲੋ ਜੀ !ਵਾਹਿਗੁਰੂ॥ਸਿੱਖਾਂ ਦਾ ਮਨ ਨੀਵਾਂ,ਮਤਿ ਉੱਚੀ,ਮਤਿ ਪਤਿ ਦੇ ਰਾਖੇ ਵਾਹਿਗੁਰੂ !,ਪੰਥ ਦੇ ਸਦਾ ਸਹਾਈ ਦਾਤਾਰ ਜੀਓ !ਸ੍ਰੀ ਨਨਕਾਣਾ ਸਾਹਿਬ ਜੀ ਤੇ ਹੋਰ ਗੁਰਦੁਆਰੇ,ਜਿਨ੍ਹਾਂ ਤੋਂ ਗੁਰੂਪੰਥ ਜੀ ਨੂੰ ਵਿਛੋੜਿਆ ਗਿਆ ਹੈ,ਖੁੱਲ੍ਹੇ ਦਰਸ਼ਨ ਦੀਦਾਰ ਸੇਵਾ ਸੰਭਾਲ ਦਾ ਦਾਨ, ਪਿਆਰੇ ਸੱਚੇ ਖ਼ਰੇ ਖ਼ਾਲਸੇ ਜੀ ਨੂੰ ਬਖ਼ਸ਼ੋ ਜੀ।ਹੇ ਅਨਤ ਕਲਾ ਦੇ ਮਾਲਕ,ਸੱਚੇ ਸਤਿਗੁਰੂ ਸ੍ਰੀ ਗ੍ਰੰਥ ਸਾਹਿਬ ਜੀਓ !ਆਪ ਆਪਣੀ ਕ੍ਰਿਪਾ ਕਰਕੇ ਜਗਤ ਨੂੰ ਆਪਣਾ ਸਤਿਕਾਰ ਆਪ ਹੀ ਬਖ਼ਸ਼ੋ ਜੀ।ਦੇਸ਼ ਪ੍ਰਦੇਸ਼ ਅੰਦਰ ਆਪਣੇ ਗੁਰਸਿੱਖਾਂ ਦੀ ਰੱਖਿਆ ਕਰੋ।ਹੇ ਦੀਨ ਦਇਆਲ ਦਮੋਦਰ ਰਾਇਆ ਜੀਉ॥ਸਿੱਖਾਂ ਨੂੰ ਸਿੱਖੀ ਸਿਦਕ,ਬਿਬੇਕ,ਨਾਮ ਦਾਨ,ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੇ ਦਰਸ਼ਨ ਇਸਨਾਨ ਧੁਰੋਂ ਬਖ਼ਸ਼ਿਆਂ ਦੇ ਦਰਸ਼ਨ ਬਖ਼ਸ਼ਣੇ,ਜਿਸ ਕਰਕੇ ਪਰਮਪਵਿਤ੍ਰ ਅੰਮ੍ਰਿਤ ਨਾਮ ਚਿੱਤ ਆਵੈ।ਹੇ

ਨਿਮਾਣਿਆਂ ਦੇ ਮਾਣ!ਨਿਤਾਣਿਆਂ ਦੇ ਤਾਣ,ਨਿਓਟਿਆਂ ਦੀ ਓਟ,ਨਿਗਤਿਆਂ ਦੀ ਗਤਿ,ਨਿਪਤਿਆਂ ਦੀ ਪਤਿ,ਨਿਆਸਰਿਆਂ ਦੇ ਆਸਰੇ,ਨਿਧਿਰਿਆਂ ਦੀ ਧਿਰ,ਮਿਹਰਵਾਨੁ ਸਾਹਿਬੁ ਮਿਹਰਵਾਨੁ॥ਸਾਹਿਬੁ ਮੇਰਾ ਮਿਹਰਵਾਨੁ॥ਰੂਪ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਸਰੂਪ,ਸਤਿਗੁਰੂ ਪ੍ਰਭੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਕਾਲ ਪੁਰਖ ਵਾਹਿਗੁਰੂ ਗ੍ਰੀਬ ਨਿਵਾਜ ਸੱਚੇ ਪਾਤਿਸਾਹ ਜੀਓ!ਆਪ ਜੀ,ਤਮਾਮ ਸੰਤਾਂ ਭਗਤਾਂ ਸ਼ਹੀਦਾਂ,ਪ੍ਰੇਮੀਆਂ ਦੀ ਕ੍ਰਿਪਾ ਦੁਆਰਾ,ਤਤ ਬੇਤੇ ਨਾਮ ਰਸੀਏ,ਬ੍ਰਹਮਵਿੱਦਿਆ ਦੇ ਦਾਤੇ ਬਡੇ ਬਿਬੇਕੀ,ਬ੍ਰਹਮਗਿਆਨੀ ਪਰਉਪਕਾਰ ਉਮਾਹਾ॥ ਧੰਨ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਜੀ ਖ਼ਾਲਸਾ ਜੀ ਨੇ,ਦਾਸਨ ਦਾਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਟੀਕ ਸਾਹਿਬ ਦੀ ਲਿਖਾਈ ਬਾਰੇ ਜੋ ਵਰ ਬਖ਼ਸ਼ੇ ਹਨ,ਓਨ੍ਹਾਂ ਅਨੁਸਾਰ,ਗੁਰੁ ਪਰਮੇਸੁਰੁ ਪੂਜੀਐ;ਮਨਿ ਤਨਿ ਲਾਇ ਪਿਆਰੁ॥ਨਾਮੇ ਪਰਮਪੂਜਨੀਕ ਸ੍ਰੀ ਪੋਥੀ ਸਾਹਿਬ ਜੀ ਦੀ ਛਪਾਈ ਹੋ ਚੁੱਕੀ ਹੈ।ਅੱਗੇ ਸੇਵਾ ਚੱਲ ਰਹੀ ਹੈ।ਪ੍ਰੇਮੀਆਂ ਨੂੰ ਨਿਸ਼ਕਾਮ ਸੇਵਾ ਦਾ ਉਤਸ਼ਾਹ,ਸਤਿ ਸੰਤੋਖ ਪ੍ਰੇਮਾ-ਭਗਤੀ ਬਖ਼ਸ਼ੋ !ਮੈ ਜੁਗਿ ਜੁਗਿ;ਦਯੈ ਸੇਵੜੀ॥ਅਨੁਸਾਰ ਜੁੱਗੋ ਜੁੱਗ ਆਪ ਜੀ ਦੀ ਸੇਵਾ ਸਿਮਰਨ ਭਗਤੀ ਕਰੀਏ।ਸ੍ਰੀ ਸਟੀਕ ਸਾਹਿਬ ਜੀ ਦੀ ਲਿਖਾਈ ਦੀ ਅਰਦਾਸ ਹੈ,ਕ੍ਰਿਪਾ ਕਰਕੇ ਸੰਪੂਰਨ ਕਰਾਉਣੀ ਜੀ।ਮੇਰਾ ਅੰਤਰਜਾਮੀ ਹਰਿ ਰਾਇਆ॥ ਵਾਹਿਗੁਰੂ ਜੀ ਦੇ ਅਵਤਾਰ ਸਤਿਗੁਰੋ!ਜਿਨ੍ਹਾਂ ਪ੍ਰੇਮੀਆਂ ਨੇ ਤਨ ਮਨ ਧਨ ਕਰਕੇ ਸ਼ੁਭ ਸੱਚੀ ਸੇਵਾ ਕੀਤੀ ਹੈ,ਕਰਨਗੇ,ਸਭ ਨੂੰ ਬਹੁਤੇ ਤੋਂ ਬਹੁਤਾ ਫ਼ਲ ਬਖ਼ਸ਼ਣਾ।

ਆਪ ਜੀ ਐਸੀ ਕ੍ਰਿਪਾ ਕਰੋ,ਜੋ ਕੋਟਾਨ ਕੋਟ ਖੰਡਾਂ ਬ੍ਰਹਮੰਡਾਂ ਅੰਦਰ ਗੁਰਬਾਣੀ ਗੁਰਸਿੱਖੀ ਦਾ ਪੂਜਣ ਹੋਵੇ,ਗੁਰੂ ਪੰਥਜੀ ਨੂੰ ਏਕਤਾ ਬਖ਼ਸ਼ੋ।ਸਮੂਹ ਗੁਰਦੁਆਰਿਆਂ 'ਚ ਅੱਠੇ ਪਹਿਰ ਸਤਿਗੁਰਾਂ 'ਤੇ ਚੌਰ ਅਤੇ ਜਾਪ ਸਦਾ ਲਈ ਹੋਣ ਲੱਗੇ।ਹਰੇਕ ਗੁਰਦੁਆਰੇ ਗੁਰਬਾਣੀ ਸੰਥਾ ਕਥਾ ਕੀਰਤਨ ਸਿਖਾਇਆ ਜਾਵੇ,ਨਿਤਾ-ਪ੍ਰਤੀ ਕੜਾਹ ਪਸ਼ਾਦਿ ਲੰਗਰ ਸਜਦੇ ਰਹਿਣ।ਪੜ੍ਹਦੇ ਸੁਣਦੇ ਸਰਬੱਤ ਦੇ ਦਿਲ 'ਚ ਗੁਰਬਾਣੀ ਵਸੇ,ਸਰਬੱਤ ਦੇ ਗੁਰਮਤਿ ਅਨੁਸਾਰ ਧਰਮ ਕਾਰਜ ਰਾਸ ਕਰਨੇ।ਆਪ ਜੀ ਨੇ ਲਿਖਾਈ ਦੀ ਸ਼ੁਭ ਸੇਵਾ ਗੁਰਬਾਣੀ ਬਖ਼ਸ਼ੀ ਹੈ,ਰੋਮ ੨ ਕਰਕੇ ਆਪ ਜੀ ਦਾ ਕੋਟਾਨ ਕੋਟ ਧੰਨਵਾਦ ਹੈ।ਧਰਮ ਦੇ ਇਸ ਸ਼ੁਭ ਕਾਰਜ ਦੀ ਖੁਸ਼ੀ 'ਚ ਦੇਗ ਹਾਜ਼ਰ ਹੈ।ਸਜਾਉਣ ਵਾਲੇ ਪ੍ਰੇਮੀਆਂ ਤੋਂ ਹੋਈ ਭੁੱਲ ਦੀ ਮੁਆਫ਼ੀ ਬਖ਼ਸ਼ਣੀ। ਕਰੀ ਪਾਕਸਾਲ ਸੋਚ ਪਵਿਤ੍ਰਾ; ਹੁਣਿ ਲਾਵਹੁ ਭੋਗੁ ਹਰਿ ਰਾਏ॥੨॥ ਧੰਨ ਧੰਨ ਸਤਿਗੁਰੂ ਨਾਨਕ ਦੇਵ ਸਤਿਗੁਰੂ ਗ੍ਰੰਥ ਸਾਹਿਬ ਜੀਓ! ਜੋ ੨ ਪ੍ਰੇਮੀ ਆਪ ਜੀ ਦੇ ਪਰਮਪੂਜਨੀਕ ਦਰ 'ਤੇ ਆਵੇ,ਸਦਾ ੨ ਅਨੰਦ ਪ੍ਰਸੰਨ ਜਾਵੇ।ਧੰਨ ਧੰਨ ਸਤਿਗੁਰੂ।ਨਾਨਕ ਨਾਮ ਚੜ੍ਹਦੀ ਕਲਾ॥ਤੇਰੇ ਭਾਣੇ ਸਰਬੱਤ ਦਾ ਭਲਾ॥(ਮੱਥਾ ਟੇਕ ਕੇ ਫ਼ਤੇਹ ਬੁਲਾਉਣੀ)ਵਾਹਿਗੁਰੂ ਜੀ ਕਾ ਖ਼ਾਲਸਾ॥ਵਾਹਿਗੁਰੂ ਜੀ ਕੀ ਫ਼ਤੇਹ॥

## ੮.ਸ੍ਰੀ ਮੁਖਵਾਕ ਪਾਤਿਸਾਹੀ ੧੦॥

ਦੋਹਰਾ॥ ਆਗਿਆ ਭਈ ਅਕਾਲ ਕੀ; ਤਬੀ ਚਲਾਯੋ ਪੰਥ॥ ਸਭ ਸਿੱਖਨਿ ਕੋ ਹੁਕਮ ਹੈ; ਗੁਰੂ ਮਾਨਿਓ ਗ੍ਰੰਥ॥ ਗੁਰੂ ਗ੍ਰੰਥ ਜੀ ਮਾਨਿਓ; ਪ੍ਰਗਟ ਗੁਰਾਂ ਕੀ ਦੇਹ॥ ਜੋ ਪ੍ਰਭ ਕੋ ਮਿਲਬੋ ਚਹੈ;

ਖੋਜ ਸ਼ਬਦ ਮੈਂ ਲੇਹ॥ ਰਾਜ ਕਰੇਗਾ ਖ਼ਾਲਸਾ; ਆਕੀ ਰਹੈ ਨ ਕੋਇ॥ ਖ੍ਵਾਰ ਹੋਇ ਸਭਿ ਮਿਲੈਂਗੇ; ਬਚੈ ਸ਼ਰਨ ਜੋ ਹੋਇ॥ ਵਾਹਿਗੁਰੂ ਨਾਮ ਜਹਾਜ਼ ਹੈ; ਚੜ੍ਹੇ ਸੋ ਉਤਰੈ ਪਾਰ॥ ਜੋ ਸਰਧਾ ਕਰ ਸੇਂਵਦੇ; ਗੁਰ ਪਾਰਿ ਉਤਾਰਨਹਾਰ॥ {ਸ਼ੰਕੇ ਦਾ ਉੱਤ੍ਰ:-ਆਗਿਆ ਭਈ ਅਕਾਲ ਕੀ;ਤੋਂ ਬਚੈ ਸ਼ਰਨ ਜੋ ਹੋਇ॥ਤੱਕ।ਰਾਜਾਨ ਰਾਜ॥ਸ੍ਰੀ ਗੁਰੂ ਦਸਵੇਂ ਪਾਤਿਸਾਹ ਜੀ ਨੇ ਚਵਰ ਤਖ਼ਤ ਦੇ ਮਾਲਕ ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਦੇ ਕੇ,ਇਹ ਅਮੋਲਕ ਸ਼ੁਭ ਬਚਨ ਫ਼ੁਰਮਾਏ ਹਨ। ਜੇ ਕੋਈ ਸ਼ੰਕਾ ਕਰੇ ਕਿ ਇਹ ਬਚਨ ਗੁਰੂ ਗ੍ਰੰਥ ਸਾਹਿਬ ਜੀ 'ਚ ਨਹੀਂ ਲਿਖੇ?ਜਿਵੇਂ ਦਸਾਂ ਪਾਤਿਸਾਹਾਂ ਨੇ ਗੁਰਤਾ-ਗੱਦੀ ਦੇਣ ਤੋਂ ਬਾਅਦ ਸ਼ੁਭ ਸਿੱਖਿਆ ਰੂਪ ਅਮੋਲਕ ਬਚਨ,ਜਿਨ੍ਹਾਂ ਸੱਚੇ ਸਤਿਗੁਰਾਂ ਨੂੰ ਗੁਰਤਾ ਦਿੰਦੇ ਰਹੇ,ਉਨ੍ਹਾਂ ਨੂੰ ਸ਼ੁਭ ਉਪਦੇਸ਼ ਅਤੇ ਸਤਿਸੰਗਤ ਜੀ ਨੂੰ ਉਨ੍ਹਾਂ ਦੀ ਸ਼ੁਭ ਸੱਚੀ ਸੇਵਾ ਪੂਜਨ ਮੰਨਣ ਬਾਰੇ ਕਹੇ ਹਨ। ਐਸੇ ਬੇਅੰਤ ਹੀ ਅਮੋਲਕ ਬਚਨ ਹਨ, ਜੋ ਲਿਖਤ ਰੂਪ ਜਾਂ ਸੀਨੇ ਬਸੀਨੇ ਚਲੇ ਆਉਂਦੇ ਹਨ। ਸ਼ਰਧਾਵਾਨ ਪ੍ਰੇਮੀ ਸ਼ਰਧਾ ਸਹਿਤ ਮੰਨਦੇ ਹਨ।ਬੇਅੰਤ ਹੀ ਰਹਿਤਨਾਮਿਆਂ 'ਚ ਬਚਨ ਆਏ ਹਨ। ਇਸ 'ਚ ਅਕਾਲ ਪੁਰਖ ਜੀ ਦੀ ਆਗਿਆ ਤੇ ਸ਼ਬਦ ਨੂੰ ਗੁਰੂ ਮੰਨ ਕੇ ਸ਼ਰਧਾ ਪ੍ਰੇਮ ਸਹਿਤ ਖੋਜ ਕਰਕੇ ਪ੍ਰਭੂ ਨਾਲ ਮਿਲਣ ਦਾ ਉਪਦੇਸ਼ ਹੈ।ਕਿਤਨੀ ਨਿਮ੍ਰਤਾ ਹੈ, ਜੋ,ਆਗਿਆ ਭਈ ਅਕਾਲ ਕੀ;ਕਿਹਾ ਹੈ।ਗੁਰਬਾਣੀ 'ਚ ਭੀ ਸ਼ਬਦ ਨੂੰ ਗੁਰੂ ਪੀਰ ਮੰਨਣ ਦਾ ਉਪਦੇਸ਼ ਹੈ।ਯਥਾ:-ਸਬਦੁ ਗੁਰ ਪੀਰਾ ਗਹਿਰ ਗੰਭੀਰਾ;ਬਿਨੁ ਸਬਦੈ ਜਗੁ ਬਉਰਾਨੰ॥ਪਰਮਪੂਜਨੀਕ

ਗੁਰਬਾਣੀ ਦੇ ਆਸ਼ੇ ਅਨੁਸਾਰ ਕਹੇ ਬਚਨਾਂ ਨੂੰ,ਦਾਸਨ ਦਾਸ ਰੋਮ ੨ ਕਰਕੇ ਕੋਟਾਨ ਕੋਟਿ ਸਦਾ ੨ ਨਮਸਕਾਰ ਕਰਦਾ ਹੈ।ਸ਼ੰਕਾ ਪਾਉਣ ਵਾਲਿਆਂ ਨੂੰ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਆਪਣਾ ਪ੍ਰੇਮ ਬਖ਼ਸ਼ਣ।

ਸ੍ਰੀ ਮੁਖਵਾਕ ਪਾਤਸ਼ਾਹੀ ੧੦॥ਆਗਿਆ ਭਈ ਅਕਾਲ ਕੀ;ਤਬੀ ਚਲਾਇਓ ਪੰਥ॥ਪ੍ਰਭੂ ਸਤਿਗੁਰੂ (੧੦) ਦਸਵੀਂ ਪਾਤਸ਼ਾਹੀ ਜੀ ਆਪਣੇ (ਸ੍ਰੀ) ਸੋਭਾ ਵਾਲੇ ਸੁਭਾਇਮਾਨ,ਸ਼੍ਰੋਮਣੀ ਮੁਖ 'ਚੋਂ (ਮੁਖਵਾਕ)ਹੁਕਮ ਉਚਾਰਦੇ ਹਨ:- ਹੇ ਪਿਆਰਿਓ!ਦਾਸਨਦਾਸ ਨੂੰ,ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ॥ਅਨੁਸਾਰ ਜਦੋਂ(ਅਕਾਲ) ਕਾਲ ਰਹਿਤ,ਅਕਾਲ ਪੁਰਖੁ ਜੀ ਕੀ ਆਗਿਆ(ਭਈ)ਹੋਈ, (ਤਬੀ) ਤਦੋਂ ੧੭੫੬ ਬਿੱਕ੍ਰਮੀ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ,ਖ਼ਾਲਸਾ ਸਾਜ ਕੇ,ਖ਼ਾਲਸਾ ਪੰਥ (ਚਲਾਇਓ) ਚਲਾਇਆ।{ਧੰਨ ੩ ਸਤਿਗੁਰੂ ਕਿਤਨੀ ਨਿਮ੍ਰਤਾ ਹੈ।}ਸਭ ਸਿਖਨ ਕੋ ਹੁਕਮ ਹੈ;ਗੁਰੂ ਮਾਨੀਓ ਗ੍ਰੰਥ॥੧॥ (ਸਭ)ਸਾਰਿਆਂ (ਸਿਖਨ)ਸਿੱਖਾਂ (ਕੋ) ਨੂੰ ਅਕਾਲ ਪੁਰਖੁ ਜੀ ਦਾ ਸ੍ਰਬੱਤ ਦੇ ਭਲੇ ਦਾ ਪਰਮਪਵਿੱਤ੍ਰ ਸੱਚਾ ਹੁਕਮ ਹੈ,ਕਿ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਅੱਖਰ ੨ 'ਤੇ ਗੁਰੂ ਭਾਵਨਾ ਧਾਰ ਕੇ,ਪੂਰਨ ਗੁਰੂ ਪੂਰਨ ਬ੍ਰਹਮ ਸਰੂਪ ਜੀ ਸਮਝ ਕੇ,ਨਿਸਚੇ ਸਿਦਕ ਭਰੋਸੇ ਨਾਲ (ਮਾਨੀਓ)ਮੰਨਣੇ ਮੰਨਾਉਣੇ ਪੂਜਣੇ ਪੂਜਾਉਣੇ।ਗੁਰੂ ਗ੍ਰੰਥ ਜੀ ਮਾਨੀਯੋ; ਪ੍ਰਗਟ ਗੁਰਾਂ ਕੀ ਦੇਹ॥ ਸ੍ਰੇਸ਼ਟ ਸੱਚੇ ਗੁਰੂ ਗ੍ਰੰਥ ਸਾਹਿਬ ਜੀ ਦਸਾਂ ਗੁਰਾਂ ਜੀ ਕੀ ਹਾਜ਼ਰ ਨਾਜ਼ਰ ਪ੍ਰਗਟ ਦੇਹ ਕਰਕੇ(ਮਾਨੀਯੋ) ਮੰਨਣੇ ਪੂਜਣੇ ਨਮਸਕਾਰਨੇ। ਜੋ

ਪ੍ਰਭੁ ਕੋ ਮਿਲਬੋ ਚਹੈ;ਖੋਜ ਸ਼ਬਦ ਮੈ ਲੇਹ॥੨॥ ਜੋ ਪ੍ਰੇਮੀ (ਪ੍ਰਭੁ) ਸਮਰੱਥ ਵਾਹਿਗੁਰੂ ਜੀ(ਕੋ) ਨੂੰ (ਮਿਲਬੋ)ਮਿਲਣਾ (ਚਹੈ)ਚਾਹੇ, ਉਹ ਸ਼ਬਦ (ਮੈ)'ਚੋਂ ਖੋਜ ਕਰਕੇ ਮਿਲ(ਲੇਹ) ਲਵੇ।ਰਾਜ ਕਰੇਗਾ ਖ਼ਾਲਸਾ; ਆਕੀ ਰਹੈ ਨ ਕੋਇ॥(ਖ਼ਾਲਸਾ)ਸੱਚੇ ਸਤਿਗੁਰੂ ਗ੍ਰੰਥ ਸਾਹਿਬ ਅਜਪਾ ਜਾਪ ਵਾਹਿਗੁਰੂ ਜੀ,ਸਭ ਬ੍ਰਹਮੰਡਾਂ ਧਰਮਾਂ ਮਨਾਂ ਜੀਆਂ ਇੰਦ੍ਰਿਆਂ ਦੇਵਤਿਆਂ ਦੈਂਤਾਂ ਚੱਕ੍ਰਵਰਤੀ ਪਾਤਿਸਾਹਾਂ ਤੱਤਾਂ ਖਾਣੀਆਂ ਬਾਣੀਆਂ 'ਤੇ ਜੁੱਗੋ ਜੁੱਗ ਅਟੱਲ ਰਾਜ (ਕਰੇਗਾ)ਕਰਨਗੇ।ਅਥਵਾ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਅਜਪਾ ਜਾਪ ਵਾਹਿਗੁਰੂ ਜੀ ਦੇ ਸੱਚੇ ਚਰਨ-ਕਮਲਾਂ 'ਚ ਲੀਣ ਗੁਰੂ ਜੀ ਦੇ ਆਗਿਆਕਾਰੀ ਅਨੁਸਾਰੀ ਸ਼ੁੱਧ ਖ਼ਾਲਸਾ ਪੰਥ ਜੀ ਸਦਾ ਰਾਜ ਕਰਨਗੇ।ਕੋਇ ਭੀ ਆਕੀ ਨ (ਰਹੈ) ਰਹੇਗਾ।ਯਥਾ:-ਨਿਮਾਨੇ ਕਉ;ਪ੍ਰਭ ਤੇਰੋ.ਮਾਨੁ॥ ਦੇ ਅਰਥ:-ਵਿਦੇਸ਼ੀ ਜ਼ਾਲਮ,ਜਿਸ ਰੰਕ ਦੀਆਂ ਬਹੂ ਬੇਟੀਆਂ ਨੂੰ ਚੁੱਕ ਕੇ,ਗਜ਼ਨੀ'ਚ ਟਕੇ ੨ ਨੂੰ ਵੇਚਦੇ ਸਨ,ਜਿਸ ਨੂੰ ਕੋਈ ਭੀ ਸ੍ਰਕਾਰੀ ਨੌਕਰੀ ਨਹੀਂ ਸੀ ਮਿਲਦੀ,ਜੋ ਧੂੜ'ਚ ਰੁਲ਼ ਰਿਹਾ ਸੀ,ਜਿਸ ਨੂੰ ਸ਼ੂਦ੍ਰ ੨ ਕਹਿ ਕੇ ਤ੍ਰਿਸਕਾਰ ਕਰਦੇ ਸਨ,ਜ਼ਾਲਮ ਜਿਸ ਦੇ ਮੂੰਹ'ਚ ਥੁੱਕਦੇ ਸਨ,ਜਿਸ ਨੂੰ ਘੋੜੇ'ਤੇ ਚੜ੍ਹਨ,ਫ਼ੌਜ ਤਖ਼ਤ ਰਚਣ,ਸੀਸ'ਤੇ ਦੁਮਾਲਾ ਚੱਕ੍ਰ ਸਜਾਉਣ,ਸ਼ਸਤ੍ਰ ਪੈਨ੍ਹਣ ਦੀ ਸਖ਼ਤ ਮਨਾਹੀ ਸੀ,ਜੋ ਜਮਾਂ ਜੂਨਾਂ ਰੋਗਾਂ ਔਗੁਣਾਂ ਵੱਸ ਹੋ ਰਿਹਾ ਸੀ।ਐਸੇ (ਨਿਮਾਨੇ)ਮਾਣ ਤੋਂ ਰਹਿਤ,ਨਿਮਾਣੇ ਜੀਵ(ਕਉ)ਨੂੰ,ਹੇ(ਪ੍ਰਭ)ਵਾਹਿਗੁਰੂ ਰਾਜਾਨ ਰਾਜ॥);ਸਰਬ ਕਲਾ ਸਮਰਥ॥ਵਾਹਿਗੁਰੂ ਮਹੱਲਾ ਪਹਿਲਾ ਜੀ,ਮਹੱਲਾ ਛੇਵਾਂ ਜੀ ਸ੍ਰੀ ਗੁਰੂ ਗੋਬਿੰਦਸਿੰਘ ਸਾਹਿਬਜੀ ਸਦਾ ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬਜੀ!(ਤੇਰੋ)ਆਪਜੀ ਦਾ ਬਖ਼ਸ਼ਿਆ ਸ਼ੁਭ ਸੱਚਾ(ਮਾਨੁ)ਸਤਿਕਾਰ ਪ੍ਰਾਪਤ ਹੈ,ਜੋ ਆਪਜੀ ਨੇ ਖੰਡੇ ਬਾਟੇ ਦੇ ਅੰਮ੍ਰਿਤ ਦੀ ਦਾਤ,ਗੁਰਬਾਣੀ ਬਖ਼ਸ਼ ਕੇ,ਖ਼ਾਲਸਾ ਪੰਥਜੀ ਸਜਾਏ,ਕੀੜਾ ਥਾਪਿ ਦੇਇ ਪਾਤਿਸਾਹੀ;ਲਸਕਰ ਕਰੇ ਸੁਆਹ॥ਅਨੁਸਾਰ ਕੀੜਿਆਂ ਨੂੰ ਪਾਤਿਸਾਹੀ ਬਖ਼ਸ਼ਦਿਆਂ,ਇਹ ਸ਼ੁਭ ਸੱਚੇ ਵਰ ਬਖ਼ਸ਼ੇ,ਕਿ ਦਾਸਨ ਦਾਸ ਨੇ,ਜਿਸੁ ਨਾਮੁ ਰਿਦੈ;ਸੋਈ ਵਡ ਰਾਜਾ॥ਅਨੁਸਾਰ ਬਿਨਾ ਪ੍ਰਿਥਵੀ ਦੇ ਰਾਜੇ ਬਣਾਏ ਹਨ।ਜੋ ਪੂਰੇ ਗੁਰੂਜੀ ਤੋਂ ਬਿਨਾ,ਰਾਜੇ ਮਹਾਰਾਜੇ ਦੀ ਭੀ ਪ੍ਰਵਾਹ ਨਹੀਂ ਕਰਨਗੇ।ਐਸੇ ਸ੍ਰਬ ਵਿਆਪੀ ਅਨਤਕਲਾਵਾਨ ਮਹਾਂ ਵਿਸਮਾਦ ਵਰ,ਅਨਤ ਕਲਾਵਾਨ ਪੂਰਨ ਮੇਹਰਵਾਨ ਪਰਮ-ਪੂਜਨੀਕ ਵਾਹਿਗੁਰੂ ਜੀ ਹੀ ਬਖ਼ਸ਼ ਸਕਦੇ ਹਨ:-ਖ਼ਾਲਸਾ ਮੇਰੋ;ਰੂਪ ਹੈ ਖ਼ਾਸ॥ਖ਼ਾਲਸੇ ਮਹਿ;ਹੌਂ ਕਰੌਂ ਨਿਵਾਸ॥ਖ਼ਾਲਸਾ ਮੇਰੋ;ਮੁਖ ਹੈ ਅੰਗਾ॥ਖ਼ਾਲਸੇ ਕੇ ਹੌਂ;ਸਦ ਸਦ ਸੰਗਾ॥ਖ਼ਾਲਸਾ ਮੇਰੋ;ਇਸ਼੍ਰ ਸੁਹਿਰਦ॥ਖ਼ਾਲਸਾ ਮੇਰੋ;ਕਹੀਅਤ ਬਿਰਦ॥ਖ਼ਾਲਸਾ ਮੇਰੋ;ਪਛ ਅਰ ਪਾਤਾ॥ਖ਼ਾਲਸਾ ਮੇਰੋ;ਸੁਖ ਅਹਿਲਾਦਾ॥ਖ਼ਾਲਸਾ ਮੇਰੋ;ਮਿੱਤਰ ਸਖਾਈ॥ਖ਼ਾਲਸਾ ਮਾਤ ਪਿਤਾ;ਸੁਖਦਾਈ॥ਖ਼ਾਲਸਾ ਮੇਰੀ;ਸੋਭਾ ਸੀਲਾ॥ਖ਼ਾਲਸਾ ਬੰਧ ਸਖਾ;ਸਦ ਡੀਲਾ॥ਖ਼ਾਲਸਾ ਮੇਰੀ;ਜਾਤ ਅਰ ਪਤ॥ਖ਼ਾਲਸਾ ਸੋਂ;ਮਾ ਕੋ ਉਤਪਤ॥ਖ਼ਾਲਸਾ ਮੇਰੋ;ਭਵਨ ਭੰਡਾਰਾ॥ਖ਼ਾਲਸੇ ਕਰ;ਮੇਰੋ ਸਤਿਕਾਰਾ ॥ਖ਼ਾਲਸਾ ਮੇਰੋ;ਸ੍ਵਜਨ ਪ੍ਰਵਾਰਾ॥ਖ਼ਾਲਸਾ ਮੇਰੋ;ਕਰਤ ਉਧਾਰਾ॥ਖ਼ਾਲਸਾ ਮੇਰੋ;ਪਿੰਡ ਪਰਾਨ॥ਖ਼ਾਲਸਾ ਮੇਰੀ;ਜਾਨ ਕੀ ਜਾਨ॥ਮਾਨ ਮਹਤ ਮੇਰੀ;ਖ਼ਾਲਸਾ ਸਹੀ॥ਖ਼ਾਲਸਾ ਮੇਰੋ;ਸ੍ਵਾਰਥ ਸਹੀ॥ਖ਼ਾਲਸਾ ਮੇਰੋ;ਕਰੇ ਨਿਰਬਾਹ॥ਖ਼ਾਲਸਾ ਮੇਰੋ;ਦੇਹ ਅਰ

ਸਾਹ॥ਖ਼ਾਲਸਾ ਮੇਰੋ;ਧਰਮ ਅਰ ਕਰਮ॥ਖ਼ਾਲਸਾ ਮੇਰੋ;ਭੇਦ ਨਿਜ ਮਰਮ॥ਖ਼ਾਲਸਾ ਮੇਰੋ;ਸਤਿਗੁਰ ਪੂਰਾ॥ਖ਼ਾਲਸਾ ਮੇਰੋ;ਸੱਜਨ ਸੂਰਾ॥ਖ਼ਾਲਸਾ ਮੇਰੋ; ਬੁਧ ਅਰ ਗਿਆਨ॥ਖ਼ਾਲਸੇ ਕਾ;ਹਉ ਧਰੋ ਧਿਆਨ॥ਉਪਮਾ ਖ਼ਾਲਸੇ;ਜਾਤ ਨ ਕਹੀ॥ਜਿਹਵਾ ਏਕ;ਪਾਰ ਨਹਿ ਲਹੀ॥ਸੇਸ ਰਸਨ; ਸਾਰਦ ਸੀ ਬੁੱਧ॥ਤਦਪ;ਨ ਉਪਮਾ ਬਰਨਤ ਸੁਧ॥ਯਾ ਮੈ;ਰੰਚ ਨ ਮਿਥਿਆ ਭਾਖੀ॥ਪਾਰਬ੍ਰਹਮ ਗੁਰ ਨਾਨਕ ਸਾਖੀ॥ਰੋਮ ਰੋਮ;ਜੇ ਰਸਨਾ ਪਾਂਊਂ॥ਤਦਪ ਖ਼ਾਲਸਾ ਜਸ;ਤਹਿ ਗਾਊਂ॥ਹੌਂ ਖ਼ਾਲਸੇ ਕਾ;ਖ਼ਾਲਸਾ ਮੇਰੋ॥ਓਤ ਪੋਤ;ਸਾਗਰ ਬੂੰਦੇਰੋ॥ਖ਼ਾਲਸਾ;ਅਕਾਲ ਪੁਰਖ ਕੀ ਫ਼ੌਜ॥ਪ੍ਰਗਟਿਓ ਖ਼ਾਲਸਾ;ਪ੍ਰਮਾਤਮ ਕੀ ਮੌਜ॥ਜਬ ਲਗ ਖ਼ਾਲਸਾ;ਰਹੇ ਨਿਆਰਾ॥ਤਬ ਲਗ;ਤੇਜ ਦੀਉ ਮੈਂ ਸਾਰਾ॥ਜਬ ਇਹ ਗਹੈ;ਬਿਪਰਨ ਕੀ ਰੀਤ॥ਮੈਂ ਨ ਕਰੋਂ;ਇਨ ਕੀ ਪ੍ਰਤੀਤ॥ਖ਼ਾਲਸੇ ਕੇ ਪ੍ਰਸਾਦ ਕਰ;ਸੁਤ ਬਿਤ ਕੋਸ਼ ਭੰਡਾਰ॥ਰਾਜ ਮਾਲ ਸਾਦਨ ਸਕਲ;ਪੁਤ੍ਰ ਕਲਿਤ੍ਰ ਬਿਵਹਾਰ॥ਲਸ਼ਕਰ ਨੇਬ ਖ੍ਵਾਸ ਭ੍ਰਿਤ;ਅਨੁਚਰ ਦਾਸੀ ਦਾਸ॥ਮਿਤ੍ਰ ਕੁਟੰਬ ਧਨ ਭਵਨ ਮਮ ਸਮ੍ਰਿਧਿ;ਕਿਰਪਾ ਕਰ ਤਾਸ॥ਗਿਰੰ ਬਾਰੀ ਅਰੁ ਸਾਹਿਬੀ;ਤਨ ਮਨ ਪਿੰਡ ਪ੍ਰਾਨ॥ਪ੍ਰਸਾਦਿ ਖ਼ਾਲਸੇ ਕਰ ਮਿਲਿਓ;ਦਾਨ ਮਾਨ ਸਨਮਾਨ॥ਕ੍ਰਿਪਾਵੰਤ ਖ਼ਾਲਸ ਸਗਲ;ਤਹ ਪ੍ਰਸਾਦਿ ਭਯੋ ਗੌਰ॥ਮੋਹਿ ਸੇ ਰੰਕ ਅਨਾਥ ਜਗ;ਭਟਕਤ ਫਿਰਤ ਕਰੋਰ॥ਆਨ ਸੇਵ ਨਹਿ ਸਫਲ ਕਛੁ;ਈਤ ਊਤ ਪਰਲੋਕ॥ਨਿਹਫਲ ਸੇਵਾ ਤਿਸ ਬਿਨਾ;ਕਬੀ ਹਰਖ ਕਬਿ ਸੋਗ॥ਜਜਨ ਭਜਨ ਮਮ ਖ਼ਾਲਸਾ;ਖ਼ਾਲਸਾ ਪੂਜਬ ਜੋਗ॥ਦਾਸ ਗੋਬਿੰਦ ਫ਼ਤਹ ਖ਼ਾਲਸਾ;ਦਰਸ ਪਰਸ ਮਿਟੇ ਸੋਗ॥ਮੇਰੋ ਇਸ਼ਟ ਅਰ ਨੇਸ਼ਠਾ;ਖ਼ਾਲਸਾ ਪੂਜਨ ਧਿਆਨ॥ਦਰਸਨ ਪਰਸਨ ਖ਼ਾਲਸਾ;ਮੁਕਤ ਰੂਪ

ਸਤ ਜਾਨ॥ਆਤਮ ਰਸ ਜਿਹ ਜਾਨਹੀ;ਸੋ ਹੈ ਖ਼ਾਲਸ ਦੇਵ॥ਪ੍ਰਭ ਮਹਿ.ਮੋ ਮਹਿ.ਤਾਸ ਮਹਿ;ਰੰਚਕ ਨਾਹਨ ਭੇਵ॥)ਰਹਿਣੀ ਰਹੈ;ਸੋਈ ਸਿਖ ਮੇਰਾ।ਓਹੁ ਠਾਕੁਰੁ;ਮੈ ਉਸ ਕਾ ਚੇਰਾ।(ਜਿੱਤੇ ਬੋਲੋ)ਸ੍ਵੈਯਾ॥ਜੁੱਧ ਜਿਤੇ.ਇਨ ਹੀ ਕੇ ਪ੍ਰਸਾਦਿ;ਇਨ ਹੀ ਕੇ ਪ੍ਰਸਾਦਿ.ਸੁ ਦਾਨ ਕਰੇ॥ਅਘ ਅਉਘ ਟਰੈ,ਇਨ ਹੀ ਕੇ ਪ੍ਰਸਾਦਿ;ਇਨ ਹੀ ਕੀ ਕ੍ਰਿਪਾ.ਫੁਨ ਧਾਮ ਭਰੇ॥ਇਨ ਹੀ ਕੇ ਪ੍ਰਸਾਦਿ.ਸੁ ਬਿਦਿਆ ਲਈ;ਇਨ ਹੀ ਕੀ ਕ੍ਰਿਪਾ ਸਭ ਸਤ੍ਰ ਮਰੇ॥ਇਨ ਹੀ ਕੀ ਕ੍ਰਿਪਾ ਕੇ.ਸਜੇ ਹਮ ਹੈ;ਨਹੀ ਮੋ ਸੇ ਗਰੀਬ.ਕਰੋਰ ਪਰੇ॥੨॥ਪੂਰਨ ਗੁਰੂਜੀ ਨੇ ਆਪਣਾ ਸ੍ਰਬੰਸ,ਆਪਣਾ ਆਪ ਕੁਰਬਾਨ ਕਰਕੇ,ਐਸਾ ਸ੍ਰਬ ਵਿਆਪੀ ਮਹਾਂ ਵਿਸਮਾਦ ਆਦਰ ਮਾਣ ਸਤਿਕਾਰ,ਆਪਣੇ ਸਾਜੇ ਨਿਵਾਜੇ ਖਾਲਸੇ ਜੀ ਨੂੰ ਬਖ਼ਸ਼ਿਆ ਹੈ ਜੋ ਭੰਗ ਨ ਹੋ ਸਕੇ।ਚੌਂਹ ਜੁੱਗਾਂ'ਚ,ਹੋਰ ਕਿਸੇ ਨੇ ਭੀ ਆਪਣੇ ਸੇਵਕਾਂ ਨੂੰ ਨਹੀਂ ਬਖ਼ਸ਼ਿਆ ਜੀ।ਯਥਾ:-ਹਰਿ ਜੀਉ;ਨਿਮਾਣਿਆ ਤੂ ਮਾਣੁ॥ਨਿਚੀਜਿਆ.ਚੀਜ ਕਰੇ ਮੇਰਾ ਗੋਵਿੰਦੁ;ਤੇਰੀ ਕੁਦਰਤਿ ਕਉ ਕੁਰਬਾਣੁ॥

ਖ੍ਵਾਰ ਹੋਇ ਸਭਿ ਮਿਲੈਂਗੇ;ਬਚੇ ਸ਼ਰਨ ਜੋ ਹੋਇ॥੩॥ਸੱਚੇ ਸਤਿਗੁਰੂ ਗ੍ਰੰਥ ਸਾਹਿਬ ਅਜਪਾ ਜਾਪ ਵਾਹਿਗੁਰੂ ਜੀ ਦੀ ਸ਼ਰਨ 'ਚੋਂ ਵਿਛੁੜ ਕੇ,ਵਿਕਾਰਾਂ ਔਗੁਣਾਂ ਜੂਨਾਂ ਰੋਗਾਂ ਜਮਾਂ ਕੁਸੰਗ ਕਸ਼ਟਾਂ

'ਚ ਖੱਜਲ ਖ੍ਵਾਰ ਹੋਇ ਕੇ,ਕਸ਼ਟਾਂ ਦੇ ਮਾਰੇ,ਸਭਿ ਆ ਕੇ ਸ਼ਰਨ 'ਚ ਮਿਲੈਂਗੇ।ਸੋ (ਜੋ)ਜਿਹੜੇ ਪ੍ਰੇਮੀ ਸੇਵਕ ਪੂਰਨ ਗੁਰੂ ਜੀ ਦੀ ਸ਼ਰਨ (ਹੋਇ)ਪੈਣਗੇ,ਓਹੁ ਹੀ ਵਿਕਾਰਾਂ ਜਮ੍ਹਾਂ ਰੋਗਾਂ ਕਸ਼ਟਾਂ ਜਮਾਂ ਦੀਆਂ ਸੱਟਾਂ ਤੋਂ (ਬਚੇ)ਬਚਣਗੇ।ਵਾਹਿਗੁਰੂ ਨਾਮ ਜਹਾਜ਼ ਹੈ ਚੜ੍ਹੇ ਸੋ ਉਤਰੈ ਪਾਰ॥ਜੋ ਸ਼ਰਧਾ ਕਰ ਸੇਂਵਦੇ ਗੁਰ ਪਾਰਿ ਉਤਾਰਨਹਾਰ॥ਬੋਲੇ ਸੋ ਨਿਹਾਲ,ਸਤਿ ਸ੍ਰੀ ਅਕਾਲ॥ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤੇਹ॥

੯.ਪਰਮਪੂਜਨੀਕ ਸੱਚੇ ਗੁਰਪੁਰਬਾਂ ਦੀਆਂ ਸ੍ਰਬ ਵਿਆਪੀ ਮਹਾਂ ਵਿਸਮਾਦ ਅਰਦਾਸਾਂ ਕਰਨ ਦਾ ਢੰਗ ਅਰੰਭ:- ੧.ਅਵਤਾਰ:-ਆਪਿ ਨਰਾਇਣੁ.ਕਲਾ ਧਾਰਿ;ਜਗ ਮਹਿ ਪਰਵਰਿਯਉ॥ਨਿਰੰਕਾਰਿ ਆਕਾਰੁ ਜੋਤਿ;ਜਗ ਮੰਡਲਿ ਕਰਿਯਉ॥) ਜਬ ਜਬ ਹੋਤ;ਅਰਿਸਟਿ ਅਪਾਰਾ॥ਤਬ ਤਬ;ਦੇਹ ਧਰਤ ਅਵਤਾਰਾ॥(ਸ੍ਰੀ ਦਸਮ ੧੫੫)ਨਸਿ ਵੰਞਹੁ ਕਿਲਵਿਖਹੁ;ਕਰਤਾ ਘਰਿ ਆਇਆ॥ਦੂਤਹ ਦਹਨੁ ਭਇਆ;ਗੋਵਿੰਦੁ ਪ੍ਰਗਟਾਇਆ॥ਪ੍ਰਗਟੇ ਗੁਪਾਲ ਗੋਬਿੰਦ ਲਾਲਨ;ਸਾਧਸੰਗਿ ਵਖਾਣਿਆ॥ਆਚਰਜੁ ਡੀਠਾ ਅਮਿਉ ਵੂਠਾ;ਗੁਰ ਪ੍ਰਸਾਦੀ ਜਾਣਿਆ॥ਮਨਿ ਸਾਂਤਿ ਆਈ ਵਜੀ ਵਧਾਈ;ਨਹ ਅੰਤੁ ਜਾਈ ਪਾਇਆ॥ਬਿਨਵੰਤਿ ਨਾਨਕ ਸੁਖ ਸਹਜਿ ਮੇਲਾ; ਪ੍ਰਭੂ ਆਪਿ ਬਣਾਇਆ॥੨॥

ਰੋਮ ਰੋਮ.ਕੋਟਿ ਬ੍ਰਹਮਾਂਡ ਕੋ ਨਿਵਾਸ ਜਾਸੁ;ਮਾਨਸ ਅਉਤਾਰ ਧਾਰਿ.ਦਰਸੁ ਦਿਖਾਏ ਹੈ॥(ਕਬਿੱਤ ੩੫)ਅਨੁਸਾਰ ਪਾਰਬ੍ਰਹਮ ਕੇ ਗੁਰ ਅਵਤਾਰ,ਸਤਿ ਕਰਤਾਰ ਧੰਨ ਗੁਰੂ ਨਾਨਕ ਨਿਰੰਕਾਰ ਸਾਹਿਬ ਜੀ ਨੇ ਪਰਮਪੂਜਨੀਕ ਪਿਤਾ ਕਲਿਆਣ ਚੰਦ ਜੀ,ਮਾਤਾ ਤ੍ਰਿਪਤਾ ਜੀ ਦੀ ਜਨਮ ੨ ਦੀ ਪ੍ਰੇਮਾ-ਭਗਤੀ ਦੇ ਵਸੀਕਾਰ ਹੋ ਕੇ,ਬ੍ਰਹਮੰਡਾਂ ਨੂੰ ਤਾਰਨ ਲਈ,ਪ੍ਰੇਮਾ-ਭਗਤੀ ਕਥਾ ਕੀਰਤਨ ਬਖ਼ਸ਼ਣ ਲਈ,ਕੌੜੇ ਰੀਠੇ ਮਿੱਠੇ ਕਰਨ ਲਈ, ਚਰੀ ਖੇਤੀ ਹਰੀ ਕਰਨ ਲਈ,ਪਸ਼ੂਆ ਪ੍ਰੇਤਾਂ ਮੁਗਧਾਂ ਪੱਥਰਾਂ ਨੂੰ ਤਾਰਨ ਲਈ,ਪਰਬਤ ਨੂੰ ਪੰਜਾ ਲਾ ਕੇ,ਸ੍ਰੀ ਪੰਜਾ ਸਾਹਿਬ ਬਨਾਉਣ ਲਈ,ਪਰਮਪਵਿੱਤ੍ਰ ਸੱਚੇ ਮਹਾਨ ਪਰਉਪਕਾਰੀ ਚਰਨ ਕਮਲਾਂ ਨਾਲ ਮੱਕਾ ਘੁਮਾਉਣ ਲਈ,ਤੇਰਾ ੨ ਕਹਿ ਕੇ ਗ੍ਰੀਬਾਂ ਦੀਆਂ ਝੋਲ਼ੀਆਂ ਭਰਨ ਲਈ,ਧਰਮ-ਕ੍ਰਿਤ ਕਰਨ ਦਾ ਉਪਦੇਸ਼ ਦੇਣ, ਸਤਿਨਾਮੁ ਜਪਾਉਣ ਲਈ,ਸਤਿਗੁਰੂ ਅੰਗਦ ਦੇਵ ਸਾਹਿਬ ਜੀ ਨੂੰ ਗੁਰਤਾ ਤਖ਼ਤ ਬਖ਼ਸ਼ਣ ਲਈ,ਸ੍ਰੀ ਨਨਕਾਣਾ ਸਾਹਿਬ ਜੀ(ਸੇਖੂਪੁਰਾ)ਵਿਖੇ ੧੫੨੬ ਬਿ: ਕੱਤਕ ਸ਼ੁਦੀ ਪੂਰਨਮਾਸ਼ੀ,ਅੱਧੀ ਰਾਤ ਤੋਂ ੨੪ ਮਿੰਟ ਪਿੱਛੋਂ,ਅਨੁਰਾਧਾ ਨਛੱਤ੍ਰ, ਬੁੱਧਵਾਰ ੨੯ ਨਵੰਬਰ ੧੪੬੯ ਈ:'ਚ ਪਰਮਪਵਿੱਤ੍ਰ ਸ਼ੁਭ ਸੱਚਾ ਅਵਤਾਰ ਧਾਰਿਆ।ਵਾਹਿਗੁਰੂ ਗੁਰੂ ਨਾਨਕ ਸ਼ਾਹੀ ਸੰਮਤ ਅਰੰਭ ਹੋਇਆ।ਕਲਿ ਵਿਚਿ ਧੂ ਅੰਧਾਰੁ ਸਾ;ਚੜਿਆ ਰੈ ਭਾਣੁ॥ ਅਨੁਸਾਰ ਕਾਲ਼ੇ ਕਲਯੁੱਗ ਦੇ ਜ਼ੁਲਮ ਦਾ ਅੰਧੇਰਾ ਦੂਰ ਕਰਨ ਲਈ,ਸੱਚ ਦੇ ਸੂਰਜ ਬਣ ਕੇ ਚੜ੍ਹੇ।ਆਪ ਜੀ ਦਾ ਪਰਮਪਵਿੱਤ੍ਰ ਅਵਤਾਰ ਗੁਰਪੁਰਬ,ਆਪਜੀ ਦੀ ਅਤਿ ਪਿਆਰੀ ਸਤਿਸੰਗਤ ਜੀ ਪੂਰਨ ਸ਼ਰਧਾ ਭਾਵਨਾ ਸਹਿਤ ਮਨਾ ਰਹੀ ਹੈ।ਸ੍ਰੀ ਅਖੰਡ ਪਾਠ ਸਾਹਿਬ ਜੀ ਦਾ ਅੰਮ੍ਰਿਤ ਭੋਗ ਪਿਆ ਹੈ,ਕਥਾ ਕੀਰਤਨ ਸੁੰਦਰ ਦੀਵਾਨ ਸਜਾਏ ਗਏ।ਮਾਇਆ ਪਦਾਰਥ,ਪ੍ਰੇਮ ਭੇਟਾਵਾਂ ਦਰ ਪ੍ਰਵਾਨ ਕਰਨੀਆਂ,ਖੰਡਾਂ ਬ੍ਰਹਮੰਡਾਂ ਦੇ

ਅੰਦਰ ਗੁਰਬਾਣੀ ਦੀ ਵਰਖਾ ਕਰਨੀ।ਘਰ ੨ ਅੰਦਰ ਆਪ ਜੀ ਦੀ ਇਲਾਹੀ ਗੁਰਬਾਣੀ ਅਰਥ ਵੀਚਾਰਨ,ਪੂਰਨ ਸਤਿਕਾਰ ਮੰਨਣ ਪੂਜਣ ਕਥਾ ਕੀਰਤਨ ਹੋਵੇ।ਸਾਰਾ ਸੰਸਾਰ ਗੁਰਬਾਣੀ,ਸਿੱਖੀ ਸਿਦਕ ਨੂੰ ਪ੍ਰਾਪਤ ਹੋ ਕੇ ਨਿਹਾਲ ਹੋਵੇ।ਪੜ੍ਹਦੇ ਸੁਣਦੇ ਸ੍ਰਬੱਤ ਲਾਹੇਵੰਦ ਹੋਵਣ ਜੀ।ਧੰਨ ਧੰਨ ਸਤਿਗੁਰੂ ਨਾਨਕ ਨਾਮ ਚੜ੍ਹਦੀ ਕਲਾ॥ਤੇਰੇ ਭਾਣੇ ਸਰਬੱਤ ਦਾ ਭਲਾ॥ਬੋਲੇ ਸੋ ਨਿਹਾਲ!ਸਤਿ ਸ੍ਰੀ ਅਕਾਲ॥ਵਾਹਿਗੁਰੂ ਜੀ ਕਾ ਖ਼ਾਲਸਾ॥ਵਾਹਿਗੁਰੂ ਜੀ ਕੀ ਫ਼ਤੇਹ॥

ਇਨ੍ਹਾਂ ਤੇ ਹੋਰ ਬੇਅੰਤ ਪ੍ਰੇਮੀਆਂ ਦਾ ਉਧਾਰ ਕੀਤਾ:-ਦਾਈ ਦੌਲਤਾਂ ਜੀ,ਦਾਸੀ ਤੁਲਸਾਂ ਜੀ,ਬੀਬੀ ਨਾਨਕੀ ਜੀ, ਗੋਪਾਲ ਪਾਂਧਾ ਜੀ,ਮੁੱਲਾਂ ਨੂਰਦੀਨ ਜੀ,ਹਰਿਦਿਆਲ ਪ੍ਰੋਹਤ ਜੀ,ਰਾਏਬੁਲਾਰ ਜੀ,ਭਾਈ ਬਾਲਾ ਜੀ,ਭਾਈ ਮਰਦਾਨਾ ਜੀ,ਬਾਬਾ ਬੁੱਢਾ ਸਾਹਿਬ ਜੀ,ਕੌਡਾ ਰਾਕਸ਼ ਜੀ,ਦੇਵਲੂਤ ਜੀ,ਲਾਜਵਰਦ ਜੀ,ਭੂਮੀਆ ਚੋਰ ਜੀ,ਸੱਜਣ ਠੱਗ ਜੀ,ਰਾਜਾ ਸ਼ਿਵਨਾਭ ਜੀ,ਭਗਤ ਭਾਈ ਲਾਲੋ ਜੀ,ਮਲਕ ਭਾਗੋ ਜੀ,ਵਲੀਕੰਧਾਰੀ ਜੀ,ਹਰਦਾਸ ਵੈਦ ਜੀ, ਸੌਹਰਾ ਮੂਲਚੰਦ ਜੀ,ਸੱਸ ਚੰਦੋਰਾਣੀ ਜੀ,ਭਾਈ ਸਾਧਾਰਣ ਜੀ,ਮਨਸੁਖ ਜੀ,ਗੁਰੂ ਜੀ ਦੇ ਮਹਿਲ ਸੁਲੱਖਣੀ ਜੀ,ਰਾਜਾ ਦੌਲਤ ਖਾਂ ਲੋਦੀ ਜੀ,ਗੁਰਮੁਖਿ ਜੈਰਾਮ ਜੀ, ਗੁਰਮੁਖਿ ਰਾਜਾ ਭਰਥਰੀ ਜੀ ਜੋਗੀ,ਗੋਰਖਾਦਿ ਸਿੱਧ,ਰਾਜਾ ਸੁਧਰਸੈਨ ਜੀ,ਰਾਜਾ ਮਧਰਬੈਨ ਜੀ,ਅਜਿੱਤਾ ਰੰਧਾਵਾ ਜੀ,ਗੁਰਮੁਖਿ ਜਲਾਲ ਜੀ,ਭਾਈ ਮਰਦਾਨੇ ਜੀ ਦਾ ਪਿਆਰਾ ਬੱਚਾ ਸਜ਼ਾਦਾ ਜੀ ਆਦਿ ਬੇਅੰਤ ਜੀਆਂ ਨੂੰ ਉਧਾਰ ਕੇ,ਸਦਾ ਲਈ ਸਰਬੱਤ ਦਾ ਭਲਾ ਕਰ ਰਹੇ ਹਨ।

੧.ਜੋਤੀ ਜੋਤਿ:-ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ! ਧੰਨ ਹਨ। ਆਪ ਜੀ ਨੇ ਸੰਸਾਰ ਨੂੰ ਗੁਰਬਾਣੀ, ਗੁਰਮਤਿ ਗੁਰਸਿੱਖੀ ਬਖ਼ਸ਼ ਕੇ,ਭਾਉ ਭਗਤੀ ਸਹਿਤ ਸਤਸੰਗਤ 'ਚ ਗੁਰਬਾਣੀ ਨਿਰੰਕਾਰ ਜੀ ਜਪਾ ਕੇ,ਕੌੜੇ ਰੀਠੇ ਮਿੱਠੇ ਕਰਕੇ,ਗੁਰਮੁਖਿ ਗਾਡੀ ਰਾਹੁ ਚਲਾ ਕੇ, ਚੌਹਾਂ ਜੁੱਗਾਂ ਦੇ ਕਲੰਕੀ ਸਰਾਪੇ ਜੀਆਂ ਨੂੰ ਪ੍ਰੇਮਾ ਭਗਤੀ,ਕਥਾ ਕੀਰਤਨ ਬਖ਼ਸ਼ ਕੇ,ਪੂਰਨ ਬ੍ਰਹਮ ਜੀ ਨਾਲ ਜੋੜ ਕੇ,ਬਾਬੇ ਤਾਰੇ ਚਾਰਿ ਚਕਿ;ਨਉ ਖੰਡਿ ਪ੍ਰਿਥਮੀ ਸਚਾ ਢੋਆ॥(ਵਾਰ ੧)ਅਨੁਸਾਰ ਚੌਹਾਂ ਚੱਕਾਂ ਨੂੰ ਤਾਰ ਕੇ,ਆਪਣੀ ਜੋਤਿ ਸਤਿਗੁਰੂ ਅੰਗਦ ਦੇਵ ਸਾਹਿਬ ਜੀ 'ਚ ਰੱਖ ਕੇ,ਸੰਮਤ ੧੫੯੬ ਬਿ: ਅੱਸੂ ਵਦੀ ਦਸਮੀਂ, ੧੦ ਅਕਤੂਬਰ ੧੫੩੯ ਈ: ਗੁਰੂ ਨਾਨਕ ਸ਼ਾਹੀ ਸੰਮਤ ੭੦ ਨੂੰ ਸ੍ਰੀ ਕਰਤਾਰਪੁਰ ਸਾਹਿਬ ਜੀ ਵਿਖੇ ਤਕਰੀਬਨ ੬੯ ਸਾਲ ੧੦ ਮਹੀਨੇ ੧੨ ਦਿਨ ਗੁਰਤਾ ਕਰਕੇ ਇੱਕ ਅਦ੍ਵੈਤ 'ਚ ਜਾ ਮਿਲੇ।ਯਥਾ:-ਜਿਉ ਜਲ ਮਹਿ;ਜਲੁ ਆਇ ਖਟਾਨਾ॥ਤਿਉ ਜੋਤੀ ਸੰਗਿ;ਜੋਤਿ ਸਮਾਨਾ॥ਮਿਟਿ ਗਏ ਗਵਨ;ਪਾਏ ਬਿਸ੍ਰਾਮ॥ਨਾਨਕ ਪ੍ਰਭ ਕੈ;ਸਦ ਕੁਰਬਾਨ॥) ਹਰਿ ਕੇ ਸੰਗ;ਬਸੇ ਹਰਿ ਲੋਕ॥ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ;ਅਨਦ ਸਹਜ ਧੁਨਿ ਝੋਕ॥)ਸੂਰਜ ਕਿਰਣਿ ਮਿਲੇ;ਜਲ ਕਾ ਜਲੁ ਹੂਆ ਰਾਮ॥ਜੋਤੀ ਜੋਤਿ ਰਲੀ;ਸੰਪੂਰਨੁ ਥੀਆ ਰਾਮ॥)ਜਲ ਤਰੰਗੁ ਜਿਉ ਜਲਹਿ ਸਮਾਇਆ॥ਤਿਉ ਜੋਤੀ ਸੰਗਿ;ਜੋਤਿ ਮਿਲਾਇਆ ॥ਅਨੁਸਾਰ ਅੱਜ ਆਪ ਜੀ ਦਾ ਜੋਤੀ ਜੋਤਿ ਸਮਾਉਣ ਦਾ ਅਤੀ ਹੀ ਵੈਰਾਗਮਈ ਗੁਰਪੁਰਬ ਹੈ,ਆਪ ਜੀ ਦੀ ਅਤਿ ਪਿਆਰੀ ਸਤਿਸੰਗਤ

ਪੂਰਨ ਸ਼ਰਧਾ ਭਾਵਨਾ ਸਹਿਤ ਮਨਾ ਰਹੀ ਹੈ। ਆਪ ਜੀ ਅੰਤਰਜਾਮੀ ਹੋਂ, ਸੂਬੱਤ ਸਤਿਸੰਗਤ ਦੀਆਂ ਪ੍ਰੇਮ ਭੇਟਾਵਾਂ ਦਰ ਪ੍ਰਵਾਨ ਕਰਨੀਆਂ। ਦੇਸ਼ਾਂ ਪ੍ਰਦੇਸ਼ਾਂ ਅੰਦਰ ਗੁਰਬਾਣੀ, ਕਥਾ ਕੀਰਤਨ ਮੰਨਣ ਪੂਜਣ ਸਤਿਕਾਰ ਹੋਵੇ,ਪੰਥ ਨੂੰ ਏਕਤਾ ਚੜ੍ਹਦੀ ਕਲਾ ਬਖ਼ਸ਼ੋ ਜੀ।

ਪ੍ਰੇਮ ਬਿਨੈ:-ਅਵਤਾਰ ਦੀ ਅਰਦਾਸਿ 'ਚ,ਜਿਨ੍ਹਾਂ ਪ੍ਰੇਮੀਆਂ ਨੂੰ ਤਾਰਨ ਦੇ ਨਾਮ ਲਏ ਹਨ,ਉਹ ਜੋਤੀ ਜੋਤਿ ਅਰਦਾਸਿ 'ਚ ਭੀ ਲਏ ਜਾ ਸਕਦੇ ਹਨ।

੨. ਅਵਤਾਰ:-ਅੱਜ ਦੇ ਭਾਗਾਂ ਭਰੇ ਸ਼ੁਭ ਦਿਹਾੜੇ ਸੰਮਤ ੧੫੬੧ ਬਿ: ਵੈਸਾਖ ਸ਼ੁਦੀ ਸ਼ਨੀਵਾਰ,ਨਛੱਤਰ ਭਰਣੀ,ਗੁਰੂ ਨਾਨਕਸ਼ਾਹੀ ਸੰਮਤ ੩੫,੨੩ ਅਪ੍ਰੈਲ ੧੫੦੪ ਈ: ਨੂੰ,ਜ਼ਿਲਾ ਫਰੀਦਕੋਟ, ਤਹਿਸੀਲ ਸ੍ਰੀ ਮੁਕਤਸਰ ਸਾਹਿਬ ਜੀ,ਪਿੰਡ ਸਰਾਏਨਾਂਗਾ ਸਾਹਿਬ ਜੀ ਵਿਖੇ,ਪਿਤਾ ਪਰਮਪੂਜਨੀਕ ਪਿਤਾ ਫੇਰੂਮੱਲ ਜੀ,ਪਰਮਪੂਜਨੀਕ ਮਾਤਾ ਸਭਰਾਈ ਜੀ ਦੀ ਜਨਮਾਂ ੨ ਦੀ ਪ੍ਰੇਮਾ-ਭਗਤੀ ਦੇ ਵਸੀਕਾਰ ਹੋ ਕੇ,ਤਿਨ੍ਹਾਂ ਦੇ ਘਰੇ,ਗੁਰੂ ਨਾਨਕ ਸਾਹਿਬ ਜੀ ਦੀ ਅਮਰ ਸੱਚੀ ਗੁਰਤਾ ਦੇ ਮਾਲਕ ਬਨਣ ਲਈ,ਗੁਰਮੁਖੀ ਅੱਖਰ ਪ੍ਰਚਾਰਨ ਲਈ,ਭਾਣਾ ਜੀ,ਭਲਾ ਜੀ,ਭੁੱਲ ਗਏ ਜੀ ਬਚਨ ਕਮਾਉਣ ਲਈ,ਗੁਰੂ ਨਾਨਕ ਸਾਹਿਬ ਜੀ ਦੀ ਫ਼ੁਲਵਾੜੀ ਨੂੰ ਸੰਭਾਲਣ ਲਈ,ਸੰਸਾਰ ਨੂੰ ਗੁਰਬਾਣੀ ਬਖ਼ਸ਼ਣ ਲਈ,ਕੋਟਾਨ ਕੋਟਿ ਬ੍ਰਹਮੰਡਾਂ ਨੂੰ ਉਧਾਰਨ ਲਈ,ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਤੋਂ ਕੁਰਬਾਨ ਹੋਣ ਲਈ,ਵਾਹਿਗੁਰੂ ਜੀ ਨੇ ਆਪ ਸੱਚੇ ਸਤਿਗੁਰੂ ਅੰਗਦ ਦੇਵ ਸਾਹਿਬ ਜੀ ਦਾ ਪਰਮਪਵਿੱਤ੍ਰ ਅਵਤਾਰ ਧਾਰਿਆ।ਇਸ ਭਾਗਾਂ ਭਰੇ ਸ਼ੁਭ ਦਿਹਾੜੇ,ਆਪਜੀ ਦੀ ਅਤਿ ਪਿਆਰੀ ਸਤਿਸੰਗਤ,ਪੂਰਨ ਸ਼ਰਧਾ ਭਾਵਨਾ ਸਹਿਤ,ਆਪ ਜੀ ਦਾ ਪਰਮਪਵਿੱਤ੍ਰ ਅਵਤਾਰ ਗੁਰਪੁਰਬ ਮਨਾ ਰਹੀ ਹੈ।

੨.ਗੁਰਤਾ:-ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ! ਧੰਨ ਹਨ।ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਘਰ ਪਾਣੀ ਢੋਇਆ,ਪੱਖਾ ਕੀਤਾ,ਚੱਕੀ ਪੀਸੀ,ਜੂਠੇ ਬਰਤਨ ਮਾਂਜੇ।ਰੋਮ ੨ ਕਰਕੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਪਾਰਬ੍ਰਹਮ ਪ੍ਰਮੇਸਰ ਕਰਕੇ ਮੰਨਿਆ ਪੂਜਿਆ।ਭਾਣਾ ਜੀ, ਭਲਾ ਜੀ, ਭੁੱਲ ਗਏ ਜੀ ਬਚਨ ਕਮਾਏ।ਬਿੱਲੀ ਦੀ ਚੱਬੀ ਚੂਹੀ ਬਾਹਰ ਸੁੱਟ ਕੇ ਆਏ,ਚਲ਼ੇ 'ਚੋਂ ਕਟੋਰਾ ਕੱਢਿਆ।ਸੱਚੇ ਸਤਿਗੁਰੂ ਸਾਹਿਬ ਜੀ ਨੂੰ ਸਿਰ ਅਰਪਿਆ, ਮੁੱਲ ਖ਼ਰੀਦੇ ਲਾਲੇ ਗੋਲੇ ਗ਼ੁਲਾਮ,ਪੂਰਨ ਸੇਵਕ ਬਣੇ।ਯਥਾ:- ਮੁਲ ਖਰੀਦੀ ਲਾਲਾ ਗੋਲਾ;ਮੇਰਾ ਨਾਉ ਸਭਾਗਾ॥ਗੁਰ ਕੀ ਬਚਨੀ.ਹਾਟਿ ਬਿਕਾਨਾ;ਜਿਤੁ ਲਾਇਆ.ਤਿਤੁ ਲਾਗਾ॥) ਨਾਰਾਇਨ ਨਰਪਤਿ;ਨਮਸਕਾਰੈ॥ਐਸੇ ਗੁਰ ਕਉ.ਬਲਿ ਬਲਿ ਜਾਈਐ;ਆਪਿ ਮੁਕਤੁ,ਮੋਹਿ ਤਾਰੈ॥)ਅਪੁਨੇ ਸਤਿਗੁਰ ਕੈ ਬਲਿਹਾਰੈ॥)ਅਨਿਕ ਬਾਰ;ਗੁਰ ਕਉ ਬਲਿ ਜਾਉ॥)ਨਾਨਕ ਦਾਸ ਸਦਾ ਕੁਰਬਾਨੀ॥)ਜਉ ਤਨੁ ਚੀਰਹਿ;ਅੰਗਿ ਨ ਮੋਰਉ॥ਪਿੰਡੁ ਪਰੈ;ਤਉ.ਪ੍ਰੀਤਿ ਨ ਤੋਰਉ॥)ਜਉ ਤਉ;ਪ੍ਰੇਮ ਖੇਲਣ ਕਾ ਚਾਉ॥ਸਿਰੁ ਧਰਿ ਤਲੀ;ਗਲੀ ਮੇਰੀ ਆਉ॥ਇਤੁ ਮਾਰਗਿ;ਪੈਰੁ ਧਰੀਜੈ॥ਸਿਰੁ ਦੀਜੈ;ਕਾਣਿ ਨ ਕੀਜੈ॥)ਪਹਿਲਾ ਮਰਣੁ ਕਬੂਲਿ;ਜੀਵਣ ਕੀ ਛਡਿ ਆਸ॥ਹੋਹੁ ਸਭਨਾ ਕੀ ਰੇਣੁਕਾ;ਤਉ ਆਉ ਹਮਾਰੈ ਪਾਸਿ॥)ਗਗਨ ਦਮਾਮਾ

ਬਾਜਿਓ;ਪਰਿਓ ਨੀਸਾਨੈ ਘਾਉ॥ਖੇਤੁ ਜੁ ਮਾਂਡਿਓ ਸੂਰਮਾ;ਅਬ ਜੂਝਨ ਕੋ ਦਾਉ॥੧॥ਸੂਰਾ ਸੋ ਪਹਿਚਾਨੀਐ;ਜੁ ਲਰੈ ਦੀਨ ਕੇ ਹੇਤ॥ਪੁਰਜਾ ਪੁਰਜਾ ਕਟਿ ਮਰੈ;ਕਬਹੂ ਨ ਛਾਡੈ ਖੇਤੁ॥) ਕਬੀਰ.ਮੁਹਿ ਮਰਨੇ ਕਾ ਚਾਉ ਹੈ;ਮਰਉ ਤ ਹਰਿ ਕੈ ਦੁਆਰ॥ਮਤ.ਹਰਿ ਪੂਛੈ ਕਉਨੁ ਹੈ;ਪਰਾ ਹਮਾਰੈ ਬਾਰ॥)ਗੁਰ ਅਪੁਨੇ ਊਪਰਿ;ਬਲਿ ਜਾਈਐ॥)ਤੂ ਚਉ ਸਜਣ ਮੈਡਿਆ;ਡੇਈ ਸਿਸੁ ਉਤਾਰਿ॥ਨੈਣ ਮਹਿੰਜੇ ਤਰਸਦੇ;ਕਦਿ ਪਸੀ ਦੀਦਾਰੁ॥)ਕਬੀਰ.ਜਉ ਤੁਹਿ ਸਾਧ ਪਿਰੰਮ ਕੀ;ਸੀਸੁ ਕਾਟਿ ਕਰਿ ਗੋਇ॥ਖੇਲਤ ਖੇਲਤ ਹਾਲ ਕਰਿ;ਜੋ ਕਿਛੁ ਹੋਇ ਤ ਹੋਇ॥)ਗੁਰ ਕਉ;ਕੁਰਬਾਨੁ ਜਾਉ ਹਾਂ॥ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਸਿਰ ਅਰਪਣੇ ਕਰਕੇ,ਸੱਚੇ ਸਤਿਗੁਰੂ ਸਾਹਿਬ ਜੀ ਨੇ ਨਦਰਿ ਕਰਕੇ,ਗੁਰੂ ਨਾਨਕਸ਼ਾਹੀ ਸੰਮਤ ੭੦,੧੫੯੬ ਬਿ: ਅੱਸੂ ਵਦੀ ੫,੫ ਅਕਤੂਬਰ ੧੫੩੯ ਈ: ਨੂੰ,ਅੱਜ ਦੇ ਸ਼ੁਭ ਦਿਹਾੜੇ ਸ੍ਰੀ ਕਰਤਾਰਪੁਰ ਸਾਹਿਬ ਜੀ ਵਿਖੇ,ਪੰਜ ਪੈਸੇ ਨਾਰੀਅਲ ਸਾਹਮਣੇ ਰੱਖ ਕੇ,ਪੰਜ ਪ੍ਰਕਰਮਾਂ ਕਰਕੇ ਸਾਹਮਣੇ ਮੱਥਾ ਰੱਖ ਕੇ ਗੁਰਤਾ ਬਖ਼ਸ਼ੀ।ਯਥਾ:-ਜੋਤਿ ਓਹਾ ਜੁਗਤਿ ਸਾਇ;ਸਹਿ ਕਾਇਆ ਫੇਰਿ ਪਲਟੀਐ॥ਝੁਲੈ ਸੁ ਛਤੁ ਨਿਰੰਜਨੀ;ਮਲਿ ਤਖਤੁ ਬੈਠਾ ਗੁਰ ਹਟੀਐ॥ਬਾਬੇ ਬੁੱਢੇ ਸਾਹਿਬ ਜੀ ਨੇ ਚੰਦਨ ਕੇਸਰ ਘਸਾ ਕੇ ਗੁਰਤਾ ਤਿਲਕ ਲਾਇਆ।ਗੁਰਤਾ ਬਖ਼ਸ਼ ਕੇ ਖੰਡਾਂ ਬ੍ਰਹਮੰਡਾਂ ਅੰਦਰ ਜਸ ਦੀ ਦੁਹਾਈ ਫਿਰਾ ਦਿਤੀ।ਯਥਾ:-ਗੁਰ ਅੰਗਦ ਦੀ ਦੋਹੀ ਫਿਰੀ; ਸਚੁ ਕਰਤੈ ਬੰਧਿ ਬਹਾਲੀ॥ਨਾਨਕੁ ਕਾਇਆ ਪਲਟੁ ਕਰਿ;ਮਲਿ ਤਖਤੁ ਬੈਠਾ ਸੈ ਡਾਲੀ॥)ਕਹੁ ਕੀਰਤਿ ਕਲ ਸਹਾਰ,ਸਪਤ ਦੀਪ ਮਝਾਰ;ਲਹਣਾ ਜਗਤ੍ਰ ਗੁਰੁ.ਪਰਸਿ ਮੁਰਾਰਿ॥੧॥) ਆਪਜੀ ਦੀ ਅਤਿ ਪਿਆਰੀ ਸਤਿਸੰਗਤ,ਪੂਰਨ ਸ਼ਰਧਾ ਭਾਵਨਾ ਸਹਿਤ,ਆਪ ਜੀ ਦਾ ਗੁਰਤਾ ਗੱਦੀ ਬਿਰਾਜਮਾਨ ਗੁਰਪੁਰਬ ਮਨਾ ਰਹੀ ਹੈ।ਸਭ ਪ੍ਰੇਮੀਆਂ ਦੀਆਂ ਪ੍ਰੇਮ ਭੇਟਾਵਾਂ ਦਰ ਪ੍ਰਵਾਨ ਕਰਨੀਆਂ।ਸਭ ਨੂੰ ਸਿੱਖੀ ਸਿਦਕ ਭਰੋਸਾ ਨਾਮੁ ਦਾਨ ਗੁਰਮੁਖਿ ਗਿਆਨ ਸੇਵਾ ਸਿਮਰਨ ਬਖ਼ਸ਼ਣਾ ਜੀ।

੨.ਜੋਤੀ ਜੋਤਿ:-ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਅੰਗਦਦੇਵ ਸਾਹਿਬ ਜੀ! ਧੰਨ ਹਨ।ਸੰਸਾਰ ਨੂੰ ਗੁਰਬਾਣੀ ਬਖ਼ਸ਼ ਕੇ,ਤੀਜੇ ਪਾਤਿਸਾਹ ਜੀ ਨੂੰ ਬਾਰਾਂ ਵਰਾਂ ਸਹਿਤ ਗੁਰਤਾ ਬਖ਼ਸ਼ ਕੇ,ਅਮਿਅ ਦ੍ਰਿਸਟਿ ਸੁਭ ਕਰੈ;ਹਰੈ ਅਘ ਪਾਪ ਸਕਲ ਮਲ॥ਅਨੁਸਾਰ ਆਪਣੀ ਸ਼ੁਭ ਦ੍ਰਿਸ਼ਟੀ ਪਾ ਕੇ ਰੋਗੀਆਂ ਦੇ ਰੋਗ ਮੇਟ ਕੇ,ਫੇਰਿ ਵਸਾਇਆ ਫੇਰੁ ਆਣਿ,ਸਤਿਗੁਰਿ ਖਾਡੂਰੁ॥ਅਨੁਸਾਰ ਸ੍ਰੀ ਖਡੂਰ ਸਾਹਿਬ ਜੀ ਵਸਾ ਕੇ,ਸਿੱਖੀ ਦਾ ਬੀਜ ਰੱਖ ਕੇ,ਗੁਰੂ ਨਾਨਕ ਸ਼ਾਹੀ ਸੰਮਤ ੮੩,੧੬੦੯ ਬਿ: ਚੇਤ ਸ਼ੁਦੀ ੪,੨੭ ਮਾਰਚ ੧੫੫੨ ਈ: ਨੂੰ ਤਕਰੀਬਨ ੪੭ ਸਾਲ ੧੧ ਮਹੀਨੇ ੫ ਦਿਨ ਦੁਨੀਆਂ ਨੂੰ ਤਾਰ ਕੇ,ਹੁਣ ਭੀ ਤਾਰ ਰਹੇ ਹਨ।ਅੱਜ ਦੇ ਵੈਰਾਗਮਈ ਦਿਹਾੜੇ ੧ਓੇ ਸੱਚ ਸਰੂਪ ਅਬਿਨਾਸੀ ਬ੍ਰਹਮ 'ਚ ਸਮਾਏ।ਯਥਾ:-ਜਿਉ ਜਲ ਮਹਿ;ਜਲੁ ਆਇ ਖਟਾਨਾ॥ਤਿਉ ਜੋਤੀ ਸੰਗਿ;ਜੋਤਿ ਸਮਾਨਾ॥ਮਿਟਿ ਗਏ ਗਵਨ;ਪਾਏ ਬਿਸ੍ਰਾਮ॥ਨਾਨਕ ਪ੍ਰਭ ਕੈ;ਸਦ ਕੁਰਬਾਨ॥) ਹਰਿ ਕੇ ਸੰਗ;ਬਸੇ ਹਰਿ ਲੋਕ॥ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ;ਅਨਦ ਸਹਜ ਧੁਨਿ ਝੋਕ॥)ਸੂਰਜ ਕਿਰਣਿ ਮਿਲੇ;ਜਲ ਕਾ ਜਲੁ

ਹੂਆ ਰਾਮ॥ਜੋਤੀ ਜੋਤਿ ਰਲੀ;ਸੰਪੂਰਨੁ ਥੀਆ ਰਾਮ॥)ਜਲ ਤਰੰਗੁ ਜਿਉ ਜਲਹਿ ਸਮਾਇਆ॥ਤਿਉ ਜੋਤੀ ਸੰਗਿ;ਜੋਤਿ ਮਿਲਾਇਆ ॥੧੨ ਸਾਲ ੫ ਮਹੀਨੇ ੨੩ ਦਿਨ ਗੁਰੂ ਨਾਨਕ ਸਾਹਿਬ ਜੀ ਦੇ ਪਰਮਪਵਿੱਤ੍ਰ ਤਖ਼ਤ 'ਤੇ ਬਿਰਾਜਮਾਨ ਹੋ ਕੇ,ਖੰਡਾਂ ਬ੍ਰਹਮੰਡਾਂ ਦਾ ਉਧਾਰ ਕੀਤਾ।ਆਪ ਜੀ ਦੀ ਅਤਿ ਪਿਆਰੀ ਸਤਿਸੰਗਤ ਪੂਰਨ ਸ਼ਰਧਾ ਭਾਵਨਾ ਸਹਿਤ,ਆਪ ਜੀ ਦਾ ਅਤੀ ਹੀ ਵੈਰਾਗਮਈ ਜੋਤੀ ਜੋਤਿ ਗੁਰਪੁਰਬ ਮਨਾ ਰਹੀ ਹੈ।ਆਪ ਜੀ ਦਾ ਜੋਤੀ ਜੋਤਿ ਅਸਥਾਨ ਗੁਰਦੁਆਰਾ ਅੰਗੀਠਾ ਸਾਹਿਬ ਜੀ ਹਨ।

੩.ਅਵਤਾਰ:-ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਅਮਰਦਾਸ ਸਾਹਿਬ ਜੀ! ਧੰਨ ਹਨ।ਗੋਬਿੰਦਵਾਲੁ ਗੋਬਿੰਦ ਪੁਰੀ ਸਮ;ਜਲੵਨ ਤੀਰਿ ਬਿਪਾਸ ਬਨਾਯਉ॥ਅਨੁਸਾਰ ਸ੍ਰੀ ਗੋਬਿੰਦਵਾਲ ਸਾਹਿਬ ਜੀ ਵਸਾਉਣ ਲਈ,ਸ੍ਰੀ ਬਾਉਲੀ ਸਾਹਿਬ ਜੀ ਰਚਨ ਲਈ,ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ ਦੀ ਸੇਵਾ ਅਤੀ ਹੀ ਕਠਨਾਈ ਸਹਿਤ ਕਰਨ ਲਈ,ਬਾਰਾਂ ਵਰਾਂ ਨੂੰ ਪ੍ਰਾਪਤ ਹੋ ਕੇ,ਅੱਗੇ ਇਹ ਵਰ ਬਖ਼ਸ਼ਣ ਲਈ:-ਪਹਿਲਾਂ ਗੁਰਤਾ ਤੇਰੇ ਪਿਤਾ ਜੀ ਨੂੰ ਪ੍ਰਾਪਤ ਹੋਵੇਗੀ,ਫੇਰ ਤੈਨੂੰ ਮਿਲੇਗੀ।)ਦੋਹਿਤਾ ਬਾਣੀ ਕਾ ਬੋਹਿਥਾ। ਗੁਰਮਤਿ ਪ੍ਰਚਾਰ ਲਈ,ਬਾਈ ਮੰਜੀਆਂ ਬਖ਼ਸ਼ਣ ਲਈ,ਕਲੰਕੀ ਸਰਾਪੇ ਜੀਆਂ ਨੂੰ ਗੁਰਬਾਣੀ ਬਖ਼ਸ਼ਣ ਲਈ,ਧੰਨ ਗੁਰੂ ਨਾਨਕ ਸਾਹਿਬ ਜੀ ਦੇ ਤਖ਼ਤ ਦੇ ਮਾਲਕ ਬਣ ਕੇ,ਜੀਆਂ ਨੂੰ ਸੱਚ ਨਾਮੁ ਬਖ਼ਸ਼ਣ ਲਈ,੧੫੨੬ ਬਿ:ਵੈਸਾਖ ਵਦੀ ੧੪,ਦਿਨ ਸ਼ੁਕ੍ਰਵਾਰ,ਕ੍ਰਿਤਕਾ ਨਛੱਤਰ,੫ ਮਈ ੧੪੬੯ ਈ:ਨੂੰ ਪਰਮਪੂਜਨੀਕ ਪਿਤਾ ਤੇਜਭਾਨ ਜੀ,ਮਾਤਾ ਲੱਛਮੀ ਜੀ(ਰੂਪ ਕੌਰ ਜੀ)ਦੀ ਜਨਮਾਂ ੨ ਦੀ ਪ੍ਰੇਮਾ-ਭਗਤੀ ਦੇ ਵਸੀਕਾਰ ਹੋ ਕੇ,ਤਿਨ੍ਹਾਂ ਦੇ ਘਰੇ,ਜ਼ਿਲ੍ਹਾ ਅੰਮ੍ਰਿਤਸਰ ਸਾਹਿਬ ਜੀ,ਨੱਗਰ ਬਾਸਰਕੇ ਸੰਨ੍ਹ ਸਾਹਿਬ ਜੀ ਵਿਖੇ,ਅੱਜ ਦੇ ਭਾਗਾਂ ਭਰੇ ਸ਼ੁਭ ਦਿਹਾੜੇ ਪਰਮਪਵਿੱਤ੍ਰ ਅਵਤਾਰ ਧਾਰਿਆ।

ਯਥਾ:-ਆਪਿ ਨਰਾਇਣੁ.ਕਲਾ ਧਾਰਿ;ਜਗ ਮਹਿ ਪਰਵਰਿਯਉ॥

੩.ਗੁਰਤਾ:-ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਅਮਰਦਾਸ ਸਾਹਿਬ ਜੀ! ਧੰਨ ਹਨ।ਗੁਰੂ ਨਾਨਕਸ਼ਾਹੀ ਸੰਮਤ ੮੩,੧੬੦੯ ਬਿ: ਚੇਤ ਸ਼ੁਦੀ ੧,੨੫ ਮਾਰਚ ੧੫੫੨ ਈ: ਨੂੰ,ਅੱਜ ਦੇ ਸ਼ੁਭ ਦਿਹਾੜੇ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਮਹਾਂ ਕਰੜੀ ਘਾਲ ਕਮਾਈ,ਸੇਵਾ ਬੰਦਗੀ ਸ਼ਰਧਾ,ਹੰਗਤਾ ਦਾ ਪੂਰਨ ਤਿਆਗ ਦੇਖ ਕੇ,ਪੰਜ ਪੈਸੇ ਨਾਰੀਅਲ ਸਾਹਮਣੇ ਰੱਖ ਕੇ,ਪੰਜ ਪ੍ਰਕਰਮਾਂ ਕਰਕੇ ਮੱਥਾ ਟੇਕ ਕੇ,ਗੁਰਦੁਆਰਾ ਮੱਲਅਖਾੜਾ ਸਾਹਿਬ ਜੀ ਵਿਖੇ,ਗੁਰਤਾ ਦੀ ਅਮੋਲਕ ਦਾਤਿ ਬਖ਼ਸ਼ੀ।ਬਾਬੇ ਬੁੱਢੇ ਸਾਹਿਬ ਜੀ ਨੇ ਚੰਦਨ ਕੇਸਰ ਦਾ ਗੁਰਤਾ ਤਿਲਕ ਲਾਇਆ।ਯਥਾ:-ਜਲ ਢੋਇਓ ਸਤਿਗੁਰ ਕੇ ਦੁਆਰੇ॥ ਇਹ ਬਿਧ ਪਾਇਓ ਮੋਖ ਦੁਆਰੇ॥ਸਤਿਗੁਰ ਬੈਠਾ ਅਮਰ ਸਰੂਪ ਹੋਇ;ਗੁਰਮੁਖਿ ਪਾਈ ਦਾਤਿ ਇਲਾਹੀ॥ਜੁਲਾਹੀ ਨੇ "ਅਮਰੂ ਨਿਥਾਵਾਂ" ਕਿਹਾ,ਤਾਂ ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ ਨੇ ਇਹ ੧੨ ਵਰ ਬਖ਼ਸ਼ੇ:-{ਨਿਥਾਵਿਆਂ ਦੇ ਥਾਂ,ਨਿਮਾਣਿਆਂ ਦੇ ਮਾਣ,ਨਿਤਾਣਿਆਂ ਦੇ ਤਾਣ,ਨਿਓਟਿਆਂ ਦੀ

ਓਟ,ਨਿਧਿਰਿਆਂ ਦੀ ਧਿਰ,ਨਿਪਤਿਆਂ ਦੀ ਪਤਿ,ਨਿਗਤਿਆਂ ਦੀ ਗਤਿ,ਨਿਆਸਰਿਆਂ ਦੇ ਆਸਰੇ,ਅਧੀਰਜਾਂ ਨੂੰ ਧੀਰਜ ਦੇਣ ਵਾਲੇ,ਪੀਰ ਸ਼ਕਤੀਆਂ ਵਾਲਿਆਂ ਦੇ ਵੱਡੇ ਗੁਰ ਪੀਰ,ਨਰਕ 'ਚ ਗਈ ਰੂਹ,ਵਿਸ਼ਿਆਂ ਪਾਪਾਂ 'ਚ ਖੱਚਤ ਜ਼ਿੰਦਗੀ ਬ੍ਰਿਤੀ ਨੂੰ,ਫੇਰ ਮੋੜ ਕੇ ਅਕਾਲ ਪੁਰਖੁ ਜੀ ਦੇ ਸੱਚੇ ਚਰਨ-ਕਮਲਾਂ 'ਚ ਲਾਉਣ ਵਾਲੇ,ਹਉਮੈ ਬੰਧਨਾਂ 'ਚ ਬੱਝੇ ਜੀਵ ਨੂੰ ਛੁਡਾਉਣ ਵਾਲੇ,ਉਤਪਤੀ ਪਾਲਣਾ ਲੈਅਤਾ ਕਰਦਿਆਂ ਸਦਾ ਨਿਰਲੇਪ,ਅਨਤ ਕਲਾਵਾਨ ਸਦ ਸਦਾ ਮੇਹਰਵਾਨ,ਸਭਨਾ ਜੀਆ ਕਾ ਇਕੁ ਦਾਤਾ;ਅਨੁਸਾਰ ਸਭਨਾ ਜੀਆਂ ਨੂੰ ਅਮੋਲਕ ਦਾਤਾਂ ਦੇਣ ਵਾਲੇ ਵੱਡੇ ਦਾਤੇ।}ਧੰਨ ਗੁਰੂ ਅਮਰਦਾਸ ਸਾਹਿਬ ਜੀ!ਸੂਬੱਤ ਵੱਡਭਾਗੀ ਸਤਿਸੰਗਤਾਂ ਬੜੇ ਚਾਅ ਉਤਸ਼ਾਹ ਨਾਲ ਅੱਜ ਆਪ ਜੀ ਦਾ ਗੁਰਤਾ ਬਿਰਾਜਮਾਨ ਗੁਰਪੁਰਬ ਮਨਾ ਰਹੀਆਂ ਹਨ।

੩. ਜੋਤੀ ਜੋਤਿ:- ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਅਮਰਦਾਸ ਸਾਹਿਬ ਜੀ! ਧੰਨ ਹਨ।ਤਕਰੀਬਨ ੨੨ ਸਾਲ ੬ ਮਹੀਨੇ ੮ ਦਿਨ ਗੁਰੂ ਨਾਨਕ ਸਾਹਿਬ ਜੀ ਦੇ ਪਰਮਪਵਿੱਤ੍ਰ ਤਖ਼ਤ 'ਤੇ ਬਿਰਾਜਮਾਨ ਹੋ ਕੇ,ਪ੍ਰੇਮੇ ਕੋੜ੍ਹੀ ਦਾ ਕੋੜ੍ਹ ਮੇਟ ਕੇ,ਸ਼ਾਦੀ ਕਰਕੇ ਨਾਮ ਮਥੋ ਮੁਰਾਰੀ ਰੱਖਿਆ।ਸ੍ਰੀ ਬਾਉਲੀ ਸਾਹਿਬ ਜੀ ਮਹਾਨ ਤੀਰਥ ਰਚੇ,ਲੰਗਰ,ਜੋੜ-ਮੇਲੇ ਦੀ ਸ਼ੁਭ ਮਰਯਾਦਾ ਤੋਰੀ,ਸਤੀ ਹੋਣਾ ਬੰਦ ਕੀਤਾ,ਅਨੰਦ ਸਾਹਿਬ ਰਚ ਕੇ,ਅਨੰਦ ਕਾਰਜ ਦੀ ਸ਼ੁਭ ਮਰਯਾਦਾ ਤੋਰੀ,ਬਾਈ ਗੁਰਮੁਖਤਾਈ ਦੀਆਂ ਮੰਜੀਆਂ ਬਖ਼ਸ਼ ਕੇ,ਸੰਸਾਰ ਨੂੰ ਅੰਮ੍ਰਿਤ ਗੁਰਬਾਣੀ ਬਖ਼ਸ਼ੀ।ਤਕਰੀਬਨ ੧੦੫ ਸਾਲ ੪ ਮਹੀਨੇ ੨੮ ਦਿਨ ਦੁਨੀਆਂ ਨੂੰ ਤਾਰਿਆ,{ਗੁਰਤਾ ਬਿਰਾਜਮਾਨ ਹੋ ਕੇ ਹੁਣ ਭੀ ਤਾਰ ਰਹੇ ਹਨ।}ਗੁਰੂ ਨਾਨਕਸ਼ਾਹੀ ਸੰਮਤ ੧੦੫,੧੬੩੧ ਬਿ: ਭਾਦੋਂ ਸ਼ੁਦੀ ਪੁੰਨਿਆਂ, ੧ ਅਕਤੂਬਰ ੧੫੭੪ ਈ: ਨੂੰ,ਗੁਰਦੁਆਰਾ ਹਵੇਲੀ ਸਾਹਿਬ ਜੀ ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ,ਹਰੀ ਪ੍ਰਭੂ ਸੱਚੇ ਸਤਿਗੁਰੂ ਅੰਗਦਦੇਵ ਸਾਹਿਬ ਜੀ ਦੇ ਪਾਸ ਗਏ।

ਯਥਾ:-ਜਿਉ ਜਲ ਮਹਿ;ਜਲੁ ਆਇ ਖਟਾਨਾ॥ਤਿਉ ਜੋਤੀ ਸੰਗਿ;ਜੋਤਿ ਸਮਾਨਾ॥ਮਿਟਿ ਗਏ ਗਵਨ;ਪਾਏ ਬਿਸ੍ਰਾਮ॥ਨਾਨਕ ਪ੍ਰਭ ਕੈ;ਸਦ ਕੁਰਬਾਨ॥) ਹਰਿ ਕੇ ਸੰਗ;ਬਸੇ ਹਰਿ ਲੋਕ॥ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ;ਅਨਦ ਸਹਜ ਧੁਨਿ ਝੋਕ॥)ਸੂਰਜ ਕਿਰਣਿ ਮਿਲੇ;ਜਲ ਕਾ ਜਲੁ ਹੂਆ ਰਾਮ॥ਜੋਤੀ ਜੋਤਿ ਰਲੀ;ਸੰਪੂਰਨੁ ਥੀਆ ਰਾਮ॥)ਜਲ ਤਰੰਗੁ ਜਿਉ ਜਲਹਿ ਸਮਾਇਆ॥ਤਿਉ ਜੋਤੀ ਸੰਗਿ;ਜੋਤਿ ਮਿਲਾਇਆ ॥ਹੇ ਸੱਚੇ ਪਾਤਿਸਾਹ ਜੀ!ਸੂਬੱਤ ਸਤਿਸੰਗਤਾਂ ਅਤੀ ਹੀ ਪ੍ਰੇਮ ਵੈਰਾਗ ਸਹਿਤ,ਆਪ ਜੀ ਦਾ ਜੋਤੀ ਜੋਤਿ ਗੁਰਪੁਰਬ ਮਨਾ ਰਹੀਆਂ ਹਨ।ਸਾਰੇ ਪ੍ਰੇਮੀਆਂ ਨੂੰ ਸੇਵਾ ਦਾ ਫ਼ਲ ਬਖ਼ਸ਼ਣਾ ਜੀ।

੪.ਅਵਤਾਰ:-ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਰਾਮਦਾਸ ਸਾਹਿਬ ਜੀ! ਧੰਨ ਹਨ। ਦੁਨੀਆਂ ਨੂੰ ਤਾਰਨ ਲਈ, ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਸਾਉਣ ਲਈ, ਧੰਨ ਗੁਰੂ ਅਮਰਦਾਸ ਸਾਹਿਬ ਜੀ ਦੀ ਪ੍ਰੇਮਾ-ਭਗਤੀ ਸੱਚੀ ਸੇਵਾ ਕਰਨ ਲਈ, ਗੁਰੂ ਨਾਨਕ ਸਾਹਿਬ ਜੀ ਦੇ ਪਰਮਪੂਜਨੀਕ ਤਖ਼ਤ ਦੀ ਸੰਭਾਲ ਲਈ, ਸੰਸਾਰ ਨੂੰ ਗੁਰਬਾਣੀ ਦੀ ਬਖ਼ਸ਼ਿਸ਼ ਕਰਨ ਲਈ, ਗੁਰੂ ਨਾਨਕਸ਼ਾਹੀ ਸੰਮਤ ੬੫,ਕੱਤਕ ਵਦੀ ਦੂਜ,ਨਛੱਤ੍ਰ ਚਿਤ੍ਰਾ ੧੫੯੧

ਬਿ:ਦਿਨ ਵੀਰਵਾਰ,੨ ਨਵੰਬਰ ੧੫੩੪ ਈ: ਨੂੰ ਚੂਨਾ ਮੰਡੀ ਲਹੌਰ ਵਿਖੇ,ਪਿਤਾ ਬਾਬਾ ਹਰਿਦਾਸ ਸਾਹਿਬ ਸੋਢੀ ਜੀ,ਮਾਤਾ ਦਇਆ ਕੌਰ ਜੀ ਦੀ ਜਨਮਾਂ ੨ ਦੀ ਬੰਦਗੀ ਕਰਕੇ,ਤਿਨ੍ਹਾਂ ਦੇ ਘਰ ਅੱਜ ਦੇ ਸ਼ੁਭ ਦਿਹਾੜੇ ਪਰਮਪਵਿੱਤ੍ਰ ਸੱਚਾ ਅਵਤਾਰ ਧਾਰਿਆ।ਯਥਾ:-ਧੰਨੁ ਧੰਨੁ ਰਾਮਦਾਸ ਗੁਰੁ;ਜਿਨਿ ਸਿਰਿਆ ਤਿਨੈ ਸਵਾਰਿਆ॥ਪੂਰੀ ਹੋਈ ਕਰਾਮਾਤਿ;ਆਪਿ ਸਿਰਜਣਹਾਰੈ ਧਾਰਿਆ॥ਸਿਖੀ ਅਤੈ ਸੰਗਤੀ;ਪਾਰਬ੍ਰਹਮੁ ਕਰਿ ਨਮਸਕਾਰਿਆ॥

੪. ਗੁਰਤਾ:-ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਧੰਨ ਹਨ। ਕੋਟਿ ਬ੍ਰਹਮੰਡਾਂ ਦੇ ਉਧਾਰਨ ਲਈ,ਗੁਰਬਾਣੀ ਉਚਾਰਨ ਲਈ,ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਸਾਉਣ ਲਈ,ਲਾਵਾਂ ਪ੍ਰਕਰਮਾਂ ਦੀ ਮਰਯਾਦਾ ਬਨਾਉਣ ਲਈ,ਸਤਿਗੁਰੂ ਅਮਰਦਾਸ ਸਾਹਿਬ ਜੀ ਨੇ ਸੇਵਾ,ਸ਼ਰਧਾ ਸਤਿਕਾਰ ਪ੍ਰੇਮ ਦੇਖ ਕੇ,ਪਰਮ ਪ੍ਰਸੰਨ ਹੋ ਕੇ,ਗੁਰੂ ਨਾਨਕਸ਼ਾਹੀ ਸੰਮਤ ੧੦੫,੧੬੩੧ ਬਿ: ਭਾਦੋਂ ਸ਼ੁਦੀ ਤ੍ਰੌਦਸੀ,੨੯ ਸਤੰਬਰ ੧੫੭੪ ਈ:ਨੂੰ ਗੁਰਦੁਆਰਾ ਹਵੇਲੀ ਸਾਹਿਬ ਜੀ ਸ੍ਰੀ ਗੋਬਿੰਦਵਾਲ ਸਾਹਿਬ ਜੀ ਵਿਖੇ,ਅੱਜ ਦੇ ਭਾਗਾਂ ਭਰੇ ਸ਼ੁਭ ਦਿਹਾੜੇ, ਆਪਣੀ ਆਯੂ ਅਰਪਦਿਆਂ,ਪੰਜ ਪੈਸੇ ਨਾਰੀਅਲ ਸਾਹਮਣੇ ਰੱਖ ਕੇ,ਪੰਜ ਪ੍ਰਕਰਮਾਂ ਕਰਕੇ ਸਾਹਮਣੇ ਮੱਥਾ ਰੱਖ ਕੇ,ਗੁਰਤਾ ਦੀ ਅਮੋਲਕ ਦਾਤਿ ਬਖ਼ਸ਼ ਕੇ,ਸਭ ਜਗਤ ਨੂੰ ਆਪ ਜੀ ਦੇ ਸੱਚੇ ਚਰਨੀਂ ਪਾ ਦਿਤਾ।ਯਥਾ:-ਸਤਿਗੁਰੂ ਪਰਤਖਿ ਹੋਦੈ;ਬਹਿ ਰਾਜੁ ਆਪਿ ਟਿਕਾਇਆ॥ ਸਭਿ ਸਿਖ ਬੰਧਪ ਪੁਤ ਭਾਈ;ਰਾਮਦਾਸ ਪੈਰੀ ਪਾਇਆ॥੪॥) ਬਾਬੇ ਬੁੱਢੇ ਸਾਹਿਬ ਜੀ ਨੇ ਚੰਦਨ ਕੇਸਰ ਘਸਾ ਕੇ,ਗੁਰਤਾ ਤਿਲਕ ਲਾਇਆ।ਯਥਾ:-ਰਾਮਦਾਸ ਸੋਢੀ ਤਿਲਕੁ ਦੀਆ;ਗੁਰਸਬਦੁ ਸਚੁ ਨੀਸਾਣੁ ਜੀਉ॥੫॥ ਹੇ ਗ੍ਰੀਬ ਨਿਵਾਜ ਸੱਚੇ ਪਾਤਿਸਾਹ ਜੀ! ਕੁਰਬਾਣੀ ਤਿਨਾ ਗੁਰਸਿਖਾ;ਭਾਇ ਭਗਤਿ ਗੁਰਪੁਰਬ ਕਰੰਦੇ।(ਵਾਰ ੧੨)ਅਨੁਸਾਰ ਆਪ ਜੀ ਦੀ ਅਤੀ ਪਿਆਰੀ ਸਤਿਸੰਗਤ,ਆਪ ਜੀ ਦਾ ਗੁਰਤਾ ਗੁਰਪੁਰਬ ਬੜੇ ਭਾਰੀ ਪ੍ਰੇਮ ਚਾਅ ਉਤਸ਼ਾਹ ਨਾਲ ਮਨਾ ਰਹੀ ਹੈ।

੪. ਜੋਤੀ ਜੋਤਿ:-ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਧੰਨ ਹਨ। ਗੁਰੂ ਅਮਰਦਾਸ ਸਾਹਿਬ ਜੀ ਦੇ ਬਚਨ ਕਮਾਉਂਦਿਆਂ ਅੰਮ੍ਰਿਤਸਰ ਵਸਾ ਕੇ, ਗੁਰੂ ਰਾਮਦਾਸ ਸ੍ਰੋਵਰ ਰਚ ਕੇ,ਸਾਈ ਨਾਮੁ ਅਮੋਲੁ;ਦੀ ਪ੍ਰੇਮੀਆਂ ਨੂੰ ਬਖ਼ਸ਼ਿਸ਼ ਕਰਕੇ,ਕਥਾ ਕੀਰਤਨ ਗੁਰੂ ਸੇਵਾ ਦੁਆਰਾ ਪ੍ਰੇਮੀਆਂ ਨੂੰ ਤਾਰ ਕੇ,ਅਨੇਕ ਪ੍ਰਕਾਰ ਦੇ ਪਰਉਪਕਾਰ ਕਰਕੇ,ਆਪਣੇ ਪ੍ਰੇਮੀਆਂ ਨੂੰ ਧਰਮ-ਕ੍ਰਿਤ ਨਾਮੁ ਜਪਣ ਹਉਮੈ ਤਜਣ,ਨਾਮੁ ਲਿਵ ਲਾਵਣ ਦਾ ਸ਼ੁਭ ਸੱਚਾ ਉਪਦੇਸ਼ ਬਖ਼ਸ਼ ਕੇ,ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੂੰ ਗੁਰਤਾ ਬਖ਼ਸ਼ ਕੇ, ਤਕਰੀਬਨ ੬ ਸਾਲ ੧੧ ਮਹੀਨੇ ੨੧ ਦਿਨ,ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਰਮਪਵਿੱਤ੍ਰ ਪਰਮਪੂਜਨੀਕ ਤਖ਼ਤ 'ਤੇ ਬਿਰਾਜਮਾਨ ਹੋ ਕੇ,ਖੰਡਾਂ ਬ੍ਰਹਮੰਡਾਂ ਦਾ ਉਧਾਰ ਕੀਤਾ।ਗੁਰੂ ਨਾਨਕਸ਼ਾਹੀ ਸੰਮਤ ੧੧੨,੧੬੩੮ ਬਿ: ਭਾਦੋਂ ਸ਼ੁਦੀ ਤੀਜ,੧੬ ਸਤੰਬਰ ੧੫੮੧ ਈ: ਨੂੰ,ਅੱਜ ਦੇ ਵੈਰਾਗਮਈ ਦਿਹਾੜੇ, ਗੁਰਦੁਆਰਾ ਹਵੇਲੀ ਸਾਹਿਬ ਜੀ,ਸ੍ਰੀ ਗੋਬਿੰਦਵਾਲ ਸਾਹਿਬ ਜੀ ਵਿਖੇ,ਤਕਰੀਬਨ ੪੬ ਸਾਲ ੧੦ ਮਹੀਨੇ ੧੮ ਦਿਨ ਦੁਨੀਆਂ ਨੂੰ ਤਾਰ ਕੇ,ਜੋਤੀ ਜੋਤਿ

ਸਮਾਏ। ਯਥਾ:-ਜਿਉ ਜਲ ਮਹਿ;ਜਲੁ ਆਇ ਖਟਾਨਾ॥ਤਿਉ ਜੋਤੀ ਸੰਗਿ;ਜੋਤਿ ਸਮਾਨਾ ॥ਮਿਟਿ ਗਏ ਗਵਨ;ਪਾਏ ਬਿਸ੍ਰਾਮ॥ਨਾਨਕ ਪ੍ਰਭ ਕੈ;ਸਦ ਕੁਰਬਾਨ॥)ਹਰਿ ਕੇ ਸੰਗ;ਬਸੇ ਹਰਿ ਲੋਕ॥ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ;ਅਨਦ ਸਹਜ ਧੁਨਿ ਝੋਕ॥)ਸੂਰਜ ਕਿਰਣਿ ਮਿਲੇ;ਜਲ ਕਾ ਜਲੁ ਹੂਆ ਰਾਮ॥ਜੋਤੀ ਜੋਤਿ ਰਲੀ;ਸੰਪੂਰਨੁ ਥੀਆ ਰਾਮ॥)ਜਲ ਤਰੰਗੁ ਜਿਉ ਜਲਹਿ ਸਮਾਇਆ॥ਤਿਉ ਜੋਤੀ ਸੰਗਿ;ਜੋਤਿ ਮਿਲਾਇਆ॥

ਪ.ਅਵਤਾਰ:-ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ! ਧੰਨ ਹਨ। ਦੋਹਿਤਾ ਬਾਣੀ ਕਾ ਬੋਹਿਥਾ। ਵਰ ਨੂੰ ਪ੍ਰਾਪਤ ਹੋ ਕੇ,ਗੁਰੂ ਗ੍ਰੰਥ ਸਾਹਿਬ ਜੀ,ਸ੍ਰੀ ਹਰਿਮੰਦਰ ਸਾਹਿਬ ਜੀ ਰਚਣ ਲਈ,ਗੁਰੂ ਗ੍ਰੰਥ ਸਾਹਿਬ ਜੀ ਰਚ ਕੇ ਘਰ ੨ ਨੂੰ ਧਰਮਸਾਲ ਬਨਾਉਣ ਲਈ,ਉੱਬਲਦੀ ਦੇਗ਼ 'ਚ ਬੈਠ ਕੇ,ਗੁਰੂ ਨਾਨਕ ਸਾਹਿਬ ਜੀ ਤੋਂ ਕੁਰਬਾਨ ਹੋ ਕੇ ਸ਼ਹੀਦਾਂ ਦੇ ਸਿਰਤਾਜ ਕਹਾਉਣ ਲਈ,ਗੁਰੂ ਨਾਨਕ ਸਾਹਿਬ ਜੀ ਦਾ ਪਰਮਪਵਿੱਤ੍ਰ ਨਾਮੁ ਸੁਆਸ ੨ ਜਪਣ ਜਪਾਉਣ ਲਈ, ਗੁਰੂ ਨਾਨਕਸ਼ਾਹੀ ਸੰਮਤ ੯੪,੧੬੨੦ ਬਿ: ਵੈਸਾਖ ਵਦੀ ਸਪਤਮੀ,ਦਿਨ ਮੰਗਲਵਾਰ ੧੪ ਅਪ੍ਰੈਲ ੧੫੬੩ ਈ:,ਰੋਹਣੀ ਨਛੱਤ੍ਰ ਨੂੰ ਅੱਜ ਦੇ ਭਾਗਾਂ ਭਰੇ ਸ਼ੁਭ ਦਿਹਾੜੇ, ਪਰਮਪੂਜਨੀਕ ਪਿਤਾ ਗੁਰੂ ਰਾਮਦਾਸ ਸਾਹਿਬ ਜੀ,ਮਾਤਾ ਭਾਨੀ ਜੀ ਦੇ ਘਰ, ਗੁਰਦੁਆਰਾ ਹਵੇਲੀ ਸਾਹਿਬ ਜੀ,ਸ੍ਰੀ ਗੋਬਿੰਦਵਾਲ ਸਾਹਿਬ ਜੀ ਵਿਖੇ ਪਰਮਪਵਿੱਤ੍ਰ ਸ਼ੁਭ ਸੱਚਾ ਅਵਤਾਰ ਧਾਰਿਆ। ਯਥਾ:-ਗੁਰ ਰਾਮਦਾਸ ਘਰਿ;ਕੀਅਉ ਪ੍ਰਗਾਸਾ॥ਇਸ ਮਹਾਨ ਖ਼ੁਸ਼ੀ 'ਚ ਆਪ ਜੀ ਦੀਆਂ ਅਤੀ ਪਿਆਰੀਆਂ ਸਤਿਸੰਗਤਾਂ ਆਪ ਜੀ ਦਾ ਅਵਤਾਰ ਗੁਰਪੁਰਬ ਮਨਾ ਰਹੀਆਂ ਹਨ।

ਪ.ਗੁਰਤਾ:- ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ! ਧੰਨ ਹਨ। ਆਪ ਜੀ ਨੇ ਧੰਨ ਗੁਰੂ ਰਾਮਦਾਸ ਸਾਹਿਬ ਜੀ ਦੇ ਹੁਕਮ ਨੂੰ ਸਿਰ ਮੱਥੇ 'ਤੇ,ਰੋਮਿ ੨ ਦੇ ਪਿਆਰ ਸਤਿਕਾਰ ਨਾਲ ਮੰਨਦਿਆਂ,ਚੱਕੀ ਪੀਸੀ ਪਾਣੀ ਢੋਇਆ ਝਾੜੂ ਦਿਤਾ,ਬਚਨ ਮੰਨ ਕੇ ਲਹੌਰ ਜਾ ਕੇ,ਗੁਰੂ ਪਿਤਾ ਜੀ ਦੇ ਅਵਤਾਰ ਅਸਥਾਨ ਦੀ ਸ਼ੁਭ ਸੇਵਾ ਕੀਤੀ,ਜਿਸ 'ਤੇ ਭਾਰੀ ਪ੍ਰਸੰਨ ਹੋ ਕੇ,ਖੰਡਾਂ ਬ੍ਰਹਮੰਡਾਂ ਦੇ ਉਧਾਰ ਲਈ,ਗੁਰੂ ਗ੍ਰੰਥ ਸਾਹਿਬ ਜੀ,ਸ੍ਰੀ ਹਰਿਮੰਦਰ ਸਾਹਿਬ,ਸੰਤੋਖਸਰ ਸਾਹਿਬ,ਰਾਮਸਰ ਸਾਹਿਬ ਰਚਣ ਲਈ,ਤਰਨਤਾਰਨ ਕਰਤਾਰਪੁਰ ਵਸਾਉਣ ਲਈ,ਚੌਹਾਂ ਚੱਕਾਂ ਅੰਦਰ ਗੁਰਸਿੱਖੀ ਫ਼ੈਲਾਉਣ ਲਈ,ਚੌਹਾਂ ਜੁੱਗਾਂ ਦੇ ਸਰਾਪੇ ਕਲੰਕੀ ਜੀਆਂ ਨੂੰ ਬਖ਼ਸ਼ ਕੇ,ਵਾਹਿਗੁਰੂ ਜੀ ਨਾਲ ਮੇਲਣ ਲਈ,ਗੁਰੂ ਨਾਨਕ ਸ਼ਾਹੀ ਸੰਮਤ ੧੧੨,੧੬੩੮ ਬਿ: ਭਾਦੋਂ ਸ਼ੁਦੀ ਦੂਜ,੧੮ ਸਤੰਬਰ ੧੫੮੧ ਈ: ਨੂੰ ਧੰਨ ਗੁਰੂ ਰਾਮਦਾਸ ਸਾਹਿਬ ਜੀ ਨੇ,ਆਪਣੇ ਜੋਤੀ ਜੋਤਿ ਸਮਾਉਣ ਤੋਂ ਇੱਕ ਦਿਨ ਪਹਿਲਾਂ,ਗੁਰਦੁਆਰਾ ਗੁਰੂ ਕੇ ਮਹਲ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ,ਅੱਜ ਦੇ ਸ਼ੁਭ ਦਿਹਾੜੇ,ਪੰਜ ਪੈਸੇ ਅਤੇ ਨਾਰੀਅਲ ਸਾਹਮਣੇ ਰੱਖ ਕੇ,ਮੱਥਾ ਟੇਕ ਕੇ,ਪਰਮਪੂਜਨੀਕ ਧੰਨ ਗੁਰੂ ਨਾਨਕ ਸਾਹਿਬ ਜੀ ਦਾ ਤਖ਼ਤ ਬਖ਼ਸ਼ਿਆ। ਯਥਾ:-ਰਾਮਦਾਸਿ ਗੁਰੂ ਜਗ ਤਾਰਨ ਕਉ;ਗੁਰ ਜੋਤਿ ਅਰਜੁਨ ਮਾਹਿ ਧਰੀ॥੪॥)ਤਖਤਿ ਬੈਠਾ ਅਰਜਨ ਗੁਰੂ;ਸਤਿਗੁਰ

ਕਾ ਖਿਵੈ ਚੰਦੋਆ॥ਉਗਵਣਹੁ ਤੈ ਆਥਵਣਹੁ; ਚਹੁ ਚਕੀ ਕੀਅਨੁ ਲੋਆ॥ਬਾਬੇ ਬੁੱਢੇ ਸਾਹਿਬ ਜੀ ਨੇ ਗੁਰਤਾ ਤਿਲਕ ਲਾਇਆ।ਇਸ ਭਾਰੀ ਖ਼ੁਸ਼ੀ 'ਚ ਆਪ ਜੀ ਦੀਆਂ ਅਤੀ ਪਿਆਰੀਆਂ ਸਤਿਸੰਗਤਾਂ ਆਪ ਜੀ ਦਾ ਗੁਰਤਾ ਗੁਰਪੁਰਬ,ਬੜੇ ਭਾਰੀ ਚਾਅ ਉਤਸ਼ਾਹ ਪ੍ਰੇਮ ਨਾਲ ਮਨਾ ਰਹੀਆਂ ਹਨ।

੧੦.ਪਰਮ ਪੂਜਨੀਕ ਗੁਰਤਾ ਬਿਰਾਜਮਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਗੁਰਪੁਰਬ:-ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ! ਧੰਨ ਹਨ। ਆਪ ਜੀ ਨੇ ਦੁਨੀਆਂ ਨੂੰ ਤਾਰਨ ਲਈ,ਦੇਸ਼ਾਂ ਪ੍ਰਦੇਸ਼ਾਂ ਅੰਦਰ ਕੀਰਤਨ ਬਖ਼ਸ਼ਣ ਲਈ,ਜੀਆਂ ਦੀ ਹਉਮੈ ਦੀਰਘ ਰੋਗ ਮੇਟ ਕੇ ਬ੍ਰਹਮਗਿਆਨ ਬਖ਼ਸ਼ਣ ਲਈ,ਦੰਭੀ ਪਖੰਡੀ ਗੁਰੂਆਂ ਦੇ ਜਾਲ਼ ਤੋਂ ਬਚਾਉਣ ਲਈ,ਗੁਰੂ ਨਾਨਕ ਸਾਹਿਬ ਜੀ ਦੇ ਤਖ਼ਤ ਨੂੰ ਜੁੱਗੋ ਜੁੱਗ ਅਟੱਲ ਰੱਖਣ ਲਈ, ਕਲਜੁੱਗ ਨੂੰ ਗੁਰਬਾਣੀ ਨਿਰੰਕਾਰ ਜੀ ਦਾ ਅਧਾਰ ਬਖ਼ਸ਼ਣ ਲਈ,ਗੁਰਸਿੱਖੀ ਪੰਥ ਨੂੰ ਪੂਰਨ ਸੱਚੇ ਗੁਰੂ ਬਖ਼ਸ਼ਣ ਲਈ,ਕੋੜ੍ਹੀਆਂ ਦੇ ਕੋੜ੍ਹ ਸਰਾਪ ਕਲੰਕ ਮੇਟ ਕੇ,ਬ੍ਰਹਮ 'ਚ ਜੋੜਨ ਲਈ, ਆਪਣੇ ਸੰਤਾਂ ਨੂੰ ਗੁਰਬਾਣੀ ਨਿਰੰਕਾਰ ਜੀ ਦਾ ਖ਼ਜ਼ਾਨਾ ਬਖ਼ਸ਼ਣ ਲਈ,੧੬੬੧ ਬਿ: ਭਾਦ੍ਰੋਂ ਸ਼ੁਦੀ ਏਕਮ ਨੂੰ ਅੱਜ ਦੇ ਭਾਗਾਂ ਭਰੇ ਸ਼ੁਭ ਦਿਹਾੜੇ,ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲੀ ਵਾਰੀ ਸ੍ਰੀ ਹਰਿਮੰਦਰ ਸਾਹਿਬ ਜੀ 'ਚ ਪ੍ਰਕਾਸ਼ ਕੀਤੇ।ਜਿਸ ਕਰਕੇ ਖੰਡਾਂ ਬ੍ਰਹਮੰਡਾਂ ਅੰਦਰ ਸਤਿਗੁਰੂ ਅਰਜਨ ਦੇਵ ਸਾਹਿਬ ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਜੈ ਜੈਕਾਰ ਹੋ ਰਿਹਾ ਹੈ।ਆਪ ਜੀ ਦੀਆਂ ਅਤੀ ਪਿਆਰੀਆਂ ਸਤਿਸੰਗਤਾਂ ਬੜੇ ਭਾਰੀ ਪ੍ਰੇਮ ਨਾਲ,ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਉਤਸਵ ਨੂੰ ਮਨਾ ਰਹੀਆਂ ਹਨ।

੫.ਜੋਤੀ ਜੋਤਿ:-ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ! ਧੰਨ ਹਨ।ਆਪ ਜੀ ਨੇ ਸੰਸਾਰ ਨੂੰ ਪਰਮਪੂਜਨੀਕ ਗੁਰੂ ਗੁਰ ਸਤਿਗੁਰੂ ਗ੍ਰੰਥ ਸਾਹਿਬ ਜੀ ਬਖ਼ਸ਼ ਕੇ,ਸ੍ਰੀ ਹਰਿਮੰਦਰ ਸਾਹਿਬ ਤਰਨ ਤਾਰਨ ਸਾਹਿਬ, ਸੰਤੋਖਸਰ ਸਾਹਿਬ, ਸਤਿਗੁਰੂ ਰਾਮਦਾਸ ਸਾਹਿਬ ਜੀ ਦਾ ਅਵਤਾਰ ਅਸਥਾਨ, ਸ੍ਰੀ ਨਨਕਾਣਾ ਸਾਹਿਬ ਜੀ ਆਦਿ ਬੇਅੰਤ ਗੁਰੂ ਦਰਬਾਰ ਰਚ ਕੇ,ਗੁਰਸਿੱਖੀ ਪ੍ਰਚਾਰ ਲਈ ਭਾਈ ਕਲਿਆਣੇ ਜੀ,ਮਾਧੋਦਾਸ ਜੀ,ਭਗਤ ਭਗਵਾਨ ਜੀ,ਭਾਈ ਸਾਲ੍ਹੋ ਜੀ, ਭਾਈ ਬਹਿਲੋ ਜੀ,ਭਾਈ ਮੰਝ ਜੀ,ਭਾਈ ਬਿਧੀਚੰਦ ਜੀ ਆਦਿ ਬ੍ਰਹਮਗਿਆਨੀ ਸਾਜ ਕੇ, ਇਨ੍ਹਾਂ ਤੋਂ ਪ੍ਰਦੇਸ਼ਾਂ 'ਚ ਪ੍ਰਚਾਰ ਕਰਵਾ ਕੇ,ਤਕਰੀਬਨ ੨੪ ਸਾਲ ੯ ਮਹੀਨੇ ੨੧ ਦਿਨ ਗੁਰਤਾ ਤਖ਼ਤ 'ਤੇ ਬਿਰਾਜਮਾਨ ਹੋ ਕੇ,ਗੁਰਬਾਣੀ ਕਥਾ ਕੀਰਤਨ ਦੁਆਰਾ ਦੁਨੀਆਂ ਨੂੰ ਨਿਹਾਲ ਕੀਤਾ।੧੬੬੩ ਬਿ: ਜੇਠ ਸ਼ੁਦੀ ਚੌਥ ਨੂੰ ਲਹੌਰ ਵਿਖੇ,ਉੱਬਲਦੀ ਦੇਗ਼ 'ਚ ਬੈਠ ਕੇ, ਤੱਤਾ ਰੇਤਾ ਸੀਸ 'ਤੇ ਪੁਆ ਕੇ,ਤੱਤੀ ਤਵੀ 'ਤੇ ਖੜ੍ਹ ਕੇ,ਭੁੱਖ ਉਨੀਂਦ੍ਰਾ ਸਹਾਰ ਕੇ,ਸ਼ਾਂਤ ਰਸ 'ਚ ਰਹਿ ਕੇ,ਭਾਣਾ ਮੰਨ ਕੇ,ਲਹੌਰ ਰਾਵੀ ਦੇ ਕਿਨਾਰੇ ਗੁਰਦੁਆਰਾ ਦੇਹੁਰਾ ਸਾਹਿਬ ਜੀ, ਅੱਜ ਦੇ ਵਿਰਾਗਮਈ ਦਿਹਾੜੇ ਸ਼ਹੀਦੀ ਪਾ ਕੇ,ਨਿਹਚਲੁ ਸਚੁ ਖੁਦਾਇ ਏਕੁ;'ਚ ਲੀਨ ਹੋਏ।ਯਥਾ:-ਜਿਉ ਜਲ ਮਹਿ;ਜਲੁ ਆਇ ਖਟਾਨਾ॥ਤਿਉ ਜੋਤੀ ਸੰਗਿ;ਜੋਤਿ ਸਮਾਨਾ॥ਮਿਟਿ ਗਏ

ਗਵਨ;ਪਾਏ ਬਿਸ੍ਰਾਮ॥ਨਾਨਕ ਪ੍ਰਭ ਕੈ;ਸਦ ਕੁਰਬਾਨ ॥)ਹਰਿ ਕੇ ਸੰਗ;ਬਸੇ ਹਰਿ ਲੋਕ॥ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ;ਅਨਦ ਸਹਜ ਧੁਨਿ ਝੋਕ॥)ਸੂਰਜ ਕਿਰਣਿ ਮਿਲੇ;ਜਲ ਕਾ ਜਲੁ ਹੂਆ ਰਾਮ॥ਜੋਤੀ ਜੋਤਿ ਰਲੀ;ਸੰਪੂਰਨੁ ਥੀਆ ਰਾਮ॥)ਜਲ ਤਰੰਗੁ ਜਿਉ ਜਲਹਿ ਸਮਾਇਆ॥ਤਿਉ ਜੋਤੀ ਸੰਗਿ;ਜੋਤਿ ਮਿਲਾਇਆ ॥ਤਕਰੀਬਨ ੪੩ ਸਾਲ ੧ ਮਹੀਨਾ ੧੨ ਦਿਨ ਦੁਨੀਆਂ ਨੂੰ ਤਾਰਿਆ। ਆਪ ਜੀ ਦਾ ਵੈਰਾਗਮਈ ਸ਼ਹੀਦੀ ਗੁਰਪੁਰਬ ਸਤਿਸੰਗਤਾਂ ਪੂਰਨ ਪ੍ਰੇਮ ਵੈਰਾਗ ਨਾਲ ਮਨਾ ਰਹੀਆਂ ਹਨ।

੬. ਅਵਤਾਰ:-ਦਲ ਭੰਜਨ ਗੁਰੁ ਸੂਰਮਾ,ਵਡ ਜੋਧਾ ਬਹੁ ਪਰਉਪਕਾਰੀ।ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਮੀਰੀ ਪੀਰੀ ਦੇ ਮਾਲਕ,ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ! ਧੰਨ ਹਨ। ਸ੍ਰੀ ਅਕਾਲ ਤਖ਼ਤ ਸਾਹਿਬ ਜੀ,ਖ਼ਾਲਸਾ ਫ਼ੌਜ ਰਚ ਕੇ,ਜ਼ੁਲਮ ਨਾਸ ਕਰਨ ਲਈ,ਦੁਨੀਆਂ 'ਚ ਛੱਤ੍ਰੀ ਧਰਮ ਪ੍ਰਗਟ ਕਰਨ ਲਈ,ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦਾ ਜਸ ਖੰਡਾਂ ਬ੍ਰਹਮੰਡਾਂ ਅੰਦਰ ਫ਼ੈਲਾਉਣ ਲਈ,ਸੰਤ ਦੋਖੀ ਮਹਾਨ ਪਾਪੀ ਚੰਦੂ ਦੇ ਨੱਕ 'ਚ ਨਕੇਲ ਪਾਉਣ ਲਈ,ਕਾਇਰਾਂ ਨੂੰ ਸੂਰਬੀਰ ਯੋਧੇ ਬਨਾਉਣ ਲਈ,ਗੁਰੂ ਨਾਨਕ ਸਾਹਿਬ ਜੀ ਦੇ ਤਖ਼ਤ ਨੂੰ ਸੰਭਾਲਣ ਲਈ,ਮਾਈ ਭਾਗਭਰੀ ਜੀ,ਬਾਬਾ ਕੱਟੂਸ਼ਾਹ ਜੀ,ਭਾਈ ਗੋਪਾਲਾ ਜੀ,ਭਾਈ ਸਾਧੂ ਜੀ,ਭਾਈ ਰੂਪਾ ਜੀ, ਬਾਬਾ ਬੁੱਢਣਸ਼ਾਹ ਜੀ,ਸਤਿਗੁਰੂ ਹਰਿਰਾਏ ਸਾਹਿਬ ਜੀ,ਮਾਈ ਕੌਲਾਂ ਜੀ,ਸਿੰਘਾ ਪ੍ਰੋਹਤ ਜੀ,ਜਾਤੀ ਮਲਕ ਜੀ,ਸਾਢੂ ਸਾਂਈਦਾਸ ਜੀ,ਸਾਲੀ ਰਾਮੋ ਜੀ,ਕੁੜਮ ਧਰਮਾ ਜੀ ਅਤੇ ਜਮਾਈ ਸਾਧੂ ਜੀ ਆਦਿ ਬੇਅੰਤ ਪ੍ਰੇਮੀਆਂ ਨੂੰ ਤਾਰਨ ਲਈ,ਗੁਰੂ

ਨਾਨਕਸ਼ਾਹੀ ਸੰਮਤ ੧੨੬,੧੬੫੨ ਬਿ: ਹਾੜ੍ਹ ਵਦੀ ਏਕਮ,੨੧ ਹਾੜ੍ਹ,ਐਤਵਾਰ, ਪੁੰਨਿਆਂ ਦੀ ਰਾਤ ੬ ਜੂਨ ੧੫੯੫ ਈ:,ਪੁਖ ਨਛੱਤ੍ਰ ਨੂੰ,ਪਰਮਪੂਜਨੀਕ ਧੰਨ ਗੁਰੂ ਅਰਜਨ ਦੇਵ ਸਾਹਿਬ ਜੀ,ਮਾਤਾ ਗੰਗਾ ਜੀ ਦੇ ਘਰ ਸੋਢ ਵੰਸ,ਸ੍ਰੀ ਵਡਾਲੀ ਸਾਹਿਬ ਜੀ ਵਿਖੇ,ਅੱਜ ਦੇ ਭਾਗਾਂ ਭਰੇ ਸ਼ੁਭ ਦਿਹਾੜੇ ਪਰਮਪਵਿੱਤ੍ਰ ਸ਼ੁਭ ਸੱਚਾ ਅਵਤਾਰ ਧਾਰਿਆ।

੬.ਗੁਰਤਾ:-ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ! ਧੰਨ ਹਨ।ਸੂੱਬਤ ਦੇ ਭਲੇ ਲਈ ਜ਼ੁਲਮ ਦੇ ਨਾਸ,ਧਰਮ ਦੇ ਪ੍ਰਕਾਸ਼ ਲਈ,ਚੰਦੂ ਦੇ ਨੱਕ 'ਚ ਨਕੇਲ ਪਾਉਣ ਲਈ,ਮੀਰੀ ਪੀਰੀ ਦੀਆਂ ਕ੍ਰਿਪਾਨਾਂ ਪਹਿਨ ਕੇ ਮੁਗਲਸ ਖਾਂ,ਅਬਦੁਲ ਖਾਂ,ਲਲਾ ਬੇਗ,ਨਿਮਕ ਹਰਾਮੀ ਪੈਂਡੇ ਖਾਂ ਅਤੇ ਵਲੀ ਅਹਿਮਦ ਆਦਿ ਅਹੰਕਾਰੀਆਂ ਨੂੰ,ਉਨ੍ਹਾਂ ਦੀਆਂ ਫ਼ੌਜਾਂ ਸਮੇਤ ਮਾਰਨ ਲਈ,ਗੁਰੂ ਨਾਨਕਸ਼ਾਹੀ ਸੰਮਤ ੧੩੭,੧੬੬੩ ਬਿ: ਜੇਠ ਵਦੀ ਅਸਟਮੀ,੧੫ ਮਈ ੧੬੦੬ ਈ: ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਕੋਠੜੀ ਸਾਹਿਬ ਜੀ ਵਿਖੇ,(ਅਕਾਲ ਤਖ਼ਤ)ਸ਼ਹੀਦੀ ਦੇਣ ਤੋਂ ਪਹਿਲਾਂ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੇ,ਪੰਜ ਪੈਸੇ ਨਾਰੀਅਲ ਸਾਹਮਣੇ ਧਰ ਕੇ,ਪੰਜ ਪ੍ਰਕਰਮਾਂ ਕਰਕੇ ਮੱਥਾ ਟੇਕਿਆ।ਬਾਬੇ ਬੁੱਢੇ ਸਾਹਿਬ ਜੀ ਨੇ ਗੁਰਤਾ ਤਿਲਕ ਲਾਇਆ।ਯਥਾ:-ਪੰਜਿ ਪਿਆਲੇ ਪੰਜ

ਪੀਰ;ਛਠਮੁ ਪੀਰੁ ਬੈਠਾ ਗੁਰੁ ਭਾਰੀ।ਅਰਜਨ ਕਾਇਆ ਪਲਟਿ ਕੈ;ਮੂਰਤਿ ਹਰਗੋਬਿੰਦ ਸਵਾਰੀ।ਚਲੀ ਪੀੜੀ ਸੋਢੀਆ;ਰੂਪੁ ਦਿਖਾਵਣਿ ਵਾਰੋ ਵਾਰੀ।ਦਲ ਭੰਜਨ ਗੁਰੁ ਸੂਰਮਾ,ਵਡ ਜੋਧਾ ਬਹੁ ਪਰਉਪਕਾਰੀ।ਅੱਜ ਆਪ ਜੀ ਦਾ ਗੁਰਤਾ ਬਿਰਾਜਮਾਨ ਗੁਰਪੁਰਬ ਆਪ ਜੀ ਦੀਆਂ ਪਿਆਰੀਆਂ ਸਤਿਸੰਗਤਾਂ ਪ੍ਰੇਮ ਨਾਲ ਮਨਾ ਰਹੀਆਂ ਹਨ।

੬.ਜੋਤੀ ਜੋਤਿ:-ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਬੰਦੀ-ਛੋੜ ਦਾਤੇ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ! ਧੰਨ ਹਨ।ਧੰਨ ਗੁਰੂ ਨਾਨਕ ਸਾਹਿਬ ਜੀ ਦੀ ਪਰਮਪੂਜਨੀਕ ਗੁਰਤਾ ਦੇ ਮਾਲਕ ਬਣ,ਧਰਮੀ ਪਿਤਾ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦਾ ਬਚਨ ਮੰਨ ਕੇ,ਅਕਾਲ ਤਖ਼ਤ ਸਿੱਖ ਫ਼ੌਜ ਰਚ,ਚੰਦੂ ਦੇ ਨੱਕ 'ਚ ਨਕੇਲ ਪਾ,੫੨ ਉਮਰ ਕੈਦੀਆਂ ਨੂੰ ਛੁਡਾ,ਧਰਮ ਯੁੱਧ ਜਿੱਤ,ਜ਼ਾਲਮਾਂ ਦਾ ਨਾਸ ਕਰ,ਛੱਤ੍ਰੀ ਧਰਮ ਪ੍ਰਗਟ ਕਰ,ਸਤਿਗੁਰੂ ਨਾਨਕ ਦੇਵ ਸਾਹਿਬ ਜੀ ਤੋਂ ਆਪਣਾ ਸਭ ਕੁੱਝ ਕੁਰਬਾਨ ਕਰ,ਮ੍ਰਿਤਕ ਨਮਿਤ ਸਹਿਜ ਪਾਠ ਦੀ ਮਰਯਾਦਾ ਤੋਰ,ਆਪ ਤੀਰਥ ਰਚ.ਗੁਰੂ ਤੀਰਥਾਂ ਦਾ ਸਤਿਕਾਰ ਕਰ ਕਰਵਾ,ਸਾਧੂ ਸੰਤ ਪ੍ਰੇਮੀਆਂ ਗਊ ਗ੍ਰੀਬ ਦੀ ਰੱਖਿਆ ਕਰ, ਸਤਿਸੰਗਤਾਂ ਨੂੰ ਨਾਮੁ ਜਪਾ, ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦਾ ਨਾਮੁ ਖੰਡਾਂ ਬ੍ਰਹਮੰਡਾਂ 'ਚ ਫ਼ੈਲਾ,ਸੰਸਾਰ ਨੂੰ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਸੱਚੇ ਗੁਰੂ ਬਖ਼ਸ਼,ਆਪਣੀਆਂ ਸਤਿਸੰਗਤਾਂ ਨੂੰ ਪ੍ਰੇਮ ਵੈਰਾਗ ਸਹਿਤ,ਨਾਮੁ ਜਪਣ ਭਾਣਾ ਮੰਨਣ,ਧਰਮ-ਕ੍ਰਿਤ ਕਰਨ ਵੰਡ ਛਕਣ,ਗੁਰਸਿੱਖਾਂ ਦੀ ਚਰਨ-ਧੂੜ ਬਣਨ,ਗੁਰੂ ਸੇਵਾ ਪ੍ਰੇਮਾ-ਭਗਤੀ ਕਰਕੇ ਯੋਧੇ ਬਨਣ ਤੇ ਗੁਰੂ ਤੋਂ ਕੁਰਬਾਨ ਹੋਣ ਦਾ ਉਪਦੇਸ਼ ਸਹਜ ਧੀਰਜ ਬਖ਼ਸ਼ ਕੇ,ਸਤਿਗੁਰੂ ਹਰਿਰਾਏ ਸਾਹਿਬ ਜੀ ਨੂੰ ਗੁਰਤਾ-ਗੱਦੀ ਬਖ਼ਸ਼ ਕੇ,ਤਕਰੀਬਨ ੩੧ ਸਾਲ ੧੦ ਮਹੀਨੇ ੧੫ ਦਿਨ ਗੁਰਤਾ ਕਰਕੇ,ਗੁਰੂ ਨਾਨਕਸ਼ਾਹੀ ਸੰਮਤ ੧੬੯,ਬਿ: ੧੬੯੫ ਚੇਤ ਸ਼ੁਦੀ ੫ ਤੇ ੨੯ ਮਾਰਚ ੧੬੩੯ ਈ: ਨੂੰ ਸਤਲੁਜ ਕਿਨਾਰੇ,ਪਤਾਲਪੁਰੀ ਸ੍ਰੀ ਕੀਰਤਪੁਰ ਸਾਹਿਬ ਜੀ ਵਿਖੇ,ਤਕਰੀਬਨ ੪੨ ਸਾਲ ੯ ਮਹੀਨੇ ੨੩ ਦਿਨ ਦੁਨੀਆਂ ਨੂੰ ਤਾਰ ਕੇ,ਅਕਾਲ ਬਾਣਾ ਪਹਿਨਿਆ।{ਗੁਰਤਾ ਬਿਰਾਜਮਾਨ ਹੋ ਕੇ ਹੁਣ ਭੀ ਤਾਰ ਰਹੇ ਹਨ}ਅੱਜ ਆਪਜੀ ਦਾ ਅਤੀ ਵੈਰਾਗਮਈ ਜੋਤੀ ਜੋਤਿ ਗੁਰਪੁਰਬ,ਆਪ ਜੀ ਦੀਆਂ ਅਤੀ ਪਿਆਰੀਆਂ ਸਤਿਸੰਗਤਾਂ ਅਤੀ ਹੀ ਪ੍ਰੇਮ ਵੈਰਾਗ ਸਹਿਤ ਮਨਾ ਰਹੀਆਂ ਹਨ।

੭. ਅਵਤਾਰ:-ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਹਰਿਰਾਏ ਸਾਹਿਬ ਜੀ! ਧੰਨ ਹਨ।ਗੁਰਬਾਣੀ ਗੁਰੂਜੀ ਦਾ ਅਤੀ ਹੀ ਪ੍ਰੇਮ ਸਤਿਕਾਰ ਕਰਨ ਕਰਾਉਣ ਲਈ,ਆਪਣੇ ਪਰਮਪੂਜਨੀਕ ਬਾਬੇ ਜੀ ਦੇ ਅਮੋਲਕ ਸ਼ੁਭ ਬਚਨ ਮੰਨਣ ਪੂਜਣ ਲਈ,ਰੰਕਾਂ ਨੂੰ ਰਾਜ ਬਖ਼ਸ਼ਣ ਲਈ,ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਤਖ਼ਤ ਦੇ ਮਾਲਕ ਬਨਣ ਲਈ,ਕਲਯੁੱਗ ਦੇ ਉਧਾਰ ਲਈ,ਸਤਿਸੰਗਤਾਂ ਨੂੰ ਨਾਮੁ ਜਪਾਉਣ ਲਈ,ਜੀਆਂ ਦੀ ਹਉਮੈ ਮੇਟਣ ਲਈ,ਗੁਰੂ ਨਾਨਕ ਸ਼ਾਹੀ ਸੰਮਤ ੧੬੨,੧੬੮੭ ਬਿ: ਮਾਘ ਸੁਦੀ ਚੌਦਸ,ਐਤਵਾਰ,੫ ਫਰਵਰੀ ੧੬੩੦ ਈ: ਨਛੱਤਰ ਭਰਣੀ ਨੂੰ,ਸੋਢ ਬੰਸ, ਪਰਮਪੂਜਨੀਕ ਪਿਤਾ ਸ੍ਰੀ ਗੁਰਦਿਤਾ ਸਾਹਿਬ ਜੀ,ਪਰਮਪੂਜਨੀਕ ਮਾਤਾ ਨਿਹਾਲ ਕੌਰ ਜੀ ਦੀ ਜਨਮਾਂ ੨ ਦੀ ਪ੍ਰੇਮਾ-ਭਗਤੀ ਦੇ

ਵਸੀਕਾਰ ਹੋ ਕੇ,ਸ੍ਰੀ ਕੀਰਤਪੁਰ ਸਾਹਿਬ ਜੀ ਵਿਖੇ, ਗੁਰਦੁਆਰਾ ਸ਼ੀਸ਼ ਮਹਿਲ ਸਾਹਿਬ ਜੀ ਵਿਖੇ,ਅੱਜ ਦੇ ਸ਼ੁਭ ਦਿਹਾੜੇ ਅਸੰਖ ਜੀਆਂ ਦੇ ਉਧਾਰ ਲਈ,ਗੁਰੂ ਰਾਮਦਾਸ ਸਾਹਿਬ ਜੀ ਦੀ ਬੰਸ 'ਚ,ਪਰਮਪਵਿੱਤ੍ਰ ਸ਼ੁਭ ਸੱਚਾ ਅਵਤਾਰ ਧਾਰਿਆ।

੨.ਗੁਰਤਾ:-ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਹਰਿਰਾਏ ਸਾਹਿਬ ਜੀ! ਧੰਨ ਹਨ।ਸੂਬੱਤ ਦੇ ਭਲੇ ਲਈ,ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਗੁਰਸਿੱਖੀ ਰੂਪੀ ਫੁੱਲਵਾੜੀ ਨੂੰ ਖਿੜਾਉਣ ਲਈ,ਸਰਾਪੇ ਕਲੰਕੀਆਂ ਨੂੰ ਬਖ਼ਸ਼ਣ ਲਈ,ਕੋਟਾਨ ਕੋਟਿ ਜੀਆਂ ਦੀ ਕਲਿਆਣ ਲਈ,ਭਾਈ ਭਗਤੂ ਜੀ,ਭਾਈ ਫੇਰੂ ਜੀ,ਭਾਈ ਗੋਂਦਾ ਜੀ ਆਦਿ ਬੇਅੰਤ ਪ੍ਰੇਮੀਆਂ ਨੂੰ ਬ੍ਰਹਮਗਿਆਨ ਬਖ਼ਸ਼ ਕੇ,ਨਿਹਾਲ ਕਰਨ ਲਈ,ਗੁਰਬਾਣੀ ਦਾ ਅਦਬ ਸਤਿਕਾਰ ਕਰਨ ਕਰਾਉਣ ਲਈ,ਗੁਰੂ ਨਾਨਕਸ਼ਾਹੀ ਸੰਮਤ ੧੬੯,੧੬੯੫ ਬਿ: ਚੇਤ ਸੁਦੀ ਤਰੌਦਸੀ,੨੨ ਮਾਰਚ ੧੬੩੮ ਈ: ਨੂੰ ਕੀਰਤਪੁਰ ਸਾਹਿਬ ਜੀ ਅੱਜ ਦੇ ਸ਼ੁਭ ਦਿਹਾੜੇ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਪੰਜ ਪੈਸੇ ਨਾਰੀਅਲ ਸਾਹਮਣੇ ਰੱਖ ਕੇ,ਆਪਣੇ ਅਤੀ ਪਿਆਰੇ ਗੁਰਮੁਖਿ ਪ੍ਰੋਤ੍ਰੇ ਜੀ ਨੂੰ ਗੁਰਤਾ ਦੀ ਅਮੋਲਕ ਦਾਤਿ ਬਖ਼ਸ਼ੀ।ਬਾਬੇ ਭਾਨੇ ਸਾਹਿਬ ਜੀ ਨੇ ਚੰਦਨ ਕੇਸਰ ਘਸਾ ਕੇ,ਗੁਰਤਾ ਤਿਲਕ ਲਾਇਆ।ਅੱਜ ਆਪ ਜੀ ਦਾ ਖ਼ੁਸ਼ੀਆਂ ਭਰਿਆ ਗੁਰਤਾ-ਗੱਦੀ ਬਿਰਾਜਮਾਨ ਗੁਰਪੁਰਬ,ਆਪ ਜੀ ਦੀਆਂ ਸਤਿਸੰਗਤਾਂ ਬੜੇ ਭਾਰੀ ਪ੍ਰੇਮ ਉਤਸ਼ਾਹ ਨਾਲ ਮਨਾ ਰਹੀਆਂ ਹਨ।

੭. ਜੋਤੀ ਜੋਤਿ:- ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ

ਸ੍ਰੀ ਗੁਰੂ ਹਰਿਰਾਏ ਸਾਹਿਬ ਜੀ! ਧੰਨ ਹਨ। ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਗੁਰਤਾ ਦੀ ਅਮੋਲਕ ਦਾਤਿ ਦੇ ਕੇ,ਰੰਕਾਂ ਨੂੰ ਰਾਜ ਬਖ਼ਸ਼ ਕੇ,ਪਰਮਪੂਜਨੀਕ ਦਾਦੇ ਸਤਿਗੁਰੂ ਜੀ ਦਾ ਬਚਨ ਪੂਰਨ ਅਦਬ ਨਾਲ ਸਿਰ ਮੱਥੇ 'ਤੇ ਮੰਨ ਕੇ,ਗੁਰੂ ਨਾਨਕ ਸਾਹਿਬ ਜੀ ਦਾ ਉੱਜਲ ਜਸ ਖੰਡਾਂ ਬ੍ਰਹਮੰਡਾਂ ਅੰਦਰ ਫ਼ੈਲਾ ਕੇ,ਵਿਛੁੜਿਆਂ ਨੂੰ ਵਾਹਿਗੁਰੂ ਜੀ ਨਾਲ ਮੇਲ ਕੇ, ੨੩ ਸਾਲ ੭ ਮਹੀਨੇ ੧੮ ਦਿਨ ਗੁਰਤਾ 'ਤੇ ਬਿਰਾਜਮਾਨ ਹੋ ਕੇ,ਬੇਅੰਤ ਜੀਆਂ ਨੂੰ ਨਾਮੁ ਜਪਾ ਕੇ, ਬੇਅੰਤ ਪਾਪੀਆਂ ਦਾ ਉਧਾਰ ਕਰਕੇ, ਗੁਰੂ ਨਾਨਕਸ਼ਾਹੀ ਸੰਮਤ ੧੯੨, ੧੭੧੮ ਬਿ: ਕੱਤਕ ਵਦੀ ਨੌਵੀਂ, ੮ ਨਵੰਬਰ ੧੬੬੧ ਈ: ਨੂੰ ਪਤਾਲਪੁਰੀ ਵਿਖੇ,੩੧ ਸਾਲ ੯ ਮਹੀਨੇ ੨ ਦਿਨ ਦੁਨੀਆਂ ਨੂੰ ਤਾਰ ਕੇ,{ਗੁਰਤਾ ਬਿਰਾਜਮਾਨ ਹੋ ਕੇ ਹੁਣ ਭੀ ਤਾਰ ਰਹੇ ਹਨ।}ਅੱਜ ਦੇ ਵੈਰਾਗਮਈ ਦਿਹਾੜੇ ਜੋਤੀ ਜੋਤਿ ਸਮਾਏ।ਯਥਾ:- ਜਿਉ ਜਲ ਮਹਿ;ਜਲੁ ਆਇ ਖਟਾਨਾ॥ਤਿਉ ਜੋਤੀ ਸੰਗਿ;ਜੋਤਿ ਸਮਾਨਾ॥ਮਿਟਿ ਗਏ ਗਵਨ;ਪਾਏ ਬਿਸ੍ਰਾਮ॥ਨਾਨਕ ਪ੍ਰਭ ਕੈ;ਸਦ ਕੁਰਬਾਨ॥)ਹਰਿ ਕੇ ਸੰਗ;ਬਸੇ ਹਰਿ ਲੋਕ॥ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ;ਅਨਦ ਸਹਜ ਧੁਨਿ ਝੋਕ॥)ਸੂਰਜ ਕਿਰਣਿ ਮਿਲੇ;ਜਲ ਕਾ ਜਲੁ ਹੂਆ ਰਾਮ॥ਜੋਤੀ ਜੋਤਿ ਰਲੀ;ਸੰਪੂਰਨੁ ਥੀਆ ਰਾਮ॥)ਜਲ ਤਰੰਗੁ ਜਿਉ ਜਲਹਿ ਸਮਾਇਆ॥ਤਿਉ ਜੋਤੀ ਸੰਗਿ;ਜੋਤਿ ਮਿਲਾਇਆ॥ਆਪ ਜੀ ਦੀ ਅਤਿ ਪਿਆਰੀ

ਸਤਿਸੰਗਤ,ਅਤੀ ਹੀ ਪ੍ਰੇਮ ਵੈਰਾਗ ਸਹਿਤ,ਆਪ ਜੀ ਦਾ ਸੱਚਖੰਡ ਜਾਣ ਦਾ ਗੁਰਪੁਰਬ ਮਨਾ ਰਹੀ ਹੈ।

੮. ਅਵਤਾਰ:-ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ! ਧੰਨ ਹਨ। ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਅਸਚਰਜ ਵਿਸਮਾਦ ਲਾਏ ਸਿੱਖੀ ਦੇ ਬਾਗ਼ ਦੀ ਪ੍ਰਤਿਪਾਲਣਾ ਲਈ,ਬਾਲਕ ਅਵਸਥਾ 'ਚ ਮਹਾਨ ਧੀਰਜ ਧਰਨ.ਅਜਰ ਜਰਨ ਲਈ, ਗੁਰਬਾਣੀ ਦਾ ਨਿੱਤਨੇਮ ਸਹਿਤ ਲਗਾਤਾਰ ਅਭਿਆਸ ਕਰਕੇ ਚੌਂਕੀ ਦੇ ਪਾਵਿਆਂ ਨੂੰ ਮੋਮ ਬਨਾਉਣ ਲਈ, ਗੁਰੂ ਨਾਨਕ ਸਾਹਿਬ ਜੀ ਦੀ ਗੱਦੀ 'ਤੇ ਬੈਠ ਕੇ,ਰਾਜਾਨ ਰਾਜ॥ ਭਾਨਾਨ ਭਾਨ॥ਬਣ ਕੇ ਅਸੰਖ ਜੀਆਂ ਦੇ ਉਧਾਰ ਲਈ, ਛੱਜੂ ਨਾਮੇ ਝੀਵਰ ਤੋਂ ਗੀਤਾ ਜੀ ਦੇ ਅਰਥ ਕਰਾ ਕੇ,ਲਾਲ ਪੰਡਿਤ ਜੀ ਦਾ ਮਾਣ ਮੇਟਣ ਲਈ, ਆਪਣੀ ਚਰਨਾਂਮ੍ਰਿਤ ਦੁਆਰਾ ਹੈਜ਼ੇ ਦੀ ਬੀਮਾਰੀ ਚੁੱਕਣ ਲਈ,ਬਾਬਾ ਬਸਹਿ ਬੀਚ ਬਕਾਲੇ, ਅਪਨੀ ਸੰਗਤ ਆਪ ਸੰਭਾਲੇ। ਵਰ ਦੇ ਕੇ ਸੰਸਾਰ ਨੂੰ,ਸੱਚੇ ਨੌਵੇਂ ਗੁਰੂ ਤੇਗਬਹਾਦਰ ਸਾਹਿਬ ਜੀ ਬਖ਼ਸ਼ਣ ਲਈ,ਗੁਰਦੁਆਰਾ ਸ੍ਰੀ ਬੰਗਲਾ ਸਾਹਿਬ ਜੀ ਵਿਖੇ ਗੁਰੂ ਤੋਂ ਕੁਰਬਾਨ ਹੋਣ ਲਈ,ਅਕਾਲ ਮੂਰਤਿ ਅਜੂਨੀ ਸੈਭੰ ਸਰੂਪ ਅਬਿਨਾਸੀ ਬ੍ਰਹਮ ਜੀ ਨੇ,ਪ੍ਰੇਮ ਦੇ ਵਸੀਕਾਰ ਹੋ ਕੇ ਪਰਮਪੂਜਨੀਕ ਪਿਤਾ ਸ੍ਰੀ ਗੁਰੂ ਹਰਿਰਾਏ ਸਾਹਿਬ ਜੀ,ਮਾਤਾ ਕ੍ਰਿਸ਼ਨ ਕੌਰ ਜੀ ਦੇ ਸਾਹਿਬਜ਼ਾਦੇ,ਸ੍ਰੀ ਬਾਬਾ ਗੁਰਦਿਤਾ ਸਾਹਿਬ ਤੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਦੇ ਅਤੀ ਪਿਆਰੇ ਪੋਤ੍ਰੇ,ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪੜੋਤੇ ਬਣ ਕੇ,ਗੁਰੂ ਨਾਨਕਸ਼ਾਹੀ ਸੰਮਤ ੧੮੭,੧੭੧੩.ਬਿ:ਸਾਵਣ ਵਦੀ ਨੌਵੀਂ,ਵੀਰਵਾਰ ੧੪ ਜੁਲਾਈ ੧੬੫੬ ਈ: ਨੂੰ ਪਰਮ ਪਵਿੱਤ੍ਰ ਅਵਤਾਰ ਧਾਰਿਆ।ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ !ਆਪ ਜੀ ਦੀਆਂ ਅਤੀ ਪਿਆਰੀਆਂ ਸਤਿਸੰਗਤਾਂ ਅੱਜ ਆਪ ਜੀ ਦਾ ਅਵਤਾਰ ਗੁਰਪੁਰਬ ਅਤਿਅੰਤ ਹੀ ਪ੍ਰੇਮ-ਸ਼ਰਧਾ ਸਹਿਤ ਮਨਾ ਰਹੀਆਂ ਹਨ।

੯.ਗੁਰਤਾ:-ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ! ਧੰਨ ਹਨ।ਸ੍ਰਬੱਤ ਦੇ ਭਲੇ ਅਸੰਖ ਜੀਆਂ ਦੀ ਕਲਿਆਣ ਲਈ, ਗੁਰੂ ਨਾਨਕ ਸਾਹਿਬ ਜੀ ਦੇ ਤਖ਼ਤ ਨੂੰ ਜੁੱਗੋ ਜੁੱਗ ਅਟੱਲ ਰੱਖਣ ਲਈ, ਵਿਛੁੜੇ ਜੀਆਂ ਨੂੰ ਬ੍ਰਹਮ'ਚ ਮੇਲ ਕੇ,ਬ੍ਰਹਮ ਸਰੂਪ ਬਨਾਉਣ ਲਈ,ਸਤਿਸੰਗਤ ਜੀ ਤੋਂ ਵਾਹਿਗੁਰੂ ਜਾਪ ਜਪਾਉਣ ਲਈ, ਪ੍ਰੇਮੀਆਂ ਨੂੰ ਗੁਰਬਾਣੀ ਦਾ ਅਦਬ ਸਤਿਕਾਰ, ਸੰਥਾ ਸ਼ੁੱਧੀ ਸਾਖਿਆਤਤਾ ਕਰਾਉਣ ਲਈ, ਹਰਿ ਕੀ ਕਥਾ ਕੀਰਤਨ ਭਜਨ ਸਿਮਰਨ ਪਰਉਪਕਾਰ ਗੁਰੂ ਕੇ ਲੰਗਰ ਦੇ ਪ੍ਰਵਾਹ ਚਲਾਉਣ ਲਈ,ਰੋਗੀਆਂ ਦੇ ਰੋਗ ਸੋਗੀਆਂ ਦੇ ਸੋਗ ਮੇਟਣ ਲਈ, ਆਤਮਘਾਤੀ ਅਕ੍ਰਿਤਘਣਾ ਨੂੰ ਗੁਰੂ ਪ੍ਰੇਮੀ ਸਤਸੰਗੀ ਬਨਾਉਣ ਲਈ,ਗੁਰੂ ਨਾਨਕਸ਼ਾਹੀ ਸੰਮਤ ੧੯੨,੧੭੧੮ ਬਿ: ਕੱਤਕ ਵਦੀ ਨੌਮੀ,੮ ਨਵੰਬਰ ੧੬੬੧ ਈ:ਨੂੰ ਸ੍ਰੀ ਕੀਰਤਪੁਰ ਸਾਹਿਬ ਜੀ ਵਿਖੇ,ਅੱਜ ਦੇ ਭਾਗਾਂ ਭਰੇ ਸ਼ੁਭ ਦਿਹਾੜੇ,ਧੰਨ ਗੁਰੂ ਹਰਿਰਾਏ ਸਾਹਿਬ ਜੀ ਨੇ ਆਪਣੇ ਅਤੀ ਲਾਇਕ ਸਾਹਿਬਜ਼ਾਦੇ ਦੇ ਸਾਹਮਣੇ ਪੰਜ ਪੈਸੇ ਨਾਰੀਅਲ ਰੱਖ ਕੇ,ਪੰਜ ਪ੍ਰਕਰਮਾਂ ਕਰਕੇ ਮੱਥਾ ਟੇਕ ਕੇ ਇਲਾਹੀ ਦਾਤਿ ਗੁਰਤਾਗੱਦੀ ਬਖ਼ਸ਼ੀ,

ਜਿਸ ਦਾ ਕੋਟਾਨ ਕੋਟਿ ਖੰਡਾਂ ਬ੍ਰਹਮੰਡਾਂ 'ਚ ਪ੍ਰਕਾਸ਼ ਹੋ ਗਿਆ।ਬਾਬੇ ਬੁੱਢੇ ਸਾਹਿਬ ਜੀ ਦੇ ਪੜੋਤੇ ਬਾਬੇ ਝੰਡੇ ਸਾਹਿਬ ਜੀ ਨੇ ਚੰਦਨ ਕੇਸਰ ਘਸਾ ਕੇ ਗੁਰਤਾ ਤਿਲਕ ਲਾਇਆ।ਆਪ ਜੀ ਦੀਆਂ ਅਤੀ ਪਿਆਰੀਆਂ ਸਤਿਸੰਗਤਾਂ ਆਪ ਜੀ ਦਾ ਗੁਰਤਾ ਬਿਰਾਜਮਾਨ ਗੁਰਪੁਰਬ ਮਨਾ ਰਹੀਆਂ ਹਨ।

੮. ਜੋਤੀ ਜੋਤਿ:- ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ! ਧੰਨ ਹਨ। ਅਸੰਖ ਅਕ੍ਰਿਤਘਣਾਂ ਨਿੰਦਕਾਂ ਪਾਪੀਆਂ ਨੂੰ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਸੱਚੇ ਚਰਨ-ਕਵਲਾਂ-ਨਾਲ ਜੋੜ ਕੇ, ਬੇਅੰਤ ਪ੍ਰੇਮੀਆਂ ਨੂੰ ਭਾਉ-ਭਗਤੀ ਪ੍ਰੇਮ ਸਤਿ ਸੰਤੋਖ ਦਇਆ ਧਰਮ ਵੀਚਾਰ ਨਿਮ੍ਰਤਾ ਹਲੀਮੀ ਗ੍ਰੀਬੀ ਖਿਮਾ ਨ੍ਰਿਵਿਕਾਰਤਾ ਸ਼ੁਭ ਗੁਣ ਬਖ਼ਸ਼ ਕੇ,ਛੱਜੂ ਝਿਉਰ ਤੋਂ ਗੀਤਾ ਦੇ ਅਰਥ ਕਰਵਾ ਕੇ,ਲਾਲ ਪੰਡਿਤ ਦਾ ਮਾਨ ਤੋੜ ਕੇ,ਆਪਣੇ ਪਰਮਪਵਿੱਤ੍ਰ ਚਰਨਕਮਲਾਂ ਦੇ ਜਲ ਨਾਲ ਹੈਜ਼ੇ ਦੀ ਬਿਮਾਰੀ ਚੁੱਕ ਕੇ,ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਤਖ਼ਤ 'ਤੇ ਬੈਠ ਕੇ,ਖੰਡਾਂ ਬ੍ਰਹਮੰਡਾਂ ਅੰਦਰ ਆਪਣਾ ਪ੍ਰਕਾਸ਼ ਪਾ ਕੇ,ਬਾਬਾ ਬਸਹਿ ਬੀਚ ਬਕਾਲੇ,ਅਪਨੀ ਸੰਗਤ ਆਪ ਸੰਭਾਲੇ।ਕਹਿ ਕੇ ਸੰਸਾਰ ਨੂੰ ਸੱਚੇ ਗੁਰੂ ਤੇਗਬਹਾਦਰ ਸਾਹਿਬ ਜੀ ਬਖ਼ਸ਼ ਕੇ,ਜ਼ਾਲਮ ਔਰੰਗਜ਼ੇਬ ਦੇ ਮੱਥੇ ਨ ਲੱਗਣ ਦੇ ਪਰਨ ਨੂੰ ਸਿਰ ਮੱਥੇ 'ਤੇ ਨਿਭਾਉਂਦਿਆਂ,ਤਕਰੀਬਨ ੨ ਸਾਲ ੪ ਮਹੀਨੇ ੨੯ ਦਿਨ ਗੁਰਤਾ ਦਾ ਰਾਜ ਕਰਨ ਉਪ੍ਰੰਤ,ਗੁਰੂ ਨਾਨਕਸ਼ਾਹੀ ਸੰਮਤ ੧੯੫, ੧੭੨੧ ਬਿ: ਚੇਤ ਸ਼ੁਦੀ ਚੌਦਸ,੬ ਅਪ੍ਰੈਲ ੧੬੬੪ ਈ: ਨੂੰ, ਤਕਰੀਬਨ ੭ ਸਾਲ ੮ ਮਹੀਨੇ ੨੪ ਦਿਨ ਦੁਨੀਆਂ ਨੂੰ ਤਾਰ ਕੇ, {ਗੁਰਤਾ ਬਿਰਾਜਮਾਨ ਹੋ ਕੇ ਹੁਣ ਭੀ ਤਾਰ ਰਹੇ ਹਨ।}ਦਿੱਲੀ ਜਮਨਾ ਕਿਨਾਰੇ ਗੁਰਦੁਆਰਾ ਬਾਲਾ ਸਾਹਿਬ ਜੀ ਵਿਖੇ,ਵਿਆਪਕ ਬ੍ਰਹਮ ਜੀ 'ਚ ਲੀਣਤਾ ਪਾਈ।ਯਥਾ:-ਸਤਿਗੁਰੁ ਮੇਰਾ ਸਦਾ ਸਦਾ;ਨਾ ਆਵੈ ਨਾ ਜਾਇ॥ਓਹੁ ਅਬਿਨਾਸੀ ਪੁਰਖੁ ਹੈ;ਸਭ ਮਹਿ ਰਹਿਆ ਸਮਾਇ॥

੯. ਅਵਤਾਰ:- ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ! ਧੰਨ ਹਨ।ਜੇ ਧਰਤੀ ਸਭ ਕੰਚਨੁ ਕਰਿ ਦੀਜੈ;ਬਿਨੁ ਨਾਵੈ,ਅਵਰੁ ਨ ਭਾਇਆ ਰਾਮ॥ਅਨੁਸਾਰ ਮਾਇਆ ਮਮਤਾ ਦਾ ਤਿਆਗ ਕਰਕੇ, ਤਿਆਗ ਦੇ ਤਿਆਗ ਦਾ ਉਪਦੇਸ਼ ਦੇਣ ਲਈ,ਬਾਬੇ ਬਕਾਲੇ ੨੬ ਸਾਲ ਨੌ ਮਹੀਨੇ ਤੇਰਾਂ ਦਿਨ ਬੰਦਗੀ ਕਰਕੇ,ਬੰਦਗੀ ਦਾ ਉਪਦੇਸ਼ ਬਖ਼ਸ਼ਣ ਲਈ,ਹਰਖ ਸੋਗ ਦੁਹੁ ਮਾਹਿ ਨਿਰਾਲਾ;ਕਰਣੈਹਾਰੁ ਪਛਾਤਾ॥)ਹਰਖ ਸੋਗ ਜਾ ਕੈ ਨਹੀ;ਬੈਰੀ ਮੀਤ ਸਮਾਨ॥ਕਹੁ ਨਾਨਕ.ਸੁਨਿ ਰੇ ਮਨਾ;ਮੁਕਤਿ ਤਾਹਿ ਤੈ ਜਾਨ॥ਅਨੁਸਾਰ ਧੀਰਮੱਲ ਦੀਆਂ ਗੋਲ਼ੀਆਂ ਸਹਾਰ ਕੇ ਭਲੇ ਧੀਰਮੱਲਾ! ਕਹਿਣ ਲਈ,ਤਿਲਕ ਜਨੇਊ ਗਊ ਗ੍ਰੀਬ ਸੰਤਾਂ ਦੀ ਰੱਖਿਆ ਲਈ,ਸੀਸ ਕੁਰਬਾਨ ਕਰਨ ਲਈ,ਬੇਅੰਤ ਵੈਰਾਗਮਈ ਗੁਰਬਾਣੀ ਉਚਾਰਨ ਲਈ,ਅਸੰਖ ਜੀਆਂ ਨੂੰ ਗੁਰਬਾਣੀ ਬਖ਼ਸ਼ ਕੇ ਰਾਜ ਬਖ਼ਸ਼ਣ ਲਈ,ਜ਼ੁਲਮ ਦੇ ਨਾਸ ਧਰਮ ਦੇ ਪ੍ਰਕਾਸ਼ ਲਈ,ਗੁਰੂ ਨਾਨਕ ਸ਼ਾਹੀ ਸੰਮਤ ੧੫੨,੧੬੭੮ ਬਿ: ਵੈਸਾਖ ਵਦੀ ਪੰਚਮੀ,ਮੰਗਲਵਾਰ ੧੨ ਅਪ੍ਰੈਲ ੧੬੨੧ ਈ: ਨੂੰ ਆਪ ਵਾਹਿਗੁਰੂ ਬ੍ਰਹਮ ਸਤਿਗੁਰੂ ਤੇਗਬਹਾਦਰ

ਸਾਹਿਬ ਜੀ,ਪਰਮਪੂਜਨੀਕ ਪਿਤਾ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ,ਮਾਤਾ ਨਾਨਕੀ ਜੀ ਦੇ ਸਾਹਿਬਜ਼ਾਦੇ ਬਣ ਕੇ ਪ੍ਰਗਟੇ।ਪਰਮਪੂਜਨੀਕ ਸਤਿਗੁਰੂ ਅਰਜਨਦੇਵ ਸਾਹਿਬ ਜੀ,ਮਹਿਲ ਗੰਗਾ ਜੀ ਦੇ ਅਤੀ ਪਿਆਰੇ ਪੋਤ੍ਰੇ,ਧੰਨ ਗੁਰੂ ਰਾਮਦਾਸ ਸਾਹਿਬ ਜੀ ਮਹਿਲ ਭਾਨੀ ਜੀ ਦੇ ਪੜੋਤੇ ਬਣੇ।ਧੰਨ ਗੁਰੂ ਤੇਗਬਹਾਦਰ ਸਾਹਿਬ ਜੀ,ਆਪ ਜੀ ਦਾ ਅਵਤਾਰ ਗੁਰਪੁਰਬ,ਆਪ ਜੀ ਦੀਆਂ ਪਿਆਰੀਆਂ ਸਤਿਸੰਗਤਾਂ ਬੜ੍ਹੇ ਹੀ ਪ੍ਰੇਮ ਪਿਆਰ ਉਤਸ਼ਾਹ ਨਾਲ ਮਨਾ ਰਹੀਆਂ ਹਨ।

੯.ਗੁਰਤਾ:- ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ! ਧੰਨ ਹਨ।ਕੋਟਾਨ ਕੋਟਿ ਬ੍ਰਹਮੰਡਾਂ ਨੂੰ ਗੁਰਬਾਣੀ ਕਥਾ ਕੀਰਤਨ ਬਖ਼ਸ਼ ਕੇ ਉਧਾਰਨ ਲਈ,ਹਰਖ ਸੋਗ ਮਿੱਤ੍ਰ ਸੱਤ੍ਰ ਸੋਨੇ ਲੋਹੇ ਦੁੱਖ ਸੁਖ 'ਚ ਸਮ ਦ੍ਰਿਸ਼ਟੀ ਦਾ ਸਬਕ ਸਿਖਾਉਣ ਲਈ, ਗੁਰੂ ਨਾਨਕ ਸਾਹਿਬ ਜੀ ਦਾ ਜਸ ਖੰਡਾਂ ਬ੍ਰਹਮੰਡਾਂ 'ਚ ਫੈਲਾਉਣ ਲਈ, ਬਾਂਹ ਫੜੀ ਦੀ ਲਾਜ ਰੱਖ ਕੇ,ਸੀਸ ਵਾਰਨ ਲਈ,ਆਪਣਾ ਮੋਢਾ ਲਾ ਕੇ ਮੱਖਣਸ਼ਾਹ ਦਾ ਜਹਾਜ਼ ਬੰਨੇ ਲਾਉਣ ਲਈ, ਸ਼ਹੀਦ ਬਾਬਾ ਮਤੀਦਾਸ ਸਾਹਿਬ ਜੀ, ਸ਼ਹੀਦ ਬਾਬਾ ਸਤੀਰਾਮ ਸਾਹਿਬ ਜੀ, ਸ਼ਹੀਦ ਬਾਬਾ ਦਇਆਲਾ ਜੀ, ਸ੍ਰੀ ਬਾਬਾ ਗੁਰਦਿੱਤਾ ਸਾਹਿਬ ਜੀ ਬੇਅੰਤ ਸਿੱਖਾਂ ਨੂੰ ਅੰਦਰ ਬਾਹਰ ਗੁਰਸਬਦ ਬ੍ਰਹਮ ਜੀ ਦੀ ਸਾਖਿਆਤਤਾ ਕਰਾਉਣ ਲਈ, ਸੰਸਾਰ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਪੂਰਨ ਗੁਰੂ ਬਖ਼ਸ਼ਣ ਲਈ, ਗੁਰੂ ਨਾਨਕ ਸਾਹਿਬ ਜੀ ਦੀ ਫ਼ੁੱਲਵਾੜੀ ਨੂੰ,ਪ੍ਰੇਮ ਜਲ ਨਾਲ ਸਿੰਜ ਕੇ,ਭਗਤੀ ਦੀ ਸੁਗੰਧੀ ਪਾ ਕੇ ਮਹਿਕਾਉਣ ਲਈ,ਪਰਮਪੂਜਨੀਕ ਪਿਤਾ ਛੇਵੇਂ ਪਾਤਿਸਾਹ ਜੀ,ਦਾਦੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ,ਪੜਦਾਦੇ ਧੰਨ ਗੁਰੂ ਰਾਮਦਾਸ ਸਾਹਿਬ ਜੀ ਦੀ ਮਹਿਮਾ ਨੂੰ ਚਾਰ

ਚੰਨ ਲਾਉਣ ਲਈ, ਤੀਰਥਾਂ 'ਤੇ ਚਰਨ ਪਾ ਕੇ,ਪਰਮਪਵਿੱਤ੍ਰ ਕਰਨ ਲਈ,ਗੁਰੂ ਨਾਨਕਸ਼ਾਹੀ ਸੰਮਤ ੧੯੫,੧੭੨੧ ਬਿ: ਚੇਤ ਸ਼ੁਦੀ ਚੌਦਸੀ, ੧੬੬੪ ਈ: ਨੂੰ, ਬਾਬੇ ਬਕਾਲੇ ਸ੍ਰੀ ਭੋਰੇ ਸਾਹਿਬ ਜੀ 'ਚ ਬੈਠਿਆਂ ਗੁਰਤਾ ਪ੍ਰਾਪਤ ਕੀਤੀ,ਜੋ ਸਤਿਗੁਰੂ ਅੱਠਵੇਂ ਪਾਤਿਸਾਹ ਜੀ ਨੇ ਦਿੱਲੀ ਤੋਂ ਸ੍ਰੀ ਬਾਬੇ ਗੁਰਦਿੱਤੇ ਜੀ ਪਾਸ ਭੇਜੀ ਸੀ।ਦੁਨਿਆਵੀ ਵਡਿਆਈ ਪਦਾਰਥ ਹੰਕਾਰ ਵਿਕਾਰ ਦਾ ਪੂਰਨ ਤਿਆਗ ਕਰਕੇ,ਵਾਹਿਗੁਰੂ 'ਚ ਲੀਣ ਬੈਠੇ ਸਨ,ਪਰ ਮੱਖਣਸ਼ਾਹ ਜੀ ਨੇ ਅਪਣਾ ਮੂੰਹ ਕਾਲ਼ਾ ਕਰਕੇ ਪ੍ਰਗਟ ਕੀਤੇ।ਜਿਵੇਂ ਸੂਰਜ ਦੇ ਚੜ੍ਹਨ ਤੋਂ ਤਾਰੇ ਫਿੱਕੇ ਪੈ ਜਾਂਦੇ ਹਨ,ਇਉਂ ਬਾਈ ਕੱਚੇ ਗੁਰੂ ਫਿੱਕੇ ਪੈ ਗਏ।ਗੁਰੂ ਸੰਗਤ ਜੀ ਦੀ ਸੰਭਾਲ ਕਰਕੇ,ਬਾਬਾ ਬਸਹਿ ਬੀਚ ਬਕਾਲੇ,ਅਪਨੀ ਸੰਗਤ ਆਪ ਸੰਭਾਲੇ।ਸਤਿਗੁਰੂ ਅੱਠਵੇਂ ਪਾਤਿਸਾਹ ਜੀ ਦੇ ਬਚਨ ਸਫ਼ਲ ਕੀਤੇ।ਬਾਬੇ ਬੁੱਢੇ ਸਾਹਿਬ ਜੀ ਦੀ ਵੰਸ 'ਚੋਂ ਬਾਬੇ ਗੁਰਦਿੱਤੇ ਜੀ ਨੇ ਪੰਜ ਪੈਸੇ ਨਾਰੀਅਲ ਸਾਹਮਣੇ ਰੱਖ ਕੇ,ਪੰਜ ਪ੍ਰਕਰਮਾਂ ਕਰਕੇ ਮੱਥਾ ਟੇਕ ਕੇ ਭਾਗਾਂ ਭਰੇ ਮੱਥੇ 'ਤੇ ਚੰਦਨ ਕੇਸਰ ਦਾ ਗੁਰਤਾ ਤਿਲਕ ਲਾਇਆ।

੯. ਜੋਤੀ ਜੋਤਿ:- ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਤੇਗਬਾਹਦਰ ਸਾਹਿਬ ਜੀ! ਧੰਨ ਹਨ।ਸ੍ਰੀ ਅਨੰਦਪੁਰ ਸਾਹਿਬ ਜੀ ਵਸਾ ਕੇ,ਪਟਿਆਲਾ ਨਾਭਾ ਮਥੁਰਾ ਥਾਨੇਸ਼ਵਰ ਪ੍ਰਯਾਗ ਰਾਜ ਕਾਂਸ਼ੀ,ਸ੍ਰੀ ਪਟਨਾ ਸਾਹਿਬ ਢਾਕੇ ਬੰਗਾਲ ਅਸਾਮ 'ਚ ਸਿੱਖੀ ਦਾ

ਬੀਜ ਬੀਜ ਕੇ, ਰਾਜੇ ਬਿਸ਼ਨ ਸਿੰਘ ਆਦਿ ਪ੍ਰੇਮੀਆਂ ਦੀ ਰੱਖਿਆ ਕਰਕੇ, ਜੇਵਡੁ ਸਾਹਿਬੁ ਤੇਵਡ ਦਾਤੀ;ਅਨੁਸਾਰ ਅਸੰਖ ਅਕ੍ਰਿਤਘਣਾਂ ਦਾ ਉਧਾਰ ਕਰਕੇ,ਕਸ਼ਮੀਰੀ ਬ੍ਰਾਹਮਣਾਂ ਦੀ ਬਾਂਹ ਫੜੀ ਦੀ ਲਾਜ ਰੱਖਦਿਆਂ ਤਕਰੀਬਨ ੫੪ ਸਾਲ ੮ ਮਹੀਨੇ ੮ ਦਿਨ ਦੀ ਆਯੂ 'ਚੋਂ,ਤਕਰੀਬਨ ੧੨ ਸਾਲ ੮ ਮਹੀਨੇ ੧੪ ਦਿਨ ਗੁਰਤਾ ਕਰਕੇ,{ਗੁਰਤਾ ਬਿਰਾਜਮਾਨ ਹੋ ਕੇ ਹੁਣ ਭੀ ਤਾਰ ਰਹੇ ਹਨ।}ਗੁਰੂ ਨਾਨਕਸ਼ਾਹੀ ਸੰਮਤ ੨੦੭,੧੭੩੨ ਬਿ:,ਮੱਘਰ ਸ਼ੁਦੀ ਪੰਚਮੀ,੧੯ ਦਸੰਬਰ ੧੬੭੫ ਈ: ਨੂੰ ਦਿਨੇ ੧੨ ਵਜੇ ਤੋਂ ਡੇਢ ਘੜੀ ਪਿੱਛੋਂ,ਦਿੱਲੀ ਚਾਂਦਨੀ ਚੌਂਕ 'ਚ,ਭਾਈ ਮਤੀਦਾਸ ਜੀ ਭਾਈ ਸਤੀਰਾਮ ਭਾਈ ਦਇਆਲਾ ਜੀ ਦੀ ਸ਼ਹੀਦੀ ਤੋਂ ਮਗਰੋਂ ਧਰਮ ਹੇਤ ਸੀਸ ਕੁਰਬਾਨ ਕੀਤਾ।ਅੱਜ ਆਪ ਜੀ ਦਾ ਅਤੀ ਹੀ ਵੈਰਾਗਮਈ ਸ਼ਹੀਦੀ ਗੁਰਪੁਰਬ ਹੈ।

੧੧. (ਦਿੱਲੀਸਿ)ਤਿਲਕ ਜੰਞੂ;ਰਾਖਾ ਪ੍ਰਭ ਤਾ ਕਾ॥ਕੀਨੋ ਬਡੋ;ਕਲੂ ਮਹਿ ਸਾਕਾ॥ਸਾਧਨਿ ਹੇਤਿ;ਇਤੀ ਜਿਨਿ ਕਰੀ॥ਸੀਸੁ ਦੀਯਾ;ਪਰੁ ਸੀ ਨ ਉਚਰੀ॥੧੩॥ਧਰਮ ਹੇਤ;ਸਾਕਾ ਜਿਨਿ ਕੀਆ॥ਸੀਸੁ ਦੀਆ; ਪਰੁ.ਸਿਰਰੁ ਨ ਦੀਆ॥ਨਾਟਕ ਚੇਟਕ;ਕੀਏ ਕੁਕਾਜਾ॥ਪ੍ਰਭ ਲੋਗਨ ਕਹ;ਆਵਤ ਲਾਜਾ॥੧੪॥ ਦੋਹਰਾ॥ ਠੀਕਰਿ ਫੋਰਿ ਦਿਲੀਸਿ ਸਿਰਿ;ਪ੍ਰਭ ਪੁਰ ਕੀਯਾ ਪਯਾਨ॥ਤੇਗਬਹਾਦਰ ਸੀ ਕ੍ਰਿਆ;ਕਰੀ ਨ ਕਿਨਹੂੰ ਆਨ॥੧੫॥ਤੇਗਬਹਾਦਰ ਕੇ ਚਲਤ;ਭਯੋ ਜਗਤ ਕੋ ਸੋਕ॥ਹੈ ਹੈ ਹੈ ਸਭ ਜਗ ਭਯੋ;ਜੈ ਜੈ ਜੈ ਸੁਰਲੋਕ॥ ੧੬॥)ਤਿਲਕ ਜੰਞੂ;ਰਾਖਾ ਪ੍ਰਭ ਤਾ ਕਾ॥ਧੰਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ,ਆਪਣੇ ਪਰਮਪੂਜਨੀਕ ਪੂਰਨ ਪ੍ਰਪੱਕ ਦ੍ਰਿੜ੍ਹ ਧਰਮੀ ਸਨਮੁਖ ਸ਼ਹੀਦਾਂ ਦੇ ਸਿਰਤਾਜ,ਸੱਚੇ ਗੁਰੂ,ਗੁਰਦੇਵ ਮਾਤਾ ਗੁਰਦੇਵ ਪਿਤਾ;ਗੁਰਦੇਵ ਸੁਆਮੀ ਪਰਮੇਸੁਰਾ॥ਪਿਤਾ ਜੀ ਨੂੰ,ਪੂਰਨ ਅਦਬ ਸਤਿਕਾਰ ਸਹਿਤ, ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ;ਗੁਰਦੇਵ ਨਾਨਕ ਹਰਿ ਨਮਸਕਰਾ॥ਅਨੁਸਾਰ ਪ੍ਰਭ ਜੀ ਮੰਨਦੇ ਪੂਜਦੇ ਲਿਖਦੇ ਹਨ,ਧੰਨ ਸਤਿਕਾਰ ਧੰਨ ਪਿਆਰ।(ਪ੍ਰਭ)ਵਾਹਿਗੁਰੂ ਸਰੂਪ ਧੰਨ ਸੱਚੇ ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਨੇ,ਦੇਸ਼ 'ਚ ਕਥਾ ਕੀਰਤਨ ਧਰਮ ਪ੍ਰਚਾਰ ਕਰਕੇ,ਸਭ ਨੂੰ ਗੁਰਬਾਣੀ ਗੁਰੂ ਮਰਯਾਦਾ ਬਖ਼ਸ਼ ਕੇ,ਆਪਣੇ ਪਿਆਰੇ ਸਿੱਖਾਂ ਭਾਈ ਮਤੀਦਾਸ,ਸਤੀਰਾਮ,ਦਿਆਲਾ ਜੀ ਦੀ ਕੁਰਬਾਨੀ,ਆਪਣੇ ਪਰਮ ਪਵਿੱਤ੍ਰ ਪਰਮ ਪੂਜਨੀਕ ਸ਼ੁਭ ਸੱਚੇ ਸੀਸ ਦਾ ਬਲੀਦਾਨ ਦੇ ਕੇ,(ਤਾ)ਤਿਨ੍ਹਾਂ ਭਾਵ ਸ਼ਰਨੀ ਆਏ ਗ੍ਰੀਬ ਦੁਖੀ ਬ੍ਰਾਹਮਣਾਂ ਹਿੰਦੂਆਂ(ਕਾ)ਦਾ,ਤਿਲਕ ਜੰਞੂ(ਰਾਖਾ)ਰੱਖ ਲਿਆ।ਯਥਾ:-ਮੇਰਾ ਸਤਿਗੁਰੁ;ਰਖਵਾਲਾ ਹੋਆ॥ਧਾਰਿ ਕ੍ਰਿਪਾ ਪ੍ਰਭ.ਹਾਥ ਦੇ ਰਾਖਿਆ;ਹਰਿ ਗੋਵਿਦੁ ਨਵਾ ਨਿਰੋਆ॥

ਕੀਨੋ ਬਡੋ;ਕਲੂ ਮਹਿ ਸਾਕਾ॥(ਕਲੂ)ਕਲਜੁੱਗ(ਮਹਿ)ਅੰਦਰ,ਆਪਣਾ ਸੀਸ ਕੁਰਬਾਨ ਕਰਕੇ,ਹਿੰਦੂ ਧਰਮ ਗਊ ਗ੍ਰੀਬ ਬਹੂ ਬੇਟੀਆਂ ਦੀ ਰੱਖਿਆ,ਧਰਮ ਦੇ ਪ੍ਰਕਾਸ਼ ਜ਼ੁਲਮ ਦੇ ਨਾਸ ਲਈ,ਮਹਾਨ ਧੀਰਜ ਧਾਰ ਕੇ,ਆਪਣਾ ਅਮੋਲਕ ਪਰਮਪੂਜਨੀਕ ਸੀਸ ਬਲੀਦਾਨ ਦੇਣ ਦਾ ਮਹਾਨ ਵੈਰਾਗਮਈ ਬਹੁਤ(ਬਡੋ)ਵੱਡਾ, (ਸਾਕਾ)ਧਰਮੀ ਕੌਤਕ(ਕੀਨੋ) ਕੀਤਾ।ਪਰਮ ਪਵਿੱਤ੍ਰ ਅਵਤਾਰ

ਤੋਂ,ਸੀਸ ਕੁਰਬਾਨ ਕਰਨ ਤੱਕ ਦਾ ਸਾਰਾ ਜੀਵਨ ਹੀ,ਵੈਰਾਗਮਈ ਪਰਉਪਕਾਰੀ ਸਾਕਾ ਕੌਤਕ ਹੈ।

ਸਾਧਨਿ ਹੇਤਿ;ਇਤੀ ਜਿਨਿ ਕਰੀ॥ਸੀਸੁ ਦੀਯਾ;ਪਰੁ.ਸੀ ਨ ਉਚਰੀ॥੧੩॥ਧੰਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਪੂਰਨ ਧਰਮੀ ਸੱਚੇ ਪਿਤਾਜੀ ਹਨ,(ਜਿਨਿ)ਜਿਨ੍ਹਾਂ ਨੇ,ਦੁੱਖ ਭੁੱਖ ਮਾਰ ਜ਼ੋਰ ਜ਼ੁਲਮ ਸੰਤਾਪ ਦੁੱਖ ਦੇ ਸਤਾਏ ਦਬਾਏ, (ਸਾਧਨਿ)ਭਲੇ ਬ੍ਰਹਮਣਾਂ ਹਿੰਦੂਆਂ,(ਸਾਧਨਿ)ਸ਼੍ਰੇਸਟ ਸਾਧੂਆਂ ਮਹਾਂਪੁਰਖਾਂ,(ਸਾਧਨਿ)ਸੱਚੇ ਸਤਿਗੁਰੂ ਸਾਹਿਬਾਨ ਜੀ(ਹੇਤਿ)ਲਈ,ਸੀਸ ਕੁਰਬਾਨ ਕਰਨ ਦੀ(ਇਤੀ)ਇਤਨੀ ਵੱਡੀ ਸੱਚੀ ਸੁੱਚੀ ਉੱਚੀ ਬੁਲੰਦ ਸ਼ੁਭ ਕਰਨੀ ਕੁਰਬਾਨੀ(ਕਰੀ)ਕੀਤੀ।ਸ੍ਰਬੱਤ ਦੇ ਭਲੇ ਹਿਤ,ਆਪਣਾ ਸੀਸੁ ਹੱਸ ਕੇ ਦੇ(ਦੀਯਾ)ਦਿਤਾ,ਪਰੁ ਆਪਣਾ ਸੀਸ ਕਟਾਉਣ ਲੱਗਿਆਂ,ਹਾਏ ਸੀ ਨ(ਉਚਰੀ)ਉਚਾਰੀ।

ਧਰਮ ਹੇਤ;ਸਾਕਾ ਜਿਨਿ ਕੀਆ॥(ਜਿਨਿ)ਪਰਮਪੂਜਨੀਕ ਧਰਮੀ ਪਿਤਾ ਜੀ ਨੇ,ਜ਼ੁਲਮ ਦੇ ਨਾਸ ਤੇ ਧਰਮ ਦੇ ਪ੍ਰਕਾਸ਼ (ਹੇਤ)ਲਈ,ਧਰਮ ਦੇ(ਹੇਤ)ਪਿਆਰ'ਚ,ਸੱਚੇ ਸਤਿਗੁਰੂ ਸਾਹਿਬਾਨ ਜੀ ਤੋਂ ਕੁਰਬਾਨ ਹੋਣ ਰੂਪ ਵੈਰਾਗਮਈ ਪੂਰਨ ਧਰਮੀ ਸੱਚਾ ਸੁੱਚਾ ਅਤਿਅੰਤ ਉੱਚਾ(ਸਾਕਾ)ਕੌਤਕ(ਕੀਆ)ਕੀਤਾ।ਸੀਸੁ ਦੀਆ;ਪਰੁ.ਸਿਰਰੁ ਨ ਦੀਆ॥ਆਪਣਾ ਪਰਮਪਵਿੱਤ੍ਰ ਪਰਉਪਕਾਰੀ ਸੀਸੁ ਬਲੀਦਾਨ ਦੇ(ਦੀਆ)ਦਿਤਾ,ਪਰੁ ਜ਼ੁਲਮ ਦੇ ਨਾਸ ਤੇ ਧਰਮ ਦੇ ਪ੍ਰਕਾਸ਼ ਲਈ,ਗੁਰੂ ਸਾਹਿਬਾਨ ਜੀ ਤੋਂ ਕੁਰਬਾਨ ਹੋਣ ਦਾ ਜੋ(ਸਿਰਰੁ)ਸਿਰੜ, ਪੂਰਨ ਪ੍ਰਪੱਕ ਦ੍ਰਿੜ ਨਿਸਚਾ ਸੀ,ਉਹ(ਨ)ਨਹੀਂ(ਦੀਆ)ਦਿਤਾ।

ਨਾਟਕ ਚੇਟਕ;ਕੀਏ ਕੁਕਾਜਾ॥ਜਿਵੇਂ ਨਾਟਕ ਖੇਡਣ ਵਾਲਾ ਤਰ੍ਹਾਂ ੨ ਦੇ ਸੁਆਂਗ ਬਣਾਉਂਦਾ
ਹੈ।ਉਹ ਸੱਚੇ ਨਹੀਂ ਹੁੰਦੇ,ਇਉਂ ਅੰਦਰੋਂ ਸੰਤ ਨ ਬਨਣਾ,ਮਾਇਆ ਵਿਕਾਰ ਦੇ ਵਸੀਕਾਰ ਹੋ ਕੇ,ਦੁਖੀ ਰੋਗੀ ਸੋਗੀ ਜੀਆਂ'ਤੇ ਤਰਸ ਰਹਿਮ ਕਰਨ ਦੀ ਬਜਾਏ,ਉਨ੍ਹਾਂ ਨੂੰ ਵਾਹਿਗੁਰੂ ਜੀ ਨਾਲੋਂ ਵਿਛੋੜ ਕੇ,ਆਪਣੀ ਮੰਨਤਾ ਪੂਜਾ ਕਰਾਉਣ ਲਈ,ਭੂਤ ਪ੍ਰੇਤ ਪੂਜਣ'ਚ ਲਾ ਦੇਣਾ।ਪਖੰਡ ਦੇ ਅਨੇਕਾਂ ਭੇਖ ਧਾਰਨ ਰੂਪ ਛਲ (ਨਾਟਕ)ਤਮਾਸ਼ੇ,ਮਦਾਰੀ ਵਾਂਗ(ਚੇਟਕ)ਜਾਦੂ ਨਾਲ ਕੁੱਝ ਦਾ ਕੁੱਝ ਬਣਾ ਕੇ ਦਿਖਾ ਦੇਣਾ,ਜਿਨ੍ਹਾਂ ੨ ਨੇ ਇਹ ਛਲ ਰੂਪ ਨਾਟਕ ਚੇਟਕ(ਕੀਏ)ਕੀਤੇ,ਉਨ੍ਹਾਂ ਨੇ ਇਹ(ਕੁਕਾਜਾ)ਧਰਮ ਹੀਣ ਖੋਟੇ ਕੰਮ ਕੀਤੇ,ਕਿਉਂ ਜੋ ਪਰਉਪਕਾਰ ਕਰਨ,ਪਰਮ ਪੂਜਨੀਕ ਖਰੇ ਪਿਆਰੇ ਰੱਬਜੀ ਦੀ ਬੰਦਗੀ ਕਰਨ ਕਰਾਉਣ ਦੀ ਬਜਾਏ, ਆਪਣੀ ਪੂਜਾ ਰਸ ਭੋਗਣ'ਚ ਲੱਗ ਕੇ.ਰੋਗੀ ਸੋਗੀ ਕਲੰਕੀ ਹੋ ਗਏ।ਯਥਾ:-ਨਾਮੁ ਬਿਸਾਰਿ;ਕਰੇ ਰਸ ਭੋਗ॥ਸੁਖੁ ਸੁਪਨੈ ਨਹੀ;ਤਨ ਮਹਿ ਰੋਗ॥)ਖਸਮੁ ਵਿਸਾਰਿ;ਕੀਏ ਰਸ ਭੋਗ॥ਤਾਂ ਤਨਿ,ਉਠਿ ਖਲੋਏ ਰੋਗ॥)

ਪ੍ਰਭ ਲੋਗਨ ਕਹ;ਆਵਤ ਲਾਜਾ॥੧੪॥(ਪ੍ਰਭ)ਵਾਹਿਗੁਰੂ ਜੀ ਦੇ ਪਿਆਰੇ ਪੂਰਨ ਪ੍ਰੇਮੀ ਪੂਰਨ ਧਰਮੀਂ ਸੰਤ(ਲੋਗਨ)ਲੋਕਾਂ (ਕਹ)ਨੂੰ,ਨਾਟਕ ਚੇਟਕ ਕਰਦਿਆਂ,(ਲਾਜਾ)ਸ਼ਰਮ(ਆਵਤ)ਆਉਂਦੀ ਹੈ,ਭਾਵ ਇਹ ਕਦਾਚਿੱਤ ਨਹੀਂ ਕਰਦੇ।ਯਥਾ:-

ਕਬੀਰ.ਸੰਤੁ ਨ ਛਾਡੈ ਸੰਤਈ;ਜਉ ਕੋਟਿਕ ਮਿਲਹਿ ਅਸੰਤ॥ਮਲਿਆਗਰੁ ਭੁਯੰਗਮ ਬੇਢਿਓ;ਤ ਸੀਤਲਤਾ.ਨ ਤਜੰਤ॥੧੭੪॥

(ਦਿੱਲੀਸਿ)ਦੋਹਰਾ॥ਠੀਕਰਿ ਫੋਰਿ ਦਿਲੀਸਿ ਸਿਰਿ;ਪ੍ਰਭ ਪੁਰ ਕੀਯਾ ਪਯਾਨ॥ਤੇਗਬਹਾਦਰ ਸੀ ਕ੍ਰਿਆ;ਕਰੀ ਨ ਕਿਨਹੂੰ ਆਨ॥੧੫॥ਧੰਨ ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ,ਆਪਣੇ ਪਰਮਪੂਜਨੀਕ ਧੀਰਜਧਾਰੀ ਨਿਰੰਕਾਰੀ ਪਿਤਾ ਜੀ ਨੂੰ ਤਿਲਕ ਜੰਞੂ;ਰਾਖਾ ਪ੍ਰਭ ਤਾ ਕਾ॥ਅਨੁਸਾਰ ਪ੍ਰਭ ਵਾਹਿਗੁਰੂ ਮੰਨਦੇ ਹਨ,ਇਸ ਲਈ ਸੱਚੇ ਪਾਤਿਸ਼ਾਹ ਜੀ ਦੀ,ਗੁਰ ਅੰਮ੍ਰਿਤ ਭਿੰਨੀ ਦੇਹੁਰੀ;ਨੂੰ ਠੀਕਰਿ ਕਹਿਣਾ,ਗੁਰੂ ਜੀ ਦੇ ਦੀਰਘ ਆਸ਼ੇ ਅਨੁਸਾਰ ਠੀਕ ਨਹੀਂ।ਵਾਹਿਗੁਰੂ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਸੱਚੇ ਸਤਿਗੁਰੂ ਸਾਹਿਬ ਜੀ ਦੀ ਸ਼ਹੀਦੀ ਬਾਰੇ ਦੋਹਰਾ ਉਚਾਰਦੇ ਹਨ:-ਪਰਮਪੂਜਨੀਕ ਪਿਤਾ ਸੱਚੇ ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਨੇ,ਮਹਾਨ ਧੀਰਜ ਟਿਕਾਅ ਸ਼ਾਂਤੀ ਪੂਰਨ ਖਿਮਾ'ਚ ਰਹਿੰਦਿਆਂ,ਆਪਣਾ ਪਰਮਪਵਿੱਤ੍ਰ ਸੀਸ ਬਲੀਦਾਨ ਦੇ ਕੇ,ਸੰਤ ਦੋਖੀ ਅਤਿ ਨੀਚ ਮਹਾਂ ਪਾਪੀ(ਦਿਲੀਸਿ)ਔਰੰਗਜ਼ੇਬ ਦਾ ਹੰਕਾਰੀ ਸਿਰਿ,(ਫੋਰਿ)ਭੰਨ ਕੇ,(ਠੀਕਰਿ)ਠੀਕਰਾ ਨਿਕੰਮਾ ਨਿਕਾਰਾ ਬਣਾ ਦਿਤਾ।{ਸਿਰ ਭੰਨਣ ਦਾ ਭਾਵ ਇਹ ਨਹੀਂ ਕਿ ਜਾਨੋਂ ਮਾਰ ਦਿਤਾ।ਜਿਸ ਸਿਰ ਨਾਲ ਜ਼ੁਲਮ ਕਰਨ ਬਾਰੇ ਸੋਚ ਕੇ,ਘੋਰ ਭਿਆਨਕ ਜ਼ੁਲਮ ਕਰ ਰਿਹਾ ਸੀ,ਬੇਨਵੇ ਫ਼ਕੀਰ ਅਤੇ ਸ਼ਰਮੱਦ ਵਰਗੇ ਸਾਂਈ ਲੋਕ,ਅਪਨੇ ਭਾਈ ਮਾਰੇ ਸਨ,ਉਹ ਸਿਰ ਭੰਨ ਦਿਤਾ ਭਾਵ ਤਾਕਤ ਖ਼ਤਮ ਕਰ ਦਿਤੀ,ਤੁਰਕ ਰਾਜ ਦੀ ਜੜ ਪੁੱਟ ਦਿਤੀ।ਇਸ ਜ਼ਾਲਮ ਨੇ ਸੰਤ ਦੋਖੀ ਬਣ ਕੇ, ਅਪਣਾ ਜੀਵਣ ਲੋਥ ਜਿਹਾ ਬਣਾ ਲਿਆ।ਯਥਾ:-ਸੰਤ ਕਾ ਦੋਖੀ;ਅੰਤਰ ਤੇ ਥੋਥਾ॥ਜਿਉ ਸਾਸ ਬਿਨਾ;ਮਿਰਤਕ ਕੀ ਲੋਥਾ॥

(ਪ੍ਰਭ)ਅਸੰਖ ਪ੍ਰਕਾਸ਼ ਹੀ ਪ੍ਰਕਾਸ਼ ਵਿਸਮਾਦ ਸਰੂਪ,ਸਭ ਦੇ ਅੰਦਰ ਬਾਹਰ ਹਰ ਸਮੇਂ ਅਜਪਾ ਜਾਪ ਜਪ ਕਰ ਰਹੇ,ਸ੍ਰਬ ਵਿਆਪੀ ਅਨਤ ਕਲਾਵਾਨ ਮਹਾਂ ਵਿਸਮਾਦ,ਸ੍ਰਬ ਪ੍ਰਕਾਸ਼ਕ ਨਿਰਮਲ ਨਿਰਵੈਰ ਨਿਰਲੇਪ ਸਦਾ ਦਿਆਲ ਕ੍ਰਿਪਾਲ ਵਾਹਿਗੁਰੂ ਜੀ ਦੀ(ਪੁਰ)ਪੁਰੀ ਸੱਚਖੰਡ ਨੂੰ(ਪਯਾਨ) ਜਾਣਾ(ਕੀਯਾ)ਕੀਤਾ।ਯਥਾ:-ਜਿਉ ਜਲ ਮਹਿ;ਜਲੁ ਆਇ ਖਟਾਨਾ॥ਤਿਉ ਜੋਤੀ ਸੰਗਿ;ਜੋਤਿ ਸਮਾਨਾ॥ਮਿਟਿ ਗਏ ਗਵਨ;ਪਾਏ ਬਿਸ੍ਰਾਮ॥ਨਾਨਕ ਪ੍ਰਭ ਕੈ;ਸਦ ਕੁਰਬਾਨ॥)ਹਰਿ ਕੇ ਸੰਗ;ਬਸੇ ਹਰਿ ਲੋਕ॥ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ;ਅਨਦ ਸਹਜ ਧੁਨਿ ਝੋਕ॥)ਸੂਰਜ ਕਿਰਣਿ ਮਿਲੇ;ਜਲ ਕਾ ਜਲੁ ਹੂਆ ਰਾਮ॥ਜੋਤੀ ਜੋਤਿ ਰਲੀ;ਸੰਪੂਰਨੁ ਥੀਆ ਰਾਮ॥)ਜਲ ਤਰੰਗੁ ਜਿਉ ਜਲਹਿ ਸਮਾਇਆ॥ਤਿਉ ਜੋਤੀ ਸੰਗਿ;ਜੋਤਿ ਮਿਲਾਇਆ॥

ਤੇਗਬਹਾਦਰ ਸੀ ਕ੍ਰਿਆ;ਕਰੀ ਨ ਕਿਨਹੂੰ ਆਨ॥੧੫॥ਪੂਰਨ ਪ੍ਰਪੱਕ ਦ੍ਰਿੜ ਧਰਮੀ ਪਰਮਪੂਜਨੀਕ ਪਿਤਾ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ,(ਸੀ)ਜੈਸੀ,ਗੁਰੂ ਭਗਤੀ ਪਰਉਪਕਾਰ ਆਪਣੀ,ਆਪਣੇ ਪਿਆਰੇ ਸਿੱਖਾਂ ਦੀ ਕੁਰਬਾਨੀ ਦੇਣ ਰੂਪ ਕ੍ਰਿਆ(ਆਨ)ਹੋਰ(ਕਿਨਹੂੰ)ਕਿਸੇ ਨੇ ਭੀ (ਨ) ਨਹੀਂ(ਕਰੀ) ਕੀਤੀ,ਕਿਉਂ ਜੋ ਆਪ ਜੀ ਨੇ,ਧੰਨ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਗੁਰਤਾ ਦੇ ਮਾਲਕ ਬਣ ਕੇ,ਸਰਬ ਵਿਆਪੀ ਮਹਾਂ ਵਿਸਮਾਦ

ਪ੍ਰੇਮਾ-ਭਗਤੀ ਕਥਾ ਕੀਰਤਨ ਕਰਕੇ ਅਨੇਕਾਂ ਜੀਆਂ ਨੂੰ ਤਾਰਿਆ,ਜੀਆਂ ਨੂੰ ਗੁਰੂ ਮਰਯਾਦਾ,ਗੁਰਬਾਣੀ ਬਖ਼ਸ਼ੀ।ਆਪ ਲੋਹੇ ਦੇ ਤੰਗ ਪਿੰਜਰੇ'ਚ ਤਿੱਖੇ ਕਿੱਲਾਂ ਵਿੱਚਕਾਰ ਅਡੋਲ ਬੈਠੇ,ਭੁੱਖ ਉਨੀਂਦ੍ਰਾ ਕੁਬੋਲ ਸਹਾਰੇ,ਖਿਮਾ ਧੀਰਜ ਸ਼ਾਂਤੀ ਭਾਣੇ 'ਚ ਪ੍ਰਸੰਨ ਰਹਿ ਕੇ ਖਿੜੇ ਮੱਥੇ,ਸ੍ਰਬੱਤ ਦੇ ਭਲੇ ਹਿਤ,ਮਹਾਨ ਉੱਚੀ ਸੇ ਉੱਚੀ ਸ਼ਹੀਦੀ ਦਿਤੀ।

ਤੇਗਬਹਾਦਰ ਕੇ ਚਲਤ;ਭਯੋ ਜਗਤ ਕੋ ਸੋਕ॥ਧੰਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਸੱਚੇ ਪਾਤਿਸ਼ਾਹਜੀ(ਕੇ)ਦੇ ਸੀਸ ਕੁਰਬਾਨ ਕਰਨ ਰੂਪ ਅਤਿਅੰਤ ਵੈਰਾਗਮਈ(ਚਲਤ) ਕੌਤਕ ਨੂੰ ਤੱਕ ਕੇ,ਸਾਰੇ ਜਗਤ(ਕੋ)ਨੂੰ ਮਰਨ ਸਮਾਨ,ਬਹੁਤ ਭਾਰੀ(ਸੋਕ) ਸੋਗ(ਭਯੋ)ਹੋਇਆ।ਯਥਾ:-ਜਾਨੀ ਵਿਛੁੰਨੜੇ.ਮੇਰਾ ਮਰਣੁ ਭਇਆ;ਧ੍ਰਿਗੁ ਜੀਵਣੁ ਸੰਸਾਰੇ॥ਗੁਰ ਪ੍ਰੇਮ ਵੈਰਾਗ ਸਹਿਤ,ਗੁਰੂ ਪ੍ਰੇਮੀਆਂ ਨੇ ਸੱਚੇ ਪਾਤਿਸਾਹਜੀ ਦੀ ਸ਼ਹੀਦੀ ਤੱਕ ਕੇ,ਪੂਰਨ ਗੁਰਾਂ ਤੋਂ ਕੁਰਬਾਨ ਹੋਣ ਦਾ ਪੂਰਨ ਪ੍ਰਪੱਕ ਦ੍ਰਿੜ ਨਿਸਚਾ, ਸੱਚੇ ਪਾਤਿਸਾਹਜੀ ਤੋਂ ਪ੍ਰਾਪਤ ਕਰ ਲਿਆ ਹੈ।

ਹੈ ਹੈ ਹੈ.ਸਭ ਜਗ ਭਯੋ;ਜੈ ਜੈ ਜੈ ਸੁਰਲੋਕ॥੧੬॥ਸਿੱਖਾਂ 'ਚ(ਹੈ)ਹਾਹਾ-ਕਾਰ,ਮੁਸਲਮਾਨਾਂ'ਚ(ਹੈ) ਹਾਹਾਕਾਰ, ਹਿੰਦੂਆਂ'ਚ(ਹੈ)ਹਾਹਾਕਾਰ,ਸਭ ਜਗ 'ਚ (ਭਯੋ)ਹੋਇਆ,ਭਾਵ ਸਾਰੇ ਬ੍ਰਹਮੰਡਾਂ ਦੇ ਵਣ ਪੰਛੀ ਰੋਣ ਲੱਗੇ।ਯਥਾ:-ਮੈ ਰੋਵੰਦੀ ਸਭੁ ਜਗੁ ਰੁਨਾ;ਰੁੰਨੜੇ ਵਣਹੁ ਪੰਖੇਰੂ॥)ਨਾਨਕ.ਰੁੰਨਾ ਬਾਬਾ ਜਾਣੀਐ;ਜੇ ਰੋਵੈ ਲਾਇ ਪਿਆਰੋ॥ਬੈਕੁੰਠ'ਚ ਜੈ ਜੈਕਾਰ,ਬ੍ਰਹਮ ਲੋਕ'ਚ ਜੈ ਜੈਕਾਰ, (ਸੁਰਲੋਕ)ਸੁਰਗਪੁਰੀ 'ਚ ਜੈ ਜੈਕਾਰ ਹੋ ਗਿਆ॥੧੬॥

੧੨.ਅਕਾਲ ਪੁਰਖ ਜੀ ਵੱਲੋਂ ਮੱਹਲੇ ਨੌਂਵੇਂ ਜੀ ਦੀ ਸ੍ਰਬ ਵਿਆਪੀ ਮਹਾਂ ਵਿਸਮਾਦ ਮਹਿਮਾ:-ਅਸੰਖ ਅਰਬ ਖ਼ਰਬ ਬ੍ਰਹਮੰਡਾਂ ਧਰਤੀਆਂ ਹਵਾਵਾਂ ਪਾਣੀਆਂ,ਫ਼ੁੱਲਾਂ ਪੱਤਿਆਂ ਵਾਲੀਆਂ ਬਨਾਸਪਤੀਆਂ,ਸੰਤਾਂ ਭਗਤਾਂ ਸ਼ਹੀਦਾਂ ਗੁਰਮੁਖਾਂ ਦੇਵਤਿਆਂ ਅਵਤਾਰਾਂ ਦੈਂਤਾਂ ਰਿਖੀਆਂ ਮੁਨੀਆਂ,ਸੂਰਜਾਂ ਚੰਦ੍ਰਮਿਆਂ ਬਿਜਲੀਆਂ ਅਗਨੀਆਂ ਟਟਿਆਣਿਆਂ ਤਾਰੇ ਮੰਡਲਾਂ ਅਤੇ ਇਨ੍ਹਾਂ ਦੀਆਂ ਸੋਹਣੀਆਂ ਕਿਰਨਾਂ ਅਤੇ ਇਨ੍ਹਾਂ ਦੀ ਸੁੰਦਰਤਾਈ ਸਮੇਤ,ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ,ਆਪਣੇ ਸਰਗੁਨ ਸਰੂਪ ਜੀ 'ਚ ਵਸ ਕੇ,ਇਸ ਨੂੰ ਆਪਣੇ ਆਸਰੇ ਟਿਕਾਅ ਕੇ,ਇਸ ਸਰਗੁਨ ਸਰੂਪ ਜੀ ਸਮੇਤ,ਜੁਗੁ ਜੁਗੁ ਸਾਚਾ;ਹੈ ਭੀ ਹੋਸੀ॥ਵਾਹਿਗੁਰੂ ਹਰ ਪ੍ਰਾਣੀ ਦੇ ਅੰਦਰ ਬਾਹਰ ਹਰ ਸਮੇਂ ਭਰਪੂਰ ਪ੍ਰਕਾਸ਼ਕ ਨਿਰਗੁਨ ਬ੍ਰਹਮਜੀ,ਨਮਸਕਾਰ ਕਰਦਿਆਂ ਹਰ ਸਮੇਂ ਜਪ ਰਹੇ ਹਨ।ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬਜੀ ਧੰਨ ਹਨ।ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਪਰਉਪਕਾਰੀ ਸੀਸ ਸਾਹਿਬਜੀ ਕੁਰਬਾਨ ਕਰ ਦਿੱਤੇ,ਗਰੀਬਾਂ ਦੀ ਬਾਂਹ ਫੜ ਕੇ ਨਹੀਂ ਛੱਡੀ,ਲੱਜਿਆ ਪਤਿ ਰੱਖ ਲਈ।ਚਿੱਤ ਚਰਨਕਮਲ ਕਾ ਆਸਰਾ;ਚਿੱਤ ਚਰਨਕਮਲ ਸੰਗ ਜੋੜੀਏ।ਮਨ ਲੋਚੇ ਬੁਰਿਆਈਆਂ;ਗੁਰਸ਼ਬਦੀਂ ਇਹੁ ਮਨ ਹੋੜੀਏ।ਗੁਰ ਤੇਗਬਹਾਦਰ ਬੋਲਿਆ; ਧਰ ਪਈਏ,ਧਰਮ ਨ ਛੋੜੀਏ।ਬਾਂਹ ਜਿਨ੍ਹਾਂ ਦੀ ਪਕੜੀਏ;ਸਿਰ ਦੀਜੀਏ,ਬਾਂਹ ਨ ਛੋੜੀਏ।ਵਾਹਿਗੁਰੂ ਮਹੱਲਾ ਦਸਵਾਂ ਜੀ ਸ੍ਰਬ ਵਿਆਪੀ ਮਹਾਂ ਵਿਸਮਾਦ ਪਿਆਰ ਸਤਿਕਾਰ ਸਹਿਤ,ਅਰਦਾਸ'ਚ ਫ਼ੁਰਮਾਉਂਦੇ ਹਨ:-ਤੇਗਬਹਾਦਰ ਸਿਮਰਿਐ;ਘਰ ਨਉਨਿਧਿ ਆਵੈ

ਧਾਇ॥ਇਸ ਲਈ ਉਪ੍ਰੋਕਤ ਪੂਰਨ ਵੈਰਾਗਮਈ ਬਾਣੀ,ਗੁਰੂ ਜਸ ਨੂੰ,ਅਰਥਾਂ ਸਹਿਤ,ਜ਼ਬਾਨੀ ਕੰਠ ਕਰਕੇ ਹਰ ਸਮੇਂ ਗਾ ਕੇ, ਅਭਿਆਸ ਕਰਨ ਦੇ ਬੇਅੰਤ ਲਾਹੇ ਹੀ ਲਾਹੇ ਹਨ।

੧੦. ਅਵਤਾਰ:-ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ!ਧੰਨ ਹਨ।ਭੀਖਨਸ਼ਾਹ ਜੀ ਪੀਰ ਬੁੱਧੂਸ਼ਾਹ ਜੀ ਰਾਜਾ ਸ਼ਿਵਦੱਤ ਰਾਣੀ ਮੈਣੀ ਜੀ, ਮਾਮਾ ਕ੍ਰਿਪਾਲ ਚੰਦ ਜੀ ਗੁਰਮੁਖਿ,ਪਰਮਪੂਜਨੀਕ ਮਾਤਾ ਗੂਜਰੀ ਕੌਰ ਜੀ ਅਤੇ ਦਾਦੀ ਨਾਨਕੀ ਜੀ ਆਦਿ ਸਤਿਸੰਗਤਾਂ ਨੂੰ ਨਿਹਾਲ ਕਰਨ ਲਈ, ਸਾਧੂ ਸੰਤ,ਮੰਦਰ ਦੁਆਰੇ, ਹਿੰਦ ਦੀਆਂ ਬਹੂ ਬੇਟੀਆਂ ਦੀ ਜ਼ਾਲਮਾਂ ਤੋਂ ਰੱਖਿਆ ਕਰਨ ਲਈ, ਧਰਮ ਫੈਲਾਉਣ ਲਈ, ਦੁਸ਼ਟ ਦੋਖੀਆਂ ਨੂੰ ਪਕੜ ਕੇ ਪਛਾੜਨ ਲਈ,ਜਹਾਂ ਤਹਾਂ; ਤੁਮ ਧਰਮ ਬਿਥਾਰੋ॥ ਦੁਸਟ ਦੋਖੀਯਨਿ;ਪਕਰਿ ਪਛਾਰੋ॥(ਸ੍ਰੀ ਦਸਮ ਪ੭)ਸਵਾ ਲਾਖ ਸੇ ਏਕ ਲੜਾਊਂ; ਤਬੈ ਗੁਰੂ ਗੋਬਿੰਦ ਸਿੰਘ ਨਾਮ ਕਹਾਊਂ॥ਅਨੁਸਾਰ ਸਵਾ ਲੱਖ ਨਾਲ ਇੱਕ ੨ ਸਿੰਘ ਨੂੰ ਲੜਾਉਣ ਲਈ,ਪੰਜ ਪਿਆਰਿਆਂ ਤੋਂ ਸੀਸ ਲੈ ਕੇ ਖ਼ਾਲਸਾ ਪੰਥ ਸਾਜ ਕੇ ਖ਼ਾਲਸੇ ਨੂੰ ਅਧਿਕ ਤੋਂ ਅਧਿਕ ਵਡਿਆਈ ਦੇਣ ਲਈ।ਯਥਾ:-ਖ਼ਾਲਸਾ ਗੁਰੂ;ਗੁਰੂ ਖ਼ਾਲਸਾ।)ਕ੍ਰਿਪਾਵੰਤ ਖ਼ਾਲਸਾ ਸਗਲ;ਤਹਿ ਪ੍ਰਸਾਦਿ ਭਜੋ ਗੌਰਿ॥ਮੋਹਿ ਸੈ ਰੰਕ ਅਨਾਥ ਜਗ;ਭਟਕਤਿ ਫਿਰਤਿ ਕਰੋਰਿ॥)ਖ਼ਾਲਸਾ ਮੇਰੋ ਸਤਿਗੁਰੁ ਪੂਰਾ॥ ਖ਼ਾਲਸਾ ਮੇਰੋ ਸ੍ਵਜਨ ਸੂਰਾ॥੭॥(ਸਰਬ ਲੋਹ) ਪਿਤਾ ਜੀ ਨੂੰ ਆਖ ਦਿੱਲੀ ਸੀਸ ਲੁਆ ਕੇ,ਸ੍ਰਬੰਸ ਕੁਰਬਾਨ ਕਰਨ ਲਈ,

ਜਾਪ ਸਾਹਿਬ ਆਦਿ ਸ੍ਰੀ ਦਸਮ ਦੀ ਬਾਣੀ ਉਚਾਰਨ ਲਈ, ਤਖ਼ਤ ਸ੍ਰੀ ਦਮਦਮੇ ਸਾਹਿਬ ਜੀ ਰਚ ਕੇ,ਕੰਠੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਚਾਰ,ਸੱਚਖੰਡ ਤਖ਼ਤ ਰਚ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਦੇਣ ਲਈ,ਗੁਰੂ ਨਾਨਕਸ਼ਾਹੀ ਸੰਮਤ ੧੯੮ ਤੇ ੧੭੨੩ ਬਿ: ਪੋਹ ਸ਼ੁਦੀ ਸੱਤੇਂ, ਐਤਵਾਰ ਧ੍ਰਿਸ਼ਟਾਖਗ ਨਛੱਤ੍ਰ,੨੨ ਦਸੰਬਰ ੧੬੬੬ ਈ: ੨੩ ਪੋਹ ਨੂੰ ਪਰਮਪੂਜਨੀਕ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਅਤੇ ਮਾਤਾ ਗੂਜਰੀ ਜੀ ਦੇ ਘਰੇ ਤਖ਼ਤ ਹਰਿਮੰਦਰ ਸਾਹਿਬ ਪਟਨਾ ਵਿਖੇ ਪਰਮਪਵਿੱਤ੍ਰ ਅਵਤਾਰ ਧਾਰ ਕੇ,ਬਾਬੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਪਰਮਪੂਜਨੀਕ ਦਾਦੀ ਨਾਨਕੀ ਜੀ ਦੇ ਪਿਆਰੇ ਪੋਤ੍ਰੇ ਅਤੇ ਪੰਜਵੇਂ ਪਾਤਿਸਾਹ ਜੀ,ਆਪ ਜੀ ਦੇ ਮਹਿਲ ਗੰਗਾ ਜੀ ਦੇ ਪੜੋਤੇ ਬਣੇ। ਅੱਜ ਆਪ ਜੀ ਦਾ ਅਵਤਾਰ ਗੁਰਪੁਰਬ ਸਤਿਸੰਗਤਾਂ ਪ੍ਰੇਮ ਸਹਿਤ ਮਨਾ ਰਹੀਆਂ ਹਨ।ਯਥਾ:-ਧਨਿ ਧੰਨਿ ਹਮਾਰੇ ਭਾਗ ਘਰਿ ਆਇਆ ਪਿਰੁ ਮੇਰਾ ॥ ਸੋਹੇ ਬੰਕ ਦੁਆਰ ਸਗਲਾ ਬਨੁ ਹਰਾ॥ ਹਰ ਹਰਾ ਸੁਆਮੀ ਸੁਖਹ ਗਾਮੀ ਅਨਦ ਮੰਗਲ ਰਸੁ ਘਣਾ॥ ਨਵਲ ਨਵਤਨ ਨਾਹੁ ਬਾਲਾ ਕਵਨ ਰਸਨਾ ਗੁਨ ਭਣਾ॥ ਮੇਰੀ ਸੇਜ ਸੋਹੀ ਦੇਖਿ ਮੋਹੀ ਸਗਲ ਸਹਸਾ ਦੁਖੁ ਹਰਾ॥ ਨਾਨਕੁ ਪਇਅੰਪੈ ਮੇਰੀ ਆਸ ਪੂਰੀ ਮਿਲੇ ਸੁਆਮੀ ਅਪਰੰਪਰਾ॥੫॥੧॥੩॥) ਮਨਿ ਚਾਉ ਭਇਆ;ਪ੍ਰਭ ਆਗਮੁ ਸੁਣਿਆ॥ਹਰਿ ਮੰਗਲੁ ਗਾਉ ਸਖੀ; ਗ੍ਰਿਹੁ ਮੰਦਰੁ ਬਣਿਆ॥ ਹਰਿ ਗਾਉ ਮੰਗਲੁ ਨਿਤ ਸਖੀਏ;ਸੋਗੁ ਦੂਖੁ ਨ ਵਿਆਪਏ॥ਗੁਰ ਚਰਨ

ਲਾਗੇ ਦਿਨ ਸਭਾਗੇ;ਆਪਣਾ ਪਿਰੁ ਜਾਪਏ॥ਅਨਹਤ ਬਾਣੀ.ਗੁਰ ਸਬਦਿ ਜਾਣੀ;ਹਰਿ ਨਾਮੁ ਹਰਿ ਰਸੁ ਭੋਗੋ॥ ਕਹੈ ਨਾਨਕੁ.ਪ੍ਰਭੁ ਆਪਿ ਮਿਲਿਆ;ਕਰਣ ਕਾਰਣ ਜੋਗੋ॥

੧੦. ਗੁਰਤਾ:- ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ! ਧੰਨ ਹਨ। ਕੋਟਾਨ ਕੋਟਿ ਬ੍ਰਹਮੰਡਾਂ ਦੇ ਉਧਾਰ ਲਈ, ਧੰਨ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸ੍ਰੀ ਦਮਦਮੇ ਸਾਹਿਬ ਜੀ ਵਿਖੇ ਕੰਠੋ ਉਚਾਰਨ ਲਈ, ਧੰਨ ਗੁਰੂ ਨਾਨਕ ਸਾਹਿਬ ਜੀ ਦੀ ਗੁਰਤਾ ਗੱਦੀ ਨੂੰ ਜੁੱਗੋ ਜੁੱਗ ਅਟੱਲ ਰੱਖਣ ਲਈ,ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਦੇਣ ਲਈ,ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਗੁਰਬਾਣੀ ਬਖ਼ਸ਼ਣ ਲਈ,ਜੋ ਹਮਰੀ ਬਿਧਿ ਹੋਤੀ.ਮੇਰੇ ਸਤਿਗੁਰਾ;ਸਾ ਬਿਧਿ.ਤੁਮ ਹਰਿ ਜਾਣਹੁ ਆਪੇ॥ ਹਮ ਰੁਲਤੇ ਫਿਰਤੇ.ਕੋਈ ਬਾਤ ਨ ਪੂਛਤਾ;ਗੁਰ ਸਤਿਗੁਰ ਸੰਗਿ.ਕੀਰੇ ਹਮ ਥਾਪੇ॥ਧੰਨੁ ਧੰਨੁ ਗੁਰੂ ਨਾਨਕ.ਜਨ ਕੇਰਾ;ਜਿਤੁ ਮਿਲਿਐ.ਚੂਕੇ ਸਭਿ ਸੋਗ ਸੰਤਾਪੇ॥ਅਨੁਸਾਰ ਧੂੜ 'ਚ ਰੁਲਣ ਵਾਲੇ ਅਤੀ ਦੁਖੀ ਜੀਆਂ ਨੂੰ,ਪਿਆਰੇ ਦਇਆ ਸਿੰਘ ਸਾਹਿਬ ਜੀ, ਪਿਆਰੇ ਹਿੰਮਤ ਸਿੰਘ ਸਾਹਿਬ ਜੀ,ਪਿਆਰੇ ਧਰਮ ਸਿੰਘ ਸਾਹਿਬ ਜੀ,ਪਿਆਰੇ ਮੁਹਕਮ ਸਿੰਘ ਸਾਹਿਬ ਜੀ, ਪਿਆਰੇ ਭਾਈ ਸਾਹਿਬ ਸਿੰਘ ਸਾਹਿਬ ਜੀ,ਭਾਈ ਉਦੇ ਸਿੰਘ ਸਾਹਿਬ ਜੀ,ਬਾਬਾ ਬਚਿੱਤ੍ਰ ਸਿੰਘ ਸਾਹਿਬ ਜੀ,ਬਾਬਾ ਆਲਮ ਸਿੰਘ ਸਾਹਿਬ ਜੀ,ਭਾਈ ਜੀਵਨ ਸਿੰਘ ਸਾਹਿਬ ਜੀ,ਭਾਈ ਸੰਤ ਸਿੰਘ ਸਾਹਿਬ ਜੀ,ਭਾਈ ਮਦਨ ਸਿੰਘ ਸਾਹਿਬ ਜੀ,ਭਾਈ ਕੋਠਾ ਸਿੰਘ ਸਾਹਿਬ ਜੀ,ਬਾਬਾ ਮਹਾਂ ਸਿੰਘ ਸਾਹਿਬ ਜੀ,ਭਾਈ ਮਨੀ ਸਿੰਘ ਸਾਹਿਬ ਜੀ,ਬਾਬਾ ਦੀਪ ਸਿੰਘ ਸਾਹਿਬ ਜੀ ਆਦਿ ਆਗਿਆਕਾਰੀ ਅਨੁਸਾਰੀ ਪਰਉਪਕਾਰੀ ਬ੍ਰਹਮ ਗਿਆਨੀ ਸੀਸ

ਵਾਰਨ ਵਾਲੇ ਅਤੇ ਧਰਮ ਹੇਤ ਪੁਰਜਾ ੨ ਕਟਾਉਣ ਵਾਲੇ ਬਨਾਉਣ ਲਈ,ਖ਼ਾਲਸਾ ਪੰਥ ਸਾਜ ਕੇ ਸਦਾ ਵਾਸਤੇ ਧਰਮ ਦੀ ਸਥਾਪਨਾ ਕਰਨ ਲਈ, ਚਾਰ ਸਾਹਿਬਜ਼ਾਦੇ ਮਾਤਾ ਪਿਤਾ ਅਤੇ ਤਮਾਮ ਸਿੰਘ ਸਿੰਘਣੀਆਂ, ਭਵਨ ਭੰਡਾਰ ਖ਼ਜ਼ਾਨੇ ਭਾਵ ਆਪਣਾ ਸ੍ਰਬੰਸ ਕੁਰਬਾਨ ਕਰਨ ਲਈ,ਅੰਮ੍ਰਿਤ ਰੂਪ ਕਥਾ ਕੀਰਤਨ ਲੰਗਰ ਭਜਨ ਸਿਮਰਨ ਵਾਹਿਗੁਰੂ ਮੰਤ੍ਰ ਦਾ ਪ੍ਰਵਾਹ ਚਲਾਉਣ ਲਈ, ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰੁ ਚੇਲਾ।ਅਨੁਸਾਰ ਗੁਰੂ ਹੁੰਦਿਆਂ,ਚੇਲੇ ਬਣ ਕੇ,ਗੁਰੂ ਚੇਲੇ ਦੀ ਏਕਤਾ ਜਨਾਉਣ ਲਈ,ਸ੍ਰੀ ਕੇਸਗੜ੍ਹ ਸਾਹਿਬ,ਸ੍ਰੀ ਪਟਨਾ ਸਾਹਿਬ,ਸ੍ਰੀ ਦਮਦਮਾ ਸਾਹਿਬ ਸ੍ਰੀ ਹਜ਼ੂਰ ਸਾਹਿਬ ਆਦਿ ਤਖ਼ਤ ਗੁਰਦੁਆਰੇ ਕਿਲ੍ਹੇ ਅਤੇ ਗੁਰੂ ਖ਼ਾਲਸਾ ਪੰਥ ਰਚਣ ਲਈ, ਗੁਰੂ ਨਾਨਕਸ਼ਾਹੀ ਸੰਮਤ ੨੦੭,੧੭੩੨ ਬਿ:ਨੂੰ ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ, ਪਰਮਪੂਜਨੀਕ ਸ੍ਰੀ ਅਕਾਲ ਬੁੰਗਾ ਸਾਹਿਬ ਜੀ ਵਿਖੇ,ਵਾਹਿਗੁਰੂ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੂੰ,ਗੁਰਤਾ ਤਿਲਕ ਦਿਤਾ ਗਿਆ ਸੀ।ਇਹ ਬੁੰਗਾ ਸਾਹਿਬ ਜੀ ਪਰਮਪੂਜਨੀਕ ਗੁਰਦੁਆਰਾ ਸੀਸ ਗੰਜ ਸਾਹਿਬ ਜੀ ਦੇ ਅਹਾਤੇ ਅੰਦਰ ਹਨ। ਪਰਮਪੂਜਨੀਕ ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਨੇ ਦਿੱਲੀ ਨੂੰ ਸ਼ਹੀਦੀ ਦੇਣ ਲਈ ਤੁਰਨ ਤੋਂ ਪਹਿਲਾਂ ਆਪ ਜੀ ਨੂੰ ਗੁਰਤਾ ਬਖ਼ਸ਼ੀ।ਬਾਬੇ ਬੁੱਢੇ ਸਾਹਿਬ ਜੀ ਦੀ ਸ਼ੁਭ ਬੰਸ 'ਚੋਂ ਸ੍ਰੀ ਬਾਬੇ ਰਾਮਕੁਇਰ ਸਾਹਿਬ(ਗੁਰਬਖ਼ਸ਼ ਸਿੰਘ)ਜੀ ਨੇ ਪੰਜ

ਪ੍ਰਕਰਮਾਂ ਕਰਕੇ ਮੱਥਾ ਟੇਕ ਚੰਦਨ ਕੇਸਰ ਘਸਾ ਕੇ,ਗੁਰਤਾ ਤਿਲਕ ਲਾਇਆ।ਅੱਜ ਆਪ ਜੀ ਦਾ ਗੁਰਤਾ ਬਿਰਾਜਮਾਨ ਗੁਰਪੁਰਬ ਸਤਿਸੰਗਤਾਂ ਮਨਾ ਰਹੀਆਂ ਹਨ।

੧੦. ਜੋਤੀ ਜੋਤਿ:- ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਜੀ! ਧੰਨ ਹਨ। ਹਿੰਦ ਦੀਆਂ ਬਹੂ ਬੇਟੀਆਂ ਦੀ ਪਤਿ ਦੀ ਰੱਖਿਆ ਕਰਕੇ,ਨਾਰਾਇਨ ਨਰਪਤਿ;ਨਮਸਕਾਰੈ॥ਐਸੇ ਗੁਰ ਕਉ.ਬਲਿ ਬਲਿ ਜਾਈਐ;ਆਪਿ ਮੁਕਤੁ,ਮੋਹਿ ਤਾਰੈ॥)ਅਪੁਨੇ ਸਤਿਗੁਰ ਕੈ ਬਲਿਹਾਰੈ॥)ਅਨਿਕ ਬਾਰ;ਗੁਰ ਕਉ ਬਲਿ ਜਾਉ॥)ਨਾਨਕ ਦਾਸ ਸਦਾ ਕੁਰਬਾਨੀ॥)ਜਉ ਤਨੁ ਚੀਰਹਿ;ਅੰਗਿ ਨ ਮੋਰਉ॥ਪਿੰਡੁ ਪਰੈ;ਤਉ.ਪ੍ਰੀਤਿ ਨ ਤੋਰਉ॥)ਜਉ ਤਉ;ਪ੍ਰੇਮ ਖੇਲਣ ਕਾ ਚਾਉ॥ਸਿਰੁ ਧਰਿ ਤਲੀ;ਗਲੀ ਮੇਰੀ ਆਉ॥ਇਤੁ ਮਾਰਗਿ;ਪੈਰੁ ਧਰੀਜੈ॥ਸਿਰੁ ਦੀਜੈ;ਕਾਣਿ ਨ ਕੀਜੈ॥)ਪਹਿਲਾ ਮਰਣੁ ਕਬੂਲਿ;ਜੀਵਣ ਕੀ ਛਡਿ ਆਸ॥ਹੋਹੁ ਸਭਨਾ ਕੀ ਰੇਣੁਕਾ;ਤਉ ਆਉ ਹਮਾਰੈ ਪਾਸਿ॥)ਗਗਨ ਦਮਾਮਾ ਬਾਜਿਓ;ਪਰਿਓ ਨੀਸਾਨੈ ਘਾਉ॥ਖੇਤੁ ਜੁ ਮਾਂਡਿਓ ਸੂਰਮਾ;ਅਬ ਜੂਝਨ ਕੋ ਦਾਉ॥੧॥ਸੂਰਾ ਸੋ ਪਹਿਚਾਨੀਐ;ਜੁ ਲਰੈ ਦੀਨ ਕੇ ਹੇਤ॥ਪੁਰਜਾ ਪੁਰਜਾ ਕਟਿ ਮਰੈ;ਕਬਹੂ ਨ ਛਾਡੈ ਖੇਤੁ॥) ਕਬੀਰ.ਮੁਹਿ ਮਰਨੇ ਕਾ ਚਾਉ ਹੈ;ਮਰਉ ਤ ਹਰਿ ਕੈ ਦੁਆਰ॥ਮਤ.ਹਰਿ ਪੂਛੈ ਕਉਨੁ ਹੈ;ਪਰਾ ਹਮਾਰੈ ਬਾਰ॥)ਗੁਰ ਅਪੁਨੇ ਊਪਰਿ;ਬਲਿ ਜਾਈਐ॥)ਤੂ ਚਉ ਸਜਣ ਮੈਡਿਆ;ਡੇਈ ਸਿਸੁ ਉਤਾਰਿ॥ਨੈਣ ਮਹਿੰਜੇ ਤਰਸਦੇ;ਕਦਿ ਪਸੀ ਦੀਦਾਰੁ॥)ਕਬੀਰ.ਜਉ ਤੁਹਿ ਸਾਧ ਪਿਰੰਮ ਕੀ;ਸੀਸੁ ਕਾਟਿ ਕਰਿ ਗੋਇ॥ਖੇਲਤ ਖੇਲਤ ਹਾਲ ਕਰਿ;ਜੋ ਕਿਛੁ ਹੋਇ ਤ ਹੋਇ॥)ਗੁਰ ਕਉ;ਕੁਰਬਾਨੁ ਜਾਉ ਹਾਂ॥ਅਨੁਸਾਰ ਪੰਜਾਂ ਪਿਆਰਿਆਂ ਪੰਜਾਂ ਮੁਕਤਿਆਂ ਆਦਿ ਬੇਅੰਤ ਪ੍ਰੇਮੀਆਂ ਦੇ ਸੀਸ ਲੈ ਕੇ,ਖ਼ਾਲਸਾ ਪੰਥ ਸਾਜ ਕੇ,ਅਜਮੇਰ ਸ਼ਾਹ ਵਰਗੇ ਕਬਰਾਂ 'ਚ ਪਏ ਮੁਰਦਿਆਂ ਨੂੰ ਦਲਾਂ ਦੇ ਮੋਹਰੀ,ਸਵਾ ੨ ਲੱਖ ਨਾਲ ਲੜਨ ਵਾਲੇ ਮੁਖੀ ਜਰਨੈਲ ਬਣਾ ਕੇ, ਜ਼ਫ਼ਰਨਾਮਾ ਭੇਜ ਕੇ, ਗੁਰੂ ਰਾਮਦਾਸ ਸਾਹਿਬ ਜੀ ਦੇ ਫਿਟਕਾਰੇ ਔਰੰਗੇ ਨੂੰ ਖ਼ਤਮ ਕਰਕੇ,ਸ੍ਰੀ ਦਮਦਮੇ ਸਾਹਿਬ ਜੀ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਚ ਕੇ,ਆਪਣੇ ਪਿਆਰੇ ਸਿੰਘਾਂ ਨੂੰ ਅਰਥ ਪੜ੍ਹਾ ਕੇ, ਸ੍ਰੀ ਹਜ਼ੂਰ ਸਾਹਿਬ ਜੀ ਵਿਖੇ,ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਬਖ਼ਸ਼ ਕੇ,ਤਕਰੀਬਨ ੩੨ ਸਾਲ ੧੧ ਮਹੀਨੇ ੨ ਦਿਨ ਗੁਰਤਾ ਕਰਕੇ,ਸੰਮਤ ੧੭੬੫ ਕੱਤਕ ਸ਼ੁਦੀ ਪੰਚਮੀ,੧੯ ਨਵੰਬਰ ੧੭੦੮ ਈ; ਨੂੰ ਜੋਤੀ ਜੋਤਿ ਸਮਾਏ,ਅੱਜ ਦੇ ਵੈਰਾਗਮਈ ਦਿਹਾੜੇ ਸਤਿਸੰਗਤਾਂ ਆਪ ਜੀ ਦਾ ਜੋਤੀ ਜੋਤਿ ਗੁਰਪੁਰਬ ਪ੍ਰੇਮ ਵੈਰਾਗ ਸਹਿਤ ਮਨਾ ਰਹੀਆਂ ਹਨ।ਯਥਾ:-ਜਿਉ ਜਲ ਮਹਿ;ਜਲੁ ਆਇ ਖਟਾਨਾ॥ਤਿਉ ਜੋਤੀ ਸੰਗਿ;ਜੋਤਿ ਸਮਾਨਾ॥ਮਿਟਿ ਗਏ ਗਵਨ;ਪਾਏ ਬਿਸ੍ਰਾਮ॥ਨਾਨਕ ਪ੍ਰਭ ਕੈ;ਸਦ ਕੁਰਬਾਨ॥ )ਹਰਿ ਕੇ ਸੰਗ;ਬਸੇ ਹਰਿ ਲੋਕ॥ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ;ਅਨਦ ਸਹਜ ਧੁਨਿ ਝੋਕ॥)ਸੂਰਜ ਕਿਰਣਿ ਮਿਲੇ;ਜਲ ਕਾ ਜਲੁ ਹੂਆ ਰਾਮ॥ਜੋਤੀ ਜੋਤਿ ਰਲੀ;ਸੰਪੂਰਨੁ ਥੀਆ ਰਾਮ॥)ਜਲ ਤਰੰਗੁ ਜਿਉ ਜਲਹਿ ਸਮਾਇਆ॥ਤਿਉ ਜੋਤੀ ਸੰਗਿ;ਜੋਤਿ ਮਿਲਾਇਆ ॥ਗੁਰਤਾ ਸਤਿਗੁਰੂ ਗ੍ਰੰਥ ਸਾਹਿਬ ਜੀ:-ਦਸਾਂ ਸਤਿਗੁਰਾਂ ਜੀ ਦੀ ਜਾਗਦੀ ਜੋਤਿ ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ

ਅਕਾਲ ਪੁਰਖੁ ਜੀ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ!ਧੰਨ ਹਨ।ਕੋਟਾਨ ਕੋਟਿ ਬ੍ਰਹਮੰਡਾਂ ਨੂੰ ਗੁਰਸ਼ਬਦ ਦੀ ਕਥਾ ਕੀਰਤਨ ਬਖ਼ਸ਼ ਕੇ ਉਧਾਰਨ ਲਈ,ਘਰ ੨ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਕਰਕੇ ਕਥਾ ਕੀਰਤਨ ਦੁਆਰਾ ਘਰਿ ਘਰਿ ਅੰਦਰਿ ਧਰਮਸਾਲ;ਹੋਵੈ ਕੀਰਤਨੁ ਸਦਾ ਵਿਸੋਆ॥ਅਨੁਸਾਰ ਘਰ ੨ ਨੂੰ ਧਰਮਸਾਲ ਬਨਾਉਣ ਲਈ,ਤਪਦੇ ਮਨਾ ਨੂੰ ਠਾਰਨ ਲਈ,ਆਪਣੇ ਗੁਰਸਿੱਖਾਂ ਗੁਰਮੁਖਾਂ ਸੰਤਾਂ ਭਗਤਾਂ ਨੂੰ ਸਦਾ ਗੁਰਸ਼ਬਦ ਦੇ ਦਰਸ਼ਨ ਬਖ਼ਸ਼ ਕੇ,ਨਿਹਾਲ ਕਰਨ ਲਈ,ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥ਅਨੁਸਾਰ ਗੁਰੂ ਪੰਥ ਜੀ ਦੀ ਮਹਾਨ ਸੇਵਾ ਕੁਰਬਾਨੀ 'ਤੇ ਲੂੰ ੨ ਕਰਕੇ ਪ੍ਰਸੰਨ ਹੋ ਕੇ ਗੁਰੂ ਪੰਥ ਜੀ ਨੂੰ ਨਾਮੁ ਦਾ ਖ਼ਜ਼ਾਨਾ ਬਖ਼ਸ਼ਿਆ।ਸਤਿ ਸੰਤੋਖ,ਦਇਆ ਨਿਮ੍ਰਤਾ ਹਲੀਮੀ ਗ੍ਰੀਬੀ ਸ਼ਹਿਨਸ਼ੀਲਤਾ ਖਿਮਾ ਧੀਰਜ ਧਰਮ ਵੀਚਾਰ ਜਤ ਸਤ ਸਹਜ ਬ੍ਰਹਮਗਿਆਨ ਪ੍ਰੇਮ ਇਕਾਗ੍ਰਤਾ ਪ੍ਰੇਮਾ-ਭਗਤੀ ਨਿਸ਼ਕਾਮਤਾ ਦ੍ਰਿੜਤਾ ਭਰੋਸਾ, ਰਜ਼ਾ ਮੰਨਣੀ ਸਮਾਧੀ ਆਦਿ ਬੇਅੰਤ ਸ਼ੁਭ ਗੁਣ ਬਖ਼ਸ਼ਣ ਲਈ,੧੭੬੫ ਬਿ: ਕੱਤਕ ਸ਼ੁਦੀ ਦੂਜ ਨੂੰ ਸ੍ਰੀ ਹਜ਼ੂਰ ਸਾਹਿਬ ਜੀ ਨਦੇੜ ਵਿਖੇ,ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ 'ਚ ਸ਼ਹੀਦ ਗੁਰਬਖਸ਼ ਸਿੰਘ ਸਾਹਿਬ ਜੀ,ਸ਼ਹੀਦ ਬਾਬਾ ਦੀਪ ਸਿੰਘ ਸਾਹਿਬ ਜੀ,ਪਿਆਰੇ ਧਰਮ ਸਿੰਘ ਸਾਹਿਬ ਜੀ,ਭਾਈ ਸੰਤੋਖ ਸਿੰਘ ਸਾਹਿਬ ਜੀ,ਭਾਈ ਹਰਿ ਸਿੰਘ ਜੀ ਡਾਇਰੀ ਬਾਜ ਆਦਿ ਪੰਜਾਂ ਪ੍ਰੇਮੀਆਂ ਨੂੰ ਖੜ੍ਹੇ ਕਰਕੇ,ਪੰਜ ਪੈਸੇ ਨਾਰੀਅਲ ਸ੍ਰੀ ਸਾਹਿਬ ਸੱਚੇ ਚਰਨ-ਕਮਲਾਂ 'ਚ ਰੱਖ ਕੇ ਪੰਜ ਪ੍ਰਕਰਮਾਂ ਕਰਕੇ,ਆਪ ਮੱਥਾ ਟੇਕਿਆ,ਸਭ ਸਤਿਸੰਗਤ ਜੀ ਤੋਂ ਟਿਕਾਇਆ। ਹੁਕਮ ਕੀਤਾ,"ਅੱਜ ਤੋਂ ਦਸਾਂ

ਸਤਿਗੁਰਾਂ ਜੀ ਦੀ ਜਾਗਦੀ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਜਾਨਣਾ,ਜੋ ਦਾਸ ਦੇ ਦਰਸ਼ਨ ਕਰਨਾ ਚਾਹੇ,ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਦਰਸ਼ਨ ਕਰੇ।ਜੋ ਸ਼ੁਭ ਕਾਮਨਾ ਹੋਵੇ,ਓਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਗੇ ਅਰਦਾਸਿ ਕਰਕੇ ਪ੍ਰਾਪਤ ਕਰੇ।ਹੁਣ ਤੋਂ ਬਾਅਦ ਜੁੱਗੋ ਜੁੱਗ ਅਟੱਲ ਗੁਰਤਾ ਬਿਰਾਜਮਾਨ ਰਹਿਣਗੇ।ਅੱਜ ਤੋਂ ਸਾਰਾ ਪੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਕਰ ਦਿਤਾ ਹੈ। ਸਾਰੀ ਸਤਿਸੰਗਤ ਪ੍ਰੇਮ ਭੇਟਾ ਦੇਵੋ ਮੱਥਾ ਟੇਕੋ।"

੧੩.ਵਾਹਿਗੁਰੂ॥ਅੰਮ੍ਰਿਤ ਛਕਾਉਣ ਵਾਲਿਆਂ ਦੀ ਅਪਣੀ ਸ਼ੁੱਧਾਈ ਤੋਂ ਪਹਿਲਾਂ ਅਰਦਾਸ:-ਧੰਨ ੨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਸਤਿਗੁਰੂ ਗ੍ਰੰਥ ਸਾਹਿਬ ਜੀਓ! ਆਪ ਜੀ ਦੀ ਅਪਾਰ ਕ੍ਰਿਪਾ ਦਾ ਸਦਕਾ,ਅੰਮ੍ਰਿਤ ਦਾ ਬਾਟਾ ਤਿਆਰ ਕਰਨ ਲਈ ਪੰਜ ਸਿੰਘਾਂ ਅਤੇ ਗ੍ਰੰਥੀ ਸਿੰਘ ਜੀ ਦੀ ਸ਼ੁੱਧਾਈ ਕਰਨ ਦੀ ਅਰਦਾਸ ਹੈ ਜੀ।

੧੪.ਅੰਮ੍ਰਿਤ ਛਕਾਉਣ ਵਾਲਿਆਂ ਦੀ ਸ਼ੁੱਧਾਈ ਮਗਰੋਂ ਅਰਦਾਸ:-ਪੰਜਾਂ ਸਿੰਘਾਂ ਅਤੇ ਗ੍ਰੰਥੀ ਸਿੰਘ ਜੀ ਦੀ ਸ਼ੁੱਧਾਈ ਕੀਤੀ ਗਈ ਹੈ।ਭੁੱਲ ਚੁੱਕ ਦੀ ਮੁਆਫ਼ੀ ਬਖ਼ਸ਼ਣੀ।ਅੰਮ੍ਰਿਤ ਛਕਣ ਵਾਲਿਆਂ ਦੀ ਸ਼ੁੱਧਾਈ ਆਰੰਭ ਕਰਨ ਦੀ ਅਰਦਾਸ ਹੈ ਜੀ।

੧੫.ਅੰਮ੍ਰਿਤ ਸੰਚਾਰ ਪ੍ਰਕਰਣ 'ਚ ਖੋਲ ਕੇ ਅੰਮ੍ਰਿਤ ਦੀਆਂ ਅਰਦਾਸਾਂ ਪੜ੍ਹੋ ਜੀ। ਅੰਮ੍ਰਿਤ ਛਕਣ ਵਾਲਿਆਂ ਦੀ ਸ਼ੁੱਧਾਈ ਮਗਰੋਂ,ਅੰਮ੍ਰਿਤ ਤਿਆਰ ਕਰਨ ਦੀ ਅਰਦਾਸ:-ਹੇ ਸੱਚੇ ਪਾਤਿਸਾਹ

ਜੀ! ਅੰਮ੍ਰਿਤ ਛਕਣ ਵਾਲਿਆਂ ਦੀ ਸ਼ੁੱਧਾਈ ਕੀਤੀ ਗਈ ਹੈ।ਸੇਵਾ ਕਰਦਿਆਂ ਭੁੱਲਾਂ ਦੀ ਮੁਆਫ਼ੀ ਬਖ਼ਸ਼ਣੀ। ਅੰਮ੍ਰਿਤ ਤਿਆਰ ਕਰਨ ਦੀ,ਸਾਰੀ ਸਮੱਗ੍ਰੀ ਆਪ ਜੀ ਦੇ ਚਰਨ ਕਮਲਾਂ 'ਚ ਹਾਜ਼ਰ ਹੈ।ਅੰਮ੍ਰਿਤ ਦਾ ਬਾਟਾ ਤਿਆਰ ਕਰਨ ਵਾਸਤੇ ਅਰਦਾਸਿ ਹੈ ਜੀ।ਆਪਣੇ ਬਚਨਾਂ ਅਨੁਸਾਰ,ਪੰਜਾਂ ਪਿਆਰਿਆਂ 'ਚ ਪ੍ਰਵੇਸ਼ ਹੋ ਕੇ, ਸ਼ੁੱਧ ਬਾਣੀ ਪੜ੍ਹਾ ਕੇ,ਸ਼ਰਧਾ ਪ੍ਰੇਮ ਇਕਾਗ੍ਰਤਾ ਸਹਿਤ ਅੰਮ੍ਰਿਤ ਦਾ ਬਾਟਾ ਤਿਆਰ ਕਰਾਉ ਜੀ।ਅਰਦਾਸ ਮਗਰੋਂ ਹੁਕਮਨਾਮਾ ਲੈਣਾ ਜੀ।

੧੬.ਅੰਮ੍ਰਿਤ ਤਿਆਰ ਕਰਕੇ ਅਰਦਾਸਿ:- ਆਪ ਜੀ ਦੇ ਪੰਜਾਂ ਪਿਆਰਿਆਂ ਨੇ ਪਰਮਪਵਿੱਤ੍ਰ ਅੰਮ੍ਰਿਤ ਗੁਰਬਾਣੀ ਪੜ੍ਹ ਕੇ ਅੰਮ੍ਰਿਤ ਤਿਆਰ ਕੀਤਾ ਹੈ। ਬਾਣੀ ਪੜ੍ਹਦਿਆਂ ਲਗ ਕੰਨਾ ਵੱਧ ਘੱਟ ਲੱਗੇ ਦੀ ਸਦਾ ਮੁਆਫ਼ੀ ਬਖ਼ਸ਼ਣੀ।ਅੰਮ੍ਰਿਤ 'ਚ ਆਪਣੀ ਆਕਰਖਣ ਸ਼ਕਤੀ ਭਰ ਕੇ,ਅੰਮ੍ਰਿਤ ਛਕਣ ਵਾਲਿਆਂ ਦਾ ਜਨਮ ਮਰਣ ਮੇਟੋ। ਧਰਮ ਕ੍ਰਿਤ,ਭਜਨ ਸਿਮਰਨ ਨਿੱਤਨੇਮ ਖਿਮਾ ਸ਼ਾਂਤੀ ਪ੍ਰੇਮ ਬਖ਼ਸ਼ ਕੇ ਨਿਹਾਲ ਕਰੋ।ਨਾਨਕ ਨਾਮੁ ਚੜਦੀ ਕਲਾ॥ਤੋਂ ਮਗਰੋਂ ਬਾਟਾ ਸੁਨੈਹਰੇ 'ਤੇ ਰੱਖ ਕੇ,ਗੁਰ ਫ਼ਤੇਹ,ਜੈਕਾਰਾ ਗਜਾਉਣਾ।

੧੭.ਅੰਮ੍ਰਿਤ ਛਕਾਉਣ ਮਗਰੋਂ ਅਰਦਾਸਿ:-ਆਪ ਜੀ ਦੀ ਸਾਜੀ ਸ੍ਰਿਸ਼ਟੀ 'ਚੋਂ ਮਾਈ ਭਾਈ ਨੇ ਪਰਮਪਵਿੱਤ੍ਰ ਅੰਮ੍ਰਿਤ ਛਕਿਆ ਹੈ। ਛੇਆਂ ਸਿੰਘਾਂ ਦੀ ਸ਼ੁੱਧਾਈ ਕਰਦਿਆਂ, ਬਾਣੀ ਪੜ੍ਹਦਿਆਂ, ਅੰਮ੍ਰਿਤ ਅਭਿਲਾਖੀਆਂ ਦੀ ਸ਼ੁੱਧਾਈ ਸਮੁੱਚੀ ਸੇਵਾ ਕਰਦਿਆਂ, ਹੋਈਆਂ ਭੁੱਲਾਂ ਦੀ ਮੁਆਫ਼ੀ ਬਖ਼ਸ਼ਣੀ।ਕ੍ਰਿਪਾ ਕਰਕੇ ਅੰਮ੍ਰਿਤ ਛਕਣ ਵਾਲੇ ਪ੍ਰੇਮੀਆਂ ਦਾ ਜੰਮਣ ਮਰਨ ਮੇਟਣਾ ਜੀ।ਅੰਮ੍ਰਿਤ ਵੇਲੇ ਇਸ਼ਨਾਨ,ਨਿੱਤਨੇਮ ਸਿਮਰਨ ਗੁਰਬਾਣੀ ਦਾ ਸ਼ੁੱਧ ਉਚਾਰਣ,ਕਥਾ ਕੀਰਤਨ ਪ੍ਰੇਮ ਗੁਰੂ ਸੇਵਾ ਸਿੱਖੀ ਇਕਾਗ੍ਰਤਾ ਬਖ਼ਸ਼ ਕੇ,ਚੌਰਾਸੀ ਮੇਟਣੀ ਜੀ।ਦੇਗ਼ ਹਾਜ਼ਰ ਹੈ। ਜੈਕਾਰਾ ਗੁਰ ਫ਼ਤੇਹ।

੧੮.ਲੰਗਰ ਛਕਣ ਮਗਰੋਂ ਅਰਦਾਸਿ:-ਸਲੋਕ ਮਃ੫॥ਜਾਚਕੁ ਮੰਗੈ ਦਾਨੁ;ਦੇਹਿ ਪਿਆਰਿਆ॥ ਦੇਵਣਹਾਰੁ ਦਾਤਾਰੁ;ਮੈ ਨਿਤ ਚਿਤਾਰਿਆ॥ਨਿਖੁਟਿ ਨ ਜਾਈ ਮੂਲਿ;ਅਤੁਲ ਭੰਡਾਰਿਆ॥ਨਾਨਕ ਸਬਦੁ ਅਪਾਰੁ;ਤਿਨਿ ਸਭੁ ਕਿਛੁ ਸਾਰਿਆ॥੧॥)ਜਿਸ ਦਾ ਦਿਤਾ ਖਾਵਣਾ;ਤਿਸੁ ਕਹੀਐ ਸਾਬਾਸਿ॥ਨਾਨਕ ਹੁਕਮੁ ਨ ਚਲਈ;ਨਾਲਿ ਖਸਮ ਚਲੈ ਅਰਦਾਸਿ॥੨੨॥ਧੰਨ ੨ ਸਤਿਗੁਰੂ ਨਾਨਕ ਦੇਵ ਸਤਿਗੁਰੂ ਗ੍ਰੰਥ ਸਾਹਿਬ ਜੀ! ਆਪ ਜੀ ਦੇ ਭੰਡਾਰਿਉਂ ਪ੍ਰਸ਼ਾਦਿ ਛਕਿਆ,ਭੰਡਾਰੇ ਭਰਪੂਰ,ਟਹਿਲ ਭਾਵਨੀ ਪ੍ਰੇਮੀਆਂ ਦੀ ਲੇਖੇ ਲਾਉਣੀ, ਸਿਦਕ ਭਰੋਸਾ ਨਾਮੁ ਦਾਨ ਭਜਨ ਸਿਮਰਨ ਨਿੱਤਨੇਮ ਪ੍ਰੇਮ ਬਖ਼ਸ਼ਣਾ। ਕਮਾਈ 'ਚ ਬਰਕਤ ਵਾਧਾ ਕਰਨਾ ਜੀ।ਦਰਗਾਹੋਂ ਰਸਦਾਂ ਭੇਜਣੀਆਂ ਜੀ।ਲੋਹ ਲੰਗਰ ਤਪਦੇ ਰਹਿਣ।ਖ਼ਾਲਸੇ ਛਕਦੇ ਛਕਾਉਂਦੇ ਰਹਿਣ।ਵਾਹਿਗੁਰੂ ਨਾਮੁ ਚਿੱਤ ਆਵੇ।ਧੰਨ ਧੰਨ ਸਤਿਗੁਰੂ, ਨਾਨਕ ਨਾਮੁ ਚੜ੍ਹਦੀ ਕਲਾ॥ ਤੇਰੇ ਭਾਣੇ;ਸ੍ਰਬੱਤ ਦਾ ਭਲਾ॥

੧੯.ਸ੍ਰੀ ਗੁਟਕੇ ਸਾਹਿਬ ਜੀ ਦੀ ਬੇਅਦਬੀ ਤੋਂ ਅਰਦਾਸਿ:- ਹੇ ਧੰਨ ੨ ਗੁਰੂ ਗ੍ਰੰਥ ਸਾਹਿਬ ਮਹਾਰਜ ਜੀ!ਦਾਸਨ ਦਾਸ ਤੋਂ ਆਪ ਜੀ ਦੀ ਬਾਣੀ ਦੀ ਬਿਅਦਬੀ ਹੋਈ ਹੈ, ਦਾਸਨ

ਦਾਸ ਸਤਿਸੰਗਤ ਜੀ ਦੇ ਜੋੜੇ ਝਾੜੇਗਾ, ਜੂਠੇ ਭਾਂਡੇ ਮਾਂਜੇਗਾ, ਇੱਕ ਸੁਖਮਨੀ ਸਾਹਿਬ ਜੀ ਦਾ ਅੰਮ੍ਰਿਤ ਪਾਠ ਕਰੇਗਾ ਜੀ। ਕ੍ਰਿਪਾ ਕਰਨੀ,ਅੱਗੇ ਤੋਂ ਇਹ ਭੁੱਲ ਨ ਹੋਵੇ ਜੀ।

੨੦.ਨੱਗਰ ਕੀਰਤਨ ਆਰੰਭ ਅਰਦਾਸਿ:-ਹੇ ਗੁਰਬਾਣੀ ਕਥਾ ਕੀਰਤਨ ਦੇ ਦਾਤੇ ਸਤਿਗੁਰੂ ਸਾਹਿਬ ਜੀਓ!ਆਪ ਜੀ ਦੇ ਪਰਮਪਵਿੱਤ੍ਰ ਅਵਤਾਰ ਗੁਰਪੁਰਬ ਦੀ ਮਹਾਨ ਖ਼ੁਸ਼ੀ 'ਚ ਨੱਗਰ ਕੀਰਤਨ ਦੀ ਤਿਆਰੀ ਹੈ। ਹਰ ਤਰ੍ਹਾਂ ਕਰਕੇ ਸਹਾਇਤਾ ਰੱਖਿਆ ਕਰਨੀ। ਸੇਵਕਾਂ ਨੂੰ ਪੂਰਨ ਪ੍ਰੇਮ ਅਦਬ ਸਤਿਕਾਰ ਬਖ਼ਸ਼ਣਾ। ਧੰਨ ਸਤਿਗੁਰੂ ਗ੍ਰੰਥ ਸਾਹਿਬ ਜੀ,ਆਪ ਜੀ ਨੂੰ ਨੱਗਰ ਕੀਰਤਨ ਲਈ ਲਿਜਾਣ ਲਈ ਕਮਰਕਸੇ ਲਾਏ ਗਏ ਹਨ,ਪਰਮਪਵਿੱਤ੍ਰ ਦਰਸ਼ਨ ਸਦਾ ਲਈ ਬਖ਼ਸ਼ ਕੇ ਨਿਹਾਲ ਕਰੋ ਜੀ।

੨੧.ਨੱਗਰ ਕੀਰਤਨ ਵਾਪਸੀ ਅਰਦਾਸਿ:-ਹੇ ਕੋਟਾਨ ਕੋਟਿ ਸੂਰਜਾਂ ਚੰਦ੍ਰਮਿਆਂ ਤਾਰਿਆਂ ਦੇ ਪ੍ਰਕਾਸ਼ਕ ਸਤਿਗੁਰੂ ਨਾਨਕ ਦੇਵ ਸਾਹਿਬ ਜੀ! ਆਪ ਜੀ ਦੇ ਪਰਮਪਵਿੱਤ੍ਰ ਅਵਤਾਰ ਧਾਰਨ ਦੀ ਬੜੀ ਭਾਰੀ ਖ਼ੁਸ਼ੀ 'ਚ ਨੱਗਰ ਕੀਰਤਨ ਹੋਇਆ ਹੈ,ਰਸਤੇ 'ਚ ਹੋਈਆਂ ਭੁੱਲਾਂ ਦੀ ਅਣਜਾਣ ਬੱਚੇ ਸਮਝ ਕੇ,ਮੁਆਫ਼ੀ ਬਖ਼ਸ਼ਣੀ। ਸ਼ਰਧਾ ਪ੍ਰੇਮ ਇਕਾਗ੍ਰਤਾ ਅਦਬ ਸਤਿਕਾਰ ਸਹਿਤ ਸ਼ੁਭ ਸੇਵਾ ਕਰਨ ਦਾ ਬਲ ਬਖ਼ਸ਼ਣਾ। ਰਾਗੀ ਢਾਡੀ ਪ੍ਰਚਾਰਕਾਂ ਤੋਂ ਆਪ ਜੀ ਦਾ ਜਸ ਗਾਉਂਦਿਆਂ ਸੁਣਾਉਂਦਿਆਂ ਹੋਈਆਂ ਭੁੱਲਾਂ ਦੀ ਮੁਆਫ਼ੀ ਬਖ਼ਸ਼ਣੀ। ਜਿਨ੍ਹਾਂ ਪ੍ਰੇਮੀਆਂ ਨੇ ਭੇਟਾ ਸੇਵਾ ਕੀਤੀ ਹੈ, ਸਭ ਨੂੰ ਸਿੱਖੀ ਸਿਦਕ ਪ੍ਰੇਮ ਭਰੋਸਾ,ਸੇਵਾ ਦਾ ਉਤਸ਼ਾਹ ਬਲ ਫ਼ਲ ਬਖ਼ਸ਼ਣਾ। ਸ੍ਰਬੱਤ ਸਾਧਸੰਗਤ ਜੀ ਵੱਲੋਂ ਰੋਮ ੨ ਕਰਕੇ,ਆਪ ਜੀ ਦਾ ਕੋਟਾਨ ਕੋਟਿ ਧੰਨਵਾਦ ਹੈ, ਜੋ ਆਪ ਜੀ ਨੇ ਮਹਾਨ ਕ੍ਰਿਪਾ ਕਰਕੇ ਨੱਗਰ 'ਚ
ਸੱਚੇ ਚਰਨ-ਕਮਲ ਪਾ ਕੇ ਨੱਗਰ ਨੂੰ ਪਵਿੱਤ੍ਰ ਕੀਤਾ ਹੈ ਜੀ।

੨੨.ਵਾਹਿਗੁਰੂ ਮਹੱਲੇ ਛੇਵੇਂ ਜੀ ਦੇ ਜੋੜੇ ਸਾਹਿਬ ਜੀ ਸਾਹਮਣੇ ਅਰਦਾਸਿ:-{ਨੱਗਰ ਸੁਧਾਰ(ਲੁਧਿਆਣਾ)ਵਿਖੇ,ਬਾਬਾ ਪ੍ਰੇਮਾ(ਜਵੰਦਾ)ਜੀ ਰੋਮਿ ੨ ਕਰਕੇ,ਅਥਾਹ ਗੁਰੂ ਪ੍ਰੇਮ 'ਚ ਲੀਣ,ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘੋੜੇ ਦੇ ਪਿੱਛੇ ੨ ਨੰਗੇ ਪੈਰੀਂ ਭੱਜੇ ਆਉਂਦੇ ਸਨ। !ਕੰਡੇ ਲੱਗਣੇ ਕਰਕੇ ਲਹੂ ਵਗਦਾ ਦੇਖ ਕੇ,ਪੂਰਨ ਗੁਰੂਜੀ ਨੇ ਆਪਣਾ ਜੋੜਾ ਲਾਹ ਕੇ ਬਖ਼ਸ਼ ਦਿਤਾ। ਅਥਾਹ ਗੁਰੂ ਪ੍ਰੇਮ 'ਚ ਲੀਣ,ਧੰਨ ਬਾਬਾ ਜੀ ਨੇ ਕੰਡਿਆਂ ਦੀ ਪ੍ਰਵਾਹ ਨ ਕਰਦਿਆਂ,ਜੋੜਾ ਸਾਹਿਬ ਜੀ ਆਪਣੇ ਸਿਰ 'ਤੇ ਸਜਾ ਲਏ,ਧੰਨ ਪ੍ਰੇਮ ਧੰਨ ਸਿੱਖੀ। ਪੂਰਨ ਗੁਰੂਜੀ ਨੇ ਅਥਾਹ ਗੁਰੂ ਪ੍ਰੇਮ 'ਚ ਲੀਣ ਦੇਖ ਕੇ,ਸ਼ੁਭ ਵਰ ਬਖ਼ਸ਼ੇ,"ਵਾਹੁ ਵਾਹੁ ਭਾਈ ਸਿੱਖਾ!ਧੰਨ ਪ੍ਰੇਮ!ਸ਼ੁਭ ਕਾਮਨਾ ਪੂਰੀਆਂ ਹੋਣਗੀਆਂ।"}ਪੰਜਿ ਪਿਆਲੇ ਪੰਜ ਪੀਰ;ਛਠਮੁ ਪੀਰੁ ਬੈਠਾ ਗੁਰੁ ਭਾਰੀ। ਅਰਜਨ ਕਾਇਆ ਪਲਟਿ ਕੈ;ਮੂਰਤਿ ਹਰਗੋਬਿੰਦ ਸਵਾਰੀ। ਚਲੀ ਪੀੜੀ ਸੋਢੀਆ;ਰੂਪੁ ਦਿਖਾਵਣਿ ਵਾਰੋ ਵਾਰੀ। ਦਲ ਭੰਜਨ ਗੁਰੁ ਸੂਰਮਾ,ਵਡ ਜੋਧਾ ਬਹੁ ਪਰਉਪਕਾਰੀ। ਹੇ ਕੋਟਾਨ ਕੋਟਿ ਬ੍ਰਹਮੰਡਾਂ ਦੇ ਮਾਲਕ,ਕੋਟਾਨ ਕੋਟਿ ਸੂਰਜਾਂ ਦੇ ਪ੍ਰਕਾਸ਼ਕ,ਛੱਤ੍ਰੀ ਧਰਮ ਨੂੰ ਪ੍ਰਗਟ ਕਰਨ ਵਾਲੇ,ਇੱਕ ੨ ਬੀਰ ਬਹਾਦਰ ਸਿੱਖ ਨੂੰ,ਸਵਾ ੨ ਲੱਖ ਨਾਲ ਲੜਾਉਣ ਵਾਲੇ,ਚੰਦੂ ਦੇ ਨੱਕ 'ਚ ਨਕੇਲ ਪਾਉਣ

ਵਾਲੇ,ਦੁਸ਼ਟ ਅਹੰਕਾਰੀਆਂ ਨੂੰ ਧਰਮ-ਯੁੱਧ 'ਚ ਖਪਾਉਣ ਵਾਲੇ,ਸਤਿਗੁਰੂ ਹਰਿਗੋਬਿੰਦ ਸਾਹਿਬ ਜੀ!ਆਪ ਜੀ ਦਾ ਰੋਮ ੨ ਦੀ ਰਸਨਾ ਕਰਕੇ ਕੋਟਾਨ ਕੋਟਿ ਧੰਨਵਾਦ ਹੈ,ਜੋ ਆਪ ਜੀ ਨੇ ਬਾਬੇ ਪ੍ਰੇਮੇ(ਜਵੰਦੇ)ਜੀ ਨੂੰ ਆਪਣੇ ਜੋੜਾ ਸਾਹਿਬ ਜੀ ਬਖ਼ਸ਼ੇ।ਧੰਨ ਬਾਬਾ ਜੀ ਨੇ ਸਿਰ 'ਤੇ ਰੱਖ ਲਏ,ਧੰਨ ਪ੍ਰੇਮ ਧੰਨ ਸਿੱਖੀ।ਘਰ ਵਾਲੇ ਪ੍ਰੇਮੀਆਂ ਨੇ ਆਪਜੀ ਦੀ ਮਹਾਨ ਖ਼ੁਸ਼ੀ ਲੈਣ ਲਈ,ਆਪਣੇ ਘਰ ਨੂੰ ਪਵਿੱਤ੍ਰ ਕਰਨ ਲਈ,ਆਪ ਜੀ ਦੇ ਸ੍ਰੀ ਜੋੜਾ ਸਾਹਿਬ ਜੀ ਪੂਰਨ ਅਦਬ ਸਤਿਕਾਰ ਸਹਿਤ,ਆਪਣੇ ਘਰੇ ਲਿਆਂਦੇ ਹਨ।ਸੇਵਕਾਂ ਦੀ ਸੇਵਾ ਪ੍ਰੇਮ ਭੇਟਾ ਪ੍ਰਵਾਨ ਕਰਨੀ।ਆਪਣੇ ਬਖ਼ਸ਼ੇ ਵਰਾਂ ਅਨੁਸਾਰ ਰਹਿਤ ਮਰਯਾਦਾ ਸਿੱਖੀ ਨਿੱਤਨੇਮ ਪ੍ਰੇਮ ਨਾਮੁ ਇਸ਼ਨਾਨ ਅੰਮ੍ਰਿਤ ਵੇਲੇ ਦਾ ਜਾਗਣਾ ਬਖ਼ਸ਼ਣਾ,ਗੁਰਮਤਿ ਅਨੁਸਾਰ ਸ਼ੁਭ ਕਾਮਨਾਂ ਪੂਰੀਆਂ ਕਰਨੀਆਂ ਜੀ।

ਵਿਆਪਕ ਬ੍ਰਹਮ ਅਜਪਾ ਜਾਪ ਵਾਹਿਗੁਰੂ ਜੀ,ਕੋਟਾਨ ਕੋਟਿ ਸੂਰਜਾਂ ਚੰਦ੍ਰਮਿਆਂ ਤਾਰਿਆਂ ਬਿਜਲੀਆਂ ਅਗਨੀਆਂ ਟਿਟਿਆਣਿਆਂ ਦੇਹਾਂ ਨੂੰ ਹਰ ਵੇਲੇ ਆਪਣਾ ਪ੍ਰਕਾਸ਼ ਦੇ ਰਹੇ ਹਨ।ਸ਼ੁਭ ਗੁਣਾਂ ਦੀਆਂ ਅਨਤ ਕਲਾਂ ਦੇ ਅਸੰਖ ਪ੍ਰਕਾਸ਼ ਸਰੂਪ ਅਜਪਾ ਜਾਪ ਪੂਰਨ ਬ੍ਰਹਮ ਜੀ,ਆਪ [1]ਸੁਤੇ ਪ੍ਰਕਾਸ਼ ਸਰੂਪ,ਸਾਰਿਆਂ ਅਕਾਰਾਂ ਦਾ ਅਧਾਰ ਅਤੇ ਆਪ ਵਿਸਮਾਦ [2]ਨਿਰਾਧਾਰ ਨਿਰਲੇਪ ਹਨ।ਐਸੇ [3]ਵਿਸਮਾਦ ਵਾਹਿਗੁਰੂ ਜੀ ਦਾ ਕੋਟਾਨ ਕੋਟਿ ਰਸਨਾਂ ਕਰਕੇ,ਕੋਟਾਨ ਕੋਟਿ ਧੰਨਵਾਦ ਹੈ,ਜਿਨ੍ਹਾਂ ਨੇ ਪਰਮਪੂਜਨੀਕ ਸੱਚੇ ਸਤਿਗੁਰੂ ਪ੍ਰਭੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਸੁੰਦਰ ਸ਼ੁਭ ਸੱਚਾ ਅਵਤਾਰ ਧਾਰ ਕੇ,ਸ੍ਰਬੱਤ ਦਾ ਭਲਾ ਕੀਤਾ ਹੈ।ਯਥਾ:-ਭਲਾ ਭਲਾ; ਭਲਾ ਤੇਰਾ ਰੂਪ॥ਅਤਿ ਸੁੰਦਰ ਅਪਾਰ ਅਨੂਪ॥ਸ਼ਹੀਦਾਂ ਦੇ ਸਿਰਤਾਜ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਵਾਹਿਗੁਰੂ ਮਹੱਲੇ ਪਹਿਲੇ ਜੀ ਦੇ ਸਨਮੁਖ ਫ਼ੁਰਮਾਉਂਦੇ ਹਨ:-ਹੇ ਸਮ੍ਰੱਥ ਪ੍ਰਭੂ ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀਓ!(ਤੇਰਾ)ਆਪ ਜੀ ਦਾ(ਅਪਾਰ)ਪਾਰਾਵਾਰ ਤੋਂ ਰਹਿਤ (ਅਤਿ)ਅਤਿਅੰਤ ਸੁੰਦਰ ਸਰੂਪ,(ਅਨੂਪ)ਉਪਮਾ ਰਹਿਤ ਹੈ,ਭਾਵ ਇਤਨਾ ਸੁੰਦਰ ਸਰੂਪ ਹੈ, ਕਿ ਉਪਮਾ ਹੋ ਹੀ ਨਹੀਂ ਸਕਦੀ, ਕਿਉਂ ਜੋ ਆਪ ਜੀ ਦਾ ਵਿਸਮਾਦ ਨੂਰਾਨੀ (ਰੂਪ) ਸਰੂਪ, ਮਨ ਕਰਕੇ ਸ੍ਰਬੱਤ ਦਾ ਭਲਾ, ਗੁਰਬਾਣੀ ਉਚਾਰ ਕੇ ਸ੍ਰਬੱਤ ਦਾ ਭਲਾ, ਰੋਮ ੨ ਕਰਕੇ ਸ੍ਰਬੱਤ ਦਾ ਭਲਾ ਸਦਾ ਕਰਨ ਵਾਲਾ ਹੈ। ਵਾ ਆਪ ਜੀ ਦਾ ਸਰੂਪ ਪਿੱਛੇ ਭੀ ਸ੍ਰਬੱਤ ਦਾ ਭਲਾ ਕਰਨ ਵਾਲਾ ਸੀ,ਵਰਤਮਾਨ ਸਮੇਂ 'ਚ ਭੀ ਸਭ ਦਾ ਭਲਾ ਕਰਨ ਵਾਲਾ ਹੈ ਅਤੇ ਆਉਣ ਵਾਲੇ ਸਮੇਂ ਨੂੰ ਭੀ ਸ੍ਰਬੱਤ ਦਾ ਭਲਾ ਕਰੇਗਾ।

੨੩.ਧੰਨ ੩ ਅਜਪਾ ਜਾਪ ਵਾਹਿਗੁਰੂ ਗੁਰੂ ਨਾਨਕ ਦੇਵ ਸਾਹਿਬ ਜੀ! ਆਪ ਜੀ ਨੇ ਮਹਾਨ ਕ੍ਰਿਪਾ ਕਰਕੇ,ਪਰਮ ਪਵਿੱਤ੍ਰ ਗੁਰੂ ਮਰਯਾਦਾ ਦੇ ਜੋ ੨ ਭੀ ਸ਼ੁਭ ਨਿਯਮ ਘੜੇ ਹਨ, ਉਨ੍ਹਾਂ ਨੂੰ ਆਪ ਕਮਾ ਕੇ,ਸਦਾ ਲਈ ਸ੍ਰਬੱਤ ਦਾ ਭਲਾ ਕੀਤਾ ਹੈ।ਇਸੇ ਤਰ੍ਹਾਂ ਸ੍ਰਬੱਤ ਦੇ ਭਲੇ ਲਈ ਪਰਮਪੂਜਨੀਕ ਅਰਦਾਸਿ ਦੀ ਪਰਮ ਉੱਚੀ ਸੁੱਚੀ ਸ਼ੁਭ ਸੱਚੀ ਮਰਯਾਦਾ ਕਾਇਮ ਕੀਤੀ ਹੈ।ਆਪ ਜੀ,ਵਿਛੁੜੇ ਦੁਖੀ ਸਰਬ ਜੀਆਂ ਨੂੰ ਬਖ਼ਸ਼ਾਉਣ ਲਈ,ਵਾਹਿਗੁਰੂ ਜੀ ਦੇ ਸਨਮੁਖ

ਵਿਸਮਾਦ ਅਰਦਾਸਿ ਕਰ ਰਹੇ ਹਨ:-ਤੇਰੇ ਜੀਅ;ਜੀਆ ਕਾ ਤੋਹਿ॥ਕਿਤ ਕਉ; ਸਾਹਿਬ ਆਵਹਿ ਰੋਹਿ॥ਤੂੰਹੀ ਤੂੰਹੀ ਤੂੰਹੀ ਹੇ ਪਿਆਰੇ ਅਕਾਲ ਪੁਰਖ ਜੀ!ਜੀਅ (ਤੇਰੇ) ਆਪ ਜੀ ਦੇ ਹਨ।ਜੀਆ(ਕਾ) ਦੇ(ਤੋਹਿ)ਆਪ ਜੀ ਸੁਆਮੀ ਹੋਂ ਜੀ।ਹੇ(ਸਾਹਿਬ)ਮਾਲਕ ਵਾਹਿਗੁਰੂ ਜੀ!ਆਪ ਜੀ(ਕਉ)ਨੂੰ,(ਕਿਤ)ਕਿਸ ਲਈ ਇਨ੍ਹਾਂ ਜੀਆਂ ਤੇ(ਰੋਹਿ)ਗੁੱਸਾ (ਆਵਹਿ)ਆਉਂਦਾ ਹੈ,ਜੋ ਸਦਾ ੨ ਹੀ ਭੁੱਲਣਹਾਰ ਹਨ।ਆਪ ਜੀ ਪਾਰਵਾਰ ਤੋਂ ਰਹਿਤ ਢੰਗਾਂ ਨਾਲ,ਇਨ੍ਹਾਂ ਦੀ ਰੱਖਿਆ ਕਰਨ ਵਾਲੇ ਹੋਂ।ਯਥਾ:-ਸਦਾ ਸਦਾ ਇਹੁ ਭੂਲਨਹਾਰੁ॥ ਨਾਨਕ ਰਾਖਨਹਾਰੁ ਅਪਾਰੁ॥)ਜੇ ਤੂ ਸਾਹਿਬ ਆਵਹਿ ਰੋਹਿ॥ਤੂ ਓਨਾ ਕਾ ਤੇਰੇ ਓਹਿ॥ ਹੇ ਸਾਹਿਬ!ਜੇ(ਤੂ)ਆਪ ਜੀ ਨੂੰ ਇਨ੍ਹਾਂ ਤੇ(ਰੋਹਿ)ਗੁੱਸਾ(ਆਵਹਿ)ਆਉਂਦਾ ਹੈ।(ਤੂ)ਆਪ ਜੀ ਓਨਾ(ਕਾ)ਦੇ ਮਾਤਾ ਪਿਤਾ ਸਰੂਪ ਹੋਂ,(ਓਹਿ)ਉਹ(ਤੇਰੇ)ਆਪ ਜੀ ਦੇ ਭੁੱਲਣਹਾਰ ਨਿਦਾਨ ਬੱਚੇ ਹਨ।

ਉਹ ਭੀ ਕੋਈ ਵਿਸਮਾਦ ਸਭਾਗਾ ਸਮਾਂ ਹੋਵੇਗਾ,ਜਦੋਂ ਭਾਉ ਭਗਤੀ ਦੇ ਦਾਤੇ ਵਾਹਿਗੁਰੂ ਸੱਚੇ ਸਤਿਗੁਰੂ ਮਹੱਲਾ ਪਹਿਲਾ ਜੀ, ਆਪਣੇ ਗਲ਼ 'ਚ ਪੱਲਾ ਪਾ ਕੇ ਅਕਾਲ ਪੁਰਖੁ ਜੀ ਦੇ ਸਨਮੁਖ,ਆਪ ਅਰਦਾਸਿ ਕਰਦੇ ਹੋਣਗੇ ਅਤੇ ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ ਤੇ ਭਾਈ ਬਾਲਾ ਸਾਹਿਬ ਜੀ, ਭਾਈ ਮਰਦਾਨਾ ਸਾਹਿਬ ਜੀ, ਬਾਬਾ ਬੁੱਢਾ ਸਾਹਿਬ ਜੀ, ਭਾਈ ਸਧਾਰਨ ਸਾਹਿਬ ਜੀ, ਭਾਈ ਭਗੀਰਥ ਸਾਹਿਬ ਜੀ, ਪ੍ਰੇਮਾ-ਭਗਤੀ ਦੇ ਅਵਤਾਰ ਬੀਬੀ ਨਾਨਕੀ ਜੀ, ਰਾਏ ਬੁਲਾਰ ਸਾਹਿਬ ਜੀ, ਮਨਸੁਖ ਸਾਹਿਬ ਜੀ, ਸ਼ਿਵਨਾਭ ਸਾਹਿਬ ਜੀ ਆਦਿਕ ਗੁਰੂ ਪ੍ਰੇਮੀਆਂ ਦੀ ਸਤਿਸੰਗਤਿ, ਖੜ੍ਹ ਕੇ ਸੁਣਦੀ ਹੋਵੇਗੀ। ਜੇ ਸਤਿਗੁਰੂ ਨਾਨਕ ਸਾਹਿਬ ਜੀ ਆਪਣੀ ਰਚੀ ਬਾਣੀ 'ਚ ਅਕਾਲ ਪੁਰਖ ਜੀ ਦੇ ਸਨਮੁਖ ਅਰਦਾਸਿ ਕਰਦੇ ਹਨ,ਤਾਂ ਹੀ ਸਿੱਖ ਸੰਗਤਾਂ ਆਪ ਜੀ ਦੇ

ਸਨਮੁਖ ਅਰਦਾਸਿ ਕਰਦੀਆਂ ਹਨ।

(ਇਉਂ ਸਮਝ ਕੇ ਹੁਣ ਧਿਆਨ ਧਾਰੋ ਜੀ)ਸ੍ਰੀ ਕਰਤਾਰਪੁਰ ਸਾਹਿਬ ਜੀ ਵਿਖੇ,ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਗੁਰਤਾ ਗੱਦੀ ਸਿੰਘਾਸਣ 'ਤੇ ਬਿਰਾਜਮਾਨ ਹਨ।ਸੀਸ ਉੱਪਰ ਸੁਨਹਿਰੀ ਛਤ੍ਰ ਝੁੱਲ ਰਿਹਾ ਹੈ।ਉੱਪਰ ਦੂਹਰੀ ਚਾਨਣੀ ਲੱਗੀ ਹੋਈ ਹੈ,ਦੋ ਚੌਰਦਾਰ ਸੱਜੇ ਖੱਬੇ ਹੰਸ ਵਰਗੇ ਉੱਜਲ ਚੌਰ ਕਰ ਰਹੇ ਹਨ। ਹਜ਼ੂਰੀ 'ਚ ਅੰਮ੍ਰਿਤ ਕੀਰਤਨ ਹੋ ਰਿਹਾ ਹੈ।ਅਜਪਾ ਜਾਪ ਵਾਹਿਗੁਰੂ ਜੀ ਦੀ ਅਤੀ ਪਿਆਰੀ ਸਾਧਸੰਗਤਿ ਦੇ ਸੁੰਦਰ ਨੇਤ੍ਰ,ਸਤਿਗੁਰੂ ਜੀ ਦੇ ਚੇਹਰੇ 'ਤੇ ਲੱਗੇ ਹੋਏ ਹਨ,ਨੂਰੋ ਨੂਰ ਨੂਰੀ ਮਹਾਂ ਵਿਸਮਾਦ ਮਹਾਂ ਸੁੰਦਰ ਦਰਸ਼ਨ ਕਰਕੇ,ਗਦ ਗਦ ਹੋ ਰਹੇ ਹਨ।ਪ੍ਰੇਮੀਆਂ ਦੇ ਅੰਮ੍ਰਿਤ ਕੀਰਤਨ ਤੋਂ ਬਾਅਦ,ਪੂਰਨ ਗੁਰੂ ਜੀ ਨੇ ਅੰਮ੍ਰਿਤ ਕੀਰਤਨ,ਊਤਮ ਹਰਿ ਕਥਾ ਕੀਤੀ।ਮਗਰੋਂ ਸ੍ਰੀ ਸਤਿਗੁਰੂ ਸਾਹਿਬ ਜੀ ਨੇ ਸਤਿਸੰਗਤਿ ਜੀ ਸਮੇਤ ਉੱਠ ਕੇ, ਵਾਹਿਗੁਰੂ ਜੀ ਦੇ ਸਨਮੁਖ ਆਪ ਅਰਦਾਸਿ ਕੀਤੀ। ਯਥਾ:-ਨਾਨਕ ਠਾਢੇ ਚਾਹਹਿ;ਪ੍ਰਭੂ ਦੁਆਰਿ॥ਤੇਰੇ ਨਾਮਿ ਸੰਤੋਖੇ ਕਿਰਪਾ ਧਾਰਿ॥ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਸਨਮੁਖ ਫ਼ੁਰਮਾਉਂਦੇ ਹਨ:- ਹੇ (ਪ੍ਰਭੂ) ਸਮ੍ਰੱਥ ਵਾਹਿਗੁਰੂ ਸਾਹਿਬ ਜੀਉ! ਆਪ ਜੀ ਦੇ ਦੁਆਰਿ (ਠਾਢੇ) ਖੜ੍ਹੇ ਹੋ ਕੇ,

ਆਪ ਜੀ ਨੂੰ ਹੀ (ਚਾਹਹਿ) ਚਾਹੁੰਦੇ ਹਾਂ। ਆਪ ਜੀ ਕਿਰਪਾ (ਧਾਰਿ) ਧਾਰਨਾ ਕਰੋ (ਤੇਰੇ) ਆਪ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਅਮੋਲਕ ਨਾਮਿ ਕਰਕੇ ਇੰਦ੍ਰੇ (ਸੰਤੋਖੇ) ਸੰਤੋਖ ਨੂੰ ਪ੍ਰਾਪਤ ਹੋਣ। ਵਾ ਤੇਰੇ ਨਾਮਿ ਕਰਕੇ ਜੋ ਗੁਰਮੁਖਿ (ਸੰਤੋਖੇ) ਸੰਤੋਖ ਨੂੰ ਪ੍ਰਾਪਤ ਹੋਏ ਹਨ, ਕਿਰਪਾ ਧਾਰਿ ਕੇ, ਓਨ੍ਹਾਂ ਦੀ ਸਤਿਸੰਗਤ ਬਖ਼ਸ਼ੋ ਜੀ।

ਭਾਈ ਬਾਲੇ ਵਾਲੀ ਅਵਤਾਰ ਸਾਖੀ:- "ਜੋ ਮੇਰੇ ਸਿਖ ਨਿੰਮ੍ਰ ਹੋਇ ਕੇ ਅਰਦਾਸਿ ਕਰਨਗੇ, ਤਿਨ੍ਹਾਂ ਦੇ ਕਾਰਜ਼ ਰਾਸ ਹੋਣਗੇ।"ਧੰਨ ਗੁਰੂ ਨਾਨਕ ਸਾਹਿਬ ਜੀ ਕ੍ਰਿਪਾ ਕਰਕੇ ਅਰਦਾਸਿ ਦੀ ਮਹਾਨਤਾ ਫ਼ੁਰਮਾਉਂਦੇ ਹਨ ਕਿ ਇਹ ਜੀਵ ਮਾਤਾ ਜੀ ਦੇ ਗਰਭ 'ਚ ਪੁੱਠਾ ਲਮਕਦਾ,ਪਰਾ ਬਾਣੀ ਦੁਆਰਾ ਜਾਪ ਅਤੇ ਅਰਦਾਸਿ ਕਰਦਾ ਹੈ। ਯਥਾ:- ਪਹਿਲੈ ਪਹਰੈ ਰੈਣਿ ਕੇ ਵਣਜਾਰਿਆ ਮਿਤ੍ਰਾ;ਹੁਕਮਿ ਪਇਆ ਗਰਭਾਸਿ॥ ਉਰਧ ਤਪੁ ਅੰਤਰਿ ਕਰੇ ਬਣਜਾਰਿਆ ਮਿਤ੍ਰਾ;ਖਸਮ ਸੇਤੀ ਅਰਦਾਸ॥ ਖਸਮ ਸੇਤੀ ਅਰਦਾਸਿ ਵਖਾਣੈ; ਉਰਧ ਧਿਆਨਿ ਲਿਵ ਲਾਗਾ॥ ਨਾ ਮਰਜਾਦੁ ਆਇਆ ਕਲਿ ਭੀਤਰਿ;ਬਾਹੁੜਿ ਜਾਸੀ ਨਾਗਾ॥ ਜੈਸੀ ਕਲਮ ਵੁੜੀ ਹੈ ਮਸਤਕਿ; ਤੈਸੀ ਜੀਅੜੇ ਪਾਸਿ॥ ਕਹੁ ਨਾਨਕ.ਪ੍ਰਾਣੀ ਪਹਿਲੈ ਪਹਰੈ; ਹੁਕਮਿ ਪਇਆ ਗਰਭਾਸਿ॥੧॥ ਜਿਵੇਂ ਸਿਮਰਨ ਅਰਦਾਸਿ ਕਰਕੇ ਮਾਤਾ ਜੀ ਦੇ ਗਰਭ ਦੀ ਤੇਜ਼ ਅਗਨੀ ਤੋਂ,ਜੀਵ ਦੀ ਰੱਖਿਆ ਹੁੰਦੀ ਹੈ।ਇਉਂ ਅਰਦਾਸਿ ਕਰਨੇ ਕਰਕੇ,ਸੰਸਾਰੀ ਮਾਇਆ ਅਗਨੀ ਤੋਂ ਰੱਖਿਆ ਹੁੰਦੀ ਹੈ।ਅਰਦਾਸਿ ਕਰਨ ਤੋਂ ਸਤਿਗੁਰੂ ਸਾਹਿਬ ਜੀ ਬਾਂਹ ਫੜ ਕੇ,ਔਗਣਾਂ ਵਿਕਾਰਾਂ ਰੂਪੀ ਅੱਗ ਦੇ ਸਮੁੰਦ੍ਰ 'ਚੋਂ ਕੱਢਦੇ ਹਨ।ਯਥਾ:-ਅਗਨਿ ਸਾਗਰ; ਬੂਡਤ ਸੰਸਾਰਾ॥ ਨਾਨਕ.ਬਾਂਹ ਪਕਰਿ;ਸਤਿਗੁਰਿ ਨਿਸਤਾਰਾ॥ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਰਾਮਦਾਸ ਸਾਹਿਬ ਜੀ ਵਿਸਮਾਦ ਅਰਦਾਸਿ ਕਰਦੇ ਹਨ:- ਮੈ ਤਾਣੁ ਦੀਬਾਣੁ ਤੂ ਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ॥
ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ ਮੇਰਾ ਦੁਖੁ ਸੁਖੁ ਤੁਝ ਹੀ ਪਾਸੇ॥੨॥ਸ਼ਹੀਦਾਂ ਦੇ ਸਿਰਤਾਜ ਵਾਹਿਗੁਰੂ ਗ਼੍ਰੀਬ ਨਿਵਾਜ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਇਉਂ ਅਰਦਾਸਿ ਕਰਦੇ ਹਨ:- ਪ੍ਰਭ ਪਾਸਿ ਜਨ ਕੀ ਅਰਦਾਸਿ ਤੂ ਸਚਾ ਸਾਂਈ॥ ਤੂ ਰਖਵਾਲਾ ਸਦਾ ਸਦਾ ਹਉ ਤੁਧੁ ਧਿਆਈ॥

ਕਬਿ ਬਾਚ॥ ਦੋਹਰਾ॥ ਠਾਢ ਭਯੋ ਮੈ ਜੋਰਿ ਕਰਿ;ਬਚਨ ਕਹਾ ਸਿਰ ਨਿਜਾਇ॥(ਕਬਿ)ਪਰਮਪੂਜਨੀਕ ਸ੍ਰੀ ਸਤਿਗੁਰੂ ਦਸਵੇਂ ਪਾਤਿਸਾਹ ਜੀ ਸਨਮੁਖ ਅਰਦਾਸਿ(ਬਾਚ)ਕਹਿੰਦੇ ਹਨ:- (ਮੈ) ਦਾਸਨ ਦਾਸ ਨੇ ਸ੍ਰੀ ਅਕਾਲ ਪੁਰਖ ਜੀ ਦੇ ਅੱਗੇ(ਠਾਢ)ਖੜ੍ਹਾ(ਭਯ)ਹੋ ਕੇ,ਦੋਵੇਂ ਹੱਥ(ਜੋਰਿ)ਜੋੜ ਕਰਿ ਕੇ,ਸਿਰ(ਨਿਜਾਇ)ਝੁਕਾ ਕੇ,ਪ੍ਰੇਮ ਬੇਨਤੀ ਸਹਿਤ ਇਹ ਸ਼ੁਭ ਬਚਨ ਕਹਾ। ਪੰਥ ਚਲੈ ਤਬ ਜਗਤ ਮੈ;ਜਬ ਤੁਮ ਕਰਹੁ ਸਹਾਇ॥(ਸ੍ਰੀ ਦਸਮ ੫੭) ਜਿਵੇਂ ਸਤਿਗੁਰੂ ਜੀ ਆਪ ਖੜ੍ਹੇ ਹੋ ਕੇ,ਦੋਵੇਂ ਹੱਥ ਜੋੜ ਕੇ ਸਿਰ ਝੁਕਾ ਕੇ,ਅਤੀ ਹੀ ਨਿੰਮ੍ਰਤਾ ਸਹਿਤ ਪ੍ਰੇਮ ਬੇਨਤੀ ਦੇ ਬਚਨ ਸਨਮੁਖ ਕਹਿੰਦੇ ਹਨ, ਤਿਵੇਂ ਅਰਦਾਸੀਆ ਸਿੰਘ ਜੀ, ਗੁਰੂ ਸਤਿਸੰਗਤਿ ਜੀ ਗ਼ਲਾਂ 'ਚ ਪਰਨੇ ਪਾ ਕੇ,ਦੋਹਾਂ ਪੈਰਾਂ 'ਤੇ ਇੱਕੋ ਜਿਹਾ ਭਾਰ ਦੇ ਕੇ, ਦੋਵੋਂ ਹੱਥ

ਜੋੜ ਕੇ, ਨਿੰਮ੍ਰਤਾ ਸਾਵਧਾਨਤਾ ਸਹਿਤ,ਇਕਾਗ੍ਰ ਮਨ ਹੋ ਕੇ, ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਖੜ੍ਹਨ।ਅਰਦਾਸੀਆ ਪੰਜ ਕਕਾਰ ਦੀ ਰਹਿਤ ਸਹਿਤ ਨਿੱਤਨੇਮੀ,ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਪੂਰਨ ਭਗਤ ਹੋਵੇ।ਅਰਦਾਸੀਏ ਦੇ ਹੱਥ 'ਚ,ਨੰਗੀ ਕ੍ਰਿਪਾਨ ਹੋਵੇ,ਉਸ ਦਾ ਸਿਰ ਢਕਿਆ ਹੋਵੇ।ਪੈਰਾਂ 'ਚ ਜੋੜਾ ਨ ਹੋਵੇ।ਹਮੇਸ਼ਾਂ ਹੀ ਅਰਦਾਸੀਏ ਦੇ ਮਗਰ ਦੋ ਸ਼ਸ਼ਤ੍ਰਧਾਰੀ ਪਹਿਰੇਦਾਰ ਹੋਣੇ ਚਾਹੀਦੇ ਹਨ।ਜਿਸ ਕਰਕੇ ਅਰਦਾਸੀਆ ਨਿਰਭੈ ਹੋ ਕੇ ਅਰਦਾਸ ਕਰੇ।ਉਸ 'ਤੇ ਕੋਈ ਮਨਮੱਤੀਆ ਵਾਰ ਨ ਕਰ ਸਕੇ। ਗੁਰ ਮਰਯਾਦਾ ਅੰਦਰ,ਸ੍ਰੀ ਸਤਿਗੁਰੂ ਪ੍ਰਭੂ ਜੀ ਦੇ ਸਨਮੁਖ ਨਿਮਾਣੇ ਸੇਵਕ ਬਣਕੇ,ਪ੍ਰੇਮ ਨਿੰਮ੍ਰਤਾ ਨਮਸਕਾਰ ਸਤਿਕਾਰ ਸਹਿਤ,ਮੁਰਾਦ ਮੰਗਣ ਦੀ ਕਿਰਿਆ ਦਾ ਨਾਮੁ ਅਰਦਾਸਿ ਹੈ।(ਅਰਦਾਸਿ)ਬੇਨਤੀ ਦੁਆਰਾ ਹੀ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਦੂਧ ਪੂਤ ਧਨ ਪਦਾਰਥ, ਸਤ ਸੰਤੋਖ ਨਿੰਮ੍ਰਤਾ ਹਲੀਮੀ ਗ੍ਰੀਬੀ ਚਰਨ ਧੂੜ ਸਰਧਾ ਭਰੋਸਾ ਪ੍ਰੇਮ ਗਿਆਨ ਨਾਮੁ ਸੁਖ ਸ਼ਾਂਤੀ ਆਦਿ ਸ਼ੁਭ ਗੁਣ ਅਤੇ ਗੁਰੂ ਪ੍ਰੇਮਾਂ ਭਗਤੀ ਸਹਿਤ, ਨਿਰਗੁਨ ਸਰਗੁਨ ਦੀ ਏਕਤਾ ਸਹਿਤ ਸਦਾ ਦਰਸ਼ਨ ਆਦਿ ਹਰ ਪ੍ਰਕਾਰ ਦੀਆਂ ਮੰਗਾਂ ਮੰਗੀਆਂ ਜਾਂਦੀਆਂ ਹਨ ਅਤੇ ਅਰਦਾਸਿ ਦੁਆਰਾ ਹੀ ਹਰ ਪ੍ਰਕਾਰ ਦੀਆਂ ਪ੍ਰੇਮ ਭੇਟਾਵਾਂ ਕੀਤੀਆਂ ਜਾਂਦੀਆ ਹਨ।

ਹੇ ਸਤਿਗੁਰੂ ਸਾਹਿਬ ਜੀ! (ਅਰ+ਦਾਸਿ) (ਅਰ) ਵੈਰੀ ਜੋ ਕਾਮ ਕ੍ਰੋਧ ਆਦਿ ਹਨ, ਇਨ੍ਹਾਂ ਨੂੰ ਮੇਰੇ ਦਾਸਿ ਬਣਾ ਦੇਵੋ ਜੀ। ਪਾਰਬ੍ਰਹਮ ਕੇ ਗੁਰੂ ਅਵਤਾਰ,ਪੂਰੇ ਸੂਰੇ ਸਤਿਗੁਰੂ ਸਾਹਿਬਾਨ ਜੀ ਨੇ ਮਹਾਨ ਬਖ਼ਸ਼ਿਸ਼ ਕਰਕੇ,ਸਿੱਖ ਨੂੰ ਅਰਦਾਸਿ ਦੁਆਰਾ ਆਪਣੇ ਪਰਮਪਵਿੱਤ੍ਰ ਸੱਚੇ ਚਰਨ-ਕਮਲਾਂ ਨਾਲ ਜੋੜ ਕੇ, ਮਨ ਬਾਣੀ ਸ੍ਰੀਰ 'ਚ ਜੋ ਹੰਕਾਰ ਵਿਕਾਰ ਆਦਿਕ ਦੋਸ਼ਾਂ ਦੀਆਂ ਪੀੜਾਂ ਹਨ,ਇਨ੍ਹਾਂ ਨੂੰ ਮੇਟਿਆ ਹੈ। ਸਾਡੇ ਸ੍ਰੀਰ 'ਚ ਜੋ ਜ਼ਹਿਰ ਅਤੇ ਤੇਜ਼ਾਬ ਪੈਦਾ ਹੁੰਦਾ ਹੈ, ਉਹ ਵਾਹਿਗੁਰੂ ਜੀ ਦੇ ਸਨਮੁਖ ਅਰਦਾਸਿ ਕਰਨ ਨਾਲ ਅੰਮ੍ਰਿਤ ਬਣ ਜਾਂਦਾ ਹੈ।ਬੀਮਾਰੀਆਂ ਦੇ ਕੀਟਾਣੂੰ,ਮੰਦ ਫ਼ੁਰਨੇ ਨਾਸ ਹੋ ਜਾਂਦੇ ਹਨ।ਫਿਰ ਵੇਖੋ! ਅਰਦਾਸਿ ਦਾ ਕਿੱਡਾ ਵੱਡਾ ਲਾਭ ਹੈ? ਦਸਾਂ ਪਾਤਿਸ਼ਹੀਆਂ ਪੰਜਾਂ ਪਿਆਰਿਆਂ ਚੌਂਹਾਂ ਸ਼ਾਹਿਬਜਾਦਿਆਂ ਸ਼ਹੀਦਾਂ ਮੁਰੀਦਾਂ ਅਤੇ ਗੁਰਬਾਣੀ ਨਿਰੰਕਾਰ ਜੀ ਜਪਣ ਵਾਲਿਆਂ ਮਹਾਂ ਪੁਰਸ਼ਾਂ ਅਤੇ ਗੁਰਦਵਾਰਿਆਂ ਦੇ ਪਰਮਪਵਿੱਤ੍ਰ ਨਾਮ, ਅਰਦਾਸਿ 'ਚ ਲਏ ਜਾਂਦੇ ਹਨ, ਉਨ੍ਹਾਂ ਨਾਲ ਵਿਸ਼ੇਸ਼ ਹੀ ਚਿੱਤ ਦੀ ਇਕਾਗ੍ਰਤਾ ਹੁੰਦੀ ਹੈ। ਜਦੋਂ ਪ੍ਰੇਮੀਂ ਇਕੱਠੇ ਹੋ ਕੇ ਅਰਦਾਸਿ ਕਰਦੇ ਹਨ, ਤਾਂ ਇਕਾਗ੍ਰ ਹੋ ਕੇ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਰਮਪਵਿੱਤ੍ਰ ਚਰਨ-ਕਮਲਾਂ ਨਾਲ ਜੁੜਦੇ ਹਨ। ਕਲਜੁੱਗ ਅੰਦਰ ਇਕੱਲੇ ਨੂੰ ਜੁੜਨਾ ਬੜਾ ਹੀ ਔਖਾ ਹੈ,ਇਸ ਕਰਕੇ ਸਤਿਸੰਗਤਿ ਜੀ ਦੀ,ਸਰਧਾ ਸਹਿਤ ਸੇਵਾ ਕਰਕੇ,ਸਤਿਸੰਗਤਿ ਨਾਲ ਮਿਲ ਕੇ ਪਿਆਰੇ ਵਾਹਿਗੁਰੂ ਜੀ ਨਾਲ ਜੁੜੇ।ਸਤਿਸੰਗਤਿ ਜੀ ਦੀ ਚਰਨ-ਧੂੜੀ 'ਚ ਇਸ਼ਨਾਨ ਕਰਨ ਨਾਲ,ਸਾਂਈ ਜੀ ਪ੍ਰਸੰਨ ਹੋ ਜਾਂਦੇ ਹਨ। ਯਥਾ:- ਧੂੜੀ ਮਜਨੁ ਸਾਧ ਖੇ ਸਾਈ ਥੀਏ ਕ੍ਰਿਪਾਲ॥ ਲਧੇ ਹਭੇ ਥੋਕੜੇ ਨਾਨਕ ਹਰਿ ਧਨੁ ਮਾਲ॥੧॥(੮੦)

੨੪.ਅਰਦਾਸਿ ਦੁਆਰਾ ਆਏ ਧਨ ਤੋਂ,ਗੁਰਦੁਆਰੇ ਹਸਪਤਾਲ ਕਾਲਜ ਆਦਿ ਬੇਅੰਤ ਹੀ ਧਰਮ ਪ੍ਰਚਾਰਕ ਸੰਪ੍ਰਦਾਵਾਂ ਚੱਲ ਰਹੀਆਂ ਹਨ।ਸਾਧੂ ਗ੍ਰੀਬ ਦਵਾਈ ਲੰਗਰ ਛਕਦੇ

ਹਨ।ਅਰਦਾਸਿ ਦੇ ਧਨ ਤੋਂ ਹੀ ਅੰਮ੍ਰਿਤ ਕਥਾ ਕੀਰਤਨ ਗੁਰਪੁਰਬ ਮਨਾਏ ਜਾਂਦੇ ਹਨ। ਸ੍ਰੀ ਅਖੰਡ ਪਾਠ ਭਜਨ ਪ੍ਰਵਾਹ, ਚੜ੍ਹਦੀ ਕਲਾ ਨਾਲ ਲੰਗਰ ਚਲਦੇ ਹਨ। ਗੁਰਸਿੱਖੀ ਦਾ ਭਾਰੀ ਪ੍ਰੇਮ ਪ੍ਰਚਾਰ ਹਰ ਸਮੇਂ,ਹਰੇਕ ਦੇਸ਼ 'ਚ ਨਿਰਯਤਨ ਹੀ ਹੁੰਦਾ ਰਹਿੰਦਾ ਹੈ। ਧਾਰਮਿਕ ਸਮਾਗਮ ਸ਼ੁਭ ਕਾਮਨਾ ਦੀ ਪੂਰਤੀ,ਵਾਹਿਗੁਰੂ ਜੀ ਦੀ ਪ੍ਰਾਪਤੀ ਦੇ ਕਾਰਨ ਬਣਦੇ ਹਨ। ਸਚ ਧਰਮ ਸੇਵਾ ਕੁਰਬਾਨੀ ਦੀਆਂ ਲਹਿਰਾਂ ਅਰਦਾਸਿ ਦੁਆਰਾ ਅਰੰਭ ਹੋ ਕੇ ਜਿੱਤਦੀਆਂ ਹਨ। ਜੇ ਜੰਗ ਅੱਗ ਲੱਗੀ ਹੋਵੇ ਐਮਰਜੰਸੀ ਚ, ਹੜ੍ਹ ਆਵੇ,ਵੈਰੀ ਚੜ੍ਹ ਆਵੇ,ਝੱਟ ਪਟ ਫਟਾ ਫਟ ਕਰਨਾ ਹੈ,ਦਾਅ ਨਹੀਂ ਖਾਣਾ ਕਿ ਅਰਦਾਸ ਕਰਦੇ 'ਤੇ ਵੈਰੀ ਵਾਰ ਕਰ ਦੇਵੇ।ਠੰਢ ੪੫ ਮਾਈਨਸ ਹੋਵੇ,ਪੈਰਾਂ 'ਚ ਜੋੜਾ ਪਾਇਆ ਹੋਵੇ,ਸਤਿਕਾਰ ਨਾ ਹੋ ਸਕਦਾ ਹੋਵੇ,ਸਤਿਗੁਰਾਂ ਦੀ ਖ਼ੁਸ਼ੀ ਸੇਵਕ ਨੂੰ ਬਚਾਉਣ 'ਚ ਹੈ।ਐਸੇ ਕਾਰਨਾਂ ਸਮੇਂ,ਅਪਣੀ ਜਾਂ ਦੂਜਿਆਂ ਦੀ ਛੇਤੀ ਤੋਂ ਛੇਤੀ ਜਾਨ ਬਚਉਣੀ,ਗੁਰੂ ਜੀ ਨੂੰ ਪਰਵਾਨ ਹੈ।ਭੱਜੇ ਜਾਂਦਿਆਂ ਭੀ ਅਰਦਾਸ ਪਰਵਾਣ ਹੈ,ਜਦੋਂ ਕੋਈ ਕਿਸੇ ਦੀ ਜਾਨ ਬਚਾਣ ਲਈ ਅਤੀ ਹੀ ਛੇਤੀ ਹੈ।ਜਿਵੇਂ ਸੱਪ ਉਂਗਲ਼ 'ਤੇ ਡੰਗ ਮਾਰ ਦੇਵੇ,ਛੇਤੀ ਤੋਂ ਛੇਤੀ ਡੰਗ ਵਾਲ਼ੇ ਥਾਂ,ਬਲੇਡ ਨਾਲ ਚੀਰਾ ਦੇਣਾ।ਗੁੱਟ ਪੂਰਾ ਜ਼ੋਰ ਲਾ ਕੇ,ਖ਼ੂਬ ਕਸ ਕੇ ਬੰਨ੍ਹਣਾ,ਜੇ ਕਹੇ ਹਾਏ ਮਰ ਗਿਆ,ਗੁੱਟ ਖੋਲ੍ਹ ਦੇਵੋ,ਖੋਲ਼ਣਾ ਨਹੀਂ,ਖੋਲਣ ਨਾਲ਼ ਛੇਤੀ ਹੀ ਮਰ ਜਾਵੇਗਾ,ਅਰਦਾਸ ਸਿਮਰਨ ਕਰਦੇ ਰਹਿਣਾ,ਨਮਸਕਾਰ।

੨੫.ਕੋਟਾਨਿ ਕੋਟਿ ਬ੍ਰਹਮੰਡਾਂ ਦੇ ਮਾਲਕ ਸੱਚੇ ਸਤਿਗੁਰੂ ਜੀ ਨੇ, ਗੁਰੂਪੰਥ ਜੀ ਨੂੰ ਇੱਕ ਅਕਾਲ ਪੁਰਖ ਜੀ ਦਾ ਹੀ ਮੰਗਤਾ ਬਣਾਇਆ ਹੈ। ਯਥਾ:- ਪਉੜੀ॥ ਦਦਾ ਦਾਤਾ ਏਕੁ ਹੈ; ਸਭ ਕਉ ਦੇਵਨਹਾਰ॥ ਦੇਂਦੇ ਤੋਟਿ ਨ ਆਵਈ; ਅਗਨਤ ਭਰੇ ਭੰਡਾਰ॥ਉਸ ਦੇ ਅਗਨਤ ਭਰੇ ਭੰਡਾਰ 'ਚੋਂ ਹਮੇਸ਼ਾ ਹੀ ਕਾਮਨਾਂ ਪੂਰੀਆਂ ਹੁੰਦੀਆਂ ਹਨ, ਪਰ ਅਗਨਤ ਭਰੇ ਭੰਡਾਰ ਦੇ ਮਾਲਕ ਦੇ ਦਰ ਨੂੰ ਛੱਡ ਕੇ,ਜੇ ਹੋਰ ਕਿਸੇ ਦੇ ਦਰ ਦਾ ਮੰਗਤਾ ਬਣਦਾ ਹੈ ਤਾਂ ਉਸ ਨੂੰ ਉਲ੍ਹਾਮੇ ਹੀ ਮਿਲਦੇ ਹਨ ਜੀ। ਯਥਾ:- ਜੇ ਘਰਿ ਹੋਦੈ ਮੰਗਣਿ ਜਾਈਐ; ਫਿਰਿ ਓਲਾਮਾ ਮਿਲੈ ਤਹੀ॥੮॥੧॥)ਸਤਿਗੁਰ ਸਚਾ ਛਡਿ ਕੈ ਮਨਮੁਖ ਹੋਇ ਬੰਦੇ ਦਾ ਬੰਦਾ॥ ਅਨੁਸਾਰ ਸਚਾ ਸਤਿਗੁਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਛਡਿ ਕੈ,ਮਨਮੁਖ ਬੰਦੇ ਦਾ (ਬੰਦਾ) ਗ਼ੁਲਾਮ ਹੋ ਜਾਂਦਾ ਹੈ। ਆਪਾਂ ਸਾਰੇ ਕੋਟਿ ਬ੍ਰਹਮੰਡ ਦੇ ਮਾਲਕ ਦਾ ਦਿੱਤਾ ਖਾਂਦੇ ਹਾਂ। ਅਰਦਾਸਿ ਕਰਕੇ ਛਕਣ ਨਾਲ ਅਕ੍ਰਿਤਘਣਤਾ ਦੀ ਨਿਵਿਰਤੀ ਹੁੰਦੀ ਹੈ।ਆਲਸ ਦਲਿੱਦ੍ਰ ਬੀਮਾਰੀਆਂ ਕੁਦਰਤੀ ਟਲਦੀਆਂ ਹਨ। ਜਿਸ ਭੋਜਨ ਨੂੰ ਭੋਗ ਲੁਆਉਣਾ ਹੋਵੇ,ਉਸ ਨੂੰ ਇਸ਼ਨਾਨ ਕਰਕੇ ਸੁੱਚਮ ਨਾਲ ਤਿਆਰ ਕੀਤਾ ਜਾਵੇ,ਉੱਪਰ ਮੱਖੀ ਨ ਬੈਠੇ।ਅਰਦਾਸਿ ਕਰਕੇ ਛਕਣ ਨਾਲ,ਸਭ ਦੇ ਮਨ 'ਤੇ ਚੰਗਾ ਸੋਹਣਾ ਅਸਰ ਪੈਂਦਾ ਹੈ ਕਿ ਅਜੇ ਅਰਦਾਸਿ ਨਹੀਂ ਹੋਈ,ਜਿਸ ਕਰਕੇ ਕੋਈ ਭੀ ਲੰਗਰ ਨਹੀਂ ਛਕ ਸਕਦਾ। ਲੰਗਰ ਵਰਤਣ ਦੇ ਟਾਈਮ ਇਕੱਠੇ ਹੀ ਪੰਗਤ ਲਾ ਕੇ ਸ਼ਬਦ ਪੜ੍ਹ ਕੇ ਛਕਦੇ ਹਨ।

ਜਿੱਥੇ ਅਰਦਾਸਿ ਨਹੀਂ ਕਰਦੇ,ਉੱਥੇ ਜੂਠ ਹੀ ਵਰਤਦੀ ਹੈ।ਪਹਿਲਾਂ ਹੀ ਥਾਲ਼ੀਆਂ ਭਰ ੨ ਕੇ ਖਾਈ ਜਾਂਦੇ ਹਨ।ਕਲਯੁੱਗ ਹੀ ਵਰਤਿਆ ਰਹਿੰਦਾ ਹੈ।ਲੰਗਰ 'ਚ ਤੋਟਾ ਆ ਜਾਦਾ

ਹੈ,ਲੰਗਰ ਕਰਨ ਵਾਲੇ ਗ੍ਰੀਬ ਨੂੰ ਹੋਰ ਭੀ ਤੰਗੀ ਆਉਂਦੀ ਹੈ।ਸਤਿਗੁਰੂ ਸਾਹਿਬ ਜੀ ਦਾ ਬਹੁਤ ੨ ਹੀ ਧੰਨਵਾਦ ਹੈ,ਅਰਦਾਸਿ 'ਚ ਬੇਅੰਤ ਹੀ ਸ਼ੁਭ ਗੁਣ ਭਰੇ ਹਨ ਜੋ ਕਥਨ ਨਹੀਂ ਕੀਤੇ ਜਾ ਸਕਦੇ ਜੀ।

੨੬.ਬ੍ਰਹਮਗਿਆਨੀ ਬਾਬਾ ਗੁਰਮੁਖਿ ਸਿੰਘ ਜੀ ਪਟਿਆਲੇ ਵਾਲੇ ਮਹਾਂਪੁਰਖਾਂ ਜੀ ਦੀ ਸੰਪ੍ਰਦਾਇ 'ਚ,ਅਰਦਾਸਿ ਨੂੰ ਮੁਖ ਮੰਨਦੇ ਹਨ,ਜਿਸ ਕਰਕੇ ਸੇਵਾ ਦੀ ਚੜ੍ਹਦੀ ਕਲਾ ਹੈ। ਕਈ ਪ੍ਰੇਮੀਆਂ ਨੇ ਸਾਰੀ ਜ਼ਿੰਦਗੀ ਸ਼ੁਭ ਸੇਵਾ ਦੀ ਅਰਦਾਸਿ ਕਰਵਾਈ ਹੈ।ਸਮੇਂ ਦੀ ਅਰਦਾਸਿ ਕਰਕੇ ਸੇਵਾ ਕਰਦੇ ਹਨ।ਕਲਜੁੱਗ ਅੰਦਰ ਕਠਨ ਸੇਵਾ ਅਰਦਾਸਿ ਦੇ ਅਧਾਰ 'ਤੇ ਹੀ ਨਿਭਦੀ ਹੈ।ਹਰ ਇੱਕ ਕਾਰਜ ਦੇ ਆਰੰਭ 'ਚ,ਅਰਦਾਸਿ ਕਰਨੀ ਚਾਹੀਦੀ ਹੈ,ਉਸ ਬਾਅਦ ਅੱਧਾ ਕੰਮ ਹੋਏ ਤੋਂ ਅਰਦਾਸਿ ਕੀਤੀ ਜਾਂਦੀ ਹੈ।ਨਿੰਮ੍ਰਤਾ ਸਹਿਤ ਇਹ ਕਹਿਣਾ ਕਿ ਹੇ ਮਹਾਰਾਜ ਜੀ!ਜਿਸ ਤਰ੍ਹਾਂ ਅੱਧਾ ਕੰਮ ਪੂਰਾ ਕੀਤਾ ਹੈ ਇਸੇ ਤਰ੍ਹਾਂ ਬਾਕੀ ਰਹਿੰਦਾ ਕੰਮ ਭੀ ਸੰਪੂਰਨ ਕਰਨਾ ਕਰਾਉਣਾ ਜੀ। ਕਾਰਜ ਦੀ ਸੰਪੂਰਨਤਾ ਤੇ ਭੀ ਅਰਦਾਸਿ ਕਰਨੀ ਹੈ, ਜਿਸ ਦਾ ਭਾਵ ਇਹ ਹੈ ਕਿ ਅਕ੍ਰਿਤਘਣਤਾ ਦੇ ਦੋਸ਼ ਦੀ ਨਿਵਿਰਤੀ ਹੋਵੇ। ਇਹ ਨ ਹੋਵੇ ਨੈ ਲੰਘੀ ਖੁਆਜਾ ਵਿਸਰਿਆ।ਇਸ ਲਈ ਕਾਰਜ ਦੀ ਸੰਪੂਰਨਤਾ ਤੋਂ ਬਾਅਦ,ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਧੰਨਵਾਦ ਕਰਨਾ ਅਤੀ ਹੀ ਜ਼ਰੂਰੀ ਹੈ।ਸੱਚੇ ਸਤਿਗੁਰੂ ਸਾਹਿਬਾਨ ਜੀ ਆਪਣੇ ਪਿਆਰੇ ਸਿੱਖਾਂ ਦੀਆਂ ਸ਼ੁਭ ਕਾਮਨਾਵਾਂ ਦੀ ਪੂਰਤੀ ਲਈ ਅਰਦਾਸਿ ਕਰਦੇ ਜਾਂ ਕਰਾਉਂਦੇ ਸਨ। ਜੋ ਭੀ ਕਾਮਨਾ ਹੋਵੇ ਉਸ ਦੀ ਪੂਰਤੀ ਲਈ ਅਰਦਾਸਿ ਕੀਤੀ ਜਾਵੇ। ਇਸ ਮਰਯਾਦਾ 'ਚ ਬਹੁਤ ਸਾਰੇ ਗੁਣ ਹਨ।ਜਿਹੜੇ ਜੀਵ ਸ੍ਰੀ ਗੁਰੂ ਗ੍ਰੰਥ

ਸਾਹਿਬ ਜੀ ਨੂੰ ਭੁੱਲ ਕੇ ਕਬਰਾਂ ਮੜ੍ਹੀਆਂ ਮਟੀਆਂ ਤੋਂ ਕਾਮਨਾ ਦੀ ਪੂਰਤੀ ਚਾਹੁੰਦੇ ਹਨ। ਓਹ ਭਾਰੀ ਗ਼ਲਤੀ ਕਰਦੇ ਹਨ ਕਿਉਂਕਿ ਇਹ ਕਾਮਨਾ ਪੂਰੀ ਨਹੀਂ ਕਰ ਸਕਦੇ।ਯਥਾ:-ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ;ਤਿਸ ਦਾ ਨਫਰੁ ਕਿਥਹੁ ਰਜਿ ਖਾਏ॥)ਜਿਸ(ਕਾ)ਦਾ(ਸਾਹਿਬੁ)ਮਾਲਕ ਹੀ ਨੰਗਾ ਭੁਖਾ ਹੋਵੈ,ਤਿਸ ਦਾ(ਨਫਰੁ)ਨੌਕਰ ਕਿਥਹੁ ਰਜਿ ਕੇ ਖਾਏ?ਐਸੇ ਵੱਡੇ ਦਾਤੇ ਦੇ ਮੰਗਤੇ ਬਨਣਾ ਹੈ,ਜਿਸ ਨੂੰ ਤਿਲ ਮਾਤ੍ਰ ਭੀ ਤਮਾ ਨਹੀਂ ਹੈ।ਯਥਾ:-ਵਡਾ ਦਾਤਾ;ਤਿਲੁ ਨ ਤਮਾਇ॥

ਸੱਚੇ ਸਤਿਗੁਰਾਂ ਨੇ ਸਾਰੇ ਸੰਸਾਰ ਨੂੰ ਗੁਰਬਾਣੀ ਜੀ ਬਖ਼ਸ਼ੇ ਹਨ।ਪ੍ਰੇਮੀ ਜਨ ਦੀਵਾਨ ਸਮਾਗਮਾਂ 'ਤੇ ਕਥਾ ਕੀਰਤਨ ਕਰ,ਸੁਣ ਕੇ ਇਕਾਗ੍ਰ ਹੁੰਦੇ ਹਨ।ਓਥੇ ਕਾਮਨਾ ਪੂਰਤੀ ਵਾਸਤੇ ਅਰਦਾਸਿ ਕੀਤੀ ਜਾਂਦੀ ਹੈ। ਸਤਿਸੰਗਤਿ ਜੀ 'ਚ ਰੱਬ ਜੀ ਵਸਦੇ ਹਨ।ਯਥਾ:-ਮਿਲਿ ਸਤਸੰਗਤਿ ਖੋਜੁ ਦਸਾਈ; ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ॥੨॥ਸਤਿਸੰਗਤਿ 'ਚ ਜੁੜਨ ਵਾਲੇ ਦੀ ਸ਼ੁਭ ਕਾਮਨਾ ਪੂਰੀ ਹੋ ਜਾਂਦੀ ਹੈ। ਜੇ ਕਾਮਨਾ ਪੂਰੀ ਨ ਭੀ ਹੋਵੇ ਤਾਂ ਰਜ਼ਾ 'ਚ ਰਹਿਣ ਦਾ,ਪਰਮਪਵਿੱਤ੍ਰ ਸ਼ੁਭ ਸੱਚਾ ਉਪਦੇਸ਼ ਮਿਲਦਾ ਹੈ। ਸਹਜੇ ੨ ਕਾਮਨਾ ਮਿਟ ਹੀ ਜਾਂਦੀ ਹੈ। ਸਤਿਗੁਰੂ ਸਾਹਿਬ ਜੀ, ਸਤਿਸੰਗਤ ਜੀ, ਸੰਤਾਂ ਮਹਾਂਪੁਰਖਾਂ ਜੀ ਦੇ ਪਰਮਪਵਿੱਤ੍ਰ ਦਰਸ਼ਨ ਦਿਲ

ਦਿਮਾਗ਼ ਨੂੰ ਸੁਖ ਸ਼ਾਂਤੀ ਬਖ਼ਸ਼ਦੇ ਹਨ। ਸਤਿਸੰਗਤਿ,ਸੱਚੇ ਸਤਿਗੁਰਾਂ ਜੀ ਦੁਆਰਾ ਕਾਮਨਾ ਦੀ ਪੂਰਤੀ ਦੇ ਅਨੇਕ ਹੀ ਲਾਹੇ ਹਨ। ਜਿਹੜੇ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਹੋਰਨੀਂ ਪਾਸੀਂ ਭਟਕਦੇ ਹਨ। ਉਨ੍ਹਾਂ ਨੂੰ ਠੱਗ ਲੋਕ ਛਲ਼ ਲੈਂਦੇ ਹਨ। ਠੱਗ ਆਪਣੇ ਆਪ ਨੂੰ ਦਾਤੇ ਮੰਨ ਕੇ,ਬੈਠਦੇ ਹਨ ਕਿ ਅਸੀਂ ਦੁੱਧ ਪੁੱਤ ਦੀ ਕਾਮਨਾ ਪੂਰੀ ਕਰਦੇ ਹਾਂ। ਇਸ ਲਈ ਸ੍ਰੀ ਗੁਰੂ ਪ੍ਰਭੂ ਪੰਜਵੇਂ ਪਾਤਿਸਾਹ ਜੀ ਨੇ ਕਿਹਾ ਹੈ,ਜੇ ਕੋ ਹੋਇ ਬਹੈ;ਦਾਤਾਰੁ॥ਤਿਸੁ ਦੇਨਹਾਰੁ;ਜਾਨੈ ਗਾਵਾਰੁ॥ਜੇ(ਕੋ)ਕੋਈ ਹੰਕਾਰੀ ਦੰਭੀ ਮੰਗਤਾ ਪੂਰਨ ਵਾਹਿਗੁਰੂ ਜੀ ਤੋਂ ਦਾਤਾਂ ਪ੍ਰਾਪਤ ਕਰਕੇ,ਦੁੱਧ ਪੁੱਤ ਦਾਤਾਂ ਦੇਣ ਵਾਲਾ ਦਾਤਾਰੁ ਰੱਬ ਹੋਇ(ਬਹੈ)ਬੈਠੇ,ਤਾਂ ਤਿਸੁ ਨੂੰ(ਦੇਨਹਾਰੁ)ਦਾਤਾਂ ਦੇਣ ਵਾਲੇ ਦਾਤਾਰ ਵਾਹਿਗੁਰੂ ਜੀ(ਗਾਵਾਰੁ)ਬੇਸਮਝ(ਜਾਨੈ)ਜਾਣਦੇ ਹਨ।ਮਹਾਨ ਪਰਉਪਕਾਰੀ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਪਰਉਪਕਾਰ ਹੈ,ਜੋ ਪਖੰਡੀਆਂ ਤੋਂ ਬਚਾਅ ਕੇ,ਸਤਿਪੁਰਸ਼ਾਂ ਸਤਿਸੰਗਤਿ ਅਤੇ ਆਪਣੇ ਨਾਲ ਅਰਦਾਸਿ ਦੁਆਰਾ ਜੋੜ ਰਹੇ ਹਨ।

੨੭.ਜਿਹੜੇ ਸੱਚੇ ਸਤਿਗੁਰੂ ਜੀ ਨੂੰ ਛੱਡ ਕੇ,ਦੂਜਿਆਂ ਤੋਂ ਭਿੱਖਿਆ ਮੰਗਦੇ ਹਨ, ਉਹ ਡੁੱਬ ਜਾਂਦੇ ਹਨ। ਯਥਾ:- ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ॥ ਸਤਿਗੁਰੂ ਹੈ ਬੋਹਿਥਾ ਵਿਰਲੈ ਕਿਨੈ ਵੀਚਾਰਿਆ॥ ਕਰਿ ਕਿਰਪਾ ਪਾਰਿ ਉਤਾਰਿਆ॥੧੩॥ਕੋਟਿ ਬ੍ਰਹਮੰਡ ਦੀ ਰਚਨਾ ਦਾ ਪ੍ਰਬੰਧ ਭੀ ਕੋਟਿ ਬ੍ਰਹਮੰਡ ਦੇ ਮਾਲਕ ਬ੍ਰਹਮ ਜੀ ਆਪ ਹੀ ਕਰ ਰਹੇ ਹਨ। ਇਹ ਪ੍ਰਬੰਧ ਤਵੀਤ ਟੂਣੇ ਜਾਦੂਗਰਾਂ ਦੇ ਵੱਸ ਨਹੀਂ ਹੈ। ਇਸ ਲਈ ਜੋ ੨ ਭੀ ਦੂਧ ਪੂਤ ਦੀ ਦਾਤ ਦੇਣੀ ਹੈ,ਉਹ ਸਮ੍ਰੱਥ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਹੀ ਦੇਣੀ ਹੈ। ਇਸ ਕਰਕੇ ਉਨ੍ਹਾਂ ਦੇ ਅੱਗੇ ਹੀ ਅਰਦਾਸਿ ਕਰਨੀ ਚਾਹੀਦੀ ਹੈ,ਸੱਚੇ ਸਤਿਗੁਰਾਂ ਜੀ ਦੀ ਸੱਚੀ ਸੇਵਾ ਛੱਡ ਕੇ,ਜੇ ਕੋਈ ਹੋਰ ਸੇਵਾ ਕਰਦਾ ਹੈ ਤਾਂ ਕਿਹਾ ਹੈ:-ਜਿਸ ਦੀ ਸੇਵਾ ਕੀਤੀ, ਫਿਰਿ ਲੇਖਾ ਮੰਗੀਐ;ਸਾ ਸੇਵਾ ਅਉਖੀ ਹੋਈ॥ਜਿਸ ਦੰਭੀ ਦੀ ਸੇਵਾ ਕੀਤੀ ਤੋਂ ਫਿਰਿ (ਲੇਖਾ)ਹਿਸਾਬ(ਮੰਗੀਐ)ਮੰਗਿਆ ਜਾਵੇਗਾ(ਸਾ)ਉਹ ਕੀਤੀ ਹੋਈ ਸੇਵਾ ਅਉਖੀ(ਹੋਈ)ਹੋ ਜਾਵੇਗੀ।ਨਾਨਕ ਸੇਵਾ ਕਰਹੁ,ਹਰਿ ਗੁਰ ਸਫਲ ਦਰਸਨ ਕੀ;ਫਿਰਿ ਲੇਖਾ ਮੰਗੈ ਨ ਕੋਈ॥ ਸੱਚੇ ਸਤਿਗੁਰੂ ਨਾਨਕ ਚੌਥੇ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਹੇ ਗੁਰੂ ਪਿਆਰੀ ਸਤਿਸੰਗਤਿ ਜੀਓ! ਗੁਰ ਜੀ ਹਰਿ ਜੀ ਦੇ ਸਫਲ ਦਰਸਨ ਹਨ, ਐਸੇ ਵਿਸਮਾਦ ਹਰੀ ਗੁਰੂ ਜੀ ਕੀ ਸ਼ੁਭ ਸੱਚੀ ਸੇਵਾ (ਕਰਹੁ) ਕਰੋ ਫਿਰਿ ਕੋਈ ਲੇਖਾ (ਨ) ਨਹੀਂ (ਮੰਗੈ) ਮੰਗੇਗਾ। ਉਪ੍ਰੋਕਤ ਪ੍ਰਮਾਣਾਂ ਅਨੁਸਾਰ ਸ਼ੁਭ ਕਾਮਨਾ ਦੀ ਪੂਰਤੀ ਲਈ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਅੱਗੇ ਅਰਦਾਸਿ ਕਰਨੀ ਚਾਹੀਦੀ ਹੈ।

ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬ ਜੀ ਅਸੰਖ ਸ਼ੁਭ ਗੁਣਾਂ ਦੇ ਦਾਤੇ ਹਨ।ਜਿਹੜਾ ਭੀ ਗੁਣ ਚਾਹੀਏ,ਉਹ ਸੱਚੇ ਸਤਿਗੁਰਾਂ 'ਚ ਤੱਕ ਲਈਏ।ਆਪ ਜੀ ਨੇ ਦਸ ਸਤਿਗੁਰੂ ਸਾਹਿਬਾਨ ਜੀ ਦੇ ਸਰੂਪ 'ਚ ਮਹਾਨ ਕ੍ਰਿਪਾ ਕਰਕੇ ਬੇਅੰਤ ਬ੍ਰਹਮੰਡਾਂ ਨੂੰ ਤਾਰਿਆ ਹੈ,ਪਰ ਫੇਰ ਭੀ ਆਪਣੇ ਆਪ ਨੂੰ ਨਹੀਂ ਥਾਪਿਆ।ਜੇ ਕਿਸੇ ਸਿੱਖ ਨੇ ਸੱਚੇ ਸਤਿਗੁਰਾਂ ਪਾਸ ਆਪਣੀ ਕਾਮਨਾ ਦੱਸੀ,ਤਾਂ ਪਰਮ ਪਿਆਰੇ ਸੱਚੇ ਸਤਿਗੁਰੂ ਸਾਹਿਬਾਨ ਜੀ ਨੇ ਇਹ ਨਹੀਂ ਕਿਹਾ

ਕਿ ਮੈਂ ਤੇਰੀ ਕਾਮਨਾ ਪੂਰੀ ਕਰਾਂਗਾ,ਸਗੋਂ ਇਹ ਕਿਹਾ,ਹੇ ਭਾਈ!ਅਕਾਲ ਪੁਰਖ ਜੀ ਅੱਗੇ ਅਰਦਾਸਿ ਕਰੋ,ਜੋ ਕਾਮਨਾ ਪੂਰੀ ਕਰਨ ਨੂੰ ਸਮ੍ਰੱਥ ਹਨ।ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸਨਮੁਖ ਅਰਦਾਸਿ ਕਰਨ ਦੇ ਬੇਅੰਤ ਹੀ ਫ਼ਾਇਦੇ ਹਨ।ਜਿਵੇਂ ਜਦੋਂ ਕੋਈ ਪ੍ਰੇਮੀ ਅਰਦਾਸਿ ਕਰਾਉਂਦਾ ਹੈ,ਤਾਂ ਅਰਦਾਸਿ ਕਰਨ ਵਾਲਾ ਉਸ ਤੋਂ ਸ਼ਰਾਬ ਮਾਸ ਤਮਾਕੂ ਬੀੜਾ ਆਦਿ ਛੁਡਾ ਕੇ,ਉਸ ਦੀ ਸ਼ੁਭ ਕਾਮਨਾ ਦੀ ਪੂਰਤੀ ਲਈ ਅਰਦਾਸਿ ਕਰਦਾ ਹੈ।

ਕੋਟਿ ਬ੍ਰਹਮੰਡ ਦੇ ਮਾਲਕ ਸੁਆਮੀ ਅੰਤਰਜਾਮੀ,ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਮਹਾਨ ਕ੍ਰਿਪਾ ਕਰਕੇ ਅਰਦਾਸਿ ਦੀ ਮਰਯਾਦਾ ਤੋਰੀ ਹੈ।ਜਿਸ ਕਰਕੇ ਦੁਨੀਆਂ 'ਤੇ ਸਦਾ ਹੀ ਅਰਦਾਸਾਂ ਹੁੰਦੀਆਂ ਰਹਿੰਦੀਆਂ ਹਨ,ਉਨ੍ਹਾਂ ਦੇ ਅਧਾਰ 'ਤੇ ਦੁਨੀਆਂ ਭਰ 'ਚ ਬੇਅੰਤ ਹੀ ਭਲੇ ਦੇ ਕੰਮ ਨਿਰਯਤਨ ਹੀ ਹੋਈ ਜਾਂਦੇ ਹਨ।ਜਿਤਨੇ ਭੀ ਧਾਰਮਿਕ ਮੋਰਚੇ ਲੱਗੇ ਹਨ,ਉਨ੍ਹਾਂ 'ਚ ਜਿਤਨੀਆਂ ਭੀ ਕੁਰਬਾਨੀਆਂ ਹੋਈਆਂ ਹਨ,ਉਹ ਅਰਦਾਸਿ ਦੀ ਮਰਯਾਦਾ ਕਰਕੇ ਹੀ ਹੋਈਆਂ ਹਨ।ਜਦੋਂ ਕੋਈ ਪ੍ਰੇਮੀ ਕੁਰਬਾਨ ਹੋਣ ਦੀ ਅਰਦਾਸਿ ਕਰਦਾ,ਤਦੋਂ ਜਾ ਕੇ ਕੁਰਬਾਨੀ ਦੇ ਦਿੰਦਾ।

੨੮.ਸਾਖੀ ਗੁਰੂ ਤਾਰੀ ਬੀਬੀ ਬਲਵੀਰ ਕੌਰ ਜੀ:-ਸੰਤ ਬਾਬਾ ਗੁਰਬਚਨ ਸਿੰਘ ਖ਼ਾਲਸਾ ਜੀ ਇਹ ਸਾਖੀ ਸੁਣਾਉਂਦੇ।ਗੁਰੂ ਤਾਰੀ ਬੀਬੀ ਬਲਵੀਰ ਕੌਰ ਜੀ ਨੇ ਜੈਤੋ ਦੇ ਮੋਰਚੇ 'ਚ ਕੁਰਬਾਨੀ ਦੇਣ ਲਈ ਆਪਣੇ ਬੱਚੇ ਸਮੇਤ ਅਰਦਾਸਿ ਕੀਤੀ। ਰਸਤੇ 'ਚ ਇੱਕ ਬਜ਼ੁਰਗ ਨੇ ਪੁੱਛਿਆ, ਬੀਬੀ ਜੀ! ਇਸ ਮਾਸੂਮ ਬੱਚੇ ਨੂੰ ਕਿਉਂ ਨਾਲ ਲੈ ਚੱਲੀ ਹੈ? ਤਾਂ ਕਿਹਾ, ਮੇਰੇ ਸ਼ਹੀਦ ਹੋਣ ਤੋਂ ਮਗਰੋਂ,ਇਹ ਰੁਲ਼ ਜਾਵੇਗਾ, ਕੋਈ ਇਸ ਦੇ ਕੇਸ ਕਤਲ ਕਰ ਦੇਵੇਗਾ। ਇਸ ਕਰਕੇ ਇਸ ਦੀ ਅਰਦਾਸਿ ਭੀ ਨਾਲ ਹੀ ਕਰਕੇ ਤੁਰੀ ਹਾਂ। ਇਸ ਮਾਸੂਮ ਦਾ ਪਾਪ ਭੀ ਜ਼ਾਲਮ ਅੰਗ੍ਰੇਜ਼ ਨੂੰ ਲੱਗੇਗਾ। ਹੌਸਲੇ ਨਾਲ ਅੱਗੇ ਵਧਦੀ ਗਈ। ਕਰਤਾਰ ਦੀ ਰਜ਼ਾ ਅਨੁਸਾਰ ਗੋਲ਼ੀ ਆਈ,ਪਹਿਲਾਂ ਬੱਚੇ ਦੇ ਹੀ ਲੱਗੀ, ਸਬਰ ਸ਼ੁਕਰ ਦਾ ਘੁੱਟ ਭਰ ਕੇ,ਬੱਚੇ ਨੂੰ ਉੱਥੇ ਹੀ ਲੰਮਾ ਪਾ ਕੇ,ਸਾਹਮਣੇ ਮੱਥੇ ਅੱਗੇ ਵਧੀ। ਛਾਤੀ 'ਚ ਗੋਲ਼ੀ ਲੱਗੀ,ਸ਼ਹੀਦੀ ਪਾ ਗਈ। ਇਹ ਦੇਖ ਕੇ ਅੰਗ੍ਰੇਜ਼ ਅਫ਼ਸਰ ਨੇ ਗੋਲ਼ੀ ਬੰਦ ਕਰਵਾ ਦਿੱਤੀ।ਵੀਚਾਰਿਆ,ਬੱਚੇ ਦੇ ਮਰਨ ਤੋਂ ਭੀ ਇਹ ਡਰੀ ਨਹੀਂ,ਕਿਤਨੀ ਬਹਾਦਰੀ ਦਲੇਰੀ ਨਾਲ ਸ਼ਹੀਦੀ ਦਿੱਤੀ ਹੈ। ਇਉਂ ਸਿੱਖ ਮਰਨੋਂ ਨਹੀਂ ਡਰਨਗੇ ਸ਼ਹੀਦੀਆਂ ਦਿੰਦੇ ਰਹਿਣਗੇ। ਸੋ ਜਿਹੜੇ ੨ ਪ੍ਰੇਮੀ ਅਰਦਾਸਿ ਕਰਕੇ ਸਿਦਕ 'ਚ ਪੂਰੇ ਰਹਿ ਕੇ ਜੰਗ ਅੰਦਰ ਜੂਝ ਕੇ ਸ਼ਹੀਦ ਹੋਏ ਹਨ,ਉਨ੍ਹਾਂ ਦੇ ਨਾਮ ਭੀ ਅਰਦਾਸਿ 'ਚ ਲਏ ਜਾਂਦੇ ਹਨ।ਯਥਾ:- ਜਿਨ੍ਹਾਂ ਪਿਆਰਿਆਂ ਨਾਮੁ ਜਪਿਆ, ਵੰਡ ਕੇ ਛਕਿਆ ਚਰਖੜੀਆਂ 'ਤੇ ਚੜ੍ਹੇ ਬੰਦ ੨ ਕਟਵਾਏ, ਪੁੱਠੀਆਂ ਖੱਲਾਂ ਲੁਹਾਇਆਂ ਗੋਲੀਆਂ ਖਾਧੀਆਂ, ਦੇਗ ਚਲਾਈ ਤੇਗ ਵਾਹੀ, ਸਵਾ ਸਵਾ ਮਣ ਦੇ ਪੀਸਣੇ ਪੀਸੇ, ਅੱਧੀ ੨ ਰੋਟੀ 'ਤੇ ਸਬਰ ਸ਼ੁਕਰ ਕੀਤਾ। ਬੱਚਿਆਂ ਨੂੰ ਟੋਟੇ ੨ ਕਰਾ ਕੇ ਝੋਲੀਆਂ 'ਚ ਪੁਵਾਇਆ, ਗਲ਼ਾਂ 'ਚ ਹਾਰ ਪੁਆਏ, ਨੇਜ਼ਿਆਂ 'ਤੇ ਟੰਗਾਇਆ, ਟੈਂਕਾਂ ਹੇਠ ਲਿਤਾੜੇ ਗਏ, ਗੋਲ਼ਿਆਂ ਨਾਲ ਉਡਾਏ ਗਏ। ਇਸ ਤਰ੍ਹਾਂ ਬੇਅੰਤ ਸਿੰਘ ਸਿੰਘਣੀਆਂ ਨੇ ਅਰਦਾਸਿ

ਨੂੰ ਪੂਰਨ ਨਿਭ੍ਹਾਉਂਦਿਆਂ,ਬੇਅੰਤ ਕੁਰਬਾਨੀਆਂ ਹੀ ਕੁਰਬਾਨੀਆਂ ਦਿੱਤੀਆਂ। ਇਹ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਮਰਯਾਦਾ ਅਨੁਸਾਰ ਅਰਦਾਸਿ ਦਾ ਹੀ ਸਦਕਾ ਹੈ।

੨੯. ਸੰਨ ੧੯੭੮ ਤੇਰਾਂ ਅਪ੍ਰੈਲ ਨੂੰ ਨਰਕਧਾਰੀਆਂ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ,ਇਕੱਠ ਕੀਤਾ ਜੋ ਹਮੇਸ਼ਾ ਹੀ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਨਿੰਦਾ ਕਰਦੇ ਸਨ। ਗੁਰੂ ਪਿਆਰੇ ਸਵਾਰੇ ਸਤਿਕਾਰੇ ਲਾਡਲੇ ਸਿੰਘਾਂ ਨੇ ਦਿਲੋਂ ਲਾ ਕੇ,ਕੁਰਬਾਨੀ ਦੇਣ ਦੀ ਅਰਦਾਸਿ,ਅਕਾਲ ਤਖ਼ਤ ਸਾਹਿਬ ਵਿਖੇ ਕੀਤੀ,ਜਿਨ੍ਹਾਂ ’ਚੋਂ ਅਤੀ ਲਾਇਕ ਪ੍ਰੇਮੀ ਨਿੱਤਨੇਮੀ ਸਿਮਰਨ ਅਭਿਆਸੀ ਸੇਵਾ ’ਚ ਰਸੇ ਵਸੇ ਸੂਰਬੀਰ ਬਹਾਦਰ ਤੇਰਾਂ ਸਿੰਘ ਸਾਹਿਬਾਨ ਸ਼ਹੀਦ ਹੋਏ, ਬਹੁਤ ਸਾਰੇ ਜ਼ਖਮੀ ਹੋਏ। ਇਹ ਅਰਦਾਸਿ ਦਾ ਬਲ ਹੈ। ਸੋ ਜਿਨ੍ਹਾਂ ੨ ਮਹਾਂਪੁਰਖਾਂ ਨੇ ਸੱਚੇ ਸਤਿਗੁਰਾਂ ਜੀ ਦੇ ਅਦਬ ਸਤਿਕਾਰ ਵਾਸਤੇ ਕੁਰਬਾਨੀ ਦਿੱਤੀ ਹੈ, ਸਭ ਨੂੰ ਰੋਮ ੨ ਕਰਕੇ ਸਦਾ ੨ ਨਮਸਕਾਰ ਹੈ ਜੀ।ਅਰਦਾਸਿ ਨਾਲ ਸਭ ਸੂਰਬੀਰ ਬਹਾਦਰਾਂ ਦੇ ਚਿੱਤ ਇਕਾਗ੍ਰ ਹੋ ਜਾਂਦੇ ਹਨ।ਅਰਦਾਸਿ ਸਦਕਾ ਹੀ ਇੱਕ ੨ ਸਿੰਘ ਸਵਾ ੨ ਲੱਖ ਵੈਰੀ ਨਾਲ ਜੂਝਿਆ ਹੈ। ਜਿਸ ਦਾ ਦਿਤਾ ਖਾਵਣਾ; ਤਿਸੁ ਕਹੀਐ ਸਾਬਾਸਿ॥ ਨਾਨਕ ਹੁਕਮੁ ਨ ਚਲਈ; ਨਾਲਿ ਖਸਮ ਚਲੈ ਅਰਦਾਸਿ॥੨੨॥ਜਿਸ ਦਾਤੇ ਵਾਹਿਗੁਰੂ ਜੀ ਦਾ ਦਿਤਾ ਖਾਵਣਾ ਕਰਦੇ ਹਾਂ, (ਤਿਸੁ)ਤਿਨ੍ਹਾਂ ਨੂੰ ਸਦਾ (ਸਾਬਾਸਿ) ਧੰਨਵਾਦ(ਕਹੀਐ) ਕਹਿਣਾ ਕਰੋ।ਵਾਹਿਗੁਰੂ(ਨਾਨਕ) ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਫ਼ੁਰਮਾਉਂਦੇ ਹਨ:- (ਖਸਮ)ਮਾਲਕ ਜੀ ਨਾਲਿ,ਹੁਕਮੁ (ਨ)ਨਹੀਂ (ਚਲੈ) ਚਲਦਾ,(ਅਰਦਾਸਿ)ਪ੍ਰੇਮ ਬੇਨਤੀ ਹੀ(ਚਲਈ)ਚਲਦੀ ਹੈ। ਯਥਾ:- ਜਿਸੁ ਠਾਕੁਰ ਸਿਉ;ਨਾਹੀ ਚਾਰਾ॥ਤਾ ਕਉ ਕੀਜੈ;ਸਦ ਨਮਸਕਾਰਾ॥ਸੱਚੇ ਸਤਿਗੁਰੂ ਪ੍ਰਭੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਜਿਸੁ(ਠਾਕੁਰ)ਮਾਲਕ(ਸਿਉ)ਸਾਥ ਭਾਵ ਅੱਗੇ(ਚਾਰਾ)ਯਤਨ ਜ਼ੋਰ ਨਾਹੀ ਚਲਦਾ।(ਤਾ)ਤਿਨ੍ਹਾਂ(ਕਉ)ਨੂੰ ਰੋਮਿ ੨ ਕਰਕੇ,ਸਦ (ਨਮਸਕਾਰਾ)ਨਮਸਕਾਰ ਹੀ ਨਮਸਕਾਰ (ਕੀਜੈ)ਕਰੋ। ਬਿਨੈ:-ਰਜ਼ਾ ’ਚ ਰਹਿਣ ਦੀ ਅਰਦਾਸ ਕਰਕੇ ਹੀ ਰਜ਼ਾ ’ਚ ਪ੍ਰਸੰਨ ਰਹਿਣ ਦੀ ਅਵੱਸਥਾ ਮਿਲਦੀ ਹੈ।ਹਜ਼ੂਰ ਤਾਂ ਸਰਬੰਸ ਕੁਰਬਾਨ ਕਰ ਦੇਣ ਨੂੰ ਅਰਦਾਸ ਕਹਿੰਦੇ ਹਨ। ਯਥਾ:- ਤੁਧੁ ਆਗੈ ਅਰਦਾਸਿ ਹਮਾਰੀ;ਜੀਉ ਪਿੰਡੁ ਸਭੁ ਤੇਰਾ॥ਕਹੁ ਨਾਨਕ.ਸਭ ਤੇਰੀ ਵਡਿਆਈ;ਕੋਈ ਨਾਉ ਨ ਜਾਣੈ ਮੇਰਾ॥)ਹੇ ਵਾਹਿਗੁਰੂ ਗੁਰੂ ਨਾਨਕ ਦੇਵ ਸਾਹਿਬ ਜੀ! (ਹਮਾਰੀ) ਸਿੱਖਾਂ ਸਮੇਤ ਦਾਸਨ ਦਾਸ ਦੀ (ਤੁਧੁ) ਆਪ ਜੀ ਦੇ (ਆਗੈ) ਅੱਗੇ ਭਾਵ ਸਨਮੁਖ,ਇਹ ਅਰਦਾਸਿ ਹੈ ਕਿ ਦਾਸਨ ਦਾਸ ਦਾ (ਜੀਉ) ਜ਼ਿੰਦਗੀ (ਪਿੰਡੁ) ਸ੍ਰੀਰ ਸਭੁ (ਤੇਰਾ) ਆਪ ਜੀ ਦਾ ਹੀ ਹੈ, ਭਾਵ ਆਪ ਜੀ ਨੂੰ ਹੀ ਅਰਪਦਾ ਹਾਂ। ਜ਼ਿੰਦਗੀ ਸ੍ਰੀਰ ਅਰਪਣ ਦੀ ਭੀ ਹੰਗਤਾ ਨਹੀਂ ਕਰਦੇ।ਕਹੁ ਨਾਨਕ.ਸਭ ਤੇਰੀ ਵਡਿਆਈ;ਕੋਈ ਨਾਉ ਨ ਜਾਣੈ ਮੇਰਾ॥ਵਾਹਿਗੁਰੂ(ਨਾਨਕ) ਸਤਿਗੁਰੂ ਪੰਜਵੇਂ ਪਾਤਿਸਾਹ ਜੀ,ਸਨਮੁਖ(ਕਹੁ) ਫ਼ੁਰਮਾਉਂਦੇ ਹਨ:- ਹੇ ਮਹਾਰਾਜ! ਸਭ (ਤੇਰੀ) ਆਪ ਜੀ ਦੀ ਹੀ ਵਡਿਆਈ ਹੈ(ਮੇਰਾ)ਦਾਸਨ ਦਾਸ ਦੇ ਨਾਉ ਨੂੰ ਤਾਂ ਕੋਈ ਭੀ (ਨ)ਨਹੀਂ(ਜਾਣੈ)ਜਾਣਦਾ।

ਵਾਹਿਗੁਰੂ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਮਾਤਾ ਪਿਤਾ, ਚਾਰੇ ਸਾਹਿਬਜ਼ਾਦੇ, ਪੰਜ ਪਿਆਰੇ, ਤਮਾਮ ਸਿੰਘ ਸਿੰਘਣੀਆਂ ਧਨ ਪਦਾਰਥ ਹਾਥੀ ਘੋੜੇ, (ਸਰਬੰਸ) ਸਾਰੀਆਂ ਅੰਸਾਂ ਭਾਵ ਸਭ ਕੁੱਝ,ਅਕਾਲ ਪੁਰਖ ਜੀ ਦੇ ਅੱਗੇ ਅਰਦਾਸਿ ਕਰ ਦਿੱਤਾ। ਕਈ ਪ੍ਰੇਮੀ ਉਪ੍ਰੋਕਤ ਦੋ ਤੁਕਾਂ ਪੜ੍ਹ ਕੇ ਹੀ ਅਰਦਾਸਿ ਆਰੰਭ ਕਰ ਲੈਂਦੇ ਹਨ। ਉਪ੍ਰੋਕਤ ਬਚਨਾਂ ਵਾਂਗ ਕਬੀਰ.ਮੇਰਾ ਮੁਝ ਮਹਿ ਕਿਛੁ ਨਹੀ;ਜੋ ਕਿਛੁ ਹੈ ਸੋ ਤੇਰਾ॥ਤੇਰਾ ਤੁਝ ਕਉ ਸਉਪਤੇ;ਕਿਆ ਲਾਗੈ ਮੇਰਾ॥) ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਹੇ ਵਾਹਿਗੁਰੂ ਜੀ! (ਮੁਝ) ਮੇਰੇ ਦਿਲ (ਮਹਿ) ਵਿੱਚ ਮੇਰਾ ਕਿਛੁ ਭੀ ਨਹੀ ਹੈ ਭਾਵ ਮੈਂ ਆਪਣਾ ਕੁੱਝ ਭੀ ਨਹੀਂ ਮੰਨਦਾ,ਜੋ ਕਿਛੁ ਹੈ ਸੋ ਸਭ (ਤੇਰਾ)ਆਪ ਜੀ ਦਾ ਹੀ ਹੈ। ਇਸ ਕਰਕੇ (ਤੇਰਾ) ਆਪ ਜੀ ਦਾ (ਤੁਝ) ਆਪ ਜੀ(ਕਉ)ਨੂੰ (ਸਉਪਤੇ) ਅਰਪਦਿਆਂ,(ਮੇਰਾ)ਦਾਸਨ ਦਾਸ ਦਾ(ਕਿਆ)ਕੀ(ਲਾਗੈ)ਲਗਦਾ ਹੈ? ਸ਼੍ਰੋਮਣੀ ਭਗਤ ਜੀ ਦੀ ਇਹ ਧੰਨ ਕਮਾਈ ਹੈ ਜੋ ਮੇਰ ਤੇਰ ਛੱਡੀ ਬੈਠੇ ਹਨ। ਯਥਾ:- ਜਿਸ ਕੀ ਬਸਤੁ;ਤਿਸੁ ਆਗੈ ਰਾਖੈ॥ਪ੍ਰਭ ਕੀ ਆਗਿਆ;ਮਾਨੈ ਮਾਥੈ॥ਉਸ ਤੇ ਚਉਗੁਨ;ਕਰੈ ਨਿਹਾਲੁ॥ਨਾਨਕ ਸਾਹਿਬੁ;ਸਦਾ ਦਇਆਲੁ॥੨॥ਜਿਸ ਅਕਾਲ ਪੁਰਖ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕੀ(ਬਸਤੁ)ਵਸਤੂ ਭਾਵ ਜਿੰਦ ਹੈ।(ਤਿਸੁ) ਤਿਨ੍ਹਾਂ ਆਗੈ(ਰਾਖੈ)ਰੱਖ ਦੇਵੇ।(ਪ੍ਰਭ) ਵਾਹਿਗੁਰੂ ਜੀ ਕੀ ਆਗਿਆ ਸਿਰ ਮਾਥੈ ’ਤੇ (ਮਾਨੈ)ਮੰਨਣਾ ਕਰੇ।ਉਸ ਤੇ ਚਉਗੁਨ;ਕਰੈ ਨਿਹਾਲੁ॥ਨਾਨਕ ਸਾਹਿਬੁ;ਸਦਾ ਦਇਆਲੁ॥੨॥)ਦੀਨ ਦਇਆਲ ਸਦਾ ਕਿਰਪਾਲ॥ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:-ਵਾਹਿਗੁਰੂ ਜੀ ਦਾ ਬਖ਼ਸ਼ਿਆ ਸਭ ਕੁੱਝ,ਵਾਹਿਗੁਰੂ ਜੀ ਦੇ ਅੱਗੇ ਰੱਖਣ ਤੋਂ,ਪੂਰੇ ਗੁਰੂ ਜੀ ਦੀ ਆਗਿਆ ਸਿਰ ਮੱਥੇ ’ਤੇ ਮੰਨਣ ਤੋਂ, ਉਸ ਕਾਂ ਕੁੱਤੇ ਅਕ੍ਰਿਤਘਣਤਾ ਵਾਲੀ ਦੁਖੱਲੀ ਅਵਸਥਾ(ਤੇ)ਤੋਂ, ਜੇ ਤਿਸੁ ਭਾਵੈ ਨਾਨਕਾ;ਕਾਗਹੁ ਹੰਸੁ ਕਰੇ॥)ਬਗੁਲੇ ਤੇ ਫੁਨਿ ਹੰਸੁਲਾ ਹੋਵੈ;ਜੇ ਤੂ ਕਰਹਿ ਦਇਆਲਾ॥)ਨਾਨਕ.ਵੇਖੈ ਨਦਰਿ ਕਰਿ;ਚੜੈ ਚਵਗਣ ਵੰਨੁ॥)

ਚੜੈ ਸਵਾਇਆ ਨਿਤ ਨਿਤ ਰੰਗਾ;ਘਟੈ ਨਾਹੀ.ਤੋਲੀਜਾ ਹੇ॥ਅਨੁਸਾਰ (ਚਉਗੁਨ)ਚੌਗੁਣਾਂ ਭਾਵ ਬਹੁਤੇ ਤੋਂ ਬਹੁਤਾ(ਨਿਹਾਲੁ)ਪ੍ਰਸੰਨ ਹੀ ਪ੍ਰਸੰਨ(ਕਰੈ)ਕਰ ਦਿੰਦੇ ਹਨ,ਕਿਉਂ ਜੋ(ਸਾਹਿਬੁ)ਮਾਲਕ ਵਾਹਿਗੁਰੂ ਜੀ, ਸਦਾ (ਦਇਆਲੁ)ਦਇਆ ਦੇ ਘਰ ਹਨ॥੨॥ਯਥਾ:-ਤੁਮ੍ ਦਇਆਲ ਕਿਰਪਾਲ ਕ੍ਰਿਪਾ ਨਿਧਿ;ਪਤਿਤ ਪਾਵਨ ਗੋਸਾਈ॥)ਭਗਤਿ ਵਛਲ;ਸਦਾ ਕਿਰਪਾਲ॥)ਪ੍ਰਭ ਬਖਸੰਦ ਦੀਨ ਦਇਆਲ॥)ਸਤਿਗੁਰੂ ਸਦਾ ਦਇਆਲੁ ਹੈ ਭਾਈ;ਵਿਣੁ ਭਾਗਾ ਕਿਆ ਪਾਈਐ॥ਏਕ ਨਦਰਿ ਕਰਿ ਵੇਖੈ ਸਭ ਊਪਰਿ;ਜੇਹਾ ਭਾਉ ਤੇਹਾ ਫਲੁ ਪਾਈਐ॥ਨਾਨਕ ਨਾਮੁ ਵਸੈ ਮਨ ਅੰਤਰਿ;ਵਿਚਹੁ ਆਪੁ ਗਵਾਈਐ॥੪॥੬॥) ਸਤਿਗੁਰੂ ਸਦਾ ਦਇਆਲੁ ਹੈ ਭਾਈ;)

ਤੂ ਠਾਕੁਰੁ;ਤੁਮ ਪਹਿ ਅਰਦਾਸਿ॥ ਜੀਉ ਪਿੰਡੁ;ਸਭੁ ਤੇਰੀ ਰਾਸਿ॥ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:- ਹੇ ਵਾਹਿਗੁਰੂ ਜੀ! (ਤੂ) ਆਪ ਜੀ (ਠਾਕੁਰੁ) ਮਾਲਕ ਹੋਂ,(ਤੁਮ) ਆਪ ਜੀ (ਪਹਿ) ਪਾਸ ਦਾਸਨ ਦਾਸ ਦੀ ਪ੍ਰੇਮ (ਅਰਦਾਸਿ) ਬੇਨਤੀ ਹੈ, ਜੀਉ ਪਿੰਡੁ;ਸਭੁ ਤੇਰੀ ਰਾਸਿ॥ਭਾਵੇਂ,ਤੇਰੋ ਕੀਆ.ਤੁਝਹਿ ਕਿਆ ਅਰਪਉ;ਅਨੁਸਾਰ ਜਿੰਦ ਸ੍ਰੀਰ ਸਭ

ਕੁੱਝ ਆਪ ਜੀ ਦਾ ਹੀ ਦਿਤਾ ਹੈ,ਪਰ ਆਪ ਜੀ ਦੀ ਪਰਮ ਪ੍ਰਸੰਨਤਾ ਲੈਣ ਲਈ ਇਹ(ਜੀਉ)ਜਿੰਦ (ਪਿੰਡੁ)ਸ੍ਰੀਰ(ਰਾਸਿ)ਪੂੰਜੀ ਸਭੁ(ਤੇਰੀ)ਆਪ ਜੀ ਦੀ ਹੀ ਹੈ,ਭਾਵ ਆਪ ਜੀ ਨੂੰ ਅਰਪਦੇ ਹਾਂ। ਸਾਧ ਸੰਗਤ ਜੀ! ਜਿਵੇਂ ਸੱਚੇ ਸਤਿਗੁਰੂ ਜੀ ਨੇ ਅਰਦਾਸਿ 'ਚ ਤਨ ਮਨ ਧਨ ਸਿਰ ਸਰਬੰਸ ਅਕਾਲ ਪੁਰਖ ਜੀ ਨੂੰ ਅਰਪਿਆ ਹੈ। ਗੁਰੂ ਜੀ ਦੇ ਆਦਰਸ਼ ਅਨੁਸਾਰ ਬਹੁਤੇ ਪ੍ਰੇਮੀ ਸੱਚੇ ਸਤਿਗੁਰੂ ਜੀ ਨੂੰ ਆਪਣਾ ਸਭ ਕੁੱਝ ਅਰਪ ਦਿੰਦੇ ਹਨ।

੩੦.ਬੀਬੀ ਵੀਰੋ ਜੀ ਨੇ,ਆਪਣੇ ਮਹਾਂਬਲੀ ਯੋਧੇ ਸੂਰਬੀਰ ਬਹਾਦਰ ਪੰਜੇ ਸਪੁੱਤ੍ਰ, ਆਪਣੇ ਪਿਆਰੇ ਭਤੀਜੇ ਮਹਾਂਬਲੀ ਯੋਧੇ ਸੂਰਬੀਰ ਬਹਾਦਰ ਸ੍ਰੀ ਗੁਰੂ ਦਸਵੇਂ ਪਾਤਿਸਾਹ ਜੀ ਦੇ ਸੱਚੇ ਚਰਨ-ਕਮਲਾਂ 'ਚ ਅਰਦਾਸ ਕਰਨੇ:-ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਦੀ ਲਾਇਕ ਸਪੁੱਤ੍ਰੀ ਜੀ,ਸਤਿਗੁਰੂ ਪੰਜਵੇਂ ਪਾਤਿਸਾਹ ਜੀ ਦੀ ਪਿਆਰੀ ਪੋਤ੍ਰੀ ਜੀ,ਸਤਿਗੁਰੂ ਚਉਥੇ ਪਾਤਿਸਾਹ ਜੀ ਦੀ ਪਿਆਰੀ ਪੜੋਤੀ ਜੀ,ਸਤਿਗੁਰੂ ਨੌਂਵੇਂ ਪਾਤਿਸਾਹ ਜੀ ਦੇ ਪਿਆਰੇ ਭੈਣ ਜੀ,ਅਜਪਾ ਜਾਪ ਵਾਹਿਗੁਰੂ ਦਸਵੇਂ ਪਾਤਿਸਾਹ ਜੀ ਦੇ ਪਿਆਰੇ ਭੂਆ ਬੀਬੀ ਵੀਰੋ ਜੀ ਨੇ ਆਪਣੇ ਪਰਮਪੂਜਨੀਕ ਭਰਾ ਗੁਰੂ ਨੌਵੇਂ ਪਾਤਿਸਾਹ ਜੀ ਦੀ ਵੈਰਾਗਮਈ ਸ਼ਹੀਦੀ ਹੋਣ ਮਗਰੋਂ ਭਾਰੀ ਦੁੱਖ ਮੰਨਿਆ। ਜਿਸ ਜ਼ੁਲਮੀ ਤਖ਼ਤ ਨੇ ਮੇਰੇ ਪਰਮਪੂਜਨੀਕ ਦਾਦਾ ਪੰਜਵੇਂ ਪਾਤਿਸਾਹ ਜੀ ਨੂੰ ਅਤੇ ਪਰਮਪੂਜਨੀਕ ਭਰਾ ਨੌਵੇਂ ਪਾਤਿਸ਼ਾਹ ਜੀ ਨੂੰ ਸ਼ਹੀਦ ਕੀਤਾ ਹੈ। ਇਹ ਜ਼ੁਲਮੀ ਤਖ਼ਤ ਉਲਟਾਉਣਾ ਚਾਹੀਦਾ ਹੈ। ਆਪਣੇ ਪੰਜੇ ਸਪੁੱਤ੍ਰ ਮਹਾਂਬਲੀ ਯੋਧੇ ਸੂਰਬੀਰ ਬਹਾਦਰ,ਆਪਣੇ ਪਿਆਰੇ ਭਤੀਜੇ ਸ੍ਰੀ ਗੁਰੂ ਦਸਵੇਂ ਪਾਤਿਸਾਹ ਜੀ ਦੇ ਸੱਚੇ ਚਰਨ-ਕਮਲਾਂ 'ਚ ਭੇਟਾ ਕੀਤੇ, ਜੋ ਪੰਜਾਂ ਪਾਂਡਵਾਂ ਤੋਂ ਭੀ ਅਧਿਕ ਬਹਾਦਰ ਸਨ। ਜਿਨ੍ਹਾਂ ਨੇ ਭੰਗਾਣੀ ਦੇ ਯੁੱਧ 'ਚ ਬਹੁਤ ਹੀ ਬਹਾਦਰੀ ਦਿਖਾਈ ਸ਼ਹੀਦੀ ਪਾਈ ਸੀ। ਸੱਚੇ ਸਤਿਗੁਰੂ ਸਾਹਿਬ ਜੀ ਨੇ,ਇਨ੍ਹਾਂ ਦੇ ਧਰਮ-ਜੰਗ ਨੂੰ ਬੜਾ ਭਾਰੀ ਸਲਾਹਿਆ। ਪਹਿਲੇ ਦਾ ਨਾਮ ਸੰਗੋਸ਼ਾਹ ਸੀ। ਇਸ ਨੂੰ ਸ਼ਾਹ ਸੰਗਰਾਮ (ਸੰਗਰਾਮ) ਜੰਗ ਦਾ (ਸ਼ਾਹ) ਬਾਦਸ਼ਾਹ ਕਿਹਾ ਹੈ। ੨ਜੀਤ ਮੱਲ ਸਾਹਿਬ ਜੀ। ੩ਗੰਗਾ ਰਾਮ ਸਾਹਿਬ ਜੀ। ੪ਗੁਲਾਬ ਚੰਦ ਸਾਹਿਬ ਜੀ। ੫ਮਾਹਰੀ ਚੰਦ ਸਾਹਿਬ ਜੀ।ਕਾਮਨਾ ਦੀ ਮੈਲ਼ ਤਿਆਗ ਕੇ, ਗੁਰੂ ਜੀ ਨੂੰ ਸਭ ਕੁੱਝ ਅਰਪਣ ਦਾ ਨਾਮੁ ਅਰਦਾਸਿ ਹੈ ਜੀ।

੩੧. ਵੱਡਭਾਗੇ ਮਨੀਰਾਮ ਜੀ ਨੇ ਪੰਜ ਸਪੁੱਤ ਅਰਦਾਸ ਕਰਨੇ:- ਮੁਲਤਾਨ ਪਾਸ ਅਲੀਪੁਰ ਨਾਮੇ ਪਿੰਡ ਦੇ ਰਹਿਣ ਵਾਲੇ,ਭਾਈ ਮਾਈਦਾਸ ਜੀ ਰਾਜਪੂਤ ਸ਼ੁਭ ਕਰਮੀ ਨੇਕ ਮਹਾਂਪੁਰਖ ਹੋਏ ਹਨ। ਉਨ੍ਹਾਂ ਦੇ ਘਰ ਵੱਡਭਾਗੇ ਮਨੀਰਾਮ ਜੀ ਪੈਦਾ ਹੋਏ। ਇਨ੍ਹਾਂ ਦੇ ਪੰਜ ਸਪੁੱਤ੍ਰ ਸਨ।ਭਾਈ ਮਨੀਰਾਮ ਸਾਹਿਬ ਜੀ ਦੇ ਮਨ ਅੰਦਰ,ਵਾਹਿਗੁਰੂ ਪੰਜਵੇਂ ਪਾਤਿਸਾਹ, ਨੌਵੇਂ ਪਾਤਿਸਾਹ ਜੀ ਦੀ ਸ਼ਹੀਦੀ ਦਾ ਭਾਰੀ ਵੈਰਾਗ ਤੇ ਦੁੱਖ ਸੀ। ਇਨ੍ਹਾਂ ਨੇ ਪੰਜੇ ਸਪੁੱਤ੍ਰ ਅਨੰਦਪੁਰ ਸਾਹਿਬ ਜੀ ਲਿਆ ਕੇ, ਸੱਚੇ ਸਤਿਗੁਰੂ ਸਾਹਿਬ ਜੀ ਦੇ ਸੱਚੇ ਚਰਨ-ਕਮਲਾਂ 'ਤੇ ਪਾ ਦਿਤੇ,ਕਿਹਾ,"ਹੇ ਮਹਾਰਾਜ ਜੀ! ਇਹ ਆਪ ਜੀ ਨੇ ਹੀ ਦਿਤੇ ਹਨ। ਇਸ ਕਰਕੇ ਆਪ ਜੀ ਦੇ ਸੱਚੇ ਚਰਨ-ਕਮਲਾਂ 'ਚ, ਇਨ੍ਹਾਂ ਨੂੰ ਅਰਦਾਸਿ ਕਰਦਾ ਹਾਂ ਜੀ। ਇਹ ਪ੍ਰੇਮ ਭੇਟਾ ਪ੍ਰਵਾਣ ਕਰੋ ਜੀ। ਦਾਸਨ

ਦਾਸ 'ਤੇ ਮਿਹਰ ਰੱਖਿਓ ਜੀ।" ਸਤਿਗੁਰੂ ਜੀ ਨੇ ਆਪ ਪੰਜਾਂ ਪਿਆਰਿਆਂ 'ਚ ਲੱਗ ਕੇ, ਇਨ੍ਹਾਂ ਪੰਜਾਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾਇਆ। ਗੁਰਮਤਿ ਦੁਆਰਾ ਇਹ ਨਾਮ ਬਖ਼ਸ਼ੇ, ਵੱਡੇ ਦਾ ਨਾਮ ਭਾਈ ਬਚਿੱਤ੍ਰ ਸਿੰਘ ਸਾਹਿਬ ਜੀ ਰੱਖਿਆ, ਜਿਨ੍ਹਾਂ ਨੇ ਕੇਸਰੀ ਚੰਦ ਜਸਵਾਰੀਏ ਦੇ ਹਾਥੀ ਦੇ ਮੱਥੇ ਦੀਆਂ ਫ਼ੌਲਾਦੀ ਤਵੀਆਂ ਨਾਗਣੀ ਨਾਲ ਵਿੰਨ੍ਹਿਆਂ। ਦੂਜੇ ਬਾਬਾ ਉਦੈ ਸਿੰਘ ਜੀ ਨੇ ਰਣ ਤੱਤੇ 'ਚ, ਸੱਚੇ ਸਤਿਗੁਰੂ ਸਾਹਿਬ ਜੀ ਦੀ ਆਗਿਆ ਪਾ ਕੇ, ਐਨੀ ਤੇਜ਼ੀ ਨਾਲ ਘੋੜਾ ਵੈਰੀ ਵੱਲ ਭਜਾਇਆ, ਦੇਖਣ ਵਾਲੇ ਹੈਰਾਨ ਸਨ, ਬਈ ਇਹ ਐਨੀ ਫੌਜ ਸਾਹਮਣੇ ਜਾ ਕੇ ਸ਼ਹੀਦ ਹੋ ਜਾਏਗਾ, ਪਰ ਇਸ ਨੇ ਕੇਸਰੀਚੰਦ ਨੂੰ ਵੰਗਾਰ ਕੇ, ਉਸ ਨਾਲ ਦੋ ਹੱਥ ਕਰਕੇ, ਸਿਰ ਵੱਢ ਕੇ ਬਰਛੇ 'ਤੇ ਟੰਗ ਲਿਆਂਦਾ। ਸੱਚੇ ਸਤਿਗੁਰੂ ਸਾਹਿਬ ਜੀ ਨੇ ਛਾਤੀ ਨਾਲ ਲਾ ਕੇ ਪਿਆਰ ਦਿੱਤਾ, ਵਾਹ! ਮੇਰੇ ਲਾਲ ਜੀ, ਸ਼ਾਬਾਸ਼! ਆਪ ਜੀ ਨੇ ਅੱਜ ਖ਼ਾਲਸਾ ਆਦਰਸ਼ ਨੂੰ ਪ੍ਰਤੱਖ ਕਰ ਦਿਖਲਾਇਆ ਹੈ। ਤੀਜੇ ਗੁਰਮੁਖਿ ਭਾਈ ਅਨਿਕ ਸਿੰਘ ਸਾਹਿਬ ਜੀ, ਚੌਥੇ ਭਾਈ ਅਜ਼ਬ ਸਿੰਘ ਸਾਹਿਬ ਜੀ, ਪੰਜਵੇਂ ਭਾਈ ਅਜ਼ਾਇਬ ਸਿੰਘ ਸਾਹਿਬ ਜੀ। ਪੰਜੇ ਹੀ ਬਹੁਤ ਚੜ੍ਹਦੀ ਕਲਾ ਵਾਲੇ ਯੋਧੇ ਸਨ। ਇਸ ਤਰ੍ਹਾਂ ਦੀਆਂ ਅਰਦਾਸਾਂ ਨਿਤਾ-ਪ੍ਰਤੀ ਹੁੰਦੀਆਂ ਸਨ।

### ੩੨.ਜਰਮਨੀਆਂ ਅੰਗ੍ਰੇਜ਼ਾਂ ਦੀ ਜੰਗ 'ਚ,ਅਰਦਾਸ ਕਰਕੇ ਸਿੰਘਾਂ ਦੀ ਜਿੱਤ:-

ਕੋਟਾਨ ਕੋਟ ਬ੍ਰਹਮੰਡਾਂ ਦੇ ਮਾਲਕ ਅੱਗੇ ਅਰਦਾਸਿ ਕਰਨੇ ਕਰਕੇ, ਅਨੇਕਾਂ ਹੀ ਜੰਗਾਂ 'ਚ ਜਿੱਤ ਪ੍ਰਾਪਤ ਹੋ ਚੁੱਕੀ ਹੈ। ਜਿਵੇਂ ਜਰਮਨੀਆਂ ਅੰਗ੍ਰੇਜ਼ਾਂ ਦੀ ਪਹਿਲੀ ਜੰਗ ੧੯੧੪ 'ਚ ਹੋਈ। ਇਸ 'ਚ ਅਤੇ ਦੂਜੀ ਜੰਗ 'ਚ, ਅੰਗ੍ਰੇਜ਼ ਅਤੇ ਫਰਾਂਸਿਸੀ ਇਕੱਠੇ ਸਨ। ਉਸ ਵੇਲੇ ਕੈਂਸਰ ਵਿਲੀਅਮ ਜਰਮਨੀ ਦਾ ਬਾਦਸ਼ਾਹ ਸੀ। ਇਸ ਨੇ ਇਸ ਜੰਗ 'ਚ ਹਿਟਲਰ ਵਾਂਗ ਚੰਗੀ ਧੁੰਮ ਮਚਾਈ। ਜਰਮਨ ਸਾਇੰਸ 'ਚ ਮਾਹਰ ਸੀ, ਪਹਿਲੀ ਜੰਗ 'ਚ ਇਨ੍ਹਾਂ ਨੇ ਸਭ ਤੋਂ ਪਹਿਲਾਂ ਹਵਾਈ ਜਹਾਜ਼ ਦੀ ਵਰਤੋਂ ਕੀਤੀ ਸੀ। ਇਸ ਦੂਜੇ ਜੰਗ 'ਚ ਜਰਮਨੀ ਫ਼ੌਜ ਨੇ ਤੁਫ਼ਾਨ ਵਾਂਗ ਅੱਗੇ ਵਧ ਕੇ, ਫਰਾਂਸ ਦੀਆਂ ਪਹਾੜੀਆਂ 'ਤੇ ਆਪਣਾ ਕਬਜ਼ਾ ਜਮਾ ਲਿਆ। ਜਰਮਨੀ ਅਫ਼ਸਰਾਂ ਦੀ ਸਾਇੰਸ ਬੜੇ ਕਮਾਲ ਦੀ ਸੀ। ਉਨ੍ਹਾਂ ਨੇ ਇਨ੍ਹਾਂ ਪਹਾੜੀਆਂ 'ਤੇ ਆਟੋਮੈਟਿਕ ਤੋਪਾਂ ਇਸ ਤਰ੍ਹਾਂ ਸਿੱਟ ਕੀਤੀਆਂ ਸਨ।ਜਦੋਂ ਮੇਨ ਸਵਿੱਚ ਨੱਪੀ ਜਾਵੇ ਤਦੋਂ ਇਕੋ ਵਾਰੀ ਸਾਰੀਆਂ ਤੋਪਾਂ ਚੱਲ ਪੈਂਦੀਆਂ ਸਨ। ਪਹਾੜੀਆਂ ਦੇ ਸਾਰਿਆਂ ਰਸਤਿਆਂ ਤੇ ਜਿਤਨੇ ਹਮਲਾ ਕਰਨ ਨੂੰ ਅੱਗੇ ਵਧਦੇ, ਸਭ ਨੂੰ ਤਬਾਹ ਕਰ ਦਿੰਦੀਆਂ, ਇੱਕ ਇੰਚ ਭੀ ਜਗ੍ਹਾ ਖਾਲੀ ਨ ਛਡਦੀਆਂ। ਉਨ੍ਹਾਂ ਨੂੰ ਚਲਾਉਣ ਲਈ ਕੇਵਲ ਇੱਕ ਬਹਾਦਰ ਦੀ ਹੀ ਲੋੜ ਸੀ, ਜੋ ਵੱਡੇ ਮੇਨ ਸਵਿੱਚ ਘਰ 'ਚ ਲੁਕ ਕੇ ਬੈਠਾ ਸੀ। ਮੇਨ ਸਵਿੱਚ ਘਰ ਭੀ ਗੁਪਤ ਸੀ। ਜੇ ਸਾਹਮਣਿਓ ਕੋਈ ਗੋਲੀ, ਗੋਲੇ ਚਲਾਉਂਦੇ, ਸਾਰੇ ਬਿਅਰਥ ਹੀ ਜਾਂਦੇ ਸਨ। ਇਸ ਤਰ੍ਹਾਂ ਹਠ ਨਾਲ ਲੜਦਿਆਂ ੨, ਬੇਅੰਤ ਹੀ ਅੰਗ੍ਰੇਜ਼ੀ ਅਤੇ ਫਰਾਂਸੀਸੀ ਜਵਾਨ ਤਬਾਹ ਹੋ ਗਏ, ਕੋਈ ਭੀ ਵਾਹ ਨਾ ਚੱਲੀ। ਅੰਗ੍ਰੇਜ਼ ਦਾ ਬਹੁਤ ਦੇਸ਼ਾਂ 'ਤੇ ਰਾਜ ਸੀ। ਗ਼ੁਲਾਮ ਦੇਸ਼ਾਂ 'ਚੋਂ ਆਦਮੀਆਂ ਨੂੰ ਭਰਤੀ ਕਰਕੇ, ਉਨ੍ਹਾਂ ਨੂੰ ਅੱਗੇ ਕਰਕੇ,ਮਰਵਾਉਂਦੇ, ਆਪ ਪਿੱਛੇ ਹੀ ਰਹਿੰਦੇ ਸਨ। ਇਨ੍ਹਾਂ ਦੀ ਨਿਗ੍ਹਾ 'ਚ ਸਿੱਖ ਰੜਕਦੇ ਹੀ ਰਹਿੰਦੇ ਸਨ।ਹਿੰਦ 'ਚ ਸੰਨ ੧੯੧੪-

੧੫ 'ਚ,ਅੰਗੇਰਜ਼ਾਂ ਤੋਂ ਅਜ਼ਾਦੀ ਲੈਣ ਵਾਸਤੇ,ਸਿੱਖ ਸਭ ਤੋਂ ਅੱਗੇ ਬਹਾਦਰ ਭੀ ਸਨ। ਸਿੱਖ ਫੌਜ ਨੂੰ ਅਗਾਂਹ ਵਧ ਕੇ ਪਹਾੜੀ ਤੇ ਹੱਲਾ ਕਰਨ ਦਾ ਹੁਕਮ ਦਿੱਤਾ। ਤਮਾਮ ਸਿੱਖ ਫੌਜੀਆਂ ਨੇ ਇਕੱਠੇ ਹੋ ਕੇ,ਦੇਗ਼ ਕਰਕੇ, ਆਪਣੇ ਸਤਿਗੁਰੂ ਪ੍ਰਭੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਅਰਦਾਸਿ ਕੀਤੀ, ਹੇ ਪਾਰਬ੍ਰਹਮ ਪ੍ਰਮੇਸਰ ਮਿਹਰਾਂ ਦੇ ਸਾਈਂ,ਸਤਿਗੁਰੂ ਗ੍ਰੰਥ ਸਾਹਿਬ ਜੀਓ! ਆਪ ਜੀ ਦੇ ਸਿੱਖ ਬੱਚਿਆਂ 'ਤੇ ਪ੍ਰਦੇਸ਼ 'ਚ ਬਿਪਤਾ ਆ ਪਈ ਹੈ। ਆਪ ਜੀ ਆਪਣੀ ਮਿਹਰ ਕਰਕੇ, ਜੰਗ 'ਚ ਫ਼ਤੇਹ ਬਖ਼ਸ਼ੋ ਜੀ।ਯਥਾ:-ਰਾਖਹੁ ਅਪਨੀ ਸਰਣਿ ਪ੍ਰਭ;ਮੋਹਿ ਕਿਰਪਾ ਧਾਰੇ॥ਸੇਵਾ ਕਛੂ ਨ ਜਾਨਊ;ਨੀਚੁ ਮੂਰਖਾਰੇ॥) ਸਰਨਿ ਪਰੇ ਕੀ;ਰਾਖੁ ਦਇਆਲਾ॥ ਨਾਨਕ;ਤੁਮਰੇ ਬਾਲ ਗੁਪਾਲਾ॥)ਪੂਰਨ ਪ੍ਰੇਮ ਨਮਸਕਾਰ ਸਹਿਤ ਇਕਾਗ੍ਰ ਹੋ ਕੇ ਅਰਦਾਸਿ ਕਰਕੇ,ਆਪੋਂ ਆਪਣੀਆਂ ਡਿਊਟੀਆਂ ਤੇ ਡਟ ਗਏ। ਭਾਵੇਂ ਅੰਗਰੇਜ਼, ਸਿੱਖਾਂ ਦੀ ਗੁਰੂ ਭਗਤੀ ਸ਼ਰਧਾ ਭਾਵਨਾ, ਪ੍ਰੇਮ ਤੋਂ ਪ੍ਰਭਾਵਿਤ ਸਨ,ਪਰ ਐਸੇ ਸਮੇਂ ਇਹ ਸੋਚ ਰਹੇ ਸਨ ਕਿ ਹੁਣ ਇਨ੍ਹਾਂ ਨੇ ਭੀ ਪਹਿਲਿਆਂ ਵਾਂਗ ਜੰਗ ਦੇ ਲੇਖੇ ਲੱਗ ਜਾਣਾ ਹੈ। ਅੱਗੇ ਵਧਣ ਦਾ ਬਿਗਲ ਵਜਾ ਦਿੱਤਾ ਗਿਆ,ਜਿਸ ਨੂੰ ਸੁਣ ਕੇ ਅਰਦਾਸਿ 'ਤੇ ਭਰੋਸਾ ਕਰਕੇ, ਸਿੱਖ ਫੌਜ਼ੀ ਅੱਗੇ ਵਧੇ, ਤਾਂ ਕੀ ਦੇਖਿਆ? ਮੇਨ ਸਵਿੱਚ ਘਰ 'ਚੋਂ,ਧੂੰਆ ਨਿਕਲਿਆ। ਸਿਆਣੇ ਸਿੱਖ ਤੋਪਚੀ ਨੇ ਦੂਰਬੀਨ ਨਾਲ ਚੰਗੀ ਤਰ੍ਹਾਂ ਤੱਕਿਆ। ਝੱਟਪੱਟ ਓਸੇ ਜਗ੍ਹਾ ਤੇ ਗੋਲਾ ਸੁੱਟ ਦਿੱਤਾ। ਸਤਿਗੁਰੂ ਪ੍ਰਭੂ ਗੁਰੂ ਨਾਨਕ ਸਾਹਿਬ ਜੀ ਦੀ ਅਪਾਰ ਕ੍ਰਿਪਾ ਦਾ ਸਦਕਾ, ਮੇਨ ਸਵਿੱਚ ਘਰ ਹੀ ਉਡਾ ਦਿੱਤਾ। ਅੱਗੋਂ ਤੋਪਾਂ ਬੰਦ ਸਨ, ਮਾਨੋ ਆਏ ਜੋਧਿਆਂ ਦੇ ਸਤਿਕਾਰ 'ਚ ਚੁੱਪ ਸਨ। ਇਹ ਦੇਖ ਕੇ ਨੌਜਵਾਨਾਂ ਦੇ ਹੌਸਲੇ ਬੁਲੰਦ ਹੋ ਗਏ। ਬੱਸ ਫੇਰ ਕੀ ਸੀ? ਕੇਵਲ ਅੱਧੇ ਘੰਟੇ 'ਚ ਹੀ, ਸਿੱਖ ਨੌਜਵਾਨਾਂ ਨੇ ਪਹਾੜੀ ਉੱਤੇ ਕਬਜ਼ਾ ਕਰਕੇ,ਬੜੇ ਭਾਰੀ ਚਾਅ ਉਤਸ਼ਾਹ ਨਾਲ, ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ॥ ਦੇ ਜੈਕਾਰੇ ਗਜਾਏ। ਅਤਿਅੰਤ ਸ਼ਰਧਾ ਪ੍ਰੇਮ ਸਹਿਤ ਰੋਮ ੨ ਦੀ ਰਸਨਾ ਨਾਲ ਪੂਰਿਆਂ ਗੁਰਾਂ ਦਾ ਧੰਨਵਾਦ ਕੀਤਾ, ਕਿਉਂਕਿ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਸਹਾਇਤਾ ਕਰਕੇ,ਸਾਰਿਆਂ 'ਚ ਜਿੰਦ ਜਾਨ ਪਾ ਦਿੱਤੀ। ਯਥਾ:- ਅਪੁਨੇ ਸੇਵਕ ਕੀ ਆਪੇ ਰਾਖੈ;ਆਪੇ ਨਾਮੁ ਜਪਾਵੈ॥ਜਹ ਜਹ ਕਾਜ ਕਿਰਤਿ.ਸੇਵਕ ਕੀ;ਤਹਾ ਤਹਾ ਉਠਿ ਧਾਵੈ॥੧॥ਇੱਕ ਕੰਮ ਚੰਗਾ ਹੋ ਗਿਆ ਜੋ ਅਰਦਾਸਿ ਕੀਤੀ, ਦੂਜਾ ਝੱਟਪੱਟ ਰੱਖਿਆ ਹੋਈ, ਤੀਜਾ ਜਿੱਤ ਪ੍ਰਾਪਤ ਹੋਈ, ਚਉਥਾ ਸ਼ਰਧਾ ਹੋਰ ਵਧ ਗਈ, ਪੰਜਵਾਂ ਸੋਹਣਾ ਕੀਮਤੀ ਇਤਿਹਾਸ ਬਣ ਗਿਆ, ਛੇਵਾਂ ਔਹਦਿਆਂ 'ਚ ਤਰੱਕੀ ਇਨਾਮ ਪ੍ਰਾਪਤ ਹੋਏ। ਇਸ ਮਹਾਨ ਜਿੱਤ ਨੂੰ ਦੇਖ ਕੇ,ਔਫ਼ੀਸਰ ਹੈਰਾਨ ਰਹਿ ਗਏ,ਬਈ ਇਨ੍ਹਾਂ ਨੂੰ ਆਪਣੇ ਗੁਰੂ ਜੀ 'ਤੇ ਕਿਤਨਾ ਭਾਰੀ ਭਰੋਸਾ ਹੈ।ਪਹਿਲਾਂ ਭਾਵੇਂ ਹਜ਼ਾਰਾਂ ਜਵਾਨ ਮਾਰ ਚੁੱਕੇ ਸਨ,ਪਰ ਫੇਰ ਭੀ ਇਨ੍ਹਾਂ ਨੇ ਅੱਗੇ ਵਧਣੋ ਨਾਂਹ ਨਹੀਂ ਕੀਤੀ।ਇੱਕ ਭੀ ਜੁਆਨ ਸ਼ਹੀਦ ਨਹੀਂ ਹੋਇਆ।ਜਿੱਤ ਭੀ ਪ੍ਰਾਪਤ ਕਰ ਲਈ ਹੈ।ਇੱਕ ਅੰਗਰੇਜ਼ ਔਫ਼ੀਸਰ ਨੇ ਇੱਕ ਸਿੱਖ ਸੂਬੇਦਾਰ ਨੂੰ ਕਿਹਾ, ਵਾਹੁ! ਵਾਹੁ! ਕੈਸੀ ਕਮਾਲ ਕਰ ਦਿੱਤੀ ਹੈ।ਇਤਨੀ ਜਲਦੀ ਕਬਜ਼ਾ ਕਿਵੇਂ ਕਰ ਲਿਆ? ਉੱਤ੍ਰ ਦਿੱਤਾ,"ਅਸੀਂ ਕੁੱਝ ਨਹੀਂ ਕੀਤਾ,ਜੋ ਕੁੱਝ ਭੀ ਕੀਤਾ ਹੈ,ਸਮ੍ਰੱਥ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਗ੍ਰੰਥ

ਸਾਹਿਬ ਜੀ ਨੇ ਆਪਣੀ ਕਲਾ ਵਰਤਾ ਕੇ,ਆਪ ਹੀ ਕੀਤਾ ਹੈ।ਇਹ ਕੇਵਲ ਸੱਚੇ ਸਤਿਗੁਰੂ ਸਾਹਿਬ ਜੀ ਦੇ ਅੱਗੇ ਕੀਤੀ ਅਰਦਾਸਿ ਦੀ ਹੀ ਅਗਮ ਅਪਾਰ ਮਹਾਂ ਵਿਸਮਾਦ ਸ਼ਕਤੀ ਵਰਤੀ ਹੈ।"ਸ਼ਰਧਾ ਸਿਦਕ ਭਰੋਸੇ ਵਾਲੇ ਬਚਨ ਸੁਣ ਕੇ ਅੰਗਰੇਜ਼ ਹੈਰਾਨ ਰਹਿ ਗਏ।ਸੱਚੇ ਸਤਿਗੁਰੂ ਸਾਹਿਬ ਜੀ ਦਾ ਅਧਿਕ ਪ੍ਰਤਾਪ ਜਾਣ ਕੇ,ਜੰਗ ਜਿੱਤਣ ਕਰਕੇ ਅੰਗਰੇਜ਼ਾਂ ਨੇ ਅਕਾਲ ਤਖ਼ਤ ਸਾਹਿਬ ਜੀ,ਹੋਰ ਅਸਥਾਨਾਂ 'ਤੇ ਸ੍ਰੀ ਅਖੰਡ ਪਾਠ ਸਾਹਿਬ ਜੀ ਪ੍ਰਕਾਸ਼ ਕਰਵਾਏ।ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਧੰਨ ਹਨ,ਮਹਾਨ ਕ੍ਰਿਪਾ ਕਰਕੇ ਅਰਦਾਸਿ ਮਰਯਾਦਾ ਤੋਰੀ ਹੈ।

੩੩.ਅਰਦਾਸ ਨਾਲ ਰੱਖਿਆ ਹੁੰਦੀ ਹੈ,ਸਾਖੀ ਭਾਈ ਲਾਲ ਸਿੰਘ ਜੀ:- ਕੋਟਾਨ ਕੋਟ ਬ੍ਰਹਮੰਡਾਂ ਦੇ ਮਾਲਕ ਸਾਹਿਬੁ ਮੇਰਾ ਨੀਤ ਨਵਾ;ਸਦਾ ਸਦਾ ਦਾਤਾਰੁ॥ਦਸਵੇਂ ਪਾਤਿਸ਼ਾਹ ਜੀ ਦੇ ਪਰਮ ਪੂਜਨੀਕ ਨੂਰੀ ਦਰਸ਼ਨ,ਭਾਈ ਲਾਲ ਸਿੰਘ ਜੀ ਨੇ ਕੀਤੇ। ਪ੍ਰੇਮ ਸਹਿਤ ਸੱਚੇ ਚਰਨ-ਕਮਲਾਂ 'ਤੇ ਨਮਸਕਾਰ ਕਰਕੇ ਢਾਲ਼ ਭੇਟਾ ਕੀਤੀ। ਸੂਰਬੀਰ ਜੋਧੇ ਸਿੰਘ ਢਾਲ਼ ਨੂੰ ਸਲਾਹੁਣ ਲੱਗੇ। ਪਰ ਸਤਿਗੁਰੂ ਸਾਹਿਬ ਜੀ ਕਿਹਾ, "ਸਮਾਨ ਹੀ ਹੈ,ਗੋਲ਼ੀ ਪਾਰ ਹੋ ਸਕਦੀ ਹੈ"।ਲਾਲ ਸਿੰਘ ਜੀ ਕਿਹਾ, "ਪਾਤਿਸ਼ਾਹ ਜੀ:-ਮੋਰ ਸਿਪਰ ਕੋ;ਚਮਰ ਕਠੰਨ॥(ਮੋਰ)ਮੇਰੇ(ਸਿਪਰ)ਢਾਲ਼ੇ(ਕੋ)ਦਾ(ਚਮਰ)ਚੰਮ(ਕਠੰਨ)ਸਖ਼ਤ ਹੈ। ਗੋਰੀ ਕਹਾਂ; ਸਕਹਿ ਇਸ ਭੰਨਿ॥ ਇਸ ਨੂੰ (ਗੋਰੀ) ਗੋਲੀ (ਕਹਾਂ) ਕਿਵੇਂ ਭੰਨਿ (ਸਕਹਿ) ਸਕੇਗੀ"? ਇਹ ਸੁਣ ਕੇ ਸਤਿਗੁਰੂ ਪ੍ਰਭੂ ਜੀ ਨੇ ਬੜੇ ਪਿਆਰ ਨਾਲ ਸਮਝਾਇਆ ਪਰ ਇਹ ਫੇਰ ਖਿਝ ਕੇ ਬੋਲਿਆ, ਨਹੀਂ ਜੀ! ਧੀਰਜਧਾਰੀ, ਮਹਾਨ ਪਰਉਪਕਾਰੀ, ਸਰਬ ਸਧਾਰੀ, ਸਮੁੰਦ੍ਰ ਰੂਪ ਸ੍ਰੀ ਸਤਿਗੁਰੂ ਸਾਹਿਬ ਜੀ ਨੇ ਕਿਹਾ, "ਸੋਦਰੁ ਦਾ ਸਮਾਂ ਹੈ, ਕੱਲ੍ਹ ਨੂੰ ਪਰਖਾਂਗੇ।" ਸ੍ਰੀ ਰਹਿਰਾਸ ਸਾਹਿਬ ਜੀ ਦਾ ਅੰਮ੍ਰਿਤ ਪਾਠ ਸੁਣ ਕੇ,ਸਾਰੇ ਆਪੋਂ ਆਪਣੇ ਟਿਕਾਣੀ ਚਲੇ ਗਏ। ਭਾਈ ਲਾਲ ਸਿੰਘ ਜੀ ਦੇ ਦਿਲ ਨੂੰ ਚਿੰਤਾ ਵੱਢ ੨ ਕੇ ਖਾਣ ਲੱਗੀ, -ਮੈਂ ਸਤਿਗੁਰੂ ਪ੍ਰਭੂ ਜੀ ਦੇ ਸਾਹਮਣੇ ਬੋਲਿਆ ਹਾਂ ਬੜੀ ਭਾਰੀ ਗ਼ਲਤੀ ਕੀਤੀ ਹੈ। ਕੱਲ੍ਹ ਨੂੰ ਮੇਰੀ ਢਾਲ਼ ਨੂੰ ਪਾੜ ਦੇਣਗੇ- ਰਾਤ ਨੂੰ ਨੀਂਦ ਨਹੀਂ ਆਈ। ਸਿੰਘਾਂ ਦੀਆਂ ਮਿੰਨਤਾਂ ਕੀਤੀਆਂ, ਮੇਰੀ ਅਰਦਾਸਿ ਕਰੋ ਜਿਸ ਕਰਕੇ ਸਭਾ 'ਚ ਪਤਿ ਰਹਿ ਜਾਵੇ। ਰਾਤ ਨੂੰ ਪੰਜਾਂ ਸਿੰਘਾਂ ਨੇ ਗਲ਼ਾਂ 'ਚ ਪਰਨੇ ਪਾ ਕੇ ਪ੍ਰੇਮ ਨਿਮ੍ਰਤਾ ਸਹਿਤ ਚੋਰੀ ਇਉਂ ਅਰਦਾਸਿ ਕੀਤੀ।ਯਥਾ:-ਖਰੇ ਹੋਇ;ਅਰਦਾਸ ਕਰਾਈ॥ ਸਤਿਗੁਰ ਰਖੈ;ਸਿੱਖ ਵਡਿਆਈ॥

ਅਗਲੇ ਦਿਨ ਅੰਮ੍ਰਿਤ ਵੇਲੇ ਸ੍ਰੀ ਸਤਿਗੁਰੂ ਸਾਹਿਬ ਜੀ ਨੇ ਸਭਾ ਲਗਾਈ। ਇਸ ਨੇ ਢਾਲ਼ ਸਾਹਮਣੇ ਰੱਖ ਕੇ ਮੱਥਾ ਟੇਕਿਆ,ਗੁਰ ਫਤਹਿ ਗਜਾਈ। ਸਤਿਗੁਰੂ ਪ੍ਰਭੂ ਜੀ ਨੇ ਕਿਹਾ, ਆਲਮ ਸਿੰਘ ਜੀ! ਢਾਲ਼ ਨੂੰ ਗੋਲ਼ੀ ਮਾਰ ਕੇ ਪਾੜ ਦਿਓ। ਹੁਕਮ ਹੁੰਦਿਆਂ ਹੀ ਤੱਤਕਾਲ ਗੋਲੀ ਚਲਾਈ ਪਰ ਢਾਲ ਬਚ ਗਈ। ਇਸੇ ਤਰ੍ਹਾਂ ਤੀਜਾ ਨਿਸ਼ਾਨਾ ਭੀ ਐਵੇਂ ਹੀ ਗਿਆ ਸਤਿਗੁਰੂ ਜੀ ਬੜਾ ਭਾਰੀ ਬੀਰ ਰਸ ਧਾਰ ਕੇ ਗੱਜ ਕੇ ਬੋਲੇ:- ਲਿਹੁ ਕਰਿ ਅਬੈ; ਹਿਮਾਇਤ ਔਰ॥ ਦੇਖਿ ਸਿਪਰ ਫੋਰੌਂ ਇਸ ਠੌਰ॥ ਇਸ ਸੁਣ ਕੇ ਭਾਈ ਲਾਲ ਸਿੰਘ ਜੀ ਦੌੜ ਕੇ ਚਰਨ-ਕਮਲਾਂ 'ਤੇ ਪੈ ਗਏ। ਹੇ

ਮਾਲਕ ਜੀ !ਦਾਸਨ ਦਾਸ(ਸਠ) ਮੂਰਖ ਨੇ ਕੂੜਾ ਹਠ ਕੀਤਾ ਸੀ, ਛਿਮਾ ਕਰੋ ਜੀ। ਯਥਾ:-ਦੌਰ ਸਿੰਘ;ਪਾਇਨ ਪਰ ਪਰਯੋ॥ਛਿਮਹੁ ਨਾਥ; ਮੈ ਸਠ ਹਠ ਧਰਯੋ॥ ਬਹੁਤ ਨਿਮ੍ਰਤਾ ਸਹਿਤ ਪ੍ਰੇਮ ਬੇਨਤੀਆਂ ਕੀਤੀਆਂ,ਹੇ ਗ੍ਰੀਬ ਨਿਵਾਜ ਜੀ! ਆਪ ਜੀ ਜੇ ਚਾਹੋਂ ਧਰਤੀ ਨੂੰ ਉਲਟਾ ਸਕਦੇ ਹੋਂ,ਸੂਰਜ ਦੇ ਟੁਕੜੇ ਕਰ ਸਕਦੇ ਹੋਂ।ਜੇ ਚਾਹੋਂ ਇੱਕ ਖਿਨ 'ਚ ਮਹਾਂ ਪਰਲੌਂ ਕਰ ਸਕਦੇ ਹੋਂ,ਸੁਮੇਰ ਪਰਬਤ ਨੂੰ ਭੀ ਭੰਨ ਸਕਦੇ ਹੋਂ। ਦਾਸਨ ਦਾਸ ਨੇ ਇਹ ਨਹੀਂ ਸੀ ਕਿਹਾ ਕਿ ਆਪ ਜੀ,ਇਸ ਵਿਚਦੀ ਗੋਲੀ ਨਹੀਂ ਕੱਢ ਸਕਦੇ, ਆਪ ਜੀ ਭੰਨਣ ਘੜਨ ਸਮ੍ਰੱਥ ਹੋਂ ਜੀ।ਹੇ ਪ੍ਰਿਥਵੀਂ ਦੇ ਸਾਈਂ ਜੀ !ਹੁਣ ਅੰਤ ਨ ਲਵੋ,ਸੇਵਕ ਦੀ ਲਾਜ ਰੱਖਣੀ ਹੀ ਬਣ ਆਉਂਦੀ ਹੈ।ਯਥਾ:-ਅਬ ਓਰਕ;ਨਹਿ ਕਰਹੁ ਗੁਸਾਈਂ॥ਸੇਵਕ ਲਾਜ ਰਖਨਿ;ਬਨਿ ਆਈ॥ਸਤਿਗੁਰੂ ਪ੍ਰਭੂ ਜੀ ਨੇ ਗੁਣੁ ਅਵਗੁਣੁ ਮੇਰਾ,ਕਿਛੁ ਨ ਬੀਚਾਰਿਆ;ਬਖਸਿ ਲੀਆ ਖਿਨ ਮਾਹੀ॥ਅਨੁਸਾਰ ਆਪਣੇ ਪ੍ਰੇਮੀ ਨੂੰ ਬਖ਼ਸ਼ ਲਿਆ,ਨਾਲੇ ਅਰਦਾਸਿ ਕਰਕੇ ਰੱਖਿਆ ਹੋਈ,ਸਾਰੀ ਸਭਾ ਕਿਹਾ,ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਧੰਨ ਹਨ।।

ੜ੪.ਦੂਜੀ ਸਾਖੀ ਬੱਚਾ ਦੇ ਰਹੀ ਗ੍ਰੀਬਣੀ ਹਰਨੀ ਨੇ ਅਰਦਾਸ ਕਰਨੀ:-ਸ਼ਿਕਾਰੀ ਨੇ ਹਰਨੀ ਨੂੰ ਬੱਚਾ ਪੈਦਾ ਕਰਦਿਆਂ ਦੇਖਿਆ, ਇੱਕ ਪਾਸੇ ਕੁੱਤਾ ਖੜ੍ਹਾ ਕੀਤਾ, ਦੂਜੇ ਪਾਸੇ ਜਾਲ਼ ਲਾ ਦਿੱਤਾ। ਤੀਜੇ ਪਾਸੇ ਅੱਗ ਲਾ ਦਿਤੀ, ਚੌਥੇ ਪਾਸੇ ਆਪ ਤੀਰ ਲੈ ਕੇ ਖੜ੍ਹ ਗਿਆ। ਚਾਰੋਂ ਤਰਫ਼ ਘੇਰਾ ਦੇਖ ਕੇ ਬੱਚਾ ਦੇ ਰਹੀ ਗ੍ਰੀਬ ਹਰਨੀ ਨੇ ਅਤੀ ਹੀ ਅਧੀਨਗੀ ਨਿਮ੍ਰਤਾ ਸਹਿਤ ਪ੍ਰੇਮ ਬੇਨਤੀ ਕੀਤੀ, ਜਿਸ ਨੂੰ ਸੂਰਦਾਸ ਸਾਹਿਬ ਜੀ ਨੇ ਸੂਰ ਸਾਗਰ 'ਚ ਇਉਂ ਲਿਖਿਆ ਹੈ:- ਮੈ ਮ੍ਰਿਗੀ ਸਰਨ ਤੁਮਾਰੀ।ਮੋਹਿ ਰਾਖਹੁ ਗਿਰਧਾਰੀ।ਸੰਕਟ ਕੱਟੋ ਮੁਰਾਰੀ,ਸੰਕਟ ਕੱਟੋ ਮੁਰਾਰੀ।ਸੰਕਟ ਮਹਿ ਸੰਕਟ ਬਨਿਓ,ਕਰੇ ਅਰਜ਼ ਬੱਚੀ ਤੁਹਾਰੀ ॥ਇਉਂ ਅਤੀ ਦੀਨਤਾ ਨਾਲ,ਵਾਹਿਗੁਰੂ ਜੀ ਨੂੰ ਚੇਤੇ ਕੀਤਾ ਤਾਂ ਤੇਜ਼ੀ ਨਾਲ ਪਉਣ ਆਈ,ਜਾਲ਼ ਉੱਡ ਕੇ ਅੱਗ 'ਚ ਸੜ ਗਿਆ।ਝੱਟਪੱਟ ਤੇਜ਼ ਵਰਖਾ ਹੋਣ ਤੋਂ ਅੱਗ ਬੁਝ ਗਈ।ਚੰਡਾਲ ਸ਼ਿਕਾਰੀ ਨੇ ਹਰਨੀ ਨੂੰ ਤੀਰ ਮਾਰਨਾ ਚਾਹਿਆ, ਤਾਂ ਪਿਛੋਂ ਝਾੜ 'ਚੋਂ ਸੱਪ ਨੇ ਨਿਕਲ ਕੇ,ਸ਼ਿਕਾਰੀ ਡੰਗ ਦਿੱਤਾ,ਹੱਥ ਹਿੱਲਣ ਕਰਕੇ ਤੀਰ ਕੁੱਤੇ ਦੇ ਵੱਜਾ।ਇਉਂ ਹਰਨੀ ਦੇ ਚਾਰ ਚੁਫ਼ੇਰੇ ਦੀ ਬਿਪਤਾ ਵਿਆਪਕ ਵਾਹਿਗੁਰੂ ਜੀ ਅੱਗੇ ਅਰਦਾਸਿ ਕਰਕੇ ਟਲੀ।ਯਥਾ:-ਮ੍ਰਿਗੀ ਪੇਖੰਤ ਬਧਿਕ;ਪ੍ਰਹਾਰੇਣ ਲਖ੍ਯ ਆਵਧਹ॥ਵਾਹਿਗੁਰੂ(ਨਾਨਕ) ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:-ਨਿਮਾਣੀ ਨਿਤਾਣੀ ਗ੍ਰੀਬਣੀ(ਮ੍ਰਿਗੀ)ਹਰਨੀ ਨੂੰ (ਪੇਖੰਤ)ਦੇਖ ਕੇ,ਜ਼ਾਲਮ(ਬਧਿਕ)ਸ਼ਿਕਾਰੀ ਨੇ,(ਲਖ੍ਯ)ਨਿਸ਼ਾਨ ਬਣਾ ਕੇ(ਆਵਧਹ)ਸ਼ਸ਼ਤ੍ਰ ਬਾਣ(ਪ੍ਰਹਾਰੇਣ) ਮਾਰਿਆ।ਅਹੋ,ਜਸ੍ਯ ਰਖੇਣ ਗੋਪਾਲਹ;ਨਾਨਕ ਰੋਮ ਨ ਛੇਦ੍ਯਤੇ॥ਪਰ(ਅਹੋ)ਬੜਾ ਅਸਚਰਜ ਹੈ ਕਿ(ਜਸ੍ਯ)ਜਿਸ ਨੂੰ(ਰਖੇਣ)ਰੱਖਣ ਵਾਲੇ(ਗੋਪਾਲਹ)ਪ੍ਰਭੂ ਜੀ ਹੋਣ,ਉਸ ਦਾ ਕੋਈ ਰੋਮ ਭੀ(ਨ)ਨਹੀਂ(ਛੇਦ੍ਯਤੇ) ਕੱਟ ਸਕਦਾ।

੩੫.ਸਾਖੀ ਹਾਥੀ ਦੀ:-ਹਰੀਹਰ ਛੇਤ੍ਰ 'ਤੇ,ਹਾਥੀ ਪਰਵਾਰ ਸਮੇਤ ਪਾਣੀ ਪੀਣ ਲਈ ਪਾਣੀ 'ਚ ਵੜਿਆ।ਤੰਦੂਏ ਨੇ ਤਾਰ ਪਾ ਕੇ ਖਿੱਚ ਲਿਆ।ਪਾਣੀ 'ਤੇ ਫੁੱਲ ਤਰਿਆ ਆਉਂਦਾ

ਸੀ। ਹਾਥੀ ਨੇ ਝੱਟਪੱਟ ਸੁੰਡ ਨਾਲ ਫੁੱਲ ਚੁੱਕ ਕੇ,ਪਰਾ ਬਾਣੀ ਦੁਆਰਾ ਅਰਦਾਸਿ ਕੀਤੀ। ਭਗਵਾਨ ਜੀ ਨੇ ਬੈਕੁੰਠ 'ਚੋਂ ਆ ਕੇ,ਸੁਦਰਸ਼ਨ ਚੱਕਰ ਨਾਲ ਤੰਦੂਏ ਦੀਆਂ ਤਾਰਾਂ ਕੱਟ ਕੇ ਹਾਥੀ ਨੂੰ ਛਡਾਇਆ।ਯਥਾ:-ਕਰ ਧਰੇ ਚਕ੍ਰ ਬੈਕੁੰਠ ਤੇ ਆਏ;ਗਜ ਹਸਤੀ ਕੇ ਪ੍ਰਾਨ ਉਧਾਰੀਅਲੇ॥ਅਰਦਾਸਿ ਦਾ ਬੜਾ ਭਾਰੀ ਅਧਿਕ ਪ੍ਰਤਾਪ ਹੈ।ਦ੍ਰੋਪਤੀ ਜੀ ਨੇ ਦੁਹਸਾਸਨ ਦੀ ਸਭਾ 'ਚ ਵਿਆਪਕ ਦੇ ਅੱਗੇ ਅਰਦਾਸਿ ਕੀਤੀ। ਯਤਨ ਕਰਕੇ ਹਾਰ ਗਏ ਨਗਨ ਨਹੀਂ ਕਰ ਸਕੇ। ਯਥਾ:- ਦੁਹਸਾਸਨ ਕੀ ਸਭਾ ਦ੍ਰੋਪਤੀ; ਅੰਬਰ ਲੇਤ ਉਬਾਰੀਅਲੇ॥

੩੬.ਪਰਉਪਕਾਰੀ ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਨੇ ਮਹਾਨ ਬਖਸਿਸ਼ ਕਰਕੇ ਅਰਦਾਸਿ ਦੁਆਰਾ ਆਪਣੇ ਸਿੱਖਾਂ ਨੂੰ ਕਰਤਾ ਪੁਰਖ ਦਾ ਨਿਸਚਾ ਭਰੋਸਾ ਦੇ ਕੇ ਜੋੜਿਆ ਹੈ। ਜ਼ਿੰਦਗੀ ਦੇ ਹਰ ਇੱਕ ਨਿਮਖ, ਸੁਆਸ 'ਚ ਅਰਦਾਸ ਕਰਨ ਦਾ ਹੁਕਮ ਦਿੱਤਾ ਹੈ, ਕਿਉਂਕਿ ਸੱਚੇ ਵਾਹਿਗੁਰੂ ਜੀ ਕ੍ਰੋੜਾ ਬ੍ਰਹਮੰਡਾਂ ਦੇ ਕਰਤਾ ਹਨ।ਹੰਕਾਰ ਦੇ ਅਫਰੇਮੇਂ ਕਰਕੇ, ਅਸੀਂ ਆਪਣੇ ਆਪ ਨੂੰ ਕਰਤਾ ਮੰਨੀ ਬੈਠੇ ਹਾਂ। ਗੁਰੂ ਨਾਨਕ ਦੇਵ ਸਾਹਿਬ ਜੀ ਦੀ ਚੇਤਨ ਸੱਤਾ ਨਾਲ ਅਸੀਂ ਵੇਖਦੇ ਬੋਲਦੇ ਸੁਣਦੇ ਤੁਰਨ ਫਿਰਨ ਆਦਿ ਦੀ ਸਾਰੀ ਕ੍ਰਿਆ ਕਰਦੇ ਹਾਂ। ਸਾਡੇ ਜਿਤਨੇ ਭੀ ਕੰਮ ਸਵਰਦੇ ਹਨ, ਕਈਆਂ ਨੂੰ ਤਾਂ ਅਸੀਂ ਮੰਨਦੇ ਹਾਂ ਕਿ ਮਹਾਰਾਜ ਸਾਹਿਬ ਜੀ ਨੇ ਕੀਤੇ ਹਨ,ਪਰ ਬਾਕੀਆਂ ਨੂੰ ਸਮਝਦੇ ਹਾਂ ਕਿ ਅਸੀਂ ਕੀਤੇ ਹਨ। ਸਾਡੇ ਪਰਮਾਰਥ 'ਤੇ ਵਿਵਹਾਰਕ ਸਾਰੇ ਕੰਮ ਸੱਚੇ ਸਤਿਗੁਰਾਂ ਦੀ ਸੱਤਾ ਕਰਕੇ ਹੀ ਸਵਰਦੇ ਹਨ। ਚੇਤਨ ਸੱਤਾ ਤੋਂ ਬਿਨਾ,ਜੀਵ ਮੁਰਦਾ ਹੈ।ਸਤਿਗੁਰੂ ਸਾਹਿਬ ਜੀ ਨੇ ਸਾਡਾ ਅਕ੍ਰਿਤਘਣਤਾ ਦਾ ਦੋਸ਼ ਮੇਟ ਕੇ,ਸਾਡੇ ਭਲੇ ਅਤੇ ਪ੍ਰਮਾਤਮਾ ਨਾਲ ਜੁੜਨ ਲਈ ਅਰਦਾਸਾਂ ਕਰਨ ਦਾ ਹੁਕਮ ਕੀਤਾ ਹੈ। ਸਾਨੂੰ ਸਿਰ ਮੱਥੇ ਤੇ ਮੰਨ ਕੇ,ਨਿਹਾਲ ਹੋਣਾ ਚਾਹੀਦਾ ਹੈ।

੩੭. ਅੱਲਾਹ ਪਾਕ ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਅਰਦਾਸ ਦੀ ਮਹਾਂ ਵਿਸਮਾਦ ਮਹਾਂ ਮਹਾਨਤਾ ਜਨਾਉਣੀ :-ਮਨ ਚਿੱਤ ਜੋੜਨ ਲਈ ਅਰਦਾਸ ਕਰਨੀ।ਮਨ ਚਿੱਤ ਜੋੜ ਕੇ ਅਰਦਾਸ ਕਰਨੀ। ਜੇਕਰ ਮਨ ਹੋਰ ਥਾਂ ਦੌੜਦਾ ਹੋਵੇ ਤਾਂ ਅਰਦਾਸਿ ਹੋਏ ਕਿਵੇਂ? ਗੁਰੂ ਨਾਨਕ ਦੇਵ ਸਾਹਿਬ ਜੀ ਨਮਾਜ਼ ਪੜ੍ਹਦੇ ਕਾਜ਼ੀ ਨੂੰ ਵੇਖ ਕੇ ਹੱਸ ਪਏ।ਕਾਜ਼ੀ ਨੇ ਨਵਾਬ ਦੌਲਤ ਖ਼ਾਨ ਪਾਸ ਸ਼ਿਕਾਇਤ ਕੀਤੀ। ਪੁੱਛਣ 'ਤੇ ਸਤਿਗੁਰੂ ਸਾਹਿਬ ਜੀ ਨੇ ਉੱਤ੍ਰ ਦਿੱਤਾ:- "ਕਾਜ਼ੀ ਕੀ ਨਿਵਾਜ਼ ਕਬੂਲ ਨਹੀਂ ਪਈ।" ਨਵਾਬ ਪ੍ਰਸ਼ਨ ਕੀਆ ਕਿਉਂ ਨਹੀਂ ਪਈ? ਤਾਂ ਗੁਰੂ ਸਾਹਿਬ ਜੀ ਕਹਿਆ, "ਖਾਨ ਜੀ ਜਬ ਇਹ ਨਿਵਾਜ ਉਪਰਿ ਖੜਾ ਥਾ, ਤਬਿ ਇਸ ਕਾ ਮਨ ਠਉਰ ਨ ਥਾ, ਇਸ ਕੀ ਘੋੜੀ ਸੂਈ ਥੀ, ਵਛੇਰੀ ਜੰਮੀ ਥੀ,ਵੇਹੜੇ 'ਚ ਖੂਹੀ ਥੀ।ਇਸ ਕਹਿਆ, ਮਤ ਵਛੇਰੀ ਖੂਹੀ 'ਚ ਪਉਂਦੀ ਹੋਵੈ। ਇਸ ਕਾ ਮਨ ਊਹਾ ਥਾ। ਇਸ ਕੀ ਨਿਮਾਜ਼ ਕਬੂਲ ਨਹੀਂ ਪੜੀ।"(ਪੁਰਾਤਨ ਜਨਮ ਸਾਖੀ)

ਸਤਿਗੁਰੂ ਜੀ ਤਲਵੰਡੀ ਤੋਂ ਸੁਲਤਾਨਪੁਰ ਜਾਣ ਲਈ ਤਿਆਰ ਹੋਏ ਤਾਂ ਰਾਏ ਬੁਲਾਰ ਨੇ, ਉਨ੍ਹਾਂ ਨੂੰ ਸੱਦਾ ਘਲ ਆਪਣੇ ਘਰ ਪ੍ਰੀਤੀ ਭੋਜਨ ਤੇ ਬਚਨ ਬਿਲਾਸ ਲਈ ਬੁਲਾਇਆ। ਜਦੋਂ

ਵਿਦਾ ਹੋਣ ਲੱਗੇ ਤਾਂ ਪੁੱਛਿਆ,"ਹੇ ਅੱਲਾਹ ਪਾਕ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ !ਆਪ ਜੀ ਸੁਲਤਾਨਪੁਰ ਜਾ ਰਹੇ ਹੋਂ, ਪਤਾ ਨਹੀਂ ਮੁੜ ਕਦੋਂ ਦਰਸ਼ਨ ਹੋਣ।" "ਦਾਸਨ ਦਾਸ ਦੀ ਸਿੱਖਿਆ ਇਹ ਹੈ,ਦੋਵੇਂ ਹੱਥ ਜੋੜ ਕੇ,ਨਿਰੰਕਾਰ ਜੀ ਦੀ ਸ੍ਰਬ ਵਿਆਪੀ ਮਹਾਂ ਵਿਸਮਾਦ ਸੱਚੀ ਸ਼ਰਨ ਪੈ ਜਾਣਾ 'ਤੇ ਅਰਦਾਸਿ ਕਰਨੀ।" ਜਨਮ ਸਾਖੀਆਂ ਬੇਬੇ ਨਾਨਕੀ ਜੀ 'ਚ,ਰਾਏ ਬੁਲਾਰ ਹੋਰ ਪ੍ਰੇਮੀ ਸਿੱਖ ਗੁਰੂ ਬਾਬੇ ਜੀ ਅੱਗੇ ਅਰਦਾਸਿ ਕਰਦੇ ਮਿਲਦੇ ਹਨ। ਤਬ ਅਰਦਾਸੀਏ ਸਿੱਖ,ਗੁਰੂ ਜੀ ਕੇ ਸਨਮੁਖ ਹਾਥਿ ਜੋੜ ਕਰ ਐਸੀਆਂ ਅਰਦਾਸਾਂ ਕਰਹਿ,ਜੋ ਸਚੇ ਪਾਤਸ਼ਾਹ ਪ੍ਰੇਮੀ ਸਿੱਖ ਬਸਤ੍ਰ ਸ਼ਸਤ੍ਰ ਲਿਆਏ ਹਨ।ਪ੍ਰੇਮੀ ਸਿੱਖਾਂ ਉੱਪਰ ਝਾਕੀ ਹੋਇ।ਸਿੱਖਾਂ ਸੇਵਕਾਂ ਦੇ ਕਾਰਜ ਸੰਪੂਰਨ ਕਰਨੇ ਜੀ। ਸਿੱਖਾਂ ਕੋ ਗੁਰੂ ਚਿੱਤ ਆਵੈ।(ਪਰਚੀਆਂ,ਸੇਵਾ ਦਾਸ ਜੀ)

ਗੁਰੂ ਇਤਿਹਾਸ 'ਚ ਅਨੇਕਾਂ ਪ੍ਰੇਮੀ ਸਿੱਖਾਂ ਦੀ ਅਰਦਾਸ ਸੁਣ ਕੇ, ਪੂਰਨ ਸਤਿਗੁਰਾਂ ਨੇ ਬਹੁੜੀ ਕੀਤੀ।ਭਾਈ ਬਿਧੀਚੰਦ ਜੀ ਨੂੰ ਭੱਠੇ 'ਚ ਸੇਕ ਨ ਲੱਗਣ ਦੀ ਵਾਰਤਾ,ਮੱਖਣਸ਼ਾਹ ਲੁਬਾਣੇ ਦਾ ਬੇੜਾ ਪਾਰ ਹੋਣ ਦੀ ਵਿਥਿਆ,ਅਨੇਕਾਂ ਧਰਮ-ਯੁੱਧ ਜਿੱਤਣੇ ਆਦਿ।

੩੮.ਪੂਰਨ ਗੁਰੂ ਮਹੱਲੇ ਦਸਵੇਂ ਜੀ ਦੇ ਬਖ਼ਸ਼ੇ ਰਹਿਤਨਾਮਿਆਂ 'ਚ ਅਰਦਾਸ ਦੀ ਮਹਾਂ ਵਿਸਮਾਦ ਮਹਾਂ ਮਹਾਨਤਾ:-ਪਰਿਭਾਤ ਹੋਵੈ ਤੇ ਜਿਥੈ ਸ਼ਬਦ ਦੀਵਾਨ ਹੋਵੈ ਤਾਂ ਜਾਵੈ ਮੱਥਾ ਟੇਕੈ ਸ਼ਬਦ ਸੁਣੈ ਪੜ੍ਹੇ। ਅਰਦਾਸਿ ਪਾਵੈ ਤਾਂ ਆਪਣੀ ਕਿਰਤ ਨੂੰ ਜਾਵੈ।(ਭਾਈ ਨੰਦ ਲਾਲ: ਸਾਖੀ ਰਹਿਤ ਕੀ) ਅਰਦਾਸਿ ਸੇ ਕਾਰਜ ਕਰੈ ਮਨ ਗੁਰੋਂ ਮੈ ਰਾਖੈ ਵੰਡ ਖਾਇ।(ਰਹਿਤਨਾਮਾ ਭਾਈ ਦਯਾ ਸਿੰਘ ਜੀ)ਕਾਰਜੋਂ ਮੇ ਆਦਿ ਮੇਂ ਅਰਦਾਸਿ ਕਰੇਂ।(ਰਹਿਤਨਾਮਾ ਭਾਈ ਚੌਪਾ ਸਿੰਘ ਜੀ) ਗੁਰੂ ਕਾ ਸਿੱਖ ਕਿਤੇ ਕਾਰਜ ਜਾਏ ਦੇਸ ਅਥਵਾ ਪਰਦੇਸ ਆਪਣੇ ਗੁਰੂ ਦੀ ਅਰਦਾਸਿ ਕਰ ਕੇ ਟੁਰੇ।(ਰਹਿਤਨਾਮਾ ਭਾਈ ਚੌਪਾ ਸਿੰਘ ਜੀ) ਗੁਰੂ ਜੀ ਕੀ ਅਰਦਾਸੋਂ ਮੁੜੇ ਸੋ ਤਨਖ਼ਾਹੀਆ। ਅਰਦਾਸਿ ਮਨ ਚਿਤ ਲਾਇ ਕੇ ਕਰੇ,ਕਾਰਜ ਸਿਧ ਹੋਵੈ।(ਰਹਿਤਨਾਮਾ ਭਾਈ ਦਯਾ ਸਿੰਘ) ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਲਿਖੇ ਆਪਣੇ ਫ਼ਾਰਸੀ ਪੱਤ੍ਰ 'ਚ ਕਿਹਾ ਹੈ: ਤੁਰਾ ਗੁਰ ਨਜ਼ਰ ਹਸਤ ਲਸ਼ਕਰ ਵ ਜ਼ਰ॥ ਕਿ ਮਾ ਰਾ ਨਿਗਾਹਸਤ ਯੁਜ਼ਦਾਂ ਸ਼ੁਕਰ॥(ਜ਼ਫਰਨਾਮਾ ੧੦੩)ਅਰਥਾਤ ਜੇਕਰ ਤੇਰੀ ਨਜ਼ਰ ਆਪਣੇ ਲਸ਼ਕਰਾਂ ਖ਼ਜ਼ਾਨਿਆਂ ਉੱਪਰ ਹੈ,ਤਾਂ ਮੇਰੀ ਨਿਗਾਹ ਉਸ ਅਕਾਲ ਪੁਰਖ ਦੇ ਸ਼ੁਕਾਰਨੇ ਵੱਲ ਹੈ।

ਬਾਬਾ ਬੰਦਾ ਸਿੰਘ ਬਹਾਦਰ ਜੀ ਨੇ,ਜਦੋਂ ਹੰਕਾਰੀ ਵਜ਼ੀਦੇ 'ਤੇ ਚੜ੍ਹਾਈ ਕੀਤੀ ਤਾਂ ਮਹੱਲੇ ਦਸਵੇਂ ਜੀ ਨੇ ਹੁਕਮ ਕੀਤਾ,ਜਦੋਂ ਭੀੜ ਬਣੇ, ਪੰਜਾਂ ਸਿੰਘਾਂ ਨੂੰ ਨਾਲ ਲੈ ਕੇ ਅਰਦਾਸ ਕਰਨੀ।

੩੯.ਵਾਹਿਗੁਰੂ ਮਹੱਲੇ ਦਸਵੇਂ ਜੀ ਦੇ,੧੦੧ ਅਰਦਾਸ ਉਚਾਰਨ ਦਾ ਕਾਰਨ:-ਗੁਰਮੁਖਿ ਪਿਆਰੇ ਬਿਸੁੰਭਰ ਦਾਸ ਜੀ ਨੇ ਦੱਖਣ ਤੋਂ,ਸ੍ਰੀ ਗੁਰੂਸਾਹਿਬ ਜੀ ਦੇ ਸੱਚੇ ਚਰਨ-ਕਮਲਾਂ 'ਚ ਆ ਕੇ ੧੦੧ ਦਮੜੇ ਮੱਥਾ ਟੇਕੇ।ਸਤਿਗੁਰੂਜੀ ਨੇ ਮਹਾਨ ਕ੍ਰਿਪਾ ਕਰਕੇ,ਪ੍ਰੇਮ ਦਾ ਵਰ ਬਖ਼ਸ਼ਿਆ।ਮਗਰੋਂ ਇਨ੍ਹਾਂ ਦੇ ਪੁੱਤ੍ਰ ਹਰਿਗੋਪਾਲ ਉਜੈਨੀ ਨੇ ਸ੍ਰੀ ਅਨੰਦਪੁਰ ਸਾਹਿਬ ਆ ਕੇ,ਪੰਜ ਸੌ

ਰੁਪੈ ਮੱਥਾ ਟੇਕੇ,ਸ੍ਰੀ ਗੁਰੂ ਸਾਹਿਬ ਜੀ ਨੇ ਇਸ ਨੂੰ ਪ੍ਰੇਮ,ਸਰਬਲੋਹ ਦਾ ਕੜਾ ਬਖ਼ਸ਼ਿਆ,ਇਸ ਦਾ ਚਿੱਤ ਡੋਲ ਗਿਆ,ਇਸ ਨੇ ਭਾਈ ਧਿਆਨ ਸਿੰਘ ਜੀ ਤੋਂ ਛੇ ਸੌ ਰੁਪੈ ਲੈ ਕੇ,ਪ੍ਰੇਮ ਤੇ ਕੜਾ ਮੁੱਲ ਦੇ ਦਿਤੇ।ਰਸਤੇ 'ਚ ਆਉਂਦਿਆਂ ਹੀਰਿਆਂ ਦਾ ਵਣਜ ਕੀਤਾ,ਆਪਣੇ ਘਰ ਤੱਕ ਤਿੰਨ ਹਜ਼ਾਰ ਰੁਪੈ ਬਣਾ ਲਏ।ਬਿਸੁੰਭਰ ਦਾਸ ਜੀ ਨੂੰ ਪਤਾ ਲੱਗਾ ਤਾਂ ਬਹੁਤ ਹੀ ਝੂਰੇ।ਕਾਰੋਬਾਰ ਫ਼ੇਲ ਹੋਣ ਤੋਂ,ਇਸ ਨੂੰ ਨਾਲ ਲੈ ਕੇ,ਸ੍ਰੀ ਅਨੰਦਪੁਰ ਸਾਹਿਬ ਜੀ ਪਹੁੰਚੇ,ਆਪਣੇ ਬੱਚੇ ਨੂੰ ਸਤਿਗੁਰੂ ਸਾਹਿਬ ਜੀ ਦੇ ਸੱਚੇ ਪਰਉਪਕਾਰੀ ਚਰਨੀਂ ਪਾਇਆ,ਅਤਿਅੰਤ ਨਿਮ੍ਰਤਾ ਨਾਲ ਚਰਨ-ਕਮਲ ਫੜ ਕੇ ਪ੍ਰੇਮ ਬੇਨਤੀ ਕੀਤੀ,"ਹੇ ਅਨਤ ਕਲਾਵਾਨ ਸਦਾ ੨ ਮੇਹਰਵਾਨ ਜੀਓ!ਦਾਸ ਦੇ ਘਰ 'ਚ ਦਲਿੱਦ੍ਰ ਪੈ ਗਿਆ ਹੈ,ਆਪ ਜੀ ਮੇਹਰ ਕਰੋ ਜੀ।"ਸੱਚੇ ਪਾਤਿਸਾਹ ਜੀ ਨੇ ਕਿਹਾ,"ਆਪਣੇ ਘਰੇ ਜਾ ਕੇ,ਸਤਿਸੰਗਤ ਜੀ ਨੂੰ ਬੁਲਾ ਕੇ ਦੀਵਾਨ ਸਜਾਉ,ਕਥਾ ਕੀਰਤਨ ਕਰੋ,ਪ੍ਰਸ਼ਾਦਿ ਕਰਕੇ ਤਿੰਨ ਸ੍ਰੀ ਅਨੰਦ ਸਾਹਿਬ ਜੀ ਦੇ ਪਰਮਪਵਿੱਤ੍ਰ ਪਾਠ ਕਰਕੇ ਅਰਦਾਸ ਕਰਨੀ,ਹੇ ਪਾਰਬ੍ਰਹਮ ਪ੍ਰਭੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ!ਦਲਿੱਦ੍ਰ ਦੂਰ ਕਰੋ ਜੀ।ਸਭ ਕਾਰਜਾਂ ਦੇ ਅਰੰਭ 'ਚ ਅਰਦਾਸ ਕਰਦੇ ਰਹਿਣਾ,ਹਮੇਸ਼ਾ ਲਈ ਵੰਡ ਕੇ ਛਕਣਾ।ਯਥਾ:-ਖਾਵਹਿ ਖਰਚਹਿ;ਰਲਿ ਮਿਲਿ ਭਾਈ॥ਤੋਟਿ ਨ ਆਵੈ;ਵਧਦੋ ਜਾਈ॥)"

੪੦.ਵਾਹਿਗੁਰੂ ਮਹੱਲੇ ਦਸਵੇਂ ਜੀ ਨੇ,ਅਪਣੇ ਪਿਆਰੇ ਗੁਰਸਿੱਖ ਬੱਚੇ ਗੁਰੂਪੰਥ ਜੀ ਦੀ ਸਦਾ ਚੜ੍ਹਤ ਲਈ,੧੦੧ ਅਰਦਾਸ ਉਚਾਰਨੀ, ਸ੍ਰੀ ਗੁਰਪ੍ਰਤਾਪ ਦੇ ਅੰਗ ੫੪੯੨,ਸੌ ਸਾਖੀ 'ਚ ਭੀ ਇਹ ਅਰਦਾਸਾਂ ਹਨ:-

{੪੦ ਨੰਬਰ ਆ ਚੁੱਕੇ,ਅੱਗੇ ਇੱਕ ਨੰਬਰ ਤੋਂ ੧੦੧ ਅਰਦਾਸ ਆਵੇਗੀ, ਅਰਦਾਸ ਜਿਵੇਂ ਕਰਨੀ ਹੈ ਅੱਗੇ ਪੜ੍ਹੋ।ਹਰ ਨੰਬਰ 'ਚ ਅਰਦਾਸਿ ਹੈ।}

ਸ੍ਰੀ ਗੁਰੂਜੀ ਕਿਹਾ,"ਕਲੂ 'ਚ ਅਰਦਾਸ ਦੀ ਬਹੁਤ ੩ ਹੀ ਮਹਾਨਤਾ ਹੈ।"ਰਹਿਤ ਅਰਦਾਸ ਭੇਵ ਜੋ ਜਾਨੈ॥ਕਯਾ ਕਰਿ ਹੈ ਤਬਿ ਮੰਤ੍ਰ ਮਹਾਨੈ॥ਜੋ ਗੁਰਮੁਖਿ ਇੱਕ ਮਨ ਹੋ ਕੇ,ਗੁਰੂ ਸਾਹਿਬ ਜੀ ਦੇ ਸੱਚੇ ਪਰਉਪਕਾਰੀ ਧੀਰਜਧਾਰੀ ਪਰਮਪਵਿੱਤ੍ਰ ਪਰਮਪੂਜਨੀਕ ਸੱਚੇ ਚਰਨ-ਕਮਲਾਂ ਦਾ ਧਿਆਨ ਧਾਰ ਕੇ,ਅਰਦਾਸ ਕਰਨ ਦੀ ਰਹਿਤ ਦੇ(ਭੇਵ)ਭੇਦ ਨੂੰ(ਜਾਨੈ) ਜਾਣਦਾ ਹੈ,(ਤਬਿ)ਤਦੋਂ(ਮਹਾਨੈ)ਵੱਡਾ ਮੰਤ੍ਰ,ਉਸ ਸਾਹਮਣੇ ਕਯਾ ਕਰਿ ਸਕਦਾ ਹੈ?ਜੇਕਰ ਪ੍ਰਸ਼ਾਦਿ ਦੀ ਪਹੁੰਚ ਨ ਹੋਵੇ ਤਾਂ ਸਤਿਸੰਗਤ 'ਚ ਗੁੜ ਦਾਣੇ ਫ਼ਲ ਆਦਿ ਭੀ ਵਰਤਾਏ ਜਾ ਸਕਦੇ ਹਨ।ਅਰਦਾਸ ਬਿਨਾ;ਜੋ ਕਾਜ ਸਿਧਾਵੈ॥ਗੁਰੂ ਗੋਬਿੰਦ ਸਿੰਘ;ਵਹ ਸਿੱਖ ਨ ਭਾਵੈ॥ ੧.ਗੁਰਮੁਖਿ ਵਜ਼ੀਰ ਦੀ ਪ੍ਰਾਪਤੀ ਲਈ,ਅਤਿਅੰਤ ਹੀ ਪ੍ਰੇਮ ਨਮਸਕਾਰ ਸਹਿਤ ਅਰਦਾਸ ਕਰਨੀ,ਹੇ ਸੱਚੇ ਪਾਤਿਸਾਹ ਜੀਓ!ਸਤਿ ਸੰਤੋਖ ਧਰਮ ਵੀਚਾਰ ਖਿਮਾ ਨਿਮ੍ਰਤਾ ਸ਼ਹਿਨਸ਼ੀਲਤਾ ਗੁਰੂ ਭਗਤੀ ਗੁਰਸੇਵਾ ਪਤੀਬ੍ਰਤਾ ਧਰਮ ਆਦਿ ਸ਼ੁਭ ਗੁਣਾਂ ਵਾਲੀ ਸਿੰਘਣੀ ਬਖ਼ਸ਼ੋ ਜੀ।ਗੁਰਮੁਖਿ ਸਿੰਘਣੀ ਨੇ ਅਰਦਾਸ ਕਰਨੀ,ਹੇ ਸੱਚੇ ਪਾਤਿਸਾਹ ਜੀਓ!ਪੂਰਨ ਜਤੀ ਸਤੀ ਨਿਰਮਲ ਸੂਰਵੀਰ ਬਹਾਦਰ ਗੁਰਭਗਤ ਵਰ ਬਖ਼ਸ਼ੋ ਜੀ। ੨.ਜੋੜੀ ਪਹਿਲੀ ਵਾਰ ਮਿਲੇ ਅਰਦਾਸਿ ਕਰੇ:-ਹੇ ਸੱਚੇ

ਪਾਤਿਸਾਹ ਜੀਓ!ਸ਼ੁਭ ਸੰਤਾਨ ਦੀ ਉਤਪਤੀ ਹੋਵੇ ਜੀ। ੩.ਗਰਭ ਠਹਿਰਨ ਲਈ ਅਰਦਾਸ:-ਮਾਤ ਗਰਭ ਮਹਿ.ਆਪਨ ਸਿਮਰਨੁ ਦੇ;ਤਹ ਤੁਮ ਰਾਖਨਹਾਰੇ॥ਅਨੁਸਾਰ ਗਰਭ ਦੀ ਰੱਖਿਆ ਕਰਨੀ,ਪੂਰੇ ਸਮੇਂ 'ਚ ਬੱਚੇ ਦਾ ਜਨਮ ਹੋਵੇ ਜੀ। ੪.ਜਨਮ ਸਮੇਂ ਮਾਤਾ ਬੱਚੇ ਦੇ ਕਸ਼ਟ ਦੀ ਨਿਵਿਰਤੀ ਲਈ,ਦਿਲ ਲਾ ਕੇ ਅਰਦਾਸਿ ਕਰਨੀ। ੫.ਬੱਚੇ ਬੱਚੀ ਦੇ ਜਨਮ ਤੋਂ ਬਾਦ ਸ਼ਰਧਾ ਨਾਲ ਅਰਦਾਸਿ 'ਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਧੰਨਵਾਦ ਕਰਨਾ।ਯਥਾ:-ਗੁਝੀ ਛੰਨੀ;ਨਾਹੀ ਬਾਤ॥ਗੁਰੁ ਨਾਨਕੁ ਤੁਠਾ;ਕੀਨੀ ਦਾਤਿ॥ ੬.ਜਨਮ ਸੰਸਕਾਰ,ਅੰਮ੍ਰਿਤ ਤਿਆਰ ਕਰਨ ਦੀ ਵਿਧੀ,ਅਰਦਾਸ:-ਅੰਮ੍ਰਿਤਧਾਰੀ ਸਿੰਘ ਪੰਜ ਕਕਾਰ ਦੀ ਰਹਿਤ ਸਹਿਤ,ਘੱਟ ਤੋਂ ਘੱਟ ਸੱਤ ਬਾਣੀਆਂ ਦਾ ਨਿੱਤਨੇਮੀ ਕੁਰੈਹਤਾਂ ਤੋਂ ਬਚਿਆ ਹੋਵੇ,ਉਹ ਬੱਚੇ ਬੱਚੀ ਦੇ ਜਨਮ ਤੋਂ ਪਿਛੋਂ,ਲੋਹੇ ਦੇ ਬਾਟੇ 'ਚ ਦੋ ਘੁੱਟਾਂ ਜਲ ਥੋੜੇ ਪਤਾਸੇ ਪਾਵੇ,ਠੰਢ 'ਚ ਜਲ ਠੰਢਾ ਹੋਵੇ ਤਾਂ ਠਰ ਭੰਨਣਾ।ਕ੍ਰਿਪਾਨ ਫੇਰਦਿਆਂ ਸ੍ਰੀ ਜਪੁ ਜੀ ਸਾਹਿਬ ਜੀ ਦਾ ਸ਼ੁੱਧ ਅੰਮ੍ਰਿਤ ਪਾਠ ਕਰਨਾ,ਅਰਦਾਸ ਕਰਨੀ ਸਿੱਖੀ ਵਾਲੀ ਲੰਮੀ ਆਯੂ ਹੋਵੇ।ਕ੍ਰਿਪਾਨ ਦੀ ਨੋਕ ਨਾਲ ਪੰਜ ਬੂੰਦਾਂ ਬੱਚੇ ਬੱਚੀ ਦੇ ਮੁਖ 'ਚ ਪਾਉਣੀਆਂ,ਬਾਕੀ ਬੱਚੇ ਦੀ ਮਾਂ ਨੂੰ ਪਿਲਾਉਣਾ,ਛਿੜਕਣਾ ਨਹੀਂ।ਰੁਮਾਲਾ ਧੋ ਕੇ ਬੱਚੇ ਦੇ ਮੂੰਹ 'ਚ ਨਹੀਂ ਪਉਣਾ,ਰੁਪੈ ਦੇ ਕੇ ਗ੍ਰੰਥੀ ਦਾ ਸਤਿਕਾਰ ਭੀ ਕਰਨਾ।ਧੰਨ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸਾ ਜੀ!ਅਨਿਕ ਬਾਰ ਨਮੋ ਨਮਹ। ੭.ਅਰਦਾਸਿ ਕਰਕੇ ਦੁੱਧ ਚੁੰਘਾਉਣਾ।੮.ਦੁੱਧ ਛੁਡਾ ਕੇ,ਓਪਰਾ ਦੁੱਧ ਪਿਲਾਉਣ ਤੋਂ ਪਹਿਲਾਂ,ਭਾਵਨਾ ਸਹਿਤ ਅਰਦਾਸ ਕਰਨੀ,ਬੱਚਾ ਨਵਾਂ ਨਿਰੋਆ ਰਹੇ। ੯.ਮੰਗਣੀ ਦੀ ਅਰਦਾਸਿ:-ਕੀਤਾ ਲੋੜੀਐ ਕੰਮੁ;ਸੁ ਹਰਿ ਪਹਿ ਆਖੀਐ॥ਸਾਰੀ ਪਉੜੀ ਪੜ੍ਹ ਕੇ,ਹੇ ਸੱਚੇ ਪਾਤਿਸਾਹ ਜੀਓ!ਸ੍ਰਬੱਤ ਸਾਧਸੰਗਤ ਜੀ,ਘਰ ਵਾਲੇ ਪ੍ਰੇਮੀਆਂ,ਦਾਸਨਦਾਸ ਵੱਲੋਂ ਆਪ ਜੀ ਦਾ ਰੋਮ ੨ ਕਰਕੇ ਕੋਟਾਨ ਕੋਟਿ ਧੰਨਵਾਦ ਹੈ ਜੀ।ਆਪ ਜੀ ਨੇ ਮਹਾਨ ਕ੍ਰਿਪਾ ਕਰਕੇ,ਆਪਣੇ ਦਾਸਨਦਾਸਾਂ ਦੇ ਘਰ 'ਚ ਦਰਸ਼ਨ ਬਖ਼ਸ਼ੇ ਹਨ।ਆਪ ਜੀ ਦੀ ਅਪਾਰ ਕ੍ਰਿਪਾ ਦਾ ਸਦਕਾ,ਸ੍ਰੀ ਗੋਇੰਦਵਾਲ ਸਾਹਿਬ ਜੀ ਤੋਂ ਭਾਈ ਰਾਮ ਸਿੰਘ ਜੀ ਦੀ ਸਪੁੱਤ੍ਰੀ ਬੀਬੀ ਪ੍ਰੇਮ ਕੌਰ ਜੀ ਦੀ ਮੰਗਣੀ,ਸ੍ਰੀ ਖਡੂਰ ਸਾਹਿਬ ਜੀ ਤੋਂ ਭਾਈ ਸੰਤੋਖ ਸਿੰਘ ਜੀ ਦੇ ਭੁਝੰਗੀ ਦਇਆ ਸਿੰਘ ਜੀ ਨਾਲ ਕਰਨ ਦੀ ਅਰਦਾਸਿ ਹੈ,ਬੱਚੇ ਬੱਚੀ ਨੂੰ ਭਜਨ ਸਿਮਰਨ ਗੁਰੂ ਸੇਵਾ ਵਾਲੀ ਦੀਰਘ ਆਯੂ ਬਖ਼ਸ਼ਣੀ,ਸਬੰਧੀਆਂ ਦਾ ਪਰਸਪਰ ਮੇਲ ਪਿਆਰ ਸਤਿਕਾਰ ਵਧੇ ਜੀ।ਸ੍ਰੀ ਮੁਖਵਾਕ ਸੁਣ ਕੇ,ਬੱਚੀ ਵਾਲੇ ਆਪਣੇ ਵੱਲੋਂ ਗਾਤ੍ਰੇ ਵਾਲੀ ਸਰਬ ਲੋਹ ਦੀ ਕ੍ਰਿਪਾਨ ਤੇ ਪਤਾਸੇ ਸੁੱਕੇ ਮੇਵੇ ਭੁਝੰਗੀ ਦੀ ਝੋਲ਼ੀ ਪਾਉਣ।ਸੇ ਸੰਜੋਗ;ਕਰਹੁ ਮੇਰੇ ਪਿਆਰੇ॥ਜਿਤੁ ਰਸਨਾ;ਹਰਿ ਨਾਮੁ ਉਚਾਰੇ॥੧॥ਆਦਿ ਅੰਮ੍ਰਿਤ ਸ਼ਬਦਾਂ ਦਾ ਕੀਰਤਨ ਕਰਨਾ।

੧੦.ਸਾਹਾ ਸੋਧਣ ਬਾਰੇ ਸ਼ੁਭ ਵੀਚਾਰ,ਅਰਦਾਸ:-ਵਿਆਹ ਦੇ ਦਿਨ ਦੀ ਅਰਦਾਸਿ ਕਰਕੇ,ਸ੍ਰੀ ਮੁਖਵਾਕ ਲੈ ਕੇ,ਸਾਹਾ ਗਣਹਿ;ਨ ਕਰਹਿ ਬੀਚਾਰੁ॥ਸਾਹੇ ਊਪਰਿ ਏਕੰਕਾਰੁ॥ਅਨੁਸਾਰ ਸਾਹੇ ਚਿੱਠੀ 'ਤੇ ੧ੴ ਸਤਿਗੁਰ ਪ੍ਰਸਾਦਿ॥ਲਿਖ ਕੇ ਸਾਹਾ ਸੋਧਣਾ,ਭਾਵ ਵਿਆਹ ਦਾ ਦਿਨ ਰੱਖ ਲੈਣਾ।ਗਰਮੀ ਸਰਦੀ ਵਰਖਾ ਸਰਕਾਰੀ ਛੁੱਟੀਆਂ ਆਦਿ ਦਾ ਖ਼ਿਆਲ ਕਰਕੇ ਵਿਆਹ

ਰੱਖਣਾ,ਜਿਵੇਂ ਆਮ ਵਿਆਹ ਸਰਕਾਰੀ ਛੁੱਟੀ ਵਾਲੇ ਦਿਨ ਠੀਕ ਆਉਂਦੇ ਹਨ,ਪਰ ਪੱਤ੍ਰੀ ਦੇ ਹਿਸਾਬ ਨਾਲ ਦਿਨ ਅੱਗੇ ਪਿੱਛੇ ਆਵੇਗਾ,ਜੋਤਸ਼ ਪੱਤ੍ਰੀ ਲਗਨ ਸ਼ਗਨ ਅਪਸ਼ਗਨ ਆਦਿ ਭਰਮ ਵਹਿਮ ਨਹੀਂ ਕਰਨੇ।ਯਥਾ:-ਗਣਿ ਗਣਿ ਜੋਤਕੁ ਕਾਂਡੀ ਕੀਨੀ॥ਪੜੈ ਸੁਣਾਵੈ ਤਤੁ ਨ ਚੀਨੀ॥ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾ,ਹੋਰ ਕਿਸੇ ਨੂੰ ਨਹੀਂ ਮੰਨਣਾ,ਚਾਨਣ ਪੱਖ ਹੋਵੇ ਤਾਂ ਹਨੇ੍ਰੇ ਤੋਂ ਬਚਾਅ ਰਹਿੰਦਾ ਹੈ।

ਭਾਈ ਗੁਰਦਾਸ ਸਾਹਿਬ ਜੀ ਭੀ ਥਿੱਤ ਵਾਰ,ਕੱਤੇ ਪੋਹ ਚੇਤ ਮਹੀਨੇ,ਹੋਲੀਆਂ ਨਰਾਤੇ ਆਦਿ ਭਰਮਾਂ ਦੀ ਨਿਵਿਰਤੀ ਕਰਦੇ ਹਨ:-ਸਜਾ ਖਬਾ ਸਉਣੁ;ਨ ਮੰਨਿ ਵਸਾਇਆ।ਨਾਰਿ ਪੁਰਖ ਨੋ ਵੇਖਿ;ਨ ਪੈਰੁ ਹਟਾਇਆ।ਭਾਖ ਸੁਭਾਖ ਵੀਚਾਰਿ;ਨ ਛਿਕ ਮਨਾਇਆ।ਦੇਵੀ ਦੇਵ ਨ ਸੇਵ;ਨ ਪੂਜ ਕਰਾਇਆ।ਭੰਭਲ ਭੂਸੇ ਖਾਇ;ਨ ਮਨ ਭਰਮਾਇਆ।ਗੁਰਸਿਖ ਸਚਾ ਖੇਤੁ;ਬੀਜ ਫਲਾਇਆ॥੮॥(ਵਾਰ ੨੦) ਸਿਖ ਅਨਿਕ ਪੰਡਿਤ ਦਿਖ ਐਸੇ॥ ਰਾਤ ਤਿਥ ਵਾਰ ਨ ਮਾਨੈ ਕੈਸੇ॥ ਏਕ ਭਰੋਸਾ ਪ੍ਰਭੂ ਕਾ ਪਾਇ॥ ਤਯਾਗ ਲਗਨ ਅਰਦਾਸਿ ਕਰਾਏ॥(ਗੁਰ ਬਿਲਾਸ ਪਾਤਸ਼ਾਹੀ ਛੇਵੀਂ)ਠੰਢ ਗਰਮੀ ਵਰਖਾ ਦੇਸ਼ 'ਚ ਗੜਬੜ ਹੋਵੇ,ਜ਼ਿਆਦਾ ਕੰਮ ਦੇ ਦਿਨ ਹੋਣ,ਚਾਨਣ ਪੱਖ ਵੀਚਾਰ ਕੇ ਦਿਨ ਰੱਖਿਆ ਜਾਵੇ।ਰੁੱਤਾਂ ਥਿੱਤਾਂ ਦਿਨ ਸਭ ਹੀ ਚੰਗੇ ਹਨ,ਜਿਨ੍ਹਾਂ 'ਚ ਸੱਚੇ ਪ੍ਰੇਮ ਨਾਲ ਸੱਚੇ ਦਾ ਜਾਪ ਕਰਕੇ,ਸ਼ੁਭ ਕੰਮ ਕਾਜ ਕੀਤੇ ਜਾਣ।ਯਥਾ:-ਸਚੁ ਵੇਲਾ ਮੂਰਤੁ ਸਚੁ;ਜਿਤੁ ਸਚੇ ਨਾਲਿ ਪਿਆਰੁ॥ਸਾਰਿਆਂ ਸਮਿਆਂ ਰੁੱਤਾਂ ਥਾਵਾਂ 'ਤੇ ਕਰਤਾ ਪੁਰਖੁ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਅਬਿਨਾਸੀ ਜੋਤਿ ਵਰਤ ਰਹੀ ਹੈ,ਇਸ ਲਈ ਕਿਸੇ ਦਿਨ ਨੂੰ ਮਾੜਾ ਕਹਿਣਾ ਮਹਾਂ ਪਾਪ ਹੈ।ਪਰਮਪੂਜਨੀਕ ਵਾਹਿਗੁਰੂ ਜੀ ਦੇ ਕੀਤੇ ਦਿਨਾਂ ਦੀ ਨਿੰਦਾ ਕਰਕੇ,ਵਾਹਿਗੁਰੂ ਜੀ ਦੇ ਕੀਤੇ ਨੂੰ ਨਿੰਦਣਾ ਨਹੀਂ ਚਾਹੀਦਾ।ਜਿਸ ਨੂੰ ਵਾਹਿਗੁਰੂ ਜੀ ਚੇਤੇ ਨਹੀਂ ਆਉਂਦੇ,ਉਸ ਦੇ ਸਗਨ ਭੀ ਕੁਸਗਨ ਬਣ ਜਾਂਦੇ ਹਨ।ਯਥਾ:- ਸਗੁਨ ਅਪਸਗੁਨ ਤਿਸ ਕਉ ਲਗਹਿ;ਜਿਸੁ ਚੀਤਿ ਨ ਆਵੈ॥ਜੁੱਗੋ ਜੁੱਗ ਅਟੱਲ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ 'ਚ ਅਰਦਾਸਿ ਕਰਕੇ,ਗੁਰਪੁਰਬ ਵਾਲੇ ਦਿਨ ਅਨੰਦ ਕਾਰਜ ਹੋਵੇ,ਬਹੁਤ ਹੀ ਚੰਗਾ ਸਗਨ ਹੈ।ਪਤੀ ਵਾਚਾਂਈ ਮਨਿ ਵਜੀ ਵਧਾਈ;ਜਬ ਸਾਜਨ ਸੁਣੇ ਘਰਿ ਆਏ॥ਅਨੁਸਾਰ ਅਨੰਦ ਕਾਰਜ ਦੀ ਖ਼ੁਸ਼ੀ 'ਚ ਦੋਹਾਂ ਘਰਾਂ ਵੱਲੋਂ ਵਿਆਹ ਤੋਂ ਪਹਿਲਾਂ ਸਹਿਜ ਜਾਂ ਸ੍ਰੀ ਅਖੰਡ ਪਾਠ ਸਾਹਿਬ ਜੀ ਕਰਾਏ ਜਾਣ।ਦੋਹਾਂ ਘਰਾਂ 'ਚ,ਵਡਹੰਸੁ ਮਹਲਾ ੪ ਘੋੜੀਆ ੧ੴ ਸਤਿਗੁਰ ਪ੍ਰਸਾਦਿ॥ਦੇਹ ਤੇਜਣਿ ਜੀ ਰਾਮਿ ਉਪਾਈਆ ਰਾਮ॥(੫੭੫)ਮੇਰੈ ਮਨਿ ਮੇਰੈ ਮਨਿ;ਸਤਿਗੁਰਿ ਪ੍ਰੀਤਿ ਲਗਾਈ ਰਾਮ॥(੫੭੨)ਖ਼ੁਸ਼ੀ ਉਤਸ਼ਾਹ ਵਾਲੇ ਸ਼ਬਦਾਂ ਦਾ ਕੀਰਤਨ ਹੋਵੇ।

੧੧.ਬਰਾਤ ਚੜ੍ਹਨ ਸਮੇਂ ਦੀ ਅਰਦਾਸਿ:-ਹੇ ਵਾਹਿਗੁਰੂ ਸੱਚੇ ਪਾਤਿਸਾਹ ਜੀ!ਭਾਈ ਰਾਮ ਸਿੰਘ ਜੀ ਨੂੰ ਵਿਆਹੁਣ ਲਈ ਜਾਣ ਦੀ ਅਰਦਾਸ ਹੈ ਜੀ,ਰਸਤੇ 'ਚ ਨਾਮ ਜਪਾਉਣਾ,ਸਹਾਇਕ ਹੋਣਾ,ਕਾਰਜ ਰਾਸ ਕਰਨੇ ਜੀ।ਅਰਦਾਸਿ ਤੋਂ ਮਗਰੋਂ ਸ੍ਰੀ ਮੁਖਵਾਕ ਲੈ ਕੇ ਤੁਰਨਾ। ੧੨.ਮਿਲਣੀ ਦੀ ਅਰਦਾਸਿ:-ਹੇ ਸੱਚੇ ਪਾਤਿਸਾਹ ਜੀਓ!ਆਪ ਜੀ ਦੀ ਮਹਾਨ ਕ੍ਰਿਪਾ ਦੁਆਰਾ ਸਬੰਧੀਆਂ ਦੀ

ਮਿਲਣੀ ਦੀ ਅਰਦਾਸਿ ਹੈ ਜੀ,ਆਪੋ ਵਿੱਚੀਂ ਪਿਆਰ ਸਤਿਕਾਰ ਵਧੇ। ੧੩.ਅਨੰਦ ਕਾਰਜ ਆਰੰਭ ਅਰਦਾਸਿ:-ਪਰਮਪੂਜਨੀਕ ਸੱਚੇ ਸਤਿਗੁਰਾਂ ਦੀ ਪਰਮਪਵਿੱਤ੍ਰ ਹਜ਼ੂਰੀ 'ਚ ਬੱਚਾ ਬੱਚੀ ਤੇ ਦੋਹਾਂ ਦੇ ਪਿਤਾ ਖੜ੍ਹਨ। ਜਿਸ ਦਾ ਪਿਤਾ ਜਾਂ ਮਾਤਾ ਨ ਹੋਵੇ,ਉਸ ਦਾ ਵਾਰਸ ਖੜ੍ਹੇ। ਅਰਦਾਸੀਆ ਦੋਵਾਂ ਵਾਰਸਾਂ ਨੂੰ ਹੱਥ ਜੋੜ ਕੇ,ਨਿਮ੍ਰਤਾ ਸਹਿਤ ਪ੍ਰੇਮ ਬੇਨਤੀ ਕਰੇ,"ਮਰਯਾਦਾ ਅਨੁਸਾਰ ਦਾਸ ਪੁੱਛਦਾ ਹੈ,ਤੁਸੀਂ ਗੁੱਸਾ ਨਹੀਂ ਕਰਨਾ,ਕੀ ਇਹ ਰਿਸ਼ਤਾ ਪੁੰਨ ਦਾ ਹੈ,ਭਾਵ ਬੱਚੇ ਬੱਚੀ ਦੇ ਪੈਸੇ ਤਾਂ ਨਹੀਂ ਲਏ?"ਇਹ ਗੱਲ ਹੋਰ ਕਿਸੇ ਨੂੰ ਨਾ ਸੁਣੇ,ਜੇ ਉੱਚੀ ਪੁੱਛਿਆ ਜਾਵੇ ਤਾਂ ਕਈ ਗੁੱਸੇ ਹੋ ਜਾਂਦੇ ਹਨ, ਜਿਨ੍ਹਾਂ ਨੂੰ ਪਤਾ ਨਹੀਂ ਕਿ ਅਸਾਡੇ ਭਲੇ ਲਈ ਪੁੱਛ ਰਹੇ ਹਨ।ਗੁਪਤ ਅਰਦਾਸਿ 'ਚ ਚੌਹਾਂ ਨੂੰ ਖੜ੍ਹੇ ਕਰਨ ਦਾ ਭਾਵ,ਉਨ੍ਹਾਂ ਤੋਂ ਪੜਦੇ ਨਾਲ ਪੁੱਛ ਕੇ,ਪੁੰਨ ਦੇ ਰਿਸ਼ਤੇ ਦੀ ਤਸੱਲੀ ਕਰਨੀ।ਜੇ ਪੈਸੇ ਲਏ ਹੋਣ,ਤਾਂ ਅਰਦਾਸੀਆ ਅਰਦਾਸਿ ਨਾ ਕਰੇ।ਪੈਸੇ ਵਾਪਿਸ ਕਰਵਾ ਕੇ ਅਰਦਾਸਿ ਕਰੇ।ਜੇਕਰ ਲੜਕੀ ਦੇ ਪੈਸੇ ਲਏ ਹੋਣ ਤਾਂ ਬਿਨਾ ਪੁੱਛੇ ਅਰਦਾਸਿ ਕਰ ਦੇਵੇ ਤਾਂ ਅਰਦਾਸੀਏ ਦੀ ਗ਼ਲਤੀ ਹੈ।ਯਥਾ:-ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ॥(੪੭੨)

ਪਉੜੀ॥ਕੀਤਾ ਲੋੜੀਐ ਕੰਮੁ;ਸੁ ਹਰਿ ਪਹਿ ਆਖੀਐ॥ਕਾਰਜੁ ਦੇਇ ਸਵਾਰਿ;ਸਤਿਗੁਰ ਸਚੁ ਸਾਖੀਐ॥ਸੰਤਾ ਸੰਗਿ;ਨਿਧਾਨੁ ਅੰਮ੍ਰਿਤੁ ਚਾਖੀਐ॥ਭੈ ਭੰਜਨ ਮਿਹਰਵਾਨ;ਦਾਸ ਕੀ ਰਾਖੀਐ॥ਨਾਨਕ ਹਰਿ ਗੁਣ ਗਾਇ;ਅਲਖੁ ਪ੍ਰਭੁ ਲਾਖੀਐ॥੨੦॥(੯੧)ਪਰਮਪੂਜਨੀਕ ਪਉੜੀ ਦਾ ਅੰਮ੍ਰਿਤ ਕੀਰਤਨ ਕਰਕੇ,ਅਨੰਦ ਕਾਰਜ ਦੇ ਆਰੰਭ ਦੀ ਗੁਪਤ ਅਰਦਾਸਿ,ਹੇ ਸੱਚੇ ਪਾਤਿਸਾਹ ਜੀਓ!ਭਗਤ ਜੈਦੇਵ ਸਾਹਿਬ ਜੀ ਨੱਗਰ ਤੋਂ ਨਿਰਵੈਰ ਸਿੰਘ ਦੀ ਸਪੁੱਤ੍ਰੀ ਬੀਬੀ ਸਿਮਰਨ ਕੌਰ ਦਾ ਅਨੰਦ ਕਾਰਜ,ਗੁਰੂ ਹਰਿਗੋਬਿੰਦਪੁਰ ਨੱਗਰ ਤੋਂ ਭਾਈ ਸਤਿਨਾਮੁ ਸਿੰਘ ਜੀ ਦੇ ਭੁਝੰਗੀ ਰਾਮ ਸਿੰਘ ਨਾਲ ਕਰਨ ਦੀ ਅਰਦਾਸਿ ਹੈ ਜੀ। ੧੪. ਅਨੰਦ ਕਾਰਜ ਸੰਪੂਰਨਤਾ ਦੀ ਅਰਦਾਸ:-ਹੇ ਸਰਬ ਸੁਖਾਂ ਦੇ ਦਾਤੇ ਸੱਚੇ ਪਾਤਿਸਾਹ ਜੀਓ!ਆਪ ਜੀ ਦੀ ਮਹਾਨ ਕ੍ਰਿਪਾ ਦੁਆਰਾ,ਆਪ ਜੀ ਦੇ ਪਰਮਪਵਿੱਤ੍ਰ ਚਰਨਕਮਲਾਂ 'ਚ,ਸ੍ਰੀ ਗੋਇੰਦਵਾਲ ਸਾਹਿਬ ਜੀ ਤੋਂ, ਭਾਈ ਰਾਮ ਸਿੰਘ ਜੀ ਦੀ ਸਪੁੱਤ੍ਰੀ ਬੀਬੀ ਪ੍ਰੇਮ ਕੌਰ ਜੀ ਦਾ ਸ਼ੁਭ ਅਨੰਦ ਕਾਰਜ,ਸ੍ਰੀ ਖਡੂਰ ਸਾਹਿਬ ਜੀ ਤੋਂ ਭਾਈ ਸੰਤੋਖ ਸਿੰਘ ਜੀ ਦੇ ਭੁਝੰਗੀ ਦਇਆ ਸਿੰਘ ਨਾਲ ਹੋਇਆ ਹੈ,ਪਰਮਪਵਿੱਤ੍ਰ ਬਾਣੀ ਪੜ੍ਹਦਿਆਂ ਕਥਾ ਕੀਰਤਨ ਕਰਦਿਆਂ ਸਿੱਖਿਆ ਦਿੰਦਿਆਂ ਹੋਈਆਂ ਭੁੱਲਾਂ ਦੀ ਮੁਆਫ਼ੀ ਬਖ਼ਸ਼ਣੀ,ਬੱਚੇ ਬੱਚੀ ਨੂੰ ਭਜਨ ਸਿਮਰਨ ਗੁਰੂ ਸੇਵਾ ਵਾਲੀ ਦੀਰਘ ਆਯੂ ਬਖ਼ਸ਼ਣੀ,ਸਬੰਧੀਆਂ ਨੂੰ ਆਪੋ ਵਿੱਚੀਂ ਸਨਿਗਧ ਪ੍ਰੇਮ ਬਖ਼ਸ਼ਣਾ,ਸੁੰਦਰ ਰੁਮਾਲਾ ਦੇਗ ਪ੍ਰੇਮ ਭੇਟਾ ਪ੍ਰਵਾਨ ਕਰਨੀ ਜੀ,ਸੇਵਾ ਦਾ ਬਹੁਤਾ ੨ ਫਲ਼ ਬਖ਼ਸ਼ਣਾ। ੧੫.ਨਵਾਂ ਬਸਤ੍ਰ ਸਤਿਗੁਰੂ ਜੀ ਦੇ ਪਰਉਕਾਰੀ ਸੱਚੇ ਚਰਨੀਂ ਲਾ ਕੇ ਪ੍ਰੇਮ ਨਾਲ ਅਰਦਾਸਿ ਕਰਕੇ ਬੱਚੇ ਬੱਚੀ ਨੂੰ ਪਹਿਲੀ ਵਾਰ ਪਹਿਨਾਵੋ।ਯਥਾ:-ਪੈਨਣਾ ਰਖੁ ਪਤਿ ਪਰਮੇਸੁਰ;ਫਿਰਿ ਨਾਗੇ ਨਹੀ ਥੀਵਨਾ॥੧੬.ਬੱਚੇ ਨੂੰ ਅੰਨ ਛਕਾਉਣ ਤੋਂ ਪਹਿਲਾਂ ਪ੍ਰੇਮ ਨਾਲ ਅਰਦਾਸਿ ਕਰਨੀ। ੧੭.ਬੱਚੇ ਨੂੰ ਗੁਰੂ ਘਰ 'ਚ ਲਿਜਾ ਕੇ,ਸਤਿਗੁਰੂ ਜੀ ਦੇ ਪਰਮਪਵਿੱਤ੍ਰ ਚਰਨਾਂ 'ਤੇ ਪਾਉਣ ਵੇਲੇ ਭਾਵਨਾ ਨਾਲ ਅਰਦਾਸਿ ਕਰਨੀ,ਕਿ ਗੁਰਮੁਖਿ ਜੀਵਨ ਬਖ਼ਸ਼ੋ ਜੀ।ਸ੍ਰੀ ਮੁਖਵਾਕ

ਦੇ ਪਹਿਲੇ ਅੱਖਰ ਤੋਂ ਨਾਮ ਰੱਖਣਾ।੧੮.ਬੱਚਾ ਬੱਚਿਆਂ ਨਾਲ ਖੇਡਣ ਲੱਗੇ,ਪਹਿਲਾਂ ਅਰਦਾਸਿ ਕਰਨੀ,ਜਿਸ ਲਈ ਰੱਖਿਆ ਹੋਵੇ।੧੯.ਸ਼ਸਤ੍ਰ ਵਿੱਦਿਆ,੨੦.ਬ੍ਰਹਮਵਿੱਦਿਆ,੨੨.ਸੰਸਾਰੀ ਵਿੱਦਿਆ ੨੩.ਖੰਡੇ ਬਾਟੇ ਦੇ ਅੰਮ੍ਰਿਤ ਦੀ ਪ੍ਰਾਪਤੀ ਲਈ ਮਾਨ ਤਿਆਗ ਕੇ ਸੱਚੇ ਚਰਨ-ਕਮਲਾਂ ਦਾ ਧਿਆਨ ਧਾਰ ਕੇ ਅਰਦਾਸਿ ਕਰਨੀ।੨੪.ਘਣੀ ਗ੍ਰੀਬੀ ਨਾਲ ਅਰਦਾਸਿ ਕਰਨੀ ਹੇ ਸਤਿਗੁਰੂ ਸਾਹਿਬ ਜੀ!ਆਪਣੇ ਨੀਚ ਕੀਟ ਬੱਚੇ ਦਾ ਮਨ,ਔਗੁਣਾਂ ਵਿਸ਼ਿਆਂ 'ਚ ਨ ਡੋਲੇ।੨੫.ਚੋਰੀ ਆਦਿ ਤੋਂ ਘਰ ਦੀ ਸੁਰੱਖਿਆ ਲਈ,ਸ਼ਰਧਾ ਪ੍ਰੇਮ ਸਹਿਤ ਅਰਦਾਸਿ ਕਰਨੀ।੨੬.ਕਾਲ਼ ਪੈਣ ਤੋਂ ਵਾਹਿਗੁਰੂ ਜੀ ਨੂੰ ਦੋਸ਼ ਨ ਦੇਵੋ,ਰੋਸ ਭੀ ਨ ਕਰੋ,ਭਾਣੇ 'ਚ ਪ੍ਰਸੰਨ ਰਹੋ।ਕਥਾ ਕੀਰਤਨ ਤੋਂ ਬਾਅਦ ਵਰਖਾ ਲਈ ਅਰਦਾਸਿ ਕਰਕੇ ਕੜਾਹ ਪ੍ਰਸ਼ਾਦਿ,ਗੁਰੂ ਕਾ ਲੰਗਰ ਵਰਤਾਉਣਾ ।੨੭.ਸਰਕਾਰ ਦਰਬਾਰ ਦੇ ਕਾਰਜ ਦੀ ਸਿੱਧੀ ਲਈ ਅਰਦਾਸਿ ਕਰਨੀ।੨੮.ਕੀਤੀ ਭੁੱਲ ਪੰਜਾਂ ਪਿਆਰਿਆਂ ਤੋਂ ਤਨਖ਼ਾਹ ਲੁਆ ਕੇ ਬਖ਼ਸ਼ਾਉਣ ਲਈ ਅਰਦਾਸਿ ਕਰੇ,ਬਖ਼ਸ਼ਾਵੇ।੨੯.ਪ੍ਰਦੇਸ ਜਾਂ ਦੂਜੇ ਨੱਗਰ ਨੂੰ ਜਾਣ ਸਮੇਂ ਅਰਦਾਸਿ ਕਰੇ ਵਾਪਿਸ ਭੀ ਮੁੜ ਸਕਦਾ ਹਾਂ,ਰੱਖਿਆ ਕਰਨੀ,ਸੁਆਸ ੨ ਨਾਮ ਜਪਾਉਣਾ।੩੦.ਆਪਣੀ ਕੁਲ ਦੇ ਵੱਡਿਆਂ ਦੇ ਭਲੇ ਲਈ ਅਰਦਾਸਿ ਕਰਨੀ।੩੧.ਜੇਕਰ ਮਨ ਮਾੜਾ ਸੰਕਲਪ ਉਠਾਵੇ ਤਾਂ ਅਰਦਾਸਿ ਕਰੇ ਹੇ ਮਹਾਰਾਜ ਜੀ!ਕ੍ਰਿਪਾ ਕਰੋ,ਜਿਸ ਕਰਕੇ ਮਨ ਵੱਸ 'ਚ ਰਹੇ।੩੨.ਅਰਦਾਸਿ ਕਰੋ ਕਿ ਸ਼ਹੀਦੀ ਸੈਨਾ ਆਵੇ,ਭੂਤ ਆਦਿ ਗੁਪਤ ਰੂਹਾਂ ਨੂੰ ਮਾਰ ਭਜਾਵੇ।੩੩.ਮਾਲ ਡੰਗਰ ਦੇ ਵਾਧੇ ਲਈ ਅਰਦਾਸਿ ਕਰਨੀ ਜੀ। ੩੪.ਅਰਦਾਸਿ ਕਰਨੀ,ਹੇ ਸਤਿਗੁਰੂ ਸਾਹਿਬ ਜੀ!ਮੇਰੇ ਅੰਤਹਕਰਨ ਦੇ ਅੰਦਰ ਸਿਮਰਨ ਪ੍ਰੇਮ ਸਤਿ ਸੰਤੋਖ ਦਇਆ ਧਰਮ ਵੀਚਾਰ ਨਿਮ੍ਰਤਾ ਆਦਿ ਸ਼ੁਭ ਗੁਣ ਪ੍ਰਫੁੱਲਤ ਹੋਣ ਜੀ।ਸਰਬ ਨਿਧਾਨ ਗੁਣ;ਤੁਮ ਹੀ ਪਾਸਿ॥ਤੂੰ ਸਾਹਿਬੁ;ਸੇਵਕ ਅਰਦਾਸਿ॥੩੫.ਹੇ ਮਹਾਰਾਜ ਜੀ! ਖੇਤੀ,ਬਾਗ਼,ਫਲਾਂ ਫ਼ੁੱਲਾਂ ਸਮੇਤ ਪ੍ਰਫੁੱਲਤ ਹੋਵੇ।੩੬.੩੭.ਨਵੇਂ ਘਰ ਦੀ ਨੀਂਹ ਰੱਖਣ,ਘਰ 'ਚ ਪ੍ਰਵੇਸ਼ ਹੋਣ ਤੋਂ ਪਹਿਲਾਂ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਜਾਂ ਪੂਰਨ ਮਹਾਤਮ ਜੀ ਦੇ ਚਰਨ ਪੁਆਉਣੇ ਅਰਦਾਸਿ ਕਰਨੀ।੩੮.ਸੰਤਾਂ ਤੇ ਸਤਿਗੁਰੂ ਸਾਹਿਬ ਜੀ ਦੀ ਟਹਿਲ ਸੇਵਾ ਦੀ ਪ੍ਰਾਪਤੀ ਲਈ ਅਰਦਾਸਿ ਕਰਨੀ।ਯਥਾ:-ਕਰ ਜੋੜਿ;ਨਾਨਕੁ ਕਰੇ ਅਰਦਾਸਿ॥ਮੋਹਿ;ਸੰਤਹ ਟਹਲ ਦੀਜੈ ਗੁਣਤਾਸਿ॥

੩੯.ਹੇ ਮਹਾਰਾਜ ਜੀ! ਦਾਸਨ ਦਾਸ ਨੂੰ ਸਾਧੂ ਜਨ ਸਤਸੰਗਤਿ ਜੀ ਦੀ ਪ੍ਰਾਪਤੀ ਹੋਵੇ।ਯਥਾ:-ਹਰਿ ਜੀਉ ਆਗੈ;ਕਰੀ ਅਰਦਾਸਿ॥ਸਾਧੂ ਜਨ ਸੰਗਤਿ;ਹੋਇ ਨਿਵਾਸੁ॥ ੪੦.ਦਰਸ਼ਨ ਤੇ ਨਾਮੁ ਗੁਰਬਾਣੀ ਨਿਰੰਕਾਰ ਜੀ ਦੀ ਪ੍ਰਾਪਤੀ ਲਈ ਅਰਦਾਸਿ।ਯਥਾ:-ਨਾਨਕ ਕੀ ਅਰਦਾਸਿ ਸੁਣੀਜੈ॥ਕੇਵਲ ਨਾਮੁ ਰਿਦੇ ਮਹਿ ਦੀਜੈ॥

੪੧.ਬੋਰ ਕਰਨ ਵੇਲੇ ਆਰੰਭ 'ਚ,ਅਰਦਾਸਿ ਕਰਨੀ।੪੨.ਬਿਜਾਈ ਕਰਨ ਦੀ ਅਰਦਾਸ।੪੩.ਬੋਹਲ਼ 'ਚੋਂ ਗੁਰਦੁਆਰੇ ਲਈ ਦਸਵੰਧ ਕੱਢੇ,ਅਰਦਾਸਿ ਕਰਕੇ ਚੁੱਕੇ।੪੪.ਘਰ ਤਿਆਗਣ ਵੇਲੇ ਅਰਦਾਸਿ 'ਚ ਮੰਗ ਕਰੇ ਕਿ ਦਾਸਨਦਾਸ ਦਾ ਪ੍ਰਦੇਸ 'ਚ ਸਬੰਧੀਆਂ ਨਾਲ ਪ੍ਰੇਮ ਸਤਿਕਾਰ ਵਧੇ।੪੫.ਨਿਮ੍ਰਤਾ ਸਹਿਤ ਅਰਦਾਸਿ ਕਰੇ ਕਿ ਹੇ ਭਗਤਿ ਵੱਛਲ ਜੀ! ਮੇਰਾ ਘਰ ਫੁੱਟ

ਕਲੇਸ਼ ਕਰਕੇ ਦੁਖੀ ਹੈ,ਸੁਖ ਸ਼ਾਂਤੀ ਸੇਵਾ ਭਜਨ ਬਖ਼ਸ਼ੋ ਜੀ।੪੬.ਦੁਸ਼ਮਣ ਬੰਨ੍ਹਣ ਲਈ ਅਰਦਾਸਿ,ਹੇ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ!ਦੁਸ਼ਮਣ ਅੰਨ੍ਹਾ ਹੋ ਕੇ ਦਾਸ ਨੂੰ ਦੁੱਖ ਦੇਣਾ ਚਾਹੁੰਦਾ ਹੈ,ਕ੍ਰਿਪਾ ਕਰਕੇ ਦਾਸਨ ਦਾਸ ਨੂੰ ਬਲ ਬਖ਼ਸ਼ੋ।੪੭.ਜਿਸ ਗੋਚਰਾ ਕੰਮ ਹੋਵੇ,ਉਸ ਨੂੰ ਆਪਣੇ 'ਤੇ ਮੋਹਿਤ ਕਰ ਲੈਣ ਨਮਿੱਤ ਅਰਦਾਸਿ ਕਰੇ,ਹੇ ਸੱਚੇ ਸਤਿਗੁਰੋ!ਉਹ ਦੇਖਦਾ ਹੀ ਖ਼ੁਸ਼ ਹੋ ਕੇ,ਆਪ ਜੀ ਦੇ ਕੀਟ ਸੇਵਕ ਦਾ ਕਾਰਜ ਕਰ ਦੇਵੇ ਜੀ।੪੮.ਪੂਰਨ ਗ੍ਰੀਬੀ ਨਾਲ ਅਰਦਾਸਿ ਕਰਨੀ ਹੇ ਸਤਿਗੁਰੂ ਗ੍ਰੰਥ ਸਾਹਿਬ ਜੀ!ਸੇਈ ਪਿਆਰੇ ਮੇਲ ਜਿਨਾ ਮਿਲਿਆਂ ਆਪਜੀ ਦਾ ਨਾਮੁ ਚਿੱਤ ਆਵੈ॥੪੯.ਜਗਤ ਦੇ ਝਗੜਿਆਂ ਤੋਂ ਬਚਾ ਕੇ ਆਪਣੇ ਸੱਚੇ ਚਰਨ-ਕਮਲਾਂ ਨਾਲ ਜੋੜੀ ਰੱਖੋ ਜੀ।੫੦.ਹੇ ਸਤਿਗੁਰੂ ਸਾਹਿਬ ਜੀ!ਸਹਾਈ ਹੋਵੋ।ਨਿੰਦਿਆ ਚੁਗ਼ਲੀ ਆਦਿ ਕੁਕਰਮਾਂ ਤੋਂ ਬਚਾਓ ਜੀ।੫੧.ਇੰਡੀਆ 'ਚ ੧੯੪੭ ਸੰਨ ਹਿੰਦੂ ਮੁਸਲਮਾਨ ਕਤਲੇਆਮ ਵੇਲੇ,ਗ੍ਰੀਬ ਤੋਂ ਗ੍ਰੀਬ ਦੁਖੀ ਹਿੰਦੂ ਮੁਸਲਮਾਨਾਂ ਨੇ ਜਿਨ੍ਹਾਂ ਪਾਪੀਆਂ ਕੋਲ਼ੇ ਇਮਾਨਤਾਂ ਜਮ੍ਹਾਂ ਕਰਾਈਆਂ ਸਨ,ਉਨ੍ਹਾਂ 'ਚੋਂ ਕਈ ਐਸੇ ਲੋਭੀ ਸਨ,ਜਿਨ੍ਹਾਂ ਨੇ ਲਾਲਚ ਕਰਕੇ,ਇਮਾਨਤ ਮੋੜਨੀ ਤਾਂ ਕਿਧਰੇ ਰਹੀ?ਉਨ੍ਹਾਂ ਨੂੰ ਜਾਨੋ ਹੀ ਮਰਵਾ ਕੇ ਬਹੁਤ ਭਾਰੀ ਕਲੰਕ ਖੱਟਿਆ।ਅਜੇਹੇ ਸਮੇਂ ਐਸੇ ਕਲੰਕ ਤੋਂ ਬਚਣ ਲਈ,ਪੂਰਨ ਪ੍ਰੇਮ ਭਾਵਨਾ ਨਾਲ ਅਰਦਾਸਿ ਕਰਨੀ।੫੨.ਭੈੜੇ ਨਸ਼ਿਆਂ ਦੀ ਨਿਵਿਰਤੀ,ਨਾਮੁ ਅਮਲ ਦੀ ਪ੍ਰਾਪਤੀ ਲਈ ਅਰਦਾਸਿ ਕਰਨੀ।੫੩.ਗ੍ਰੀਬੀ ਚੁੱਕਣ ਲਈ ਪਰਮਪੂਜਨੀਕ ਚਰਨ-ਕਮਲਾਂ 'ਚ ਅਰਦਾਸਿ ਕਰਨੀ।੫੪.ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਧਿਆਨ ਵੇਲੇ ਅਰਦਾਸਿ ਕਰੇ ਕਿ ਮੇਰਾ ਸਿਦਕ ਸਾਬਤ ਰਹੇ,ਪ੍ਰੇਮ ਪ੍ਰਾਪਤ ਹੋਵੇ।

ਪੰਜ ਕਕਾਰ ਦੀ ਰਹਿਤ ਸਹਿਤ ਤਿਆਰ ਬਰ ਤਿਆਰ ਰਹਾਂ।ਸਿਰ ਉੱਪਰ ਧਾਰੇ ਮੁਕਟ ਦੀ ਲਾਜ ਆਪ ਜੀ ਨੂੰ ਹੈ। ਆਪਣੇ ਬਿਰਦ ਬਾਣੇ ਦੀ ਲਾਜ ਰੱਖਣੀ।੫੫. ਕਚਹਿਰੀ ਆਦਿ ਕਿਸੇ ਕੰਮ ਦੇ ਮੁਖੀ ਜੁੰਮੇਵਾਰ ਬਨਣ ਤੋਂ ਪਹਿਲਾਂ,ਪੂਰਨ ਸ਼ਰਧਾ ਨਾਲ ਅਰਦਾਸਿ ਕਰੇ,ਕਿ ਹੇ ਗੁਰੂ ਸਾਹਿਬ ਜੀ!ਦਾਸਨਦਾਸ ਦਾ ਸਿਦਕ ਸਾਬਤ ਰਹੇ,ਜਿਸ ਕਰਕੇ ਇਨਸਾਫ਼ ਕਰਾਂ।੫੬.ਜੰਗ ਨੂੰ ਜਾਣ ਸਮੇਂ ਅਰਦਾਸਿ ਕਰਨੀ,ਹੇ ਸਤਿਗੁਰੂ ਪ੍ਰਮੇਸਰ ਜੀ! ਜੰਗ ਅੰਦਰ,ਚਿੱਤ ਨੂੰ ਚਰਨ-ਕਮਲਾਂ 'ਚ ਜੋੜੀ ਰੱਖਣਾ। ਸਹਾਇਤਾ ਲਈ ਸ਼ਹੀਦ ਧਾ ਕੇ ਆਉਣ,ਜ਼ਾਲਮਾਂ ਨੂੰ ਨਾਸ ਕਰਾਂ,ਜਿੱਤ ਪ੍ਰਾਪਤ ਹੋਵੇ ਜੀ।੫੭.ਹੇ ਗੁਰੂ ਸਾਹਿਬ ਜੀ!ਦਾਸਨਦਾਸ ਦੀ ਬੁੱਧੀ ਨੂੰ ਹੰਗਤਾ ਈਰਖ਼ਾ ਭਰਮ ਨਾ ਵਿਆਪੇ,ਆਪ ਜੀ ਦੇ ਆਸਰੇ ਰਹੇ।ਨੀਚ ਬੁੱਧ 'ਚ ਸ਼ਬਦ ਪ੍ਰਕਾਸ਼ ਬਖ਼ਸ਼ੋ ਜੀ।੫੮.ਹੇ ਸਤਿਗੁਰੂ ਸਾਹਿਬ ਜੀ!ਦਾਸ ਦੀ ਸਾਰੀ ਜ਼ਿੰਦਗੀ ਆਪ ਜੀ ਦੇ ਪਰਮਪੂਜਨੀਕ ਸੱਚੇ ਚਰਨ-ਕਮਲਾਂ 'ਚ ਗੁਣ ਗਾਉਂਦਿਆਂ ਸੇਵਾ ਪਰਉਪਕਾਰ ਕਰਦਿਆਂ ਹੀ ਬਿਤੀਤ ਹੋਵੇ, ਆਪ ਜੀ 'ਚ ਇਸਥਿਤੀ ਹੋਵੇ।੫੯.ਹੇ ਗੁਰੂ ਸਾਹਿਬ ਜੀ!ਦਾਸਨਦਾਸ ਆਪ ਜੀ ਦੇ ਦੱਸੇ ਭਗਤੀ ਸਹਿਤ ਗਿਆਨ ਦੇ ਰਸਤੇ 'ਤੇ,ਪ੍ਰੇਮ ਹਲੀਮੀ ਨਿਮ੍ਰਤਾ ਸਹਿਤ ਚੱਲੇ,ਆਪ ਜੀ ਦੇ ਹੀਰੇ ਅਮੋਲਕ ਬਚਨਾਂ ਨੂੰ,ਪ੍ਰੇਮ ਨਾਲ ਮੰਨੇ।੬੦.ਪ੍ਰੇਮ ਨਿਮ੍ਰਤਾ ਸਹਿਤ ਅਰਦਾਸਿ ਕਰਨੀ,ਹੇ ਸਤਿਗੁਰੂ ਸਾਹਿਬ ਜੀ!ਇੱਜ਼ਤ ਅਬਰੋ ਸਹਿਤ ਮੇਰੀ ਕੁਲ ਵਧੇ ਫੁੱਲੇ।੬੧.ਅਰਦਾਸਿ ਕਰਨੀ ਦਾਸਨਦਾਸ ਦਾ ਸ੍ਰੀਰ ਨ੍ਰਿਵਿਕਾਰ ਹੋ ਕੇ,ਸ਼ੁਭ

ਗੁਣਾਂ ਸਹਿਤ ਖ਼ੂਬ ਚਮਕੇ,ਵਾਹਿਗੁਰੂ ਜੀ ਦੀ ਇਲਾਹੀ ਸੁੰਦਰਤਾ ਪਿਆਰੀ ਲੱਗੇ।ਯਥਾ:- ਕੁਦਰਤਿ ਦੇਖਿ ਰਹੇ;ਮਨੁ ਮਾਨਿਆ॥੬੨.ਸ਼ਸ਼ਤ੍ਰ ਧਾਰਨ ਤੋਂ ਪਹਿਲਾਂ ਅਰਦਾਸਿ ਕਰਨੀ,ਹੇ ਗੁਰੂ ਸਾਹਿਬ ਜੀ!ਦਾਸ ਨੇ ਜੋ ਸ਼ਸ਼ਤ੍ਰ ਧਾਰੇ ਹਨ,ਇਨ੍ਹਾਂ ਨੂੰ ਗੁਰੂ ਪੀਰ ਜਾਣ ਕੇ ਪੂਜਦਾ ਰਹੇ,ਆਪਣੀ ਰੱਖਿਆ ਪਰਉਪਕਾਰ ਲਈ ਹੀ ਵਰਤੇ। ੬੩.ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਨੇ ਬੇਅੰਤ ਧਰਮ ਜੰਗ ਜਿੱਤੇ ਹਨ।ਸ਼ਸ਼ਤ੍ਰ ਅਭਿਆਸ ਸ਼ਸ਼ਤ੍ਰ ਦੀ ਪੂਜਾ ਕੀਤੀ,ਕਰਾਈ ਹੈ।ਸੋਹਣੇ ਬਲਵਾਨ ਘੋੜੇ ਨੂੰ ਵਿਸ਼ੇਸ਼ ਮਹਾਨਤਾ ਦਿਤੀ ਹੈ।ਨਿਹੰਗ ਸਿੰਘਾਂ ਦੇ ਦਲਾਂ 'ਚ,ਅਜੇ ਭੀ ਗੁਰੂ ਜੀ ਕੇ ਪਿਆਰੇ ਘੋੜੇ ਜਾਣ ਕੇ,ਪੂਰਨ ਪ੍ਰੇਮ ਨਾਲ ਸੇਵਾ ਕਰਦੇ ਹਨ।ਵਿਛੇਰੇ ਦੀ ਅਰਦਾਸਿ ਕਰਨੀ ਜੋ ਮਨ ਨੂੰ ਚੰਗਾ ਲੱਗੇ,ਗੁਣਾਂ ਵਾਲਾ ਹੋਵੇ,ਜੰਗ 'ਚ ਜਿੱਤ ਕਰਾਵੇ।੬੪.ਮੁਖੋਂ ਭਾਉ ਭਗਤੀ ਦੇ ਬਚਨ ਕਹਿਣ,ਵਰਤ ਵਰਤਾਵਾ ਵੈਰਾਗ ਦਾ ਰੱਖਣ,ਪੂਰਨ ਬ੍ਰਹਮ ਜੀ ਦੇ ਪੂਰਨ ਨਿਸਚੇ ਲਈ ਅਰਦਾਸਿ ਕਰੇ।ਯਥਾ:-(ਕਰਵੱਤੁ)ਆਸਾ॥ਕਰਵਤੁ ਭਲਾ;ਨ ਕਰਵਟ ਤੇਰੀ॥ਲਾਗੁ ਗਲੇ;ਸੁਨੁ ਬਿਨਤੀ ਮੇਰੀ॥੧॥ਹਉ ਵਾਰੀ;ਮੁਖੁ ਫੇਰਿ ਪਿਆਰੇ॥ਕਰਵਟੁ ਦੇ;ਮੋਕਉ ਕਾਹੇ ਕਉ ਮਾਰੇ॥੧॥ਰਹਾਉ॥ਜਉ ਤਨੁ ਚੀਰਹਿ;ਅੰਗਿ ਨ ਮੋਰਉ॥ਪਿੰਡੁ ਪਰੈ;ਤਉ.ਪ੍ਰੀਤਿ ਨ ਤੋਰਉ॥੨॥ਹਮ ਤੁਮ ਬੀਚੁ;ਭਇਓ ਨਹੀ ਕੋਈ॥ਤੁਮਹਿ ਸੁ ਕੰਤ;ਨਾਰਿ ਹਮ ਸੋਈ ॥੩॥ਕਹਤੁ ਕਬੀਰੁ;ਸੁਨਹੁ ਰੇ ਲੋਈ॥ਅਬ ਤੁਮਰੀ; ਪਰਤੀਤਿ ਨ ਹੋਈ॥) ੬੫.ਪਾਪ ਗ੍ਰੈਹ ਦੀ ਪੂਜਾ ਲਈ,ਦੰਭੀਆਂ ਨੂੰ ਸਮੱਗ੍ਰੀ ਨ ਦਿਓ,ਨਿਰਭਉ ਕਹੋ,ਨਾਨਕ ਨਿਰਭਉ ਨਿਰੰਕਾਰੁ;ਸ੍ਰੀ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਗ੍ਰੀਬ ਸਿੱਖ ਹਾਂ,ਸਾਨੂੰ ਹੁਕਮ ਨਹੀਂ।

ਘਰੇ ਕਥਾ ਕੀਰਤਨ ਕਰਵਾ ਕੇ ਲੰਗਰ ਕੜਾਹ ਪ੍ਰਸ਼ਾਦਿ ਵਰਤਾਓ।੬੬.ਹੇ ਅਗਮ ਅਗਾਧ ਗਹਿਰ ਗੰਭੀਰ,ਪ੍ਰੀਤਮ;ਪ੍ਰੇਮ ਭਗਤਿ ਕੇ ਦਾਤੇ॥) ਸਾਚੇ ਸਤਿਗੁਰੂ; ਦਾਤਾਰਾ॥ਜੀਓ!ਆਪ ਜੀ ਦੇ ਸੱਚੇ ਚਰਨ-ਕਮਲਾਂ 'ਚ ਦੀਵਾਨ ਦੇ ਆਰੰਭ ਦੀ ਅਰਦਾਸਿ ਹੈ।ਸ੍ਰਬੱਤ ਪ੍ਰੇਮੀਆਂ ਨੂੰ ਆਪਣੇ ਪਰਮਪੂਜਨੀਕ ਸੱਚੇ ਚਰਨ-ਕਮਲਾਂ ਨਾਲ ਜੋੜਨਾ ਜੀ।੬੭.ਹੇ ਪਾਰਬ੍ਰਹਮ ਪੁਰਖ ਦਾਤਾਰਹ;ਜੀਓ!ਆਪਜੀ ਦੀ ਅਪਾਰ ਕ੍ਰਿਪਾ ਦਾ ਸਦਕਾ,ਆਪ ਜੀ ਦੇ ਚਰਨ-ਕਮਲਾਂ 'ਚ ਸੁੰਦਰ ਦੀਵਾਨ ਸਜਿਆ ਹੈ,ਅੰਮ੍ਰਿਤ ਆਸਾ ਜੀ ਦੀ ਵਾਰ ਦਾ ਪਰਮਪਵਿੱਤ੍ਰ ਕੀਰਤਨ,ਸ੍ਰੀ ਮੁਖਵਾਕ ਦੀ ਰਸ ਭਿੰਨੀ ਕਥਾ ਹੋਈ ਹੈ।ਕਵੀਸ਼ਰ ਢਾਡੀਆਂ ਨੇ ਗੁਰੂ ਜਸ ਸੁਣਾਇਆ ਹੈ,ਭੁੱਲਾਂ ਦੀ ਮੁਆਫ਼ੀ ਬਖ਼ਸ਼ਣੀ,ਸ਼ੁੱਧ ਉਚਾਰਨ ਦੀ ਬਖ਼ਸ਼ਿਸ਼ ਕਰਨੀ,ਦੇਸ਼ ਪ੍ਰਦੇਸ਼,ਖੰਡਾਂ ਬ੍ਰਹਮੰਡਾਂ ਨੂੰ ਗੁਰਬਾਣੀ ਦੀ ਵਰਖਾ ਕਰਕੇ ਨਿਹਾਲ ਕਰੋ।ਸਾਰੇ ਜਗਤ 'ਤੇ ਘਰ ੨ 'ਚ ਕਥਾ ਕੀਰਤਨ ਗੁਰਬਾਣੀ ਦਾ ਸਤਿਕਾਰ ਪੂਜਣ ਹੋਵੇ।ਆਪਣੇ ਪਿਆਰੇ ਸਿੱਖਾਂ ਦੀ ਦੇਸ਼ ਪ੍ਰਦੇਸ਼ ਅੰਦਰ ਰੱਖਿਆ ਕਰੋ।ਗੁਰੂ ਪੰਥ ਨੂੰ ਏਕਤਾ ਬਖ਼ਸ਼ੋ।ਸੇਈ ਪਿਆਰੇ ਮੇਲੋ,ਜਿਨ੍ਹਾਂ ਮਿਲਿਆਂ ਆਪ ਜੀ ਦਾ ਪਰਮਪਵਿੱਤ੍ਰ ਸ਼ੁਭ ਸੱਚਾ ਨਾਮੁ ਚਿੱਤ ਆਵੇ।ਸੁਆਸ ੨ ਆਪਣਾ ਪਰਮਪਵਿੱਤ੍ਰ ਸਿਮਰਨ ਬਖ਼ਸ਼ੋ ਜੀ।੬੮.ਹੇ ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ਸਤਿਗੁਰੂ ਨਾਨਕ ਦੇਵ ਸਾਹਿਬ ਜੀਓ!ਆਪ ਜੀ ਨੇ ਅਪਾਰ ਕ੍ਰਿਪਾ ਕਰਕੇ,ਅੰਮ੍ਰਿਤ ਵੇਲੇ ਦਾ ਜੋ ਨਿੱਤਨੇਮ ਦਾਸਨ ਦਾਸ ਤੋਂ ਕਰਵਾਇਆ ਹੈ,ਇਹ ਆਪ ਜੀ ਨੂੰ

ਅਰਪਦਾ ਹਾਂ।ਸੇਵਾ ਭਜਨ ਸਿਮਰਨ ਨਿੱਤਨੇਮ ਦੀ ਹੰਗਤਾ ਤੋਂ ਬਚਾਉ।ਗੁਰਬਾਣੀ ਪੜ੍ਹਦਿਆਂ ਹੋਈਆਂ ਭੁੱਲਾਂ ਦੀ ਮੁਆਫ਼ੀ ਬਖ਼ਸ਼ਣੀ।ਗੁਰਬਾਣੀ ਜੀ ਅੱਖਰ ਲਗਾਂ ਅਰਥਾਂ ਸਹਿਤ ਸੁਰਤ,ਦਿਲ 'ਚ ਹਰ ਸਮੇਂ ਦਿਸਣ,ਰੋਮਿ ੨ 'ਚ ਵਸਣ।੬੯.ਆਪ ਜੀ ਦੇ ਹਜ਼ੂਰ ਰਹਰਾਸਿ ਸਾਹਿਬ ਜੀ ਦੀ ਅਰਦਾਸਿ ਹੈ। ੭੦.ਰਾਤ ਨੂੰ ਸੌਣ ਤੋਂ ਪਹਿਲਾਂ,ਸ੍ਰੀ ਕੀਰਤਨ ਸੋਹਿਲੇ ਸਾਹਿਬ ਜੀ ਦਾ ਅੰਮ੍ਰਿਤ ਪਾਠ ਕਰਨ ਤੋਂ ਬਾਅਦ ਅਰਦਾਸਿ ਕਰਨੀ।੭੧.ਗੜਿਆਂ ਦੀ ਨਿਵਿਰਤੀ ਲਈ,ਤਵੀਤਾਂ ਜੰਤ੍ਰਾਂ ਮੰਤ੍ਰਾਂ ਨੂੰ ਨਹੀਂ ਮੰਨਣਾ,ਪਾਠ ਕਰਨੇ ਕਰਾਉਣੇ,ਭਜਨ ਸਿਮਰਨ ਲੰਗਰ ਪ੍ਰਵਾਹ ਚਲਾਉਣਾ ਅਰਦਾਸਿ ਕਰਨੀ।੭੨.ਡੰਗਰਾਂ ਦੇ ਭਲੇ ਦੀ ਅਰਦਾਸ:-ਮਲੇਰਕੋਟਲੇ ਤੋਂ ਟੂਣਾ ਕਰਵਾ ਕੇ,ਸਾਰੇ ਪਿੰਡ ਦੇ ਡੰਗਰਾਂ ਨੂੰ ਟੂਣੇ ਹੇਠ ਦੀ ਲੰਘਾਉਣਾ,ਸਤਿਗੁਰਾਂ ਦੀ ਆਗਿਆ ਦੇ ਬਿਲਕੁਲ ਹੀ ਉਲਟ ਹੈ।ਜਿਸ ਦਿਨ ਟੂਣਾ ਹੋਵੇ,ਗੋਹਾ ਰੂੜੀਆਂ 'ਤੇ ਨਹੀਂ ਸੁੱਟਦੇ।ਗਲ਼ੀਆਂ 'ਚ ਸੁੱਟਣੇ ਕਰਕੇ ਸਾਰਾ ਗੰਦ ਛੱਪੜ 'ਚ ਚਲਿਆ ਜਾਂਦਾ ਹੈ,ਜਿਸ ਦਾ ਪਾਣੀ ਪੀ ਕੇ ਡੰਗਰ ਬੀਮਾਰ ਹੋ ਜਾਂਦੇ ਹਨ।ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪ੍ਰੇਮੀ,ਟੂਣੇ ਦੀ ਬਜਾਏ,ਅੰਮ੍ਰਿਤ ਕਥਾ ਕੀਰਤਨ ਲੰਗਰ ਦਾ ਪ੍ਰਵਾਹ ਚਲਾਉਣ,ਅਰਦਾਸਿ ਕਰਨ।ਨੱਗਰ ਦੀ ਖ਼ਾਸ ਸਫ਼ਾਈ ਰੱਖਣ।੭੩.ਘੋੜਾ ਅਸਵਾਰੀ ਗੱਡੀ ਮਸ਼ੀਨਰੀ ਦੀ ਪ੍ਰਾਪਤੀ ਕਰਕੇ,ਅਰਦਾਸਿ ਕਰਨੀ।੭੪.ਪ੍ਰੇਮ ਭਾਵਨਾ ਨਾਲ ਅਰਦਾਸਿ ਕਰਨੀ ਜੰਗੀ ਤਾਕਤ,ਅਸਲਾ ਸ਼ਸ਼ਤ੍ਰ ਬਖ਼ਸ਼ੋ ਜੀ,ਕਿਸੇ ਦੀ ਮੱਦਦ ਬਿਨਾ ਜਿੱਤ ਹੋਵੇ।ਭਈ ਜੀਤ ਮੇਰੀ॥ਕ੍ਰਿਪਾ ਕਾਲ ਕੇਰੀ॥੭੫.ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਆਰੰਭ ਦੀ ਅਰਦਾਸ:-ਹੇ ਸੱਚੇ ਪਾਤਿਸਾਹ ਜੀਓ!

ਆਪ ਜੀ ਦੀ ਮਹਾਨ ਬਖ਼ਸ਼ਿਸ਼ ਦਾ ਸਦਕਾ,ਆਪ ਜੀ ਦੇ ਸੇਵਕ ਭਾਈ ਰਾਮ ਸਿੰਘ ਜੀ ਵੱਲੋਂ,ਸ੍ਰੀ ਜਪੁ ਜੀ ਸਾਹਿਬ ਜੀ ਦੇ ਪਾਠਾਂ ਸਮੇਤ,ਇੱਕ ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਆਰੰਭ ਦੀ ਅਰਦਾਸ ਹੈ।ਮਨ ਦੀ ਇਕਾਗ੍ਰਤਾ ਸ਼ਰਧਾ ਪ੍ਰੇਮ ਸਹਿਤ ਸ਼ੁੱਧ ਬਾਣੀ ਪੜ੍ਹਨ ਦਾ ਬਲ ਬਖ਼ਸ਼ਣਾ ਜੀ।ਗੁਰਬਾਣੀ ਜੀ 'ਤੇ ਲਗਾਤਾਰ ੪੮ ਘੰਟੇ ਚੌਰ ਕਰਾਉ,ਕ੍ਰਿਪਾ ਕਰਕੇ ਆਪਣੇ ਸੱਚੇ ਚਰਨ ਕਮਲਾਂ ਨਾਲ ਜੋੜਨਾ ਜੀ।ਆਦਿ।ਅਰਦਾਸ ਮਗਰੋਂ ਸ੍ਰੀ ਮੁਖਵਾਕ ਲੈ ਕੇ,ਆਰੰਭ ਕਰਨੇ,ਸੰਪੂਰਨ ਸ੍ਰੀ ਜਪੁ ਜੀ ਸਾਹਿਬ ਪੜ੍ਹ ਕੇ ਦੇਗ ਵਰਤਾਉਣੀ। ੭੬.ਮਧ ਅਰਦਾਸ:-ਮਧ ਆਉਣ ਤੋਂ ਪਹਿਲਾਂ ਪ੍ਰਸ਼ਾਦਿ ਹਜ਼ੂਰੀ 'ਚ ਲਿਆਉਣਾ। ਅਖੰਡ ਪਾਠੀ ਜੀ ਜਦੋਂ ਆਦਿ ਪੂਰਨ ਮਧਿ ਪੂਰਨ;(੭੦੫) ਤੁਕ ਪੜ੍ਹਨ,ਤਦੋਂ ਇੱਕ ਓਅੰਕਾਰ ਤੋਂ ਮਧ ਦੀ ਅਰਦਾਸ ਅਰੰਭ ਕਰਨੀ।ਹੇ ਅਜਪਾ ਜਾਪ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ! ਆਪ ਜੀ ਦੀ ਅਪਾਰ ਕ੍ਰਿਪਾ ਦਾ ਸਦਕਾ, ਜਿਵੇਂ ਸ੍ਰੀ ਅਖੰਡ ਪਾਠ ਸਾਹਿਬ ਜੀ ਦਾ ਮਧ ਆਇਆ ਹੈ,ਤਿਵੇਂ ਹੀ ਪੂਰਨ ਪਿਆਰ ਅਦਬ ਸਤਿਕਾਰ ਸਹਿਤ ਸੰਪੂਰਨ ਹੋਣ ਜੀ।ਅਗਮ ਅਪਾਰ ਕ੍ਰਿਪਾ ਕਰਕੇ ਸ਼ੁੱਧ ਗੁਰਬਾਣੀ ਜੀ ਪੜ੍ਹਾਓ।ਗੁਰਬਾਣੀ ਜੀ 'ਤੇ ਲਗਾਤਾਰ ੪੮ ਘੰਟੇ ਚੌਰ ਕਰਾਉ,ਕ੍ਰਿਪਾ ਕਰਕੇ ਆਪਣੇ ਸੱਚੇ ਚਰਨ ਕਮਲਾਂ ਨਾਲ ਜੋੜੋ ਜੀ। ਮਧ ਦੀ ਅਰਦਾਸ ਸਮੇਂ, ਰੌਲ ਲਾਉਣ ਵਾਲੇ ਉੱਠ ਕੇ ਨ ਖੜ੍ਹਨ। ਆਰੰਭ,ਭੋਗ ਦੀ ਅਰਦਾਸ 'ਚ ਖੜ੍ਹੇ ਹੋਣਾ ਜ਼ਰੂਰੀ ਹੈ। ੭੭.ਸੰਪੂਰਨਤਾ ਅਰਦਾਸ:-

ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਦੇ ਸਲੋਕਾਂ ਦੇ ਆਰੰਭ ਤੋਂ ਪਹਿਲਾਂ ਪ੍ਰਸ਼ਾਦਿ ਹਜ਼ੂਰੀ 'ਚ ਹਾਜ਼ਰ ਹੋਵੇ। ਭੋਗ ਦੇ ਆਰੰਭ ਤੋਂ ਪਹਿਲਾਂ,ਇੱਕ ਜਾਂ ਵੱਧ ਪ੍ਰੇਮੀ ਸੱਚੇ ਪਾਤਿਸਾਹ ਜੀ 'ਤੇ ਚੌਰ ਜ਼ਰੂਰ ਹੀ ਕਰਨ। ਭੋਗ ਸਮੇਂ ਚੌਰ ਕਰਨਾ ਅਤੀ ਹੀ ਜ਼ਰੂਰੀ ਹੈ।ਗੁਰਪ੍ਰਸਾਦਿ:-ਸ੍ਰੀ ਅਖੰਡ ਪਾਠ ਸਾਹਿਬ ਜੀ ਨਾਲ ਜੋ ਸ੍ਰੀ ਜਪੁ ਜੀ ਸਾਹਿਬ ਜੀ ਦਾ ਅਖੰਡ ਜਾਪ ਹੋ ਰਿਹਾ ਹੈ, ਰਾਗ ਮਾਲਾ ਤੋਂ ਬਾਦ ਜੋ ਜਪੁ ਜੀ ਸਾਹਿਬ ਪੜ੍ਹੇ ਜਾਂਦੇ ਹਨ, ਉਸ ਨਾਲ ਰਲ਼ਾ ਕੇ ਸੰਪੂਰਨ ਪੜ੍ਹਨੇ। ਦੋਹਾਂ ਦਾ ਇੱਕੇ ਟਾਈਮ ਭੋਗ ਪਵੇ।ਗੁਰਪ੍ਰਸਾਦਿ:-ਪਾਠੀ ਗਾ ਕੇ ਭੋਗ ਪਾਉਣ,ਰਾਗ ਮਾਲਾ ਉਪ੍ਰੰਤ ਸ੍ਰੀ ਜਪੁ ਜੀ ਸਾਹਿਬ ਜੀ ਪੜ੍ਹ ਕੇ,ਅਰਦਾਸ ਕਰਨੀ।ਫੇਰ ਗੁਰ ਫ਼ਤੇਹ ਬੁਲਾ ਕੇ ਜੈਕਾਰਾ ਗਜਾਉਣਾ।ਸ੍ਰੀ ਮੁਖਵਾਕ ਲੈਣਾ,ਉਸ ਮਗਰੋਂ ਗੱਲ ਨਹੀਂ ਕਰਨੀ,ਦੀਵਾਨ ਸਜਾਉਣਾ।

ਵਾਹਿਗੁਰੂ॥ਭੋਗ ਅਰਦਾਸ:-ਹੇ ਸੱਚੇ ਪਾਤਿਸ਼ਾਹ ਜੀਓ!ਪਰਸੋਂ ਤੋਂ ਫਲਾਨੇ ਸਿੰਘ ਜੀ ਨੇ ਸ੍ਰੀ ਅਖੰਡ ਪਾਠ ਸਾਹਿਬ ਜੀ ਪ੍ਰਾਰੰਭ ਕਰਵਾਏ ਸਨ।ਆਪ ਜੀ ਦੀ ਕ੍ਰਿਪਾ ਦੁਆਰਾ ਭੋਗ ਪਿਆ ਹੈ ਜੀ।ਪਾਠੀਆਂ ਤੋਂ ਲਗ ਮਾਤ੍ਰ ਆਦਿ ਜੋ ਭੁੱਲਾਂ ਹੋਈਆਂ ਹਨ, ਮੁਆਫ਼ੀ ਬਖ਼ਸ਼ਣੀ ਜੀ।ਅਗਾਂਹ ਨੂੰ ਸ਼ੁੱਧ ਬਾਣੀ ਪੜ੍ਹਨ ਦਾ ਬਲ ਬਖ਼ਸ਼ਣਾ ਜੀ।ਸੇਵਕਾਂ ਵੱਲੋਂ ਸੁੰਦਰ ਰੁਮਾਲਾ,ਮਾਇਆ ਬੱਸਤ੍ਰ,ਲੰਗਰ,ਦੇਗ ਦੀ ਸ਼ੁਭ ਸੇਵਾ ਹੋਈ ਹੈ, ਸੇਵਾ ਦਾ ਫ਼ਲ਼ ਬਖ਼ਸ਼ਣਾ ਜੀ। ਭਜਨ ਸਿਮਰਨ ਸਿੱਖੀ ਬਖ਼ਸ਼ਣੀ ਜੀ। ਸ਼ੁਭ ਕਾਮਨਾ ਪੂਰੀ ਕਰਨੀ। ਚੜ੍ਹਦੀ ਕਲਾ ਕਰਨੀ, ਪ੍ਰੇਮ ਬਖ਼ਸ਼ਣਾ ਜੀ। ਦੇਗ ਭੋਗ।ਮਧ ਭੋਗ ਵੇਲੇ ਅਰਦਾਸਿ ਕਰੋ।੭੮.ਖ਼ਜ਼ਾਨਾ ਕੱਢਣ ਤੋਂ ਪਹਿਲਾਂ,ਰੱਖਿਆ ਲਈ ਅਰਦਾਸਿ ਕਰਨੀ ਦਸਵੰਧ ਦੇਣਾ।੭੯.ਜਦੋਂ ਸਨੇਹੀ,ਜ਼ਾਲਮ ਦੇ ਬੰਧਨ 'ਚ ਹੋਵੇ,ਤਾਂ ਛੁਟਕਾਰੇ ਲਈ ਅਰਦਾਸਿ ਕਰਨੀ।੮੦.ਹੇ ਅੰਮ੍ਰਿਤ ਗੁਰਬਾਣੀ ਦੇ ਦਾਤੇ ਸਤਿਗੁਰੂ ਸਾਹਿਬ ਜੀਓ!ਸੰਥਾ ਸਹਿਤ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸਹਿਜ ਪਾਠ ਦੀ ਅਰਦਾਸਿ ਹੈ।ਸਿਰ 'ਤੇ ਮਿਹਰ ਭਰਿਆ ਹੱਥ ਰੱਖਣਾ,ਗੁਰਬਾਣੀ 'ਚ ਮਨ ਲੱਗੇ।ਜਪੁ ਜੀ ਸਾਹਿਬ,ਸ੍ਰੀ ਸੁਖਮਨੀ ਸਾਹਿਬ,ਪੰਜ ਗ੍ਰੰਥੀ,ਭਗਤ ਬਾਣੀ,ਬਾਈ ਵਾਰਾਂ ਆਦਿ ਕਿਸੇ ਭੀ ਬਾਣੀ ਦੀ ਸੰਥਾ ਕਰਨੀ ਹੋਵੇ,ਆਰੰਭ 'ਚ ਅਰਦਾਸਿ ਕਰੋ।੮੧.ਹੇ ਸਤਿਗੁਰੂ ਸਾਹਿਬ ਜੀ!ਜਿਵੇਂ ਅਪਾਰ ਕ੍ਰਿਪਾ ਕਰਕੇ,ਅੱਧੀ ਸੰਥਾ ਪੂਰੀ ਕਰਵਾਈ ਹੈ,ਤਿਵੇਂ ਬਾਕੀ ਰਹਿੰਦੀ ਸੰਥਾ ਭੀ ਸੰਪੂਰਨ ਕਰਾਉਣੀ ਜੀ।੮੨.ਸੰਥਾ ਦੀ ਸੰਪੂਰਨਤਾ 'ਤੇ ਅਤੀ ਹੀ ਪ੍ਰੇਮ ਸ਼ਰਧਾ ਧੰਨਵਾਦ ਸਹਿਤ ਅਰਦਾਸਿ ਕਰਨੀ।੮੩.ਗੁਰੂ ਪੰਥਜੀ ਦੀ ਚੜ੍ਹਦੀ ਕਲਾ ਸ੍ਰਬੱਤ ਦੇ ਭਲੇ ਲਈ ਅਰਦਾਸਿ ਕਰਨੀ।੮੩.ਕੰਘਾ ਸ੍ਰੀਰ ਤੋਂ ਵੱਖਰਾ ਹੋ ਜਾਵੇ ਤਾਂ ਆਪ ਅਰਦਾਸਿ ਕਰਨੀ।ਝੱਟ ਪੱਟ ਪ੍ਰਾਪਤ ਕਰਕੇ ਫੇਰ ਕੁੱਝ ਛਕਣਾ।੮੪.ਅਰਦਾਸਿ ਕਰਨੀ ਦਾਸਨ ਦਾਸ ਨੂੰ ਗੁਰਬਾਣੀ ਦੀਆਂ ਲਗਾਂ ਅਰਥਾਂ ਵਿਸ਼ਰਾਮਾਂ ਸਹਿਤ ਸ਼ੁੱਧ ਉਚਾਰਨ ਤੇ ਗੁਰੂ ਇਤਿਹਾਸ ਗੁਰਬਾਣੀ ਜੀ ਦੀ ਕਥਾ ਕੀਰਤਨ ਕਰਨ ਦੀ ਬਖ਼ਸ਼ਿਸ਼ ਕਰਨੀ ਜੀ।ਦਾਸਨ ਦਾਸ ਨਿਸ਼ਕਾਮ ਸੰਥਾ ਕਥਾ ਕੀਰਤਨ ਸਿਖਾਵੇ,ਆਪ ਜੀ ਦੀ ਬਖ਼ਸ਼ੀ ਇਲਾਹੀ ਗੁਰਬਾਣੀ ਦਾ ਨਿਸ਼ਕਾਮ ਪ੍ਰਚਾਰ ਕਰੇ। ੮੫.ਨੁਕਸਾਨ ਹੋਣ ਤੋਂ ਅਥਵਾ ਆਪਣੇ ਸਨੇਹੀ ਦੇ ਚੜ੍ਹਾਈ ਕਰਨ ਤੋਂ ਸੋਗ ਨਾਲ ਜੇਕਰ ਦਿਲ 'ਤੇ ਗੋਲ਼ਾ ਬੱਝ ਜਾਵੇ ਤਾਂ ਅਰਦਾਸਿ ਕਰਨੀ,ਹੇ ਸੱਚੇ ਪਾਤਿਸਾਹ ਜੀਓ!ਆਪ ਜੀ ਦਾ ਹੀ ਸੀ।

ਆਪ ਜੀ ਨੇ ਹੀ ਲੈ ਲਿਆ ਹੈ।ਯਥਾ:-ਬਾਲਕੁ ਮਰੈ;ਬਾਲਕ ਕੀ ਲੀਲਾ॥ਕਹਿ ਕਹਿ ਰੋਵਹਿ;ਬਾਲੁ ਰੰਗੀਲਾ॥ਜਿਸ ਕਾ ਸਾ ਸੋ ਤਿਨ ਹੀ ਲੀਆ; ਭੂਲਾ ਰੋਵਣਹਾਰਾ ਹੇ॥੭॥ਹੇ ਸੱਚੇ ਪਾਤਿਸਾਹ ਜੀਓ!ਹੁਕਮਿ ਰਜਾਈ ਚਲਣਾ;ਨਾਨਕ ਲਿਖਿਆ ਨਾਲਿ॥)ਤੇਰਾ ਕੀਆ ਮੀਠਾ ਲਾਗੈ॥ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥ ਅਨੁਸਾਰ ਰਜ਼ਾ 'ਚ ਚੱਲਣ ਦਾ ਬਲ ਬਖ਼ਸ਼ੋ ਜੀ!ਕ੍ਰਿਪਾ ਕਰਕੇ ਦਾਸਨ ਦਾਸ ਦਾ ਸੋਗ ਮੇਟੋ!ਬਿਨੈ:-ਅਰਦਾਸਿ ਕਰਨ ਨਾਲ,ਅਜਪਾ ਜਾਪ ਵਾਹਿਗੁਰੂ ਸ੍ਰੀ ਸਤਿਗੁਰੂ ਸਾਹਿਬ ਜੀ ਕ੍ਰਿਪਾ ਕਰਕੇ ਸੋਗ ਮੇਟ ਦਿੰਦੇ ਹਨ।     ੮੬.ਕ੍ਰੋੜਾਂ ਚੰਗੇ ਕਰਮ ਕਰਕੇ ਹੰਗਤ ਕਰੇ ਤਾਂ ਥਕਾਵਟ ਪਾਉਂਦਾ ਹੈ।ਹੰਗਤਾ ਕਰਨੇ ਕਰਕੇ ਸਾਰੇ ਕਰਮ ਬਿਅਰਥ ਹੋ ਜਾਂਦੇ ਹਨ।ਯਥਾ:-ਕੋਟਿ ਕਰਮ ਕਰੈ;ਹਉ ਧਾਰੇ॥ਸ੍ਰਮੁ ਪਾਵੈ;ਸਗਲੇ ਬਿਰਥਾਰੇ॥ ਹੰਗਤਾ ਬੁਰੀ ਹੈ,ਜਿਸ ਜੂਨ 'ਚ ਜੀਵ ਜਾਂਦਾ ਹੈ,ਓਸੇ 'ਚ ਇਸ ਨੂੰ ਮਾਰਦੀ ਹੈ।ਇਸ ਲਈ ਹਉਮੈ ਦੀਰਘ ਰੋਗੁ ਹੈ;ਕਿਹਾ ਹੈ।ਇਸ ਦੀ ਨਿਵਿਰਤੀ ਲਈ ਅਰਦਾਸਿ ਕਰਨੀ,ਕਿ ਹੇ ਸੱਚੇ ਪਾਤਿਸਾਹ ਜੀ!ਆਪ ਜੀ ਨੇ ਮਹਾਨ ਕ੍ਰਿਪਾ ਕਰਕੇ,ਦਾਸਨ ਦਾਸ ਨੂੰ ਜੋ ਸੇਵਾ ਸਿਮਰਨ ਨਿੱਤਨੇਮ ਬਖ਼ਸ਼ਿਆ ਹੈ,ਰੋਮ ੨ ਕਰਕੇ ਆਪ ਜੀ ਦਾ ਕੋਟਾਨ ਕੋਟਿ ਧੰਨਵਾਦ ਹੈ,ਇਹ ਆਪ ਜੀ ਨੂੰ ਅਰਪਦਾ ਹਾਂ।ਇਸ ਤਰ੍ਹਾਂ ਗੁਰਮੁਖਿ ਪਿਆਰੇ ਨਿੱਤ ਹੀ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਅਰਪਦੇ ਹਨ।ਅਤਿਅੰਤ ਹੀ ਪ੍ਰੇਮ ਨਮਸਕਾਰ ਸਹਿਤ ਪ੍ਰੇਮ ਬੇਨਤੀ ਹੈ ਹਉਮੈ ਦੀ ਨਿਵਿਰਤੀ ਦਾ ਉਪਾਅ ਅਰਦਾਸਿ ਹੈ।ਜਦੋਂ ਅਸ਼ੁੱਧ ਮਨ ਸੇਵਾ ਦੀ ਹੰਗਤਾ ਕਰੇਗਾ,ਤਦੋਂ ਸ਼ੁੱਧ ਮਨ ਇਸ ਨੂੰ ਕਹੇਗਾ,ਤੂੰ ਸੇਵਾ ਦੀ ਅਰਦਾਸਿ ਕਰਕੇ ਹੁਣ ਹੰਗਤਾ ਕਿਉਂ ਕਰਦਾ ਹੈਂ?

ਪੂਰਿਆਂ ਗੁਰਾਂ ਦੇ ਅੱਗੇ ਅਰਦਾਸਿ ਕਰਨੇ ਕਰਕੇ ਸ਼ੁੱਧ ਮਨ ਅਸ਼ੁੱਧ ਮਨ ਨੂੰ ਜਿੱਤ ਲੈਂਦਾ ਹੈ।ਸਤਿਗੁਰੂ ਸਾਹਿਬ ਜੀ ਅਰਦਾਸਿ 'ਤੇ ਪਰਮ-ਪ੍ਰਸੰਨ ਹੋ ਕੇ ਬਖ਼ਸ਼ਿਸ਼ ਕਰਦੇ ਹਨ।ਸੋ ਅਰਦਾਸਿ ਨਾਲ ਹੰਗਤਾ ਮਿਟਦੀ ਹੈ।ਅਰਦਾਸਿ ਦੇ ਅੱਖਰਾਂ ਦੀ ਬਹੁਤ ੩ ਹੀ ਮਹਾਨਤਾ ਹੈ,ਅਰਦਾਸਿ ਦੇ ਅੱਖਰਾਂ ਦਾ ਬਾਰ ੨ ਅਭਿਆਸ ਕੀਤਾ ਜਾਵੇ।੮੭.ਹੇ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਓ!ਜਦੋਂ ਪ੍ਰਭ ਕੈ ਸਿਮਰਨਿ;ਅਨਹਦ ਝੁਨਕਾਰ॥ਉੱਠੇ,ਤਦੋਂ ਦਾਸਨ ਦਾਸ ਉਸ ਦਾ ਹੰਕਾਰ ਕਦੇ ਭੁੱਲ ਕੇ ਭੀ ਨ ਕਰੇ,ਆਪ ਜੀ ਦੇ ਬਖ਼ਸ਼ੇ ਨਾਮੁ ਅਨਹਦ ਝੁਨਕਾਰ ਦੀ ਯਾਦ 'ਚ,ਰੋਮਿ ੨ ਕਰਕੇ ਸਦਾ ਹੀ ਲੀਣ ਮਸਤ ਰਹੇ।ਦਾਸ ਦੇ ਦਿਲ ਤੋਂ ਆਪਣੇ ਪਰਾਏ ਦੀ ਮੈਲ਼ ਲਹਿ ਜਾਵੇ।੮੮.ਸਮਾਧੀ 'ਚ ਬੈਠਣ ਤੋਂ ਪਹਿਲਾਂ ਅਰਦਾਸਿ ਕਰਨੀ ਹੇ ਸੱਚੇ ਸਤਿਗੁਰੂ ਸਾਹਿਬ ਜੀਓ!ਦਾਸਨਦਾਸ ਦੀ ਆਪ ਜੀ ਦੇ ਸੱਚੇ ਚਰਨ-ਕਵਲਾਂ 'ਚ ਅਫ਼ੁਰ ਸਮਾਧੀ ਸਦਾ ਹੀ ਲੱਗੀ ਰਹੇ।ਨਿਰਗੁਨ ਦੇ ਗਿਆਨ,ਸਰਗੁਨ ਦੇ ਧਿਆਨ ਦੀ ਪ੍ਰਾਪਤੀ ਹੋਵੇ।ਯਥਾ:-ਸਰਗੁਨ ਨਿਰਗੁਨ ਨਿਰੰਕਾਰ;ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ;ਆਪੇ ਹੀ ਫਿਰਿ ਜਾਪਿ॥੧॥੮੯.ਹੇ ਗੁਰੂ ਪ੍ਰਮੇਸਰ ਜੀ!ਦਾਸਨਦਾਸ ਗ੍ਰੀਬ 'ਤੇ ਕ੍ਰਿਪਾ ਕਰਕੇ,ਰਿਦੇ ਅੰਦਰ ਭਾਉ ਭਗਤੀ ਸ਼ਰਧਾ ਪ੍ਰੇਮ ਵੈਰਾਗ ਸਿਮਰਨ ਦਾ ਪ੍ਰਕਾਸ਼ ਕਰੋ ਜੀ,ਦਾਸ ਨੂੰ ਆਪ ਜੀ ਦੇ ਚਰਨ-ਕਮਲਾਂ ਦਾ ਧਿਆਨ ਪ੍ਰਪੱਕ ਹੋਵੇ।ਆਪ ਜੀ ਦਾਸ 'ਚ ਅਭੇਦ ਰਹੋ,ਦਾਸ ਨੂੰ ਆਪਣੇ ਸੱਚੇ ਚਰਨ-ਕਵਲਾਂ 'ਚ ਅਭੇਦ

ਰੱਖੋ।ਯਥਾ:-ਜਿਉ ਜਲ ਮਹਿ;ਜਲੁ ਆਇ ਖਟਾਨਾ॥ਤਿਉ ਜੋਤੀ ਸੰਗਿ;ਜੋਤਿ ਸਮਾਨਾ॥ਮਿਟਿ ਗਏ ਗਵਨ;ਪਾਏ ਬਿਸ੍ਰਾਮ॥ਨਾਨਕ ਪ੍ਰਭ ਕੈ;ਸਦ ਕੁਰਬਾਨ॥)ਹਰਿ ਕੇ ਸੰਗ;ਬਸੇ ਹਰਿ ਲੋਕ॥ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ;ਅਨਦ ਸਹਜ ਧੁਨਿ ਝੋਕ॥)ਸੂਰਜ ਕਿਰਣਿ ਮਿਲੇ;ਜਲ ਕਾ ਜਲੁ ਹੂਆ ਰਾਮ॥ਜੋਤੀ ਜੋਤਿ ਰਲੀ;ਸੰਪੂਰਨੁ ਥੀਆ ਰਾਮ॥)ਜਲ ਤਰੰਗੁ ਜਿਉ ਜਲਹਿ ਸਮਾਇਆ॥ਤਿਉ ਜੋਤੀ ਸੰਗਿ;ਜੋਤਿ ਮਿਲਾਇਆ॥ਸਦਾ ਲਈ ਸਿਰ 'ਤੇ ਮਿਹਰ ਭਰਿਆ ਹੱਥ ਰੱਖੋ ਜੀ,ਕੁਸੰਗਤ ਹੋਣ ਤੋਂ ਭੀ ਗਿਆਨ ਢਿੱਲਾ ਨ ਪਵੇ।ਮਨ ਹਰ ਵੇਲੇ ਸ੍ਰਬੱਤ ਦਾ ਭਲਾ ਹੀ ਲੋਚਦਾ ਰਹੇ।੯੦.ਚਾਰ ਪਦਾਰਥ ਦੂਧ ਪੂਤ ਸ਼ੁਭ ਕਾਮਨਾ ਦੀ ਪ੍ਰਾਪਤੀ ਲਈ ਅਰਦਾਸਿ।੯੧.ਪੂਰੀ ਗਿਆਨ ਅਵੱਸਥਾ ਪਾ ਕੇ ਭੀ ਅਰਦਾਸਿ ਕਰੋ,ਹੇ ਸਤਿਗੁਰੂ ਸਾਹਿਬ ਜੀਓ!ਦਾਸਨ ਦਾਸ ਅਪਣੇ ਮਹਾਂ ਮੂਰਖ ਬੱਚੇ ਨੂੰ,ਆਪਣੀ ਗੁਰ ਮਰਯਾਦਾ ਸੱਚੀ ਸ਼ਰਨ 'ਚ ਰੱਖੋ ਜੀ।ਦਾਸ ਸਦਾ ਆਪ ਜੀ ਦਾ ਹੀ ਸੇਵਕ ਬਣਿਆਰਹੇ।ਯਥਾ:-ਸੰਤਾ ਮਾਨਉ ਦੂਤਾ ਡਾਨਉ;ਇਹ ਕੁਟਵਾਰੀ ਮੇਰੀ॥ਦਿਵਸ ਰੈਨਿ ਤੇਰੇ ਪਾਉ ਪਲੋਸਉ;ਕੇਸ ਚਵਰ ਕਰਿ ਫੇਰੀ॥੧॥ਹਮ ਕੂਕਰ;ਤੇਰੇ ਦਰਬਾਰਿ॥ਭਉਕਹਿ ਆਗੈ;ਬਦਨੁ ਪਸਾਰਿ॥੧॥ਰਹਾਉ॥ਪੂਰਬ ਜਨਮ.ਹਮ ਤੁਮ੍ਹਰੇ ਸੇਵਕ;ਅਬ ਤਉ ਮਿਟਿਆ ਨ ਜਾਈ॥ਤੇਰੇ ਦੁਆਰੈ ਧੁਨਿ ਸਹਜ ਕੀ;ਮਾਥੈ ਮੇਰੇ ਦਗਾਈ॥੨॥ਦਾਗੇ ਹੋਹਿ.ਸੁ ਰਨ ਮਹਿ ਜੂਝਹਿ;ਬਿਨੁ ਦਾਗੇ ਭਗਿ ਜਾਈ॥ਸਾਧੂ ਹੋਇ ਸੁ ਭਗਤਿ ਪਛਾਨੈ;ਹਰਿ ਲਏ ਖਜਾਨੈ ਪਾਈ॥੩॥ ੯੨. ਮ੍ਰਿਤਕ ਨੂੰ ਸ਼ਮਸ਼ਾਨ ਭੂਮੀ ਨੂੰ ਲਿਜਾਣ ਲਈ ਅਰਦਾਸਿ:-ਹੇ ਨਾਨਕ ਨਿਰਭਉ ਨਿਰੰਕਾਰੁ; ਸਤਿਗੁਰੂ ਸਾਹਿਬ ਜੀ! .... ਸਿੰਘ ਆਪ ਜੀ ਦੀ ਬਖ਼ਸ਼ੀ ਆਯੂ ਭੋਗ ਕੇ,ਆਪ ਜੀ ਦੇ ਸੱਚੇ ਚਰਨ-ਕਮਲਾਂ 'ਚ ਪਹੁੰਚਿਆ ਹੈ,ਸਦਾ ਸਦਾ ਇਹੁ ਭੂਲਨਹਾਰੁ॥ਜੀਵ ਦੇ ਜੀਵਨ ਯਾਤ੍ਰਾ ਦੇ ਗੁਨਾਹ ਬਖ਼ਸ਼ ਕੇ ਇਸ ਦੀ ਰੱਖਿਆ ਕਰਨੀ,ਹੁਣ ਇਸ ਨੂੰ ਸ਼ਮਸ਼ਾਨ ਭੂਮੀ ਨੂੰ ਲਿਜਾਣ ਲਈ ਅਰਦਾਸਿ ਹੈ।੯੩.ਕੋਟਿ ਪਤਿਤ ਉਧਾਰੇ ਖਿਨ ਮਹਿ;)ਅਨੁਸਾਰ ਖਿਨ 'ਚ ਕੋਟਾਨ ਕੋਟਿ ਪਤਿਤਾਂ ਨੂੰ ਉਧਾਰਨ ਵਾਲੇ,ਸੱਚੇ ਪਾਤਿਸਾਹ ਜੀਓ!ਚੰਡਾ ਲਾਉਣ ਦੀ ਆਗਿਆ ਬਖ਼ਸ਼ੋ ਜੀ।੯੪.ਹੇ ਸਰਬ ਜੀਆਂ ਦੇ ਰੱਖਿਅਕ,ਸਤਿਗੁਰੂ ਸਾਹਿਬ ਜੀਓ! ਆਪ ਜੀ ਦਾ ਸੇਵਕ .... ਸਿੰਘ ਆਪ ਜੀ ਦੀ ਬਖ਼ਸ਼ੀ ਆਯੂ ਭੋਗ ਕੇ ਆਪ ਜੀ ਦੇ ਸੱਚੇ ਚਰਨ-ਕਵਲਾਂ 'ਚ ਪਹੁੰਚਿਆ ਹੈ।ਸ੍ਰੀ ਜਪੁ ਜੀ ਸਾਹਿਬ ਜੀ ਸ੍ਰੀ ਕੀਰਤਨ ਸੋਹਿਲੇ ਸਾਹਿਬ ਜੀ ਦੀ ਅਰਦਾਸਿ ਹੈ,ਭੁੱਲ ਚੁੱਕ ਦੀ ਮੁਆਫ਼ੀ ਬਖ਼ਸ਼ਣੀ ਅਤੇ ਆਪਣੇ ਸੇਵਕ ਦੀ ਰੱਖਿਆ ਕਰਨੀ।ਆਪਣੇ ਸੱਚੇ ਚਰਨ-ਕਵਲਾਂ 'ਚ ਨਿਵਾਸ ਬਖ਼ਸ਼ਣਾ।੯੫.ਹੇ ਦੀਨ ਦਇਆਲ,ਪਤਿਤ ਪਾਵਨ ਗ੍ਰੀਬ ਨਿਵਾਜ ਗੁਰੂ ਪ੍ਰਮੇਸਰ ਜੀ!ਆਪ ਜੀ ਦਾ ਸੇਵਕ ਆਪ ਜੀ ਦੀ ਬਖ਼ਸ਼ੀ ਆਯੂ ਭੋਗ ਕੇ,ਘਲੇ ਆਵਹਿ ਨਾਨਕਾ;ਸਦੇ ਉਠੀ ਜਾਹਿ ॥ਅਨੁਸਾਰ ਆਪ ਜੀ ਦੇ ਚਰਨ-ਕਮਲਾਂ 'ਚ ਪਹੁੰਚਿਆ ਹੈ,ਜੀਵਨ ਯਾਤ੍ਰਾ ਦੀਆਂ ਬੇਅੰਤ ਭੁੱਲਾਂ ਦੀ ਮੁਆਫ਼ੀ ਬਖ਼ਸ਼ ਕੇ,ਆਪਣੇ ਸੱਚੇ ਚਰਨ-ਕਵਲਾਂ ਨਾਲ ਜੋੜਨਾ ਜੀ।ਪ੍ਰਵਾਰ ਨੂੰ ਭਾਣਾ ਮੰਨਣ ਗੁਰਬਾਣੀ ਪੜ੍ਹਨ ਸੁਨਣ ਦਾ ਬਲ ਬਖ਼ਸ਼ਣਾ ਜੀ।ਓਸ ਦੇ ਭਲੇ ਲਈ ਅਲਾਹਣੀਆਂ ਤੇ

ਸ਼ਬਦ ਪੜ੍ਹੇ ਗਏ ਹਨ। ਉਸ ਦੀ ਰੂਹ ਦੀ ਕਲਿਆਣ ਲਈ,ਸ੍ਰੀ ਅਖੰਡ ਪਾਠ ਜਾਂ ਸ੍ਰੀ ਸਹਿਜ ਪਾਠ ਦੇ ਆਰੰਭ ਦੀ ਅਰਦਾਸਿ ਹੈ,ਆਪਣੇ ਨਿਮਾਣੇ ਨਿਤਾਣੇ ਸੇਵਕ ਦੀ ਰੱਖਿਆ ਕਰਨੀ ਜੀ।

੯੬.ਸ਼ਸ਼ਤ੍ਰ ਧਾਰਨ ਤੋਂ ਪਹਿਲਾਂ ਅਰਦਾਸਿ ਕਰਨੀ।੯੭.ਅਰਦਾਸਿ ਕਰਕੇ ਪਰਛਾਦੇ ਨੂੰ ਭੋਗ ਲੁਆ ਕੇ,ਗੁਰਪ੍ਰਸਾਦਿ ਕਹਿ ਕੇ ਮੁਖ 'ਚ ਪਾਉਣਾ।੯੮.ਔਕੜ ਸਮੇਂ ਅਰਦਾਸਿ ਕਰੋ ਕਿ ਹੇ ਪ੍ਰਭੂ ਜੀ!ਦਾਸਨਦਾਸ ਦਾ ਪੱਖ ਕਰਕੇ ਔਕੜ ਨਿਵਿਰਤ ਕਰੋ ਜੀ।੯੯.ਮਨ ਬਾਣੀ ਸ੍ਰੀਰ ਦੇ ਰੋਗ ਦੀ ਨਿਵਿਰਤੀ ਲਈ ਗੁਰੂ ੨ ਜਪੇ ਅਰਦਾਸਿ ਕਰੇ ਜੀ।ਯਥਾ:- ਮੇਰਾ ਸਤਿਗੁਰੁ;ਰਖਵਾਲਾ ਹੋਆ॥ਧਾਰਿ ਕ੍ਰਿਪਾ ਪ੍ਰਭ.ਹਾਥ ਦੇ ਰਾਖਿਆ;ਹਰਿ ਗੋਵਿਦੁ ਨਵਾ ਨਿਰੋਆ॥)ਸਭ ਰੋਗ ਮਿਟਾਵੇ;ਨਵਾ ਨਿਰੋਆ॥ਨਾਨਕ ਰਖਾ;ਆਪੇ ਹੋਆ॥)ਅਨਿਕ ਉਪਾਵੀ;ਰੋਗੁ ਨ ਜਾਇ॥ਰੋਗੁ ਮਿਟੈ;ਹਰਿ ਅਵਖਧੁ ਲਾਇ॥

੧੦੦.ਪਰਮ ਪੂਜਨੀਕ ਅੰਮ੍ਰਿਤ ਗੁਰਬਾਣੀਜੀ ਦੇ ਅਰਥ ਕਰਦਿਆਂ,ਜਿਸ ਪਦ ਦੇ ਅਰਥ ਨ ਆਉਂਦੇ ਹੋਣ,ਸਨਮੁਖ ਅਰਦਾਸਿ ਕਰਨੀ,ਮਹਾਨ ਕ੍ਰਿਪਾ ਕਰਕੇ ਅਰਥ ਬਖ਼ਸ਼ੋ।੧੦੧.ਨਿਮ੍ਰਤਾ ਸਹਿਤ ਅਰਦਾਸਿ ਕਰਨੀ, ਦਾਸਨਦਾਸ ਸੱਚੀ ਅਗਵਾਹੀ ਤੋਂ ਨ ਥਿੜਕੇ।ਕੋਈ ਗੁਪਤ ਕੰਮ ਪਵੇ ਅਰਦਾਸਿ ਕਰੋ।ਅਸ਼ੁੱਧ ਮਨ ਨੂੰ ਜਿੱਤਣ ਲਈ ਅਰਦਾਸਿ।

ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸਾ ਜੀ! ਧੰਨ ਹਨ।ਆਪਣਾ ਸਰਵੰਸ ਕੁਰਬਾਨ ਕਰਕੇ,ਅਰਦਾਸਿ ਦੀ ਪਰਮਪਵਿੱਤ੍ਰ ਸ਼ੁਭ ਮਰਯਾਦਾ ਬਖ਼ਸ਼ ਰਹੇ ਹਨ,ਅਨਿਕ ਬਾਰ ਸਦਾ ਸਦਾ ਨਮਸਕਾਰ।ਅਰਦਾਸਾਂ ਪ੍ਰਕਰਣ ਗੁਰਪ੍ਰਸਾਦਿ ਸੰਪੂਰਨੰ॥